ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਰਚਿਤ

# ਸੂਰਜ ਪ੍ਰਕਾਸ਼



ਜੀਵਨ ਦਸ ਗੁਰੂ ਸਾਹਿਬਾਨ

ੴ ਸਤਿਗੁਰ ਪ੍ਰਸਾਦਿ ॥

ਭਾਈ ਸੰਤੋਖ ਸਿੰਘ ਜੀ ਰਚਿਤ ਇਤਿਹਾਸਿਕ ਗ੍ਰੰਥ

# ਸੂਰਜ ਪ੍ਰਕਾਸ਼

## ਦਾ ਵਾਰਤਕ ਟੀਕਾ

ਅਰਥਾਤ

## ਜੀਵਨ ਦਸ ਗੁਰੂ ਸਾਹਿਬਾਨ

# ਤਵਾਰੀਖ਼ ਗੁਰੂ ਖ਼ਾਲਸਾ

ਗਿ: ਗਿਆਨ ਸਿੰਘ ਜੀ

*ਟੀਕਾਕਾਰ :*

ਪ੍ਰਸਿਧ ਇਤਿਹਾਸਕਾਰ ਗਿਆਨੀ ਤ੍ਰਿਲੋਕ ਸਿੰਘ ਜੀ

ਪ੍ਰਕਾਸ਼ਕ—

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

Bhai Santokh Singh Ji's Creation

# Sooraj Prakash

Simplified By

Giani Trilok Singh Ji

## Stories from Lives of Ten Sikh Gurus

ਭੇਟਾ : Rs 340-00

ਪ੍ਰਕਾਸ਼ਕ -

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ :

ਜਲ੍ਹਿਆਂ ਵਾਲਾ ਬਾਗ , ਅੰਮ੍ਰਿਤਸਰ ।



Publisher:

**B.Jawahar Singh Kirpal Singh & Co**

Jallianwala Bagh , Amritsar -143006.

Website : www.jsks.co.in Email: jsks.publishers@gmail.com

Phone/Fax : 0183-2545421

Mob-093169-85040,098786-48612

(Printed In India)

# ਤਤਕਰਾ

## ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ



## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ

## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੀਜੀ ਉਦਾਸੀ



## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚੌਥੀ ਉਦਾਸੀ



## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਉਦਾਸੀ

## ਸ੍ਰੀ ਗੁਰੂ ਅੰਗਦ ਦੇਵ ਜੀ
## ਦੂਸਰੀ ਪਾਤਿਸ਼ਾਹੀ



## ਸ੍ਰੀ ਗੁਰੂ ਅਮਰਦਾਸ ਜੀ
## ਤੀਸਰੀ ਪਾਤਿਸ਼ਾਹੀ

## ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚੌਥੀ ਪਾਤਿਸ਼ਾਹੀ



## ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੀਂ ਪਾਤਿਸ਼ਾਹੀ



## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਛੇਵੀਂ ਪਾਤਿਸ਼ਾਹੀ

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
## ਸਤਵੀਂ ਪਾਤਿਸ਼ਾਹੀ

## ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਅਠਵੀਂ ਪਾਤਿਸ਼ਾਹੀ



## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੌਵੀਂ ਪਾਤਿਸ਼ਾਹੀ



## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੀਂ ਪਾਤਿਸ਼ਾਹੀ

ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਥੀਂ ਆਦਿ ਲੈ ਗੁਰੂ ਪ੍ਰਯੰਤ।
ਬਾਰ ਬਾਰ ਬੰਦੂ ਸਦਾ ਭੈ ਭੰਜਨ ਭਗਵੰਤ।
ਸੁਕਲ ਬਾਜ਼ ਜਾਕੇ ਧਸਤ ਖੰਡਾ ਖੜਗ ਸੁ ਤੀਰ।
ਕਲਗੀ ਜਿਗ੍ਹਾ ਮਸਤਕ ਸੋਹੇ ਸ੍ਰੀ ਦਸਮੇਸ਼ ਸੁਬੀਰ।

## ॥ ਕਬਿੱਤ ॥

ਤੀਨ ਲੋਕ ਵਿਚ ਜਸ ਗਾ ਰਿਹਾ ਗੁਰੂ ਜੀ ਦਾ,
ਧੰਨ ਗੁਰੂ ਨਾਨਕ ਧੰਨ ਅੰਗਦ ਜੀ ਦੀ ਬਾਣੀ ਹੈ।
ਬਾਣੀ ਹੈ ਗੁਰੂ ਜੀ ਦੀ ਅਮਰਦਾਸ ਜੀ ਨੇ ਗਾਈ,
ਰਾਮਦਾਸ ਗੁਰੂ ਜੀ ਨੇ ਸੁਧਾਸਰ ਬਖਾਣੀ ਹੈ,
ਬਖਾਣੀ ਹੈ ਅਰਜਨ ਜੀ ਨੇ, ਬੰਦ ਕਰ ਡਾਰੀ,
ਸ੍ਰੀ ਗੁਰੂ ਗ੍ਰੰਥ ਜੀ ਦੀ ਬਾਣੀ ਗੁਨ ਖਾਣੀ ਹੈ।
ਖਾਣੀ ਹੈ ਤਰਨ ਮਈ ਅੰਮ੍ਰਿਤ ਰਸ ਭਰੀ,
ਧੰਨ ਗੁਰੂ ਸਾਹਿਬ ਧੰਨ ਉਹਨਾਂ ਦੀ ਬਾਣੀ ਹੈ।

## ਤਥਾ—

ਮੀਰੀ ਪੀਰੀ ਦੋਨੋਂ ਤੇਗ ਬਾਂਧ ਛੇਵੇਂ ਗੁਰੂ ਜੀ ਨੇ,
ਰਾਜਨ ਛੁਡਾਏ ਚੰਦੂ ਸਜਾ ਦੇ ਡਾਲੀ ਹੈ।
ਡਾਲੀ ਹਰਿਰਾਇ ਜੀ ਨੇ ਗੱਦੀ ਹਰਿਕ੍ਰਿਸ਼ਨ ਜੀ ਨੂੰ,
ਤੇਗ ਜੀ ਬਹਾਦਰ ਧਰਮ ਦੀ ਰੀਤ ਪਾਲੀ ਹੈ।
ਪਾਲੀ ਹੈ ਆਗਯਾ ਪਿਤਾ ਜੀ ਦੀ ਕਲਗੀਧਰ ਜੀ ਨੇ,
ਜ਼ੁਲਮ ਦੀ ਨੀਵ ਗੁਰੂ ਜੀ ਨੇ ਉਠਾਲੀ ਹੈ।
ਉਠਾਲੀ ਹੈ ਮਨਮਤ ਖਾਲਸਾ ਪੰਥ ਸਾਜ,
ਧੰਨ ਗੁਰੂ ਮਹਾਰਾਜ ਦੀਨ ਦੁਨੀ ਦਾ ਵਾਲੀ ਹੈ।

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਗਟ ਹੋਣਾ

ਜਦ ਬਹੁਤ ਸਾਰਾ ਦੁਨੀਆਂ ਤੇ ਅਤਿਆਚਾਰ ਹੋਣ ਲੱਗਾ ਤਾਂ ਜਿਧਰ ਕਿਧਰ ਵੈਰ ਵਿਰੋਧ ਵਧ ਗਏ। ਸ਼ਰਧਾ ਭਗਤੀ ਨਿਮਰਤਾ ਜਾਂਦੀ ਰਹੀ ਤਾਂ ਸਰਬ ਸ਼ਕਤੀ ਅਰ ਗੁਰੂ ਪਦਵੀ ਦੇ ਕੇ ਜੈਸਾ ਕਿ ਲਿਖਿਆ ਹੈ—'ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਇਓ॥' ਸੰਸਾਰ ਤੇ ਦੁਨੀਆਂ ਤਾਰਨ ਵਾਸਤੇ ਭੇਜਿਆ ਹੈ। ਜੈਸਾ ਕਿ ਲਿਖਿਆ ਹੈ :-

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥*
*ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ॥*
*ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ॥*
*ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥*
*ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ॥*
*ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ॥*
*ਕਲਿ ਤਾਰਣਿ ਗੁਰੁ ਨਾਨਕੁ ਆਇਆ॥੨੩॥*

*(ਵਾਰ ੧, ਭਾਈ ਗੁਰਦਾਸ ਜੀ)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਭਾਰਤ ਵਰਸ਼ ਉਤੇ ਉਪਕਾਰ ਕੀਤੇ ਹਨ ਕੁਲ ਦੁਨੀਆਂ ਉਤੇ ਰੋਸ਼ਨ ਹਨ, ਇਨ੍ਹਾਂ ਨੇ ਉਪਕਾਰ ਕਰਕੇ ਸਾਰੀ ਦੁਨੀਆਂ ਨੂੰ ਤਾਰਿਆ। ਜਿਸ ਜਗ੍ਹਾ ਗਏ ਸੁੱਕੇ ਦਰਖ਼ਤ ਹਰੇ ਹੋ ਗਏ, ਜਿਥੇ ਪਾਣੀ ਨਹੀਂ ਸੀ ਉਥੇ ਪਰਤੱਖ ਹੁਣ ਤਕ ਚਸ਼ਮੇ ਜਾਰੀ ਹਨ। ਰੇਠਿਆਂ ਨੂੰ ਅੰਗੂਰਾਂ ਤੋਂ ਵੀ ਮਿੱਠੇ ਕਰ ਦੇਣਾ, ਇਹ ਪਰਤੱਖ ਕਰਾਮਾਤ ਹੁਣ ਤੱਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਰੇਲ, ਮੋਟਰ ਅਤੇ ਸਵਾਰੀ ਬਿਨਾਂ ਹੀ ਸਾਰੀ ਦੁਨੀਆਂ ਵਿਚ ਸੈਰ ਕਰਦੇ ਰਹੇ, ਐਸੀਆਂ ਕਰਾਮਾਤਾਂ ਅੱਜ ਤੱਕ ਕਿਸੇ ਅਵਤਾਰ ਪੈਗੰਬਰ ਨੇ ਨਹੀਂ ਕੀਤੀਆਂ।

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਗਟ ਹੋਣ ਦਾ ਬ੍ਰਿਤਾਂਤ ਭਵਿਸ਼ਤ ਪੁਰਾਣ ਵਿਚੋਂ

(ਇਹ ਕਥਾ ਵੇਦ ਵਿਆਸ ਜੀ ਨੇ ਭਵਿਸ਼ਯ ਪੁਰਾਣ ਵਿਚ ਲਿਖੀ ਹੈ)

*ਏਵੰਵਈ ਧਰਮ ਪ੍ਰਾਚਰੰਯੰ, ਭਵਿਸ਼ਯ ਸਦਾ ਕਲੌ।*
*ਕਥਾ ਵਈ ਲੋਕ ਰਖਯਾਰਥੰ, ਮਲੇਛਾਨਾ ਨਾਸਹੰਤਵੇ।*
*ਪਸਚੰਮੇਤੇ ਸ਼ੁਭੇ ਦੇਸੇ, ਵੇਦੀ ਵੰਸੇਚ ਨਾਨਕ:*
*ਨਾਮਨਾ ਭੁਵ ਰਾਜ ਰਿਖੀ, ਬ੍ਰਹਮਗਯਾ ਨੇਕਮਾਨਸਾ।*
*ਭਵਿਸ਼ਤੀ ਕਲਊ ਸਕੰਦ, ਤਤ ਬਿਤਯੰ ਕਲਯਾ ਹਰੇ।*
*ਸ੍ਰੀ ਮਾਨ ਰਾਜ ਸਾਰਦੂਲਾਂ, ਨੁਪ ਦਸਯੰਤੀ ਪਨਾ:*
*ਮਲੇਛਾਨਰਹਿ ਨਿਸਯੰਤਸਕੰਦ ਧਰਮਤ੍ਰ ਤੂੰਪਦੇ ਸਕ੍ਰਿਤ:*
*ਤੌ ਨੇਰ ਦਿਸੀ ਮਾਰ ਗੈਵਯ, ਗ੍ਰਹੀ ਸਯੰਤੀ ਭੂਮਿਪਾ:*
*ਮੇਵ ਰਾਜ ਕਰ ਸਯੰਤੀ, ਤਸਯ ਸਿਖ ਸਾਨੂੰ ਸਾਰਤਾ:*

ਭਾਵ ਅਰਥ—

ਕਲਿਯੁਗ ਵਿਚ ਜਦ ਧਰਮ ਦੀ ਗਿਲਾਨੀ ਹੋਵੇਗੀ ਲੋਕਾਂ ਦੀਆਂ ਬੁਧਾਂ ਵਿਗੜਕੇ ਪਾਪ ਕਰਮ ਦਾ ਉਦੈ ਹੋਵੇਗਾ ਤਦ ਲੋਕਾਂ ਦੇ ਧਰਮ ਰਖਣ ਵਾਸਤੇ ਤੇ ਮਲੇਛਾਂ ਦਾ ਨਾਸ ਕਰਨ ਵਾਸਤੇ ਇਕ ਅਵਤਾਰ ਪਸਚਮ ਦੇਸ਼ ਵਿਚ ਪੈਦਾ ਹੋਵੇਗਾ, ਜਿਸ ਦਾ ਨਾਮ ਗੁਰੂ ਨਾਨਕ ਜੀ ਹੋਵੇਗਾ ਜੋ ਕਿ ਵੇਦੀ ਕੁਲ ਵਿਖੇ ਪੈਦਾ ਹੋ ਕਰ ਜਗਤ ਦਾ ਉਧਾਰ ਕਰੇਗਾ ਅਰ ਸਿਖ ਧਰਮ ਫੈਲਾ ਕਰ ਧਰਮ ਦਾ ਪ੍ਰਚਾਰ ਕਰੇਗਾ।

ਜਦ ਦੁਨੀਆਂ ਵਿਚ ਕਈ ਤਰ੍ਹਾਂ ਦੇ ਅਤਿਆਚਾਰ ਹੋ ਰਹੇ ਸਨ, ਜਿਸ ਦਾ ਨਮੂਨਾ ਆਪ ਭੂਮਿਕਾ ਵਿਚ ਪੜ੍ਹ ਆਏ ਹੋ।

(੧) ਮਿਰਜਾਪੁਰ ਬਿੰਧ ਬਾਸਨੀ ਦੇਵੀ ਅਗੇ ਜਿਸ ਤਰ੍ਹਾਂ ਹੁਣ ਹਿੰਦੂ ਬਕਰੇ ਝਟਕਾਉਂਦੇ ਹਨ ਓਸ ਵੇਲੇ ਇਹ ਹੁਕਮ ਨਹੀਂ ਸੀ। ਇਕ ਦਿਨ ਇਕ ਰਾਜਪੂਤ ਨੇ ਝਟਕਾ ਕੀਤਾ ਇਸ ਪਿਛੋਂ ਉਸ ਦਾ ਪੁੱਤਰ ਦੇਵੀ ਦੇ ਸਾਹਮਣੇ ਹਲਾਲ

ਕਰਾਇਆ ।

(੨) ਕਾਂਸ਼ੀ ਜੀ ਵਿਚ ਇਕ ਰਾਮ ਪ੍ਰਸ਼ਾਦਿ ਪ੍ਰਸਿਧ ਪੰਡਤ ਮੂਰਤੀ ਪੂਜਾ ਆਪਣੇ ਅੰਦਰ ਕਰਦਾ ਸੀ, ਕਾਜ਼ੀ ਨੇ ਸੰਖ ਦੀ ਆਵਾਜ਼ ਸੁਣ ਕੇ ਉਸ ਦੇ ਮੂੰਹ ਵਿਚ ਗਾਂ ਦੀ ਹੱਡੀ ਦਵਾਈ, ਤਦ ਵੀ ਦੀਨ ਉਸ ਨੇ ਨਾ ਮੰਨਿਆਂ ਤਾਂ ਕਤਲ ਕਰਾ ਦਿੱਤਾ । ਜਿਨ੍ਹਾਂ ਨੇ ਉਸ ਦੇ ਛੁਡਾਉਣ ਦਾ ਯਤਨ ਕੀਤਾ, ਓਹ ਧਰਮੋਂ ਬੇਧਰਮ ਕਰਕੇ ਮਾਰੇ ਗਏ । ਏਸੇ ਨੇ ਹੁਕਮ ਦੇ ਰਖਿਆ ਸੀ ਕਿ ਕੋਈ ਧੀ ਭੈਣ ਹਿੰਦੂ ਦੀ ਪਹਿਲਾਂ ਮੁਸਲਮਾਨ ਦੀ ਭੇਟਾ ਹੋਏ ਬਿਨਾਂ ਹਿੰਦੂ ਦੇ ਘਰ ਨਾ ਵਸੇ, ਕੋਈ ਗਹਿਣਾ ਕਪੜਾ ਕਿਸੇ ਹਿੰਦੂ ਤੀਵੀਂ, ਮਰਦ ਨੂੰ ਨਾ ਪਾਉਣਾ ਮਿਲੇ । ਇਸੇ ਤਰ੍ਹਾਂ ਸੋਹਣਾ ਕੁੜੀ ਮੁੰਡਾ ਛੇ ਮਹੀਨੇ ਦੀ ਖ਼ੁਰਾਕ ਤੋਂ ਅੰਨ ਕਿਸੇ ਹਿੰਦੂ ਦੇ ਘਰ ਨਾ ਰਹੇ, ਵਿਚਾਰ ਦੀ ਗਲ ਹੈ, ਜਦ ਹਾਕਮ ਇਸ ਤਰ੍ਹਾਂ ਦਾ ਸੀ ਤਾਂ ਹੋਰ ਮੁਸਲਮਾਨਾਂ ਦੀ ਗੱਲ ਕੀ ਹੈ ? ਜਦ ਇਸ ਤਰ੍ਹਾਂ ਸੰਸਾਰ ਇਹਨਾਂ ਦੇ ਹਥੋਂ ਦੁਖੀ ਹੋ ਕੇ ਅਕਾਲ ਪੁਰਖ ਵਾਹਿਗੁਰੂ ਅਗੇ ਪੁਕਾਰ ਕਰਨ ਲਗਾ ਤਾਂ ਕਰਤਾਰ ਨੇ ਸਭ ਜੀਵਾਂ ਦੇ ਬਚਾਉ ਵਾਸਤੇ ਸੰਨ ੧੫੨੬ ਬਿਕ੍ਰਮੀ ਕਤਕ ਸੁਦੀ ੧੫ ਨੂੰ ਰਾਏ ਭੋਏ ਦੀ ਤਲਵੰਡੀ ਵਿਚ ਕਾਲੂ ਚੰਦ ਮਹਿਤਾ ਦੇ ਘਰ ਮਾਤਾ ਤ੍ਰਿਪਤਾ ਦੀ ਕੁਖੋਂ ਇਕ ਪਹਿਰ ਦੇ ਤੜਕੇ ਐਤਵਾਰ ਬਹਿਲੋਲ ਲੋਦੀ ਬਾਦਸ਼ਾਹ ਦੇ ਵੇਲੇ ਗੁਰੂ ਨਾਨਕ ਜੀ ਨੂੰ ਪ੍ਰਗਟ ਕੀਤਾ, ਜਿਨ੍ਹਾਂ ਦੇ ਆਉਣ ਕਰ ਕੇ ਸੁਤੇ ਹੀ ਲੋਕਾਂ ਦੇ ਮਨ ਪਾਪ ਵਲੋਂ ਹਟ ਕੇ ਦਇਆ ਧਰਮ ਵੱਲ ਜੁੜਨ ਲਗੇ । ਓਸ ਵੇਲੇ ਵਧਾਈਆਂ ਮਿਲਣ ਲਗੀਆਂ, ਮਹਿਤੇ ਕਾਲੂ ਨੇ ਪੰਡਤ ਨੂੰ ਸਦਿਆ ਕਿ ਟੇਵਾ ਬਣਾਵੇ ਤਾਂ ਪੰਡਤ ਨੇ ਦਾਈ ਤੋਂ ਬਾਲਕ ਦੇ ਲੱਛਣ ਪੁਛੇ ਤਾਂ ਦੌਲਤਾਂ ਦਾਈ ਨੇ ਆਖਿਆ ਮੇਰੇ ਹੱਥਾਂ ਵਿਚ ਕਈ ਬਾਲਕ ਜੰਮੇ ਹਨ ਪਰ ਇਹੋ ਜਿਹਾ ਨੀਂਗਰ ਮੈਂ ਕੋਈ ਨਹੀਂ ਡਿਠਾ । ਇਸ ਦੇ ਜਨਮ ਸਮੇਂ ਆਪ ਹੀ ਘਰ ਵਿਚ ਐਸਾ ਚਾਨਣ ਹੋ ਗਿਆ ਸੀ ਜਿਸ ਤਰ੍ਹਾਂ ਸੂਰਜ ਚੜ੍ਹੇ ਹੁੰਦਾ ਹੈ । ਸਾਰੇ ਪਾਸਿਓਂ ਸੁਗੰਧੀ ਆਉਣ ਲਗੀ ਸੀ ਕੋਲੋਂ ਤਦ ਤੁਲਸਾਂ ਦਾਸੀ ਨੇ ਵੀ ਲਖਣ ਬਹੁਤ ਹੀ ਸੋਹਣੇ ਦਸੇ, ਸਾਰੀਆਂ ਗੱਲਾਂ ਸੁਣ ਕੇ ਪੰਡਤ ਨੇ ਗ੍ਰਹਿ ਕੁੰਡਲੀ ਮੇਲਕੇ ਪੱਤ੍ਰੀ ਬਣਾਈ ਤੇ ਮਹਿਤਾ ਕਾਲੂ ਜੀ ਨੂੰ ਸੁਣਾਈ ਤੇ ਦਸਿਆ ਕਿ ਇਹ ਬਾਲਕ ਵਡਿਆਂ ਭਾਗਾਂ ਵਾਲਾ ਹੋਵੇਗਾ । ਦੇਵਤਾ, ਮਨੁੱਖ, ਪਸ਼ੂ, ਪੰਛੀ ਇਸ ਦੀ ਈਨ ਮੰਨਣਗੇ, ਸਾਰੇ ਜਗਤ ਦਾ ਤਾਰਕ ਹੋਵੇਗਾ । ਇਸ ਦਾ ਪੰਥ ਚਲੇਗਾ ਤਾਂ ਕਾਲੂ ਜੀ ਨੇ ਪਰੋਹਤ ਨੂੰ ਬਹੁਤ ਦਾਨ ਸਨਮਾਨ ਦਿਤਾ

ਤੇ ਨਾਨਕ ਨਾਮ ਰਖਿਆ ਕਿਉਂਕਿ ਇਹਨਾਂ ਦੀ ਭੈਣ ਦਾ ਨਾਮ ਨਾਨਕੀ ਸੀ।

ਜਦ ਗੁਰੂ ਜੀ ਤਿੰਨ ਵਰ੍ਹਿਆਂ ਦੇ ਹੋਏ ਤਾਂ ਬਾਲਕਾਂ ਨੂੰ ਖੇਡਣ ਸਮੇਂ ਭਜਨ ਵਲ ਹੀ ਜੋੜਦੇ ਤੇ ਚੰਗੇ ਚੰਗੇ ਪ੍ਰਸੰਗ ਸੁਣਾ ਸੁਣਾ ਕੇ ਉਹਨਾਂ ਨੂੰ ਬੋਧ ਕਰਦੇ। ਇਹਨਾਂ ਦੀਆਂ ਗੱਲਾਂ ਸੁਣਨ ਨੂੰ ਹਰ ਵੇਲੇ ਛੋਟੇ ਵਡੇ ਤੀਵੀਂ ਮਰਦ ਪਾਸ ਖਲੋਤੇ ਰਹਿੰਦੇ ਤੇ ਜੋ ਕੁਝ ਘਰੋਂ ਮਿਲਦਾ ਗਰੀਬ ਗੁਰਬੇ ਨੂੰ ਦੇ ਦਿੰਦੇ। ਜਿਸ ਕਰਕੇ ਇਹਨਾਂ ਦੇ ਗੁਣਾਂ ਦੀ ਚਰਚਾ ਸਾਰੇ ਹੋਣ ਲਗ ਪਈ ਤੇ ਲੋਕ ਦਰਸ਼ਨ ਕਰਨ ਲਈ ਆਉਣ ਲਗ ਪਏ। ਜਿਸ ਕਰਕੇ ਪਿੰਡ ਦੇ ਬੂਹੇ ਅਗੇ ਵਣਾਂ ਹੇਠ ਭੀੜ ਲਗੀ ਰਹੇ, ਜੋ ਕੋਈ ਗੱਲ ਪੁੱਛਦਾ ਉਸ ਦੀ ਚੰਗੀ ਤਰ੍ਹਾਂ ਨਿਸ਼ਾ ਕਰਦੇ।

ਇਕ ਦਿਨ ਗੁਰੂ ਜੀ ਦੀ ਮਾਸੀ ਲਖੋ ਨੇ ਆਪਣੀ ਭੈਣ ਨੂੰ ਆਖਿਆ ਤੇਰਾ ਪੁੱਤਰ ਤਾਂ ਕਮਲਾ ਹੈ ਤਾਂ ਗੁਰੂ ਜੀ ਬੋਲੇ ਮਾਸੀ ਜੀ ਤੇਰਾ ਪੁੱਤਰ ਮੇਰੇ ਨਾਲੋਂ ਵੱਧ ਕਮਲਾ ਹੋਵੇਗਾ। ਸੋ ਉਸ ਦਾ ਪੁੱਤਰ ਰਾਮ ਥੰਮਣ ਮਸਤ ਬੈਰਾਗੀ ਸਾਧ ਹੋਇਆ। ਜਿਸ ਦੀ ਮਾਨਤਾ ਵਿਚ ਕਸੂਰ ਦੇ ਹੁਣ ਵੈਸਾਖੀ ਦਾ ਮੇਲਾ ਲਗਦਾ ਸੀ।

## ਪਾਂਧੇ ਪਾਸ ਪੜ੍ਹਨੇ ਪਾਏ

ਜਦ ਗੁਰੂ ਜੀ ਸਤ ਵਰ੍ਹੇ ਦੇ ਹੋਏ ਤਾਂ ਉਹਨਾਂ ਦੀ ਉਦਾਰਤਾ ਤੇ ਗਿਆਨ ਚਰਚਾ ਵੇਖ ਕੇ ਮਾਤਾ ਤਾਂ ਜਾਣ ਚੁੱਕੀ ਸੀ ਕਿ ਕੋਈ ਅਵਤਾਰੀ ਪੁਰਖ ਹੈ, ਜਿਸ ਦਿਨ ਤੋਂ ਜੰਮਿਆਂ ਹੈ ਸਾਡੇ ਘਰ ਦਸ ਗੁਣਾ ਬਰਕਤ ਵਧ ਗਈ ਹੈ, ਇਸ ਲਈ ਨੇਕ ਪਾਸੇ ਪੁੱਤਰ ਦਾ ਲੱਗਣਾ ਵੇਖ ਕੇ ਕਿਸੇ ਗੱਲੋਂ ਨਾ ਰੋਕਦੀ ਪਰ ਮਹਿਤਾ ਕਾਲੂ ਇਸ ਹਾਲਤ ਨੂੰ ਵੇਖ ਕੇ ਨਾਰਾਜ਼ ਹੁੰਦੇ ਓੜਕ ਗੋਪਾਲ ਪਾਂਧੇ ਪਾਸ ਜਿਥੇ ਮੁੰਡੇ ਪੜ੍ਹਦੇ ਸਨ ਸੰਮਤ ੧੫੩੩ ਬਿਕ੍ਰਮੀ ਮਘਰ ਦੀ ੭ ਨੂੰ ਮਿੱਠਾ ਤੇ ਨਕਦੀ ਭੇਟਾ ਲੈ ਕੇ ਗਿਆ ਕਿ ਇਸ ਨੂੰ ਹਿੰਦੀ ਹਿਸਾਬ ਸਿਖਾਇਆ ਜਾਵੇ ਤੇ ਮੇਰਾ ਘਰ ਲੁੱਟਣ ਤੋਂ ਬਚਿਆ ਰਹੇ। ਭਲਾ ਉਹ ਸ਼ੇਰ ਸਾਰੀ ਵਿਦਿਆ ਤੋਂ ਜਾਣੂ ਕਦੋਂ ਇਸ ਕੱਚੀ ਪੜ੍ਹਾਈ ਵਿਚ ਤਰਦੇ ਸਨ। ਕਈ ਦਿਨ ਤਾਂ ਜੋ ਪਾਂਧਾ ਦਸੇ ਪਲ ਵਿਚ ਸੁਣਾ ਦੇਣ, ਪਰ ਇਕ ਦਿਨ ਗੁਰੂ ਜੀ ਨੇ ਓਅੰਨਮਾ ਸਿੰਧ ਜੋ ਪਾਂਧੇ ਪਹਿਲਾਂ ਹੀ ਸਾਰਿਆਂ ਨੂੰ ਦਸਦੇ ਹੈਨ ਉਸ ਦੇ ਅਰਥ ਪੁਛੇ ਤਾਂ ਉਹ ਕੁਝ ਨਾ ਦਸ ਕੇ ਬੋਲਿਆ ਤੂੰ ਅਰਥਾਂ ਨੂੰ ਕੀ ਸਮਝਣਾ ਹੈ ਲੇਖਾ ਹੀ ਸਿਖ, ਤਾਂ ਗੁਰੂ ਜੀ ਨੇ ਆਖਿਆ

ਇਹ ਬੰਧਨ ਪਾਉਣ ਵਾਲਾ ਲੇਖਾ ਮੈਂ ਨਹੀਂ ਪੜ੍ਹਦਾ ਤਾਂ ਪਾਂਧੇ ਆਖਿਆ ਜੇ ਤੂੰ ਸੱਚਾ ਲੇਖਾ ਜਾਣਦਾ ਹੈਂ ਤਾਂ ਸਾਨੂੰ ਵੀ ਸਿਖਾ ਤਾਂ ਗੁਰੂ ਜੀ ਨੇ ਸ਼ਬਦ ਬੋਲਿਆ—

*ਸਿਰੀਰਾਗੁ ਮਹਲੁ ੧ ॥*

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥*
*ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ*
*ਹੋਇ ਸਚਾ ਨੀਸਾਣੁ ॥੧॥ ਰਹਾਉ ॥ (ਪੰਨਾ ੧੬)*

ਇਤਿਆਦਿਕ ਸਾਰਾ ਸ਼ਬਦ ਪੜ੍ਹਕੇ ਬੋਲੇ ਪਾਂਧਾ ਜੀ ਜੇ ਜਨਮ ਮਰਨ ਦੇ ਲੇਖੇ ਤੋਂ ਛੁਟਣਾ ਹੈ ਤਾਂ ਇਹ ਲੇਖਾ ਪੜ੍ਹੋ ਤੇ ਬਾਲਕਾਂ ਨੂੰ ਵੀ ਏਹੋ ਪੜ੍ਹਾਓ। ਇਹ ਸਾਰਾ ਸ਼ਬਦ ਅਰਥ ਸਹਿਤ ਸੁਣ ਕੇ ਪਾਂਧਾ ਬਹੁਤ ਖ਼ੁਸ਼ ਹੋਇਆ ਅਤੇ ਗੁਰੂ ਜੀ ਨੂੰ ਪਰਮ ਪੁਰਖ ਜਾਣ ਕੇ ਓਅੰਨਮਾ ਸਿੰਧ ਦੇ ਅਰਥ ਪੁਛੇ ਤਾਂ ਗੁਰੂ ਜੀ ਨੇ ਆਖਿਆ ਪਾਂਧਾ ਜੀ ਓਅੰ ਸਰਗੁਣ ਬ੍ਰਹਮ ਹੈ ਜੀਕੁਰ ਤੇਰਾ ਨਾਮ ਹੈ ਇਸੇ ਨੂੰ ਵੇਦ ਵਿਚ ਪ੍ਰਣਵ ਦਸਿਆ ਹੈ, ਇਹ ਅਕ੍ਰਿਤਮ ਨਾਮ ਨਮਸ਼ਕਾਰ ਕਰਨ ਯੋਗ ਹੈ ਤਾਂ ਪਾਂਧੇ ਆਖਿਆ ਜੀ ਸਾਰੇ ਅੱਖਰਾਂ ਦੇ ਅਰਥ ਵੀ ਦਸੋ। ਤਾਂ ਗੁਰੂ ਜੀ ਨੇ ਸਾਰੇ ਅੱਖਰਾਂ ਦੇ ਅਰਥ ਆਸਾ ਰਾਗ ਵਿਚ ਪਟੀ ਨਾਮ ਕਰਕੇ ਦਸੇ।

*ਆਸਾ ਮਹਲਾ ੧ ॥ ਪਟੀ ਲਿਖੀ ॥*

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥ (ਪੰਨਾ ੪੩੨)*

ਇਸ ਤਰ੍ਹਾਂ ਸਾਰੇ ਅੱਖਰਾਂ ਦੇ ਅਰਥ ਦਸੇ ਜਿਨ੍ਹਾਂ ਨੂੰ ਸੁਣ ਕੇ ਪਾਂਧਾ ਗੁਰੂ ਜੀ ਦੇ ਚਰਨਾਂ 'ਤੇ ਡਿਗ ਪਿਆ ਅਤੇ ਗੁਰੂ ਜੀ ਦਾ ਸੇਵਕ ਬਣਿਆ। ਹੁਣ ਤਾਂ ਸਾਰੇ ਘਰ ਘਰ ਵਿਚ ਗੁਰੂ ਜੀ ਦੀ ਕੀਰਤੀ ਹੋਣ ਲਗੀ।

## ਮੁੱਲਾਂ ਪਾਸ ਪੜ੍ਹਨੇ ਪਾਏ

ਕਈ ਮਹੀਨਿਆਂ ਪਿਛੋਂ ਮਹਿਤਾ ਕਾਲੂ ਨੇ ਗੁਰੂ ਜੀ ਨੂੰ ਫ਼ਾਰਸੀ ਪੜ੍ਹਾਉਣ ਲਈ ਕੁਤਬ ਦੀਨ ਮੁੱਲਾਂ ਦੇ ਸਪੁਰਦ ਕੀਤਾ ਓਥੇ ਵੀ ਪਾਂਧੇ ਵਾਲੀ ਗੱਲ ਹੋਈ ਤਾਂ ਮੁੱਲਾਂ ਨੇ ਵੀ ਸਾਰੇ ਹਰਫ਼ਾਂ ਦੇ ਮਾਇਨੇ ਪੁਛੇ ਤਾਂ ਗੁਰੂ ਜੀ ਨੇ ਇਸ ਤਰ੍ਹਾਂ ਦਸੇ—

*ਅਲ.ਫ ਅੱਲਾ ਨੂੰ ਯਾਦ ਕਰ ਗ.ਫਲਤ ਮਨੋ ਵਿਸਾਰ ॥*
*ਸਵਾਸ ਪਲਟੇ ਨਾਮ ਬਿਨ ਧ੍ਰਿਗ ਜੀਵਨ ਸੰਸਾਰ ॥੧॥*
*ਬੇ ਬਿਦਾਯਤ ਦੂਰ ਕਰ ਕਦਮ ਤਰੀਕਤ ਰਾਖ ॥*
*ਸਾਹਿਬ ਸਭ ਮੈਂ ਦੇਖ ਹੈ ਨਿਉਂ ਬੁਰਾ ਨ ਭਾਖ ॥੨॥*

ਇਸੇ ਤਰ੍ਹਾਂ ਸਾਰੇ ਹਰ.ਫਾਂ ਦੇ ਮਾਇਨੇ ਸੁਣ ਕੇ ਮੁਲਾਂ ਨੇ ਵੀ ਗੁਰੂ ਜੀ ਨੂੰ ਵਲੀ ਜਾਣਿਆ ਤੇ ਮਾ.ਫੀ ਮੰਗੀ ਤੇ ਆਖਿਆ ਇਹ ਤਾਂ ਸਾਰੇ ਮਜ਼੍ਹਬਾਂ ਨੂੰ ਰਾਹ ਦਸਣ ਵਾਸਤੇ ਆਇਆ ਹੈ, ਮੈਂ ਇਸ ਨੂੰ ਕੀ ਦਸ ਸਕਦਾ ਹਾਂ ।

# ਜਨੇਊ ਪਾਉਣਾ

ਜਦ ਗਿਆਰ੍ਹਵੇਂ ਵਰ੍ਹੇ ਹਰਦਿਆਲ ਪ੍ਰੋਹਤ ਨੇ ਗੁਰੂ ਜੀ ਨੂੰ ਜਨੇਊ ਪਾਉਣ ਆਇਆਂ ਬਕਰਾ ਮਾਰਿਆ ਤਾਂ ਗੁਰੂ ਜੀ ਨੇ ਆਖਿਆ—

*ਆਸਾ ਮਹਲਾ ੧ ॥*

*ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥*
*ਕੁਹਿ ਬਕਰਾ ਰਿੰਨਿ੍ ਖਾਇਆ ਸਭੁ ਕੋ ਆਖੈ ਪਾਇ ॥*
*ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥*
*ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥*

*(ਪੰਨਾ ੪੭੧)*

ਪਾਂਧਾ ਜੀ ਤੁਸੀਂ ਇਹ ਝੂਠੇ ਜਨੇਊ ਪਾਉਂਦੇ ਹੋ ਸੱਚਾ ਜਨੇਊ ਕਿਸੇ ਨੂੰ ਨਹੀਂ ਪਾਉਂਦੇ, ਇਸ ਲਈ ਅਸੀਂ ਪੁਛਦੇ ਹਾਂ ਕਿ ਇਹ ਬੇਅਰਥ ਧਾਗਾ ਪਾਉਣ ਦਾ ਕੀ ਪਰਯੋਜਨ ਹੈ, ਤਾਂ ਬ੍ਰਾਹਮਣ ਭੁੜਕ ਉਠੇ ਤਦ ਬਾਬੇ ਨੇ (ਤਗ ਨ ਪੈਰੀ ਤਗ ਨ ਹਥੀ) ਆਦਿਕ ਸਲੋਕ ਆਖਿਆ ਕਿ ਜਦ ਤੁਸੀਂ ਆਪਣੀਆਂ ਇੰਦਰੀਆਂ ਨੂੰ ਵਿਸ਼ੇ ਵਿਕਾਰਾਂ ਵਲੋਂ ਰੋਕਣ ਦਾ ਜਨੇਊ ਨਹੀਂ ਪਾਇਆ ਤਾਂ ਹੋਰਨਾਂ ਨੂੰ ਤੁਹਾਡਾ ਜਨੇਊ ਪਵਾਇਆ ਕੀ ਲਾਭ ਦੇਵੇਗਾ । ਬੜੀ ਹੈਰਾਨੀ ਦੀ ਗੱਲ ਹੈ ਕਿ ਆਪ ਤਾਂ ਵਿਚਾਰ ਰੂਪ ਨੇਤਰਾਂ ਤੋਂ ਅੰਨ੍ਹੇ ਹੋ ਤਾਂ ਨਾਮ ਚਾਤਰ ਸਦਾ ਰਹੇ ਹੋ । ਇਸ ਜਨੇਊ ਨੇ ਤਾਂ ਇਥੇ ਹੀ ਸੜ ਜਾਣਾ ਹੈ, ਜੇ ਸਦਾ ਨਾਲ ਜਾਣ ਵਾਲਾ ਜਨੇਊ ਤੁਹਾਡੇ ਪਾਸ ਹੈ ਤਾਂ ਪਾ ਦਿਓ । ਤਾਂ ਪੰਡਤ ਨੇ ਪੁਛਿਆ ਉਹ ਸਚਾ ਜਨੇਊ ਕਿਹੜਾ ਹੈ ? ਤਾਂ ਗੁਰੂ ਜੀ ਨੇ ਆਖਿਆ—

ਸਲੋਕ ਵਾਰ ਆਸਾ ਮਹਲਾ ੧॥
'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥' ਆਦਿ
(ਪੰਨਾ ੪੭੧)

ਇਹ ਸਾਰਾ ਸਲੋਕ ਸੁਣਕੇ ਪੰਡਤ ਜੋ ਗੁਰੂ ਜੀ ਦੀ ਮਹਿਮਾ ਜਾਣਦਾ ਸੀ ਆਖਣ ਲੱਗਾ, "ਮਹਾਰਾਜ ਬ੍ਰਾਹਮਣਾਂ ਨੂੰ ਸਦਾ ਛਤਰੀਆਂ ਤੋਂ ਹੀ ਉਪਦੇਸ਼ ਹੁੰਦਾ ਰਿਹਾ ਹੈ, ਵਿਸ਼ਨੂੰ ਤੋਂ ਬ੍ਰਹਮਾ ਤੇ ਨਾਰਦ ਸਨਕਾਦਿਕਾਂ ਨੂੰ ਸ਼ਿਵ ਤੋਂ ਜਾਂ ਵਿਸ਼ਨੂੰ ਤੋਂ ਹੋਇਆ। ਕ੍ਰਿਸ਼ਨ ਜੀ ਦੀ ਗੀਤਾ ਹੁਣ ਤੱਕ ਸਾਰੇ ਬ੍ਰਾਹਮਣ ਪੜ੍ਹਦੇ ਹਨ। ਅਜਾਤੀ ਰਾਜੇ ਛਤਰੀ ਤੋਂ ਬਹੁਤ ਹੀ ਬ੍ਰਾਹਮਣਾਂ ਨੇ ਵੇਦ ਵਿਦਿਆ ਪੜ੍ਹੀ। ਸੂਰਜ ਪਾਸੋਂ ਕਈ ਬ੍ਰਾਹਮਣਾਂ ਨੇ ਜੋਤਿਸ਼ ਵਿਦਿਆ ਪੜ੍ਹੀ। ਸੋ ਹੁਣ ਤੁਸੀਂ ਉਸੇ ਸੂਰਜ ਬੰਸ ਵਿਚ ਜੀਵਾਂ ਦਾ ਅਗਿਆਨ ਦੂਰ ਕਰਨ ਲਈ ਪ੍ਰਗਟ ਹੋਏ ਹੋ ਤਾਂ ਤੇ ਮੈਨੂੰ ਵੀ ਕੋਈ ਐਸੀ ਸਿਖਿਆ ਦੇਵੋ ਜਿਸ ਨਾਲ ਮੇਰਾ ਮਨ ਸ਼ਾਂਤ ਹੋ ਜਾਵੇ ਤਾਂ ਬਾਬਾ ਜੀ ਨੇ ਆਖਿਆ ਪ੍ਰਮੇਸ਼ਰ ਸਭ ਦਾ ਜਜਮਾਨ ਹੈ, ਉਸ ਪਾਸੋਂ ਸਾਰੇ ਮਨੋਰਥ ਪੂਰੇ ਹੁੰਦੇ ਹਨ। ਇਸ ਪ੍ਰਥਾਇ ਇਹ ਸ਼ਬਦ ਹੋਇਆ 'ਕਰਤਾ ਤੂੰ ਮੇਰਾ ਜਜਮਾਨ' ਆਦਿ ਜਿਸ ਨੂੰ ਸੁਣਕੇ ਪੰਡਤ ਨਿਹਾਲ ਹੋਇਆ ਭਜਨ ਸਤਿਸੰਗ ਕਰਨ ਲੱਗਾ।

ਇਸ ਤਰ੍ਹਾਂ ਬਾਬਾ ਜੀ ਨੂੰ ਕਿਸੇ ਦੇ ਆਖੇ ਨਾ ਲਗਦਾ ਵੇਖ ਕੇ ਬਿਰਜ ਨਾਥ ਪੰਡਤ ਨੇ ਇਕ ਦਿਨ ਕਾਲੂ ਜੀ ਨੂੰ ਆਖਿਆ ਕਿ ਨਾਨਕ ਦਾ ਦਿਮਾਗ ਹੋਰ ਵਿਦਿਆ ਨਹੀਂ ਪੜ੍ਹਦਾ ਸੰਸਕ੍ਰਿਤ ਜ਼ਰੂਰ ਪੜ੍ਹੇਗਾ ਤੇ ਮੇਰਾ ਕਿਹਾ ਵੀ ਮੰਨ ਲਏਗਾ।

# ਪੰਡਤ ਦੇ ਪੜ੍ਹਨੇ ਪਾਏ

ਦੂਜੇ ਦਿਨ ਮਹਿਤਾ ਜੀ ਗੁਰੂ ਜੀ ਨੂੰ ਪੰਡਤ ਕੋਲ ਲੈ ਗਏ ਤਾਂ ਓਸ ਨੇ ਓਅੰਕਾਰ ਤੇ ਸੰਸਕ੍ਰਿਤ ਦੇ ਅਖਰ ਲਿਖ ਦਿਤੇ ਤਾਂ ਗੁਰੂ ਜੀ ਨੇ ਚੌਥੇ ਦਿਨ ਓਅੰਕਾਰ ਦੇ ਅਰਥ ਪੁਛੇ ਤਾਂ ਪੰਡਤ ਨੇ ਆਖਿਆ ਤੈਨੂੰ ਅਜੇ ਅਰਥਾਂ ਦੀ ਕੀ ਪਛਾਣ ਹੈ ਇਹ ਦੇਵ ਬਾਣੀ ਕਠਨ ਹੈ। ਤਾਂ ਗੁਰੂ ਜੀ ਨੇ ਉਸ ਦਾ ਹੰਕਾਰ ਤੋੜਨ ਬਦਲੇ ਭਾਗਵਤ ਸੰਸਕ੍ਰਿਤ, ਜੋ ਉਸ ਦੇ ਕੋਲ ਸੀ ਦੇ ਐਸੇ ਅਰਥ ਸੁਣਾਏ ਕਿ ਬ੍ਰਾਹਮਣ ਹੈਰਾਨ ਹੋ ਗਿਆ ਤੇ ਗੁਰੂ ਜੀ ਦੇ ਚਰਨ ਫੜ ਲਏ। ਇਥੇ ਹੀ

ਗੁਰੂ ਜੀ ਨੇ ਦਖਣੀ ਓਅੰਕਾਰ ਉਚਾਰਿਆ ਜੋ ਰਾਗ ਰਾਮਕਲੀ ਮਹਲਾ ੧ ਵਿਚ ਹੈ ।

ਇਹ ਬਾਣੀ ਸੁਣ ਕੇ ਪੰਡਤ ਨੇ ਮਹਿਤਾ ਕਾਲੂ ਜੀ ਨੂੰ ਆਖਿਆ ਨਾਨਕ ਕਿਸੇ ਦੇ ਪੜ੍ਹਾਉਣ ਜੋਗਾ ਨਹੀਂ ਤਦ ਮਹਿਤਾ ਜੀ ਨੇ ਗੁਰੂ ਜੀ ਨੂੰ ਆਖਿਆ ਕਿ ਜੇ ਤੂੰ ਕਿਸੇ ਪਾਸ ਨਹੀਂ ਪੜ੍ਹਦਾ ਤਾਂ ਗਊਆਂ ਹੀ ਚਾਰਨ ਜਾਇਆ ਕਰ ਤਾਂ ਬਾਬਾ ਰੋਜ਼ ਗਊਆਂ ਚਾਰਨ ਜਾਂਦਾ । ਤਦ ਸਾਰੇ ਪਾਲੀ ਸੰਗਤ ਕਰਕੇ ਸੁਧਰ ਗਏ । ਹਰ ਵੇਲੇ ਗਿਆਨ ਚਰਚਾ ਹੀ ਸੁਣਨ ਵਿਚ ਲਗੇ ਰਹਿੰਦੇ ਸਨ ।

## ਪੈਲੀ ਹਰੀ ਹੋ ਗਈ

ਇਕ ਦਿਨ ਸਾਰੇ ਮੁੰਡੇ ਕਥਾ ਸੁਣਨ ਵਿਚ ਮਸਤ ਹੋ ਗਏ ਤੇ ਸਾਰਾ ਚੌਣਾ ਇਕ ਕਣਕ ਦੀ ਪੈਲੀ ਵਿਚ ਜਾ ਪਿਆ ਤੇ ਸਾਰੀ ਖੇਤੀ ਖਾ ਲਈ ਤਾਂ ਪੈਲੀ ਵਾਲਾ ਜੱਟ ਸਾਰੇ ਮੁੰਡਿਆਂ ਨੂੰ ਫੜ ਕੇ ਹਾਕਮ ਪਾਸ ਲੈ ਗਿਆ ਤੇ ਹਰਜੇ ਦੀ ਪੁਕਾਰ ਕੀਤੀ ਤਾਂ ਬਾਬਾ ਜੀ ਨੇ ਆਖਿਆ ਇਸ ਦੀ ਪੈਲੀ ਡਿਠੀ ਜਾਵੇ ਜੇ ਕੁਝ ਉਜੜਿਆ ਨਹੀਂ ਤਾਂ ਚੁੰਗੀ ਕਿਉਂ ਭਰੀਏ । ਤਦ ਹਾਕਮ ਨੇ ਖੇਤ ਨੂੰ ਵੇਖਿਆ ਤਾਂ ਖੇਤ ਵਿਚ ਕੋਈ ਨੁਕਸਾਨ ਨਹੀਂ ਸ਼ੀ । ਹੁਣ ਬਾਬਾ ਜੀ ਦੀ ਵਡਿਆਈ ਬਹੁਤ ਹੋਣ ਲੱਗੀ ਤਾਂ ਪਿਤਾ ਨੇ ਬਾਬਾ ਜੀ ਨੂੰ ਖੇਤੀ ਕਰਾਉਣ ਲਾਇਆ ਪਰ ਬਾਬਾ ਜੀ ਤਦ ਵੀ ਆਪਣੇ ਆਪ ਵਿਚ ਮਗਨ ਰਹਿਣ ਤੇ ਮਹਿਤਾ ਜੀ ਗੁਸੇ ਰਹਿਣ ਤਾਂ ਬਾਬਾ ਜੀ ਜੋ ਪਿਤਾ ਜੀ ਕਹੇ ਮੰਨ ਲੈਂਦੇ, ਹਰ ਵੇਲੇ ਵੈਰਾਗ ਵਿਚ ਰਹਿੰਦੇ । ਕਈ ਕਈ ਦਿਨ ਜੰਗਲ ਵਿਚ ਲੰਘ ਜਾਂਦੇ ਤੇ ਕਿਸੇ ਨਾਲ ਬੋਲਦੇ ਵੀ ਨਾ, ਕਦੇ ਕਦੇ ਮਾਤਾ ਦਾ ਚਿੱਤ ਰਖਣ ਲਈ ਕੁਝ ਛਕ ਛਕਾ ਲੈਂਦੇ, ਨਹੀਂ ਤੇ ਧਿਆਨ ਵੀ ਨਾ ਕਰਦੇ । ਮਹਿਤਾ ਕਾਲੂ ਜੀ ਲੋਕਾਂ ਕਹੇ ਕਹਾਏ ਕਈ ਤਰ੍ਹਾਂ ਦੇ ਜੰਤਰ ਮੰਤਰ ਕਰਾਉਂਦੇ ਤਦ ਬਾਬਾ ਜੀ ਨੇ ਇਹ ਸ਼ਬਦ ਆਖਿਆ—

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥*
*ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ ਰਹਾਉ॥*

*(ਪੰਨਾ ੯੯੧)*

# ਵੈਦ ਦਾਰੂ ਦੇਣ ਆਇਆ

ਇਕ ਦਿਨ ਮਹਿਤਾ ਕਾਲੂ ਜੀ ਨੇ ਹਰਦਾਸ ਨਾਮ ਦੇ ਵੈਦ ਨੂੰ ਬਾਬਾ ਜੀ ਦਾ ਰੋਗ ਵੇਖ ਕੇ ਦਵਾਈ ਦੇਣ ਲਈ ਲਿਆਂਦਾ ਤਾਂ ਉਹ ਬਾਬਾ ਜੀ ਦੀ ਬਾਂਹ ਫੜ ਕੇ ਵੇਖਣ ਲੱਗਾ ਤਾਂ ਬਾਬਾ ਜੀ ਨੇ ਬਾਂਹ ਛੁਡਾ ਕੇ ਸ਼ਬਦ ਬੋਲਿਆ, (ਵੈਦ ਬੁਲਾਇਆ ਵੈਦਗੀ ਪਕੜ ਢੰਢੋਲੇ ਬਾਂਹ) ਆਦਿ ਤਾਂ ਵੈਦ ਦੀ ਵੀ ਨਿਸ਼ਾ ਹੋਈ ਤੇ ਭਾਗ ਜਾਗੇ ਤੇ ਮਹਿਤਾ ਜੀ ਨੂੰ ਆਖਣ ਲਗਾ ਤੂੰ ਲੋਕਾਂ ਦੇ ਆਖੇ ਭਟਕ ਨਾ, ਤੇਰੇ ਪੁੱਤਰ ਨੂੰ ਕੋਈ ਰੋਗ ਨਹੀਂ। ਇਹ ਲੋਕਾਂ ਦੇ ਰੋਗ ਦੂਰ ਕਰੇਗਾ। ਇਹ ਪ੍ਰਮੇਸ਼ਰ ਦਾ ਪਿਆਰਾ ਹੈ।

# ਸੱਪ ਨੇ ਛਾਂ ਕਰਨੀ

ਇਕ ਦਿਨ ਗੁਰੂ ਜੀ ਪ੍ਰੇਮ ਮਗਨ ਹੋ ਕੇ ਜੰਗਲ ਵਿਚ ਇਕ ਬ੍ਰਿਛ ਹੇਠਾਂ ਸੌਂ ਗਏ ਜਦ ਉਸਦੀ ਛਾਂ ਫਿਰ ਗਈ ਤਾਂ ਇਕ ਚਿੱਟੇ ਰੰਗ ਦੇ ਸੱਪ ਨੇ ਨਿਕਲ ਕੇ ਆਪਣੀ ਫਣ ਨਾਲ ਬਾਬਾ ਜੀ ਨੂੰ ਛਾਂ ਕਰ ਰਖੀ ਤਾਂ ਰਾਇ ਬੁਲਾਰ ਜੋ ਸ਼ਿਕਾਰ ਖੇਡਦਾ ਓਥੇ ਆ ਗਿਆ ਸੀ, ਵੇਖ ਕੇ ਹੈਰਾਨ ਹੋ ਗਿਆ ਤੇ ਚਰਨ ਚੁੰਮਣ ਲਈ ਦੌੜਿਆ ਤਦ ਸੱਪ ਤਾਂ ਝਾੜੀ ਵਿਚ ਵੜ ਗਿਆ ਤੇ ਰਾਇ ਬੁਲਾਰ ਬਾਬਾ ਜੀ ਨੂੰ ਘਰ ਲੈ ਆਇਆ।

# ਬ੍ਰਿਛ ਦੀ ਛਾਂ ਨਾ ਫਿਰਨੀ

ਇਸ ਤਰ੍ਹਾਂ ਇਕ ਦਿਨ ਬਾਬਾ ਜੀ ਇਕ ਬ੍ਰਿਛ ਹੇਠਾਂ ਸੁੱਤੇ ਸਨ, ਜਦ ਦਿਨ ਢਲਣ ਕਰਕੇ ਸਭ ਬ੍ਰਿਛਾਂ ਦੀ ਛਾਂ ਫਿਰ ਗਈ ਤਾਂ ਉਸ ਬ੍ਰਿਛ ਦੀ ਛਾਂ ਨਾ ਫਿਰੀ। ਜਿਸ ਦਾ ਨਾਮ ਮਾਲ ਸਾਹਿਬ ਪ੍ਰਸਿੱਧ ਹੈ, ਕੁਦਰਤ ਨਾਲ ਇਹ ਵੀ ਰਾਇ ਬੁਲਾਰ ਨੇ ਵੇਖੀ ਤੇ ਤਨੋ ਮਨੋ ਬਾਬਾ ਜੀ ਦਾ ਪ੍ਰੇਮੀ ਬਣ ਗਿਆ ਜਦ ਉਸ ਤੋਂ ਲੋਕਾਂ ਨੇ ਇਹ ਦੋਵੇਂ ਗੱਲਾਂ ਸੁਣੀਆਂ ਤਾਂ ਸਭ ਬਾਬਾ ਜੀ ਨੂੰ ਮਹਾਂ ਪੁਰਸ਼ ਮੰਨਣ ਲੱਗੇ।

# ਗਹਿਣੇ ਕੱਪੜੇ ਫ਼ਕੀਰਾਂ ਨੂੰ ਦਿਤੇ

ਇਕ ਦਿਨ ਮਾਤਾ ਤ੍ਰਿਪਤਾ ਜੀ ਨੇ ਜਦੋਂ ਕਿ ਭਾਈਚਾਰੇ ਵਿਚ ਕੋਈ ਵਿਆਹ

ਸੀ, ਕੜਾ ਕੈਂਠਾ ਮੁੰਦਰੀ ਮਾਲਾ ਆਦਿ ਪਵਾਏ । ਆਪ ਸੁਚੇਤੇ ਗਏ ਤਾਂ ਇਕ ਮੰਗਤੇ ਨੂੰ ਸਾਰੇ ਗਹਿਣੇ ਲਾਹ ਕੇ ਦੇ ਆਏ । ਮਹਿਤਾ ਕਾਲੂ ਬਹੁਤ ਗੁਸੇ ਹੋਏ ਤੇ ਬੁਰਾ ਭਲਾ ਬੋਲੇ ਪਰ ਬਾਬਾ ਜੀ ਚੁੱਪ ਰਹੇ । ਤਦ ਰਾਇ ਬੁਲਾਰ ਨੇ ਮਹਿਤਾ ਕਾਲੂ ਜੀ ਨੂੰ ਆਖਿਆ ਕਿ ਜੋ ਨੁਕਸਾਨ ਹੋਏ ਮੇਰੇ ਪਾਸੋਂ ਲੈ ਜਾਇਆ ਕਰ ਪਰ ਇਸ ਨੂੰ ਰੋਕਣਾ ਨਹੀਂ ਤੇ ਬਾਬਾ ਜੀ ਨੂੰ ਮਿਲ ਕੇ ਬੇਨਤੀ ਕੀਤੀ ਕਿ ਮੇਰਾ ਖ਼ਜ਼ਾਨਾ ਆਪਣਾ ਜਾਣੋ ਜੇ ਲੋੜ ਪਏ ਨਿਸ਼ੰਗ ਮੰਗ ਲਿਆ ਕਰੋ । ਹੁਣ ਤਾਂ ਇਸੇ ਤਰ੍ਹਾਂ ਕਰਨ ਲੱਗੇ ਤਾਂ ਅਨੇਕਾਂ ਮੰਗਤੇ ਆਉਣ ਤੇ ਖਾਲੀ ਨਾ ਮੁੜਨ । ਸਾਰੇ ਗੁਰੂ ਜੀ ਦਾ ਜਸ ਹੋਣ ਲੱਗਾ ।

## ਪਾਕਪਟਨ ਜਾਣਾ

ਜਦ ਗੁਰੂ ਜੀ ਤੇਰਾਂ ਵਰ੍ਹੇ ਦੇ ਹੋਏ ਤਾਂ ਮਰਦਾਨੇ ਨੂੰ ਨਾਲ ਲੈ ਕੇ ਪਾਕਪਟਨ ਜਿਥੇ ਸ਼ੇਖ ਫਰੀਦ ਦੀ ਸਮਾਧ ਸੀ ਮੇਲਾ ਵੇਖਣ ਗਏ ਤੇ ਕਈ ਤਰ੍ਹਾਂ ਦੀ ਗਿਆਨ ਚਰਚਾ ਫ਼ਕੀਰਾਂ ਨਾਲ ਹੋਈ । ਸ਼ੇਖ ਇਬਰਾਹੀਮ (ਜੋ ਓਥੋਂ ਦਾ ਮਹੰਤ ਸੀ) ਨਾਲ ਜੋ ਚਰਚਾ ਹੋਈ ਉਹ ਆਸਾ ਦੀ ਵਾਰ ਵਿਚ ਦਰਜ ਹੈ ।

ਕਈ ਦਿਨ ਮਗਰੋਂ ਘਰ ਆਏ ਤਾਂ ਪਿਤਾ ਨੇ ਫ਼ਕੀਰਾਂ ਦੀ ਸੰਗਤ ਵਿਚੋਂ ਹਟਾਉਣ ਲਈ ਵੀਹ ਰੁਪਏ ਦੇ ਕੇ ਸੌਦਾ ਕਰਨ ਲਈ ਬਾਲੇ ਨੂੰ ਨਾਲ ਦੇ ਕੇ ਤੋਰਿਆ ਤੇ ਆਖਿਆ ਨਫੇ ਵਾਲਾ ਸੌਦਾ ਕਰਨਾ ।

## ਖਰਾ ਸੌਦਾ ਕੀਤਾ

ਜਦ ਗੁਰੂ ਜੀ ਚੂਹੜਕਾਣੇ ਪਿੰਡ ਪਾਸ ਜੰਗਲ ਵਿਚ ਪੁਜੇ ਤਾਂ ਇਕ ਮੰਡਲੀ ਸਾਧਾਂ ਦੀ ਦੇਖੀ ਤੇ ਬਾਲੇ ਨੂੰ ਆਖ ਕੇ ਉਹ ਰੁਪਏ ਖਵਾ ਦਿਤੇ ਤੇ ਘਰ ਨੂੰ ਮੁੜ ਆਏ । ਹੁਣ ਬਾਲਾ ਤਾਂ ਘਰ ਗਿਆ ਤੇ ਬਾਬਾ ਜੀ ਇਕ ਵਣ ਦੇ ਬੂਟੇ ਵਿਚ ਲੀਲ੍ਹਾ ਮਾਤਰ ਲੁਕ ਗਏ । ਇਹ ਖਰਾ ਸੌਦਾ ਸੁਣ ਕੇ ਮਹਿਤਾ ਕਾਲੂ ਜੀ ਬਹੁਤ ਨਰਾਜ਼ ਹੋਏ ਤੇ ਜਾ ਕੇ ਗੁਰੂ ਜੀ ਨੂੰ ਇਕ ਚਪੇੜ ਮਾਰੀ ਤੇ ਘਰ ਲੈ ਆਏ । ਇੰਨੇ ਨੂੰ ਪੰਡਤ ਹਰਿਦਿਆਲ ਵੀ ਆ ਗਿਆ । ਕਾਲੂ ਜੀ ਨੇ ਆਖਿਆ, "ਪੰਡਤ ਤੇਰੀ ਪੱਤਰੀ ਕਿਧਰ ਗਈ, ਜ਼ਰਾ ਵੇਖ ਤਾਂ ਸਹੀ ਕੀ ਸੌਦਾ ਕਰ ਆਇਆ ਹੈ" ਅਤੇ ਮਾਤਾ ਤ੍ਰਿਪਤਾ ਜੀ ਨੂੰ ਵੀ ਬੋਲੀਆਂ ਮਾਰੀਆਂ ਕਿ ਚੰਗਾ ਚੌੜ ਚੁਪੱਟ

ਪੁੱਤਰ ਜਣਿਆ ਈ ਤਾਂ ਗੁਰੂ ਜੀ ਨੇ ਹੱਸ ਕੇ ਆਖਿਆ, "ਪਿਤਾ ਜੀ ਤੁਸੀਂ ਆਪ ਹੀ ਆਖਿਆ ਸੀ ਕਿ ਖਰਾ ਸੌਦਾ ਕਰਨਾ ਸੋ ਇਸ ਦਾ ਨਫਾ (ਦਹ ਦੂਨੀਆਂ ਤੇ ਸਤਰ ਆਖਰ) ਹੈ, ਜਦ ਰਾਇ ਨੇ ਖ਼ਬਰ ਸੁਣੀ ਤਾਂ ਕਾਲੂ ਨੂੰ ਆਖਿਆ ਮੈਂ ਜੋ ਤੈਨੂੰ ਆਖਿਆ ਸੀ ਜੋ ਕੁਝ ਇਹ ਲੈ ਜਾਏ ਮੇਰੇ ਘਰੋਂ ਤੂੰ ਲੈ ਜਾਇਆ ਕਰ ਫਿਰ ਤੂੰ ਇਸ ਨੂੰ ਗੁੱਸੇ ਕਿਉਂ ਹੁੰਦਾ ਹੈਂ ?

ਪਿਤਾ ਤਾਂ ਭਾਵੇਂ ਸਦਾ ਦੁਖੀ ਰਹਿੰਦਾ, ਪਰ ਮਾਤਾ ਤ੍ਰਿਪਤਾ ਤੇ ਭੈਣ ਨਾਨਕੀ ਜੀ ਬਾਬੇ ਦਾ ਪੱਖ ਕਰਦੀਆਂ, ਜਦ ੧੫੪੧ ਬਿ: ਨੂੰ ਜੈਰਾਮ ਦੌਲਤ ਖਾਂ ਨਵਾਬ ਦਾ ਦੀਵਾਨ ਬੀਬੀ ਜੀ ਦਾ ਪਤੀ ਮੁਕਲਾਵਾ ਲੈਣ ਆਇਆ ਉਸ ਦਿਨ ਚੰਗੇ ਕੱਪੜੇ ਤੇ ਸੋਨੇ ਦੀ ਮੁੰਦਰੀ ਬਾਬਾ ਜੀ ਨੂੰ ਪਵਾਈ ਸੀ ਤੇ ਉਸ ਵੇਲੇ ਇਕ ਪਾਖੰਡੀ ਨਾਂਗਾ ਸਾਧ ਪਿੰਡ ਦੇ ਬੂਹੇ ਅਗੇ ਬੈਠਾ ਤਪ ਕਰ ਰਿਹਾ ਸੀ । ਬਾਬਾ ਜੀ ਉਸ ਦੀ ਖ਼ਬਰ ਰੱਖਦੇ ਸਨ । ਉਸਨੇ ਬਾਬਾ ਜੀ ਦੇ ਹੱਥ ਗੜਵਾ ਤੇ ਛਾਪ ਵੇਖਕੇ ਦੋਵੇਂ ਚੀਜ਼ਾਂ ਮੰਗੀਆਂ । ਬਾਬਾ ਜੀ ਨੇ ਦੇ ਦਿੱਤੀਆਂ ਤਾਂ ਕਾਲੂ ਜੀ ਨੇ ਗੁੱਸੇ ਹੋ ਕੇ ਆਖਿਆ ਕਿ ਜਾਹ ਨਿਕਲ ਮੇਰੇ ਘਰੋਂ ਮੈਂ ਤਾਂ ਭੌਂਕ ਭੌਂਕ ਕੇ ਮਰ ਗਿਆ ਪਰ ਤੂੰ ਇਕ ਨਾ ਮੰਨੀ।

ਇਹ ਗੱਲ ਰਾਏ ਨੇ ਸੁਣ ਕੇ ਆਖਿਆ ਕਾਲੂ ਵਤ ਨਾ ਟਲਿਓਂ ਤਾਂ ਕਾਲੂ ਜੀ ਨੇ ਆਖਿਆ ਜੀ ਭਸ ਨਾ ਟਲਿਓਂ ਘਰ ਵਿਚ ਤਾਂ ਕੁਝ ਰਹਿਣ ਨਹੀਂ ਦਿੰਦਾ।

ਓੜਕ ਨੂੰ ਰਾਏ ਨੇ ਇਹ ਨਿਤ ਦਾ ਖੜਕਾ ਮਿਟਾਉਣ ਵਾਸਤੇ ਬਾਬੇ ਨੂੰ ਜੈਰਾਮ ਦੇ ਨਾਲ ਤੋਰਨਾ ਜਾਤਾ । ਸੋ ਕਾਲੂ ਨੇ ਵੀ ਖ਼ੁਸ਼ੀ ਨਾਲ ਇਹ ਗੱਲ ਮੰਨੀ ਤੇ ਤੋਰ ਦਿਤਾ ।

ਤੋਰਨ ਵੇਲੇ ਮਾਤਾ ਜੀ ਨੇ ਬਹੁਤ ਮੋਹ ਕੀਤਾ ਤੇ ਅੱਖਾਂ ਵਿਚ ਪਾਣੀ ਭਰ ਆਇਆ ਪਰ ਗੁਰੂ ਜੀ ਨੇ ਗਿਆਨ ਦ੍ਰਿਸ਼ਟੀ ਨੂੰ ਸਾਹਮਣੇ ਰੱਖ ਕੇ ਮੋਹ ਨੂੰ ਨਾਸ਼ ਕੀਤਾ ਤੇ ਰਾਏ ਨੂੰ ਮਿਲ ਮਿਲਾ ਕੇ ਫਗਣ ੧੫੪੧ ਬਿ: ਨੂੰ ਤਲਵੰਡੀ ਤੋਂ ਤੁਰ ਕੇ ਸੁਲਤਾਨ ਪੁਰ (ਜੋ ਰਿਆਸਤ ਕਪੂਰਥਲਾ ਵਿਚ ਹੈ) ਪੁੱਜੇ । ਪੰਜਵੇਂ ਦਿਨ ਮਗਰੋਂ ਬਾਬਾ ਜੀ ਨੇ ਜੈਰਾਮ ਨੂੰ ਕਿਹਾ ਜੀਜਾ ਜੀ ਸਾਨੂੰ ਵੀ ਕਿਤੇ ਕਾਰੇ ਲਾਵੋ ਮੈਂ ਹਿੰਦੀ ਲਿਖ ਪੜ੍ਹ ਸਕਦਾ ਹਾਂ, ਤਾਂ ਬੀਬੀ ਨੇ ਕਿਹਾ ਵੀਰ ਜੀ ਤੁਸੀਂ ਸੰਸਾਰ ਦੇ ਜੰਜਾਲਾਂ ਵਿਚ ਕਿਉਂ ਪੈਂਦੇ ਹੋ ਤਾਂ ਬਾਬਾ ਜੀ ਨੇ ਕਿਹਾ ਬੀਬੀ ਜੀ ਕੋਈ ਡਰ ਨਹੀਂ ਕਰਤਾਰ ਆਪੇ ਨਿਭਾਵੇਗਾ । ਕੰਮ ਕਰਕੇ ਖਾਵਣ ਚੰਗਾ ਹੈ।

ਤਾਂ ਗੁਰੂ ਜੀ ਦੇ ਆਸ਼ੇ ਨੂੰ ਵਿਚਾਰ ਕੇ ਦੀਵਾਨ ਜੈਰਾਮ ਨੇ ਸਾਰੀ ਗੱਲ ਨਵਾਬ ਨੂੰ ਸੁਣਾਈ ਤੇ ਮੋਦੀਖਾਨਾ ਉਸ ਦੇ ਦਿਤਾ ਤਦ ਉਸ ਵੇਲੇ ਦਰਸ਼ਨ ਕਰਕੇ ਨਵਾਬ ਨੇ ਸਮਝਿਆ ਕਿ ਇਹ ਕੋਈ ਔਲੀਆ ਜਾਂ ਸਾਧੂ ਦਿਸਦਾ ਹੈ ਕੰਮ ਕਿਸ ਤਰ੍ਹਾਂ ਕਰੇਗਾ ਤਾਂ ਗੁਰੂ ਜੀ ਨੇ ਕਿਹਾ ਕਿ ਸਾਰੇ ਕੰਮ ਕਰਤਾ ਕਰਦਾ ਹੈ ਆਦਮੀ ਦਾ ਉੱਦਮ ਹੈ ।

# ਸੁਲਤਾਨ ਪੁਰ ਹੱਟੀ ਪਾਈ

ਹੱਟੀ ਵਿਚ ਬੈਠ ਕੇ ਗੁਰੂ ਜੀ ਤਾਂ ਪ੍ਰੇਮ ਦੇ ਵੱਸ ਹੋਏ ਜੋ ਕੋਈ ਸਵਾਲੀ ਆਵੇ ਤੋਲ ਤੋਲ ਕੇ ਦਿਤੀ ਜਾਂਦੇ ਤੇ ਇਕੋ ਧਾਰਨ 'ਮੈਂ ਤੇਰਾ, ਮੈਂ ਤੇਰਾ' ਹੀ ਬੋਲਦੇ ਜਾਂਦੇ ਤਾਂ ਬਾਲੇ ਇਕ ਦਿਨ ਕਿਹਾ ਕਿ ਮੈਂ ਤਾਂ ਖੇਤੀ ਤੋਂ ਬਿਨਾਂ ਹੋਰ ਕੁਝ ਨਹੀਂ ਜਾਣਦਾ ਤੁਸੀ ਤਾਂ ਖਤ੍ਰੀ ਪੁਤ੍ਰ ਹੋ ਤੇ ਆਪਣਾ ਕਾਰ-ਵਿਹਾਰ ਕਰਨ ਲੱਗ ਪਏ ਹੋ ਮੈਨੂੰ ਆਗਿਆ ਦਿਓ ਤਾਂ ਬਾਬੇ ਆਖਿਆ, ਬਾਲਿਆ ! ਅਸਾਂ ਸਦਾ ਇਹ ਕੰਮ ਨਹੀਂ ਕਰਨਾ ਜੋ ਕੰਮ ਅਸਾਂ ਤੁਸਾਂ ਕਰਨਾ ਹੈ ਉਹ ਸਮਾਂ ਛੇਤੀ ਹੀ ਆਉਣ ਵਾਲਾ ਹੈ । ਹੁਣ ਤੈਨੂੰ ਜੋ ਲੋੜ ਹੈ ਸਾਥੋਂ ਲੈ ਲੈ ਪਰ ਜਾਣਾ ਨਹੀਂ ਤਾਂ ਬਾਲੇ ਨੇ ਕਿਹਾ ਜੀ ਤੇਰੀ ਮਰਜੀ ਹੈ, ਮੈਂ ਤੇਰੇ ਵਸ ਹਾਂ । ਬਾਲਾ ਅੰਦਰੋਂ ਰਸਦ ਕਢਦਾ ਤੇ ਗੁਰੂ ਜੀ ਤੋਲਦੇ ਰਹਿੰਦੇ । ਮੰਗਤੇ ਦੂਰੋਂ-ਦੂਰੋਂ ਆਉਣ ਲਗੇ, ਨਿੰਦਕਾਂ ਨੇ ਚੁਗਲੀ ਕੀਤੀ ਕਿ ਨਵਾਬ ਦਾ ਘਰ ਲੁਟਾ ਰਿਹਾ ਹੈ, ਪਰ ਪਾਸੋਂ ਸਭ ਲੋਕ ਜਿਨ੍ਹਾਂ ਦੀ ਘਰੀਂ ਰਸਦ ਚੰਗੀ ਜਾਂਦੀ ਸੀ ਗੁਰੂ ਜੀ ਦੀ ਬਹੁਤ ਵਡਿਆਈ ਕਰਦੇ, ਓੜਕ ਨਵਾਬ ਨੇ ਹਿਸਾਬ ਦਾ ਹੁਕਮ ਦਿੱਤਾ ਤਾਂ ਜੈਰਾਮ ਦੀਵਾਨ ਡਰ ਗਿਆ ਪਰ ਬੀਬੀ ਜੀ ਨੇ ਧੀਰਜ ਦਿੱਤੀ । ਜੇਠ ੧੫੪੩ ਬਿ: ਨੂੰ ਹਿਸਾਬ ਹੋਇਆ ਤਾਂ ਗੁਰੂ ਜੀ ਦਾ ਵਾਧਾ ਨਿਕਲਿਆ । ਚੁਗਲਾਂ ਦਾ ਮੂੰਹ ਕਾਲਾ ਹੋਇਆ ਤੇ ਨਵਾਬ ਨੇ ਗੁਰੂ ਜੀ ਨੂੰ ਦੁਸ਼ਾਲਾ ਦਿੱਤਾ ਤੇ ਆਖਿਆ ਇਹੋ ਕੰਮ ਕਰੋ । ਤਦ ਇਕ ਦਿਨ ਪਿਤਾ ਮਹਿਤਾ ਕਾਲੂ ਆਇਆ ਤੇ ਆਖਿਆ ਘਰ ਲੁਟਾਇਆ ਨਾ ਕਰ ਜੋ ਕੁਝ ਜਮ੍ਹਾਂ ਕੀਤਾ ਹੈ ਮੈਨੂੰ ਦੇਹ ਲੈ ਜਾਵਾਂ ।

# ਵਿਆਹ ਹੋਇਆ

ਮੋਦੀ ਖਾਨੇ ਦੀ ਸੋਭਾ ਨਾਲ ਕੁੜਮਾਈ ਹੋ ਕੇ ੧੫੪੫ ਬਿ: ੭ ਜੇਠ ਨੂੰ

ਗੁਰਦਾਸਪੁਰ ਜ਼ਿਲ੍ਹੇ ਪਖੋ ਪਿੰਡ ਜੋ ਰੰਧਾਵੇ ਜਟਾਂ ਦਾ ਹੈ ਵਿਚ ਮੂਲ ਚੰਦ ਚੋਣੇ ਖਤਰੀ ਦੀ ਪੁਤਰੀ ਸੁਲਖਣੀ ਨਾਲ ਬਾਬੇ ਦਾ ਅਨੰਦ (ਵਿਆਹ) ਹੋਇਆ ਤੇ ੫ ਸਾਵਣ ੧੫੫੧ ਬਿ: ਨੂੰ ਸ੍ਰੀ ਚੰਦ ਜੀ ਤੇ ੧੯ ਫਗਣ ੧੫੫੩ ਬਿ: ਨੂੰ ਲਖਮੀ ਚੰਦ ਜੀ ਜਨਮੇ ਤਾਂ ਬਾਬਾ ਜੀ ਸੰਸਾ ਕਰ ਧੰਧੇ ਛਡਕੇ ਜੀਵਾਂ ਦੇ ਉਧਾਰ ਦੀ ਇੱਛਾ ਨਾਲ ਦੇਸਾਂਤਰਾਂ ਵਿਚ ਸੈਲ ਕਰਨਾ ਲੋੜਿਆ ਤੇ ਰੋਜ ਦੇ ਨਿਤਨੇਮ ਅਨੁਸਾਰ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਤੇ ਤਿੰਨ ਦਿਨ ਵੇਈਂ ਵਿਚ ਹੀ ਰਹੇ।

ਇਕ ਇਤਿਹਾਸਕਾਰ ਨੇ ਇਹ ਵੀ ਲਿਖਿਆ ਹੈ ਕਿ ਜਦ ਗੁਰੂ ਜੀ ਸੰਸਾਰੀ ਧੰਧਿਆਂ ਵਲ ਮੂੰਹ ਨਾ ਕਰਦੇ ਤਾਂ ਬੀਬੀ ਨਾਨਕੀ ਤੇ ਮਾਤਾ ਤ੍ਰਿਪਤਾ ਜੀ ਨੇ ਇੱਛਾ ਗੁਰੂ ਜੀ ਪਾਸ ਪ੍ਰਗਟ ਕੀਤੀ ਕਿ ਆਪ ਦੇ ਪੁੱਤਰ ਹੋਣ ਤੇ ਅਸੀਂ ਖਿਡਾਈਏ ਤਾਂ ਬਾਬਾ ਜੀ ਨੇ ਦੋ ਲੌਂਗ ਇਕ ਦਿਨ ਸੁਲਖਣੀ ਜੀ ਨੂੰ ਦਿੱਤੇ ਜਿਸ ਤੇ ਦੋਵੇਂ ਪੁੱਤਰ ਹੋਏ । ਤਦ ਇਕ ਦਿਨ ਇਕ ਫਕੀਰ ਪਰਮੇਸ਼ਰ ਦੀ ਮੂਰਤ ਬਾਬਾ ਜੀ ਪਾਸ ਆ ਕੇ ਆਖਣ ਲੱਗਾ ਕਿ ਬਿੰਦੀ ਸੰਤਾਨ ਤੁਹਾਡੀ ਬਹੁਤ ਵਧੇਗੀ । ਹੁਣ ਉਹ ਕੰਮ ਕਰੋ ਜਿਸ ਵਾਸਤੇ ਆਏ ਹੋ । ਓਹ ਫਕੀਰ ਬਾਬਾ ਜੀ ਨੂੰ ਲੈ ਕੇ ਤੁਰਿਆ ਤੇ ਵੇਈਂ ਨਦੀ ਤੀਕ ਗੱਲਾਂ ਕਰਦੇ ਗਏ ਤੇ ਤੀਜੇ ਦਿਨ ਫਕੀਰੀ ਭੇਸ ਨਾਲ ਕਬਰਾਂ ਵਿਚ ਬਾਬਾ ਜੀ ਨੂੰ ਲੋਕਾਂ ਨੇ ਡਿਠਾ ।

(ਵੇਖੋ ਸੈਰਲ ਮੁਖਤਾਖਰੀਨ ਸਫਾ ੧੭੨)

# ਨਿਰੰਕਾਰ ਵਲੋਂ ਉਪਦੇਸ਼

ਜਦ ਗੁਰੂ ਜੀ ਨੇ ਵੇਈਂ ਵਿਚ ਡੁਬੀ ਲਾਈ ਤਦ ਵਰਣ ਦਿਓਤਾ ਉਨ੍ਹਾਂ ਨੂੰ ਵਾਹਿਗੁਰੂ ਦੇ ਹੁਕਮ ਅਨੁਸਾਰ ਸੱਚਖੰਡ ਵਿਚ ਲੈ ਗਿਆ ਜਿਥੇ ਬ੍ਰਹਮਾ, ਬਿਸ਼ਨ, ਸ਼ਿਵ, ਇੰਦਰ, ਕੁਬੇਰ, ਬਯਾਸ, ਨਾਰਦ, ਸਨਕਾਦਿਕ, ਰਾਮ, ਕ੍ਰਿਸ਼ਨ, ਜ਼ਰਦਸਤ, ਈਸਾ, ਮੂਸਾ, ਮੁਹੰਮਦ ਆਦਿਕ ਅਨੇਕਾਂ ਹੀ ਮੰਗਤਿਆਂ ਵਾਂਗ ਖਲੋਤੇ ਹਨ ਤੇ ਇਕ ਮਹਾਂ ਪੁਰਖ ਅੰਦਰੋਂ ਆਇਆ ਤੇ ਬਾਬਾ ਜੀ ਨੂੰ ਅਕਾਲ ਪੁਰਖ ਦੇ ਹਜ਼ੂਰ ਲੈ ਗਿਆ ਤਾਂ ਕਰੋੜਾਂ ਹੀ ਬਿਜਲੀਆਂ ਨਾਲੋਂ ਵਧ ਤੇਜ ਨੂਰ ਹੀ ਨੂਰ ਦਿਸਿਆ ਤਦ ਉਥੋਂ ਅਵਾਜ਼ ਆਈ ਨਾਨਕ ਨਿਰੰਕਾਰੀ ਤੈਨੂੰ ਜੀਵਾਂ ਦੇ ਉਧਾਰ ਲਈ ਕਲਜੁਗ ਦਾ ਮਲਾਹ ਬਣਾ ਕੇ ਸੰਸਾਰ ਵਿਚ ਘਲਿਆ ਹੈ ਸਤਿਨਾਮੁ ਵਾਹਿਗੁਰੂ ਜਪਾ ਕੇ ਭਗਤੀ ਗਿਆਨ ਦ੍ਰਿੜਾ ਜਿਸ ਤੋਂ ਮਹਾਂ ਪਾਪੀ ਵੀ ਮੁਕਤ ਹੋਣ ਤੈਥੋਂ

ਪਹਿਲਾਂ ਜੋ ਜੋ ਗਿਆ ਹੈ ਸਭ ਨੇ ਆਪਣੇ ਆਪਣੇ ਨਾਮ ਜਪਾਏ ਹਨ ਇਸੇ ਸਜ਼ਾ ਕਰਕੇ ਇਥੇ ਖਲੋਤੇ ਕਈ ਜੁਗਾਂ ਤੀਕ ਤੜਫਨਗੇ । ਇਨ੍ਹਾਂ ਵਿਚੋਂ ਕੋਈ ਅੰਦਰ ਨਹੀਂ ਆ ਸਕਦਾ । ਇਥੇ ਹੀ ਦੁਖ ਪਾਉਣਗੇ । ਇਨ੍ਹਾਂ ਦੀ ਹਾਲਤ ਤੂੰ ਤਕ ਲੈ ਅਰ ਇਸ ਦੁੱਖ ਤੋਂ ਬਚਣ ਦਾ ਯਤਨ ਕਰੀਂ ਜੀਵਾਂ ਨੂੰ ਸਚੇ ਰਾਹ ਲਾਵੀਂ ਇਥੇ ਹੀ ਤਦ ਬਾਬਾ ਜੀ ਰਹਿਰਾਸ ਦਾ ਸੋਦਰ ਰਾਗ ਆਸਾ ਮਹਲਾ ਪਹਿਲਾ ਉਚਾਰਿਆ ਤੇ ਸ੍ਰੀ ਰਾਗ ਦੇ ਸ਼ਬਦ 'ਕੋਟਿ ਕੋਟਿ ਮੇਰੀ ਆਰਜਾ ਪਵਣ ਪੀਵਣ ਅਪਿਆਉ' ਆਦਿਕ ਹੋਰ ਵੀ ਕਈ ਸ਼ਬਦ ਅਕਾਲ ਮਹਿਮਾ ਦੇ ਕਥਨ ਕੀਤੇ ਤਦ ਅਕਾਲ ਪੁਰਖ ਨੇ ਖ਼ੁਸ਼ ਹੋ ਕੇ ਇਹ ਉਪਦੇਸ਼ ਦਿਤਾ :

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ਅਤੇ ਕਿਹਾ ਜਾਹ ਸੰਸਾਰ ਵਿਚ ਇਸੇ ਮੰਤਰ ਦੁਆਰਾ ਜੀਵਾਂ ਨੂੰ ਸਚੇ ਰਾਹ ਤੇ ਲਿਆ ਤਦ ਗੁਰੂ ਜੀ ਤੀਜੇ ਦਿਨ ਵੇਈਂ ਨਦੀ ਵਿਚੋਂ ਪ੍ਰਗਟ ਆਣ ਹੋਏ।

ਇਧਰ ਜਦੋਂ ਵੇਈਂ ਨਦੀ ਵਿਚ ਬਾਬੇ ਦੇ ਡੁਬਣ ਦਾ ਪਤਾ ਜੈਰਾਮ ਤੇ ਨਵਾਬ ਨੂੰ ਲੱਗਾ ਤਾਂ ਉਹਨਾਂ ਨੇ ਬਹੁਤ ਖੋਜ ਭਾਲ ਕਰਾਈ । ਕੁਝ ਪਤਾ ਨਾ ਲੱਗਾ ਪਰ ਬੀਬੀ ਨਾਨਕੀ ਨੇ ਚਿਤ ਨਾ ਡੁਲਾਇਆ ਜਦ ਬਾਬਾ ਜੀ ਆਏ ਤਾਂ ਲੋਕਾਂ ਨੂੰ ਵਾਹਿਗੁਰੂ ਦੀ ਦਰਗਾਹ ਦੇ ਸਮਾਚਾਰ ਦੱਸਣ ਵਾਸਤੇ ਇਹ ਸ਼ਬਦ 'ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ' ਆਦਿਕ ਕਥਨ ਕੀਤੇ।

ਫਿਰ ਨਵਾਬ ਤੇ ਜੈਰਾਮ ਨੇ ਮੋਦੀਖਾਨੇ ਦਾ ਕੰਮ ਕਰਨ ਲਈ ਗੁਰੂ ਜੀ ਨੂੰ ਬਹੁਤ ਵਾਰ ਕਿਹਾ ਪਰ ਉਨ੍ਹਾਂ ਨੇ ਇਕ ਨਾ ਮੰਨੀ ਤੇ ਆਖਿਆ ਮੈਨੂੰ ਵਾਹਿਗੁਰੂ ਨੇ ਸਚੀ ਕਾਰੇ ਲਾ ਦਿੱਤਾ ਹੈ । ਇਸ ਦਿਨ ਦੇ ਮਗਰੋਂ ਕਦੇ ਘਰ ਨਾ ਆਏ।

ਜਦ ਮੋਦੀਖਾਨੇ ਦਾ ਹਿਸਾਬ ਹੋਇਆ ਤਾਂ ੭੬੦ ਰੁਪਏ ਗੁਰੂ ਜੀ ਦੇ ਨਵਾਬ ਜ਼ੁੰਮੇ ਨਿਕਲੇ ਤਾਂ ਲੋੜਿਆ ਕਿ ਇਹ ਰੁਪਏ ਇਹਨਾਂ ਦੇ ਪੁੱਤਰਾਂ ਦੀ ਪਾਲਣਾ ਲਈ ਦਿਤੇ ਜਾਣ ਪਰ ਗੁਰੂ ਜੀ ਨੇ ਗਰੀਬਾਂ ਨੂੰ ਹੀ ਖ਼ੁਆ ਦਿਤੇ ਤੇ ਆਪ ਸਾਧੂ ਰੂਪ ਹੋ ਕੇ ਸਤ ਧਰਮ ਦਾ ਪ੍ਰਚਾਰ ਕਰਨ ਲਗੇ, ਚੰਗੇ ਚੰਗੇ ਪੀਰ ਫਕੀਰ ਪੰਡਤ ਮੌਲਵੀ ਮੁਲਾਂ ਆਪ ਦੀਆਂ ਗੱਲਾਂ ਸੁਣ ਕੇ ਦੰਗ ਰਹਿ ਜਾਂਦੇ ਤੇ ਜੋ ਕੁਝ ਪਾਸ ਹੋਵੇ ਗਰੀਬਾਂ ਨੂੰ ਖਵਾ ਦੇਵੇ ਜਦ ਇਹ ਖਬਰ ਗੁਰੂ ਜੀ ਦੇ ਸਹੁਰੇ ਪਾਸ

ਪੁੱਜੀ ਤਾਂ ਉਹ ਸ਼ਾਮੇ ਪੰਡਤ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਸਮਝਾਉਣ ਲਈ ਸੁਲਤਾਨ ਪੁਰ ਪੁੱਜਾ ਤੇ ਓਧਰੋਂ ਮਹਿਤਾ ਕਾਲੂ ਜੀ ਵੀ ਪੁਜੇ । ਜਦ ਇਹਨਾਂ ਦੋਹਾਂ ਨੇ ਸੁਣਿਆ ਕਿ ਜੋ ਰੁਪਿਆ ਹਿਸਾਬ ਵਿਚੋਂ ਵਧਦਾ ਸੀ ਉਹ ਬਾਬਾ ਜੀ ਨੇ ਫਕੀਰਾਂ ਨੂੰ ਖੁਆ ਦਿਤਾ ਹੈ ਤਾਂ ਬਹੁਤ ਦੁਖੀ ਹੋਏ । ਇਤਨਾ ਦੁਖ ਸਾਧ ਹੋਣ ਦਾ ਨਾ ਜਾਤਾ ਜਿਤਨਾ ਰੁਪਏ ਦਾ ਜਾਣਿਆ।

# ਪੰਡਿਤ ਨੂੰ ਉਪਦੇਸ਼

ਜਦ ਜੰਗਲ ਵਿਚ ਸ਼ਾਮੇ ਪੰਡਤ ਨੂੰ ਨਾਲ ਲੈ ਕੇ ਗੁਰੂ ਜੀ ਦੇ ਪਾਸ ਗਏ ਤੇ ਬਹੁਤ ਸਖਤ ਸੁਸਤ ਬੋਲੇ ਪਰ ਗੁਰੂ ਜੀ ਚੁੱਪ ਹੀ ਰਹੇ ਤਾਂ ਪੰਡਤ ਨੇ ਗੁਰੂ ਜੀ ਨੂੰ ਆਖਿਆ ਜੇ ਤੈਨੂੰ ਇਸ ਪਾਸੇ ਦਾ ਪਿਆਰ ਹੈ ਤਾਂ ਸਾਡੀ ਸੰਗਤ ਕਰ ਇਹ ਕੰਮ ਚੰਗਾ ਨਹੀਂ ਹੈ, ਨਿਰਾ ਪੂਰਾ ਮੁੰਡਾ ਹੀ ਨਾ ਬਣ ਆਪਣੇ ਘਰ ਨੂੰ ਚਲ ਤੇ ਪੁੱਤਰਾਂ ਦੀ ਸ਼ਾਦੀ ਵਾਸਤੇ ਖਟੀ ਕਮਾਈ ਕਰ ਹੂੜ ਮਤੀ ਚੰਗੀ ਨਹੀਂ ਤਾਂ ਬਾਬੇ ਨੇ ਬਸੰਤ ਰਾਗ ਵਿਚ ਸ਼ਬਦ 'ਰਾਜਾ ਬਾਲਕ ਨਗਰੀ ਕਾਚੀ ਦੁਸ਼ਟਾਂ ਨਾਲਿ ਪਿਆਰੋ' ਆਦਿ ਕਥਨ ਕੀਤਾ ਜਿਸ ਨੂੰ ਸੁਣ ਕੇ ਬ੍ਰਾਹਮਣ ਤਾਂ ਕੰਨ ਵਲ੍ਹੇਟਕੇ ਤੁਰ ਗਿਆ ।

ਤਦ ਮੂਲੇ ਤੇ ਕਾਲੂ ਜਿਨ੍ਹਾਂ ਨੂੰ ਇਹ ਗੱਲ ਬੁਰੀ ਲਗਦੀ ਸੀ ਦੋਹਾਂ ਨੇ ਗੁਰੂ ਜੀ ਨੂੰ ਆਖਿਆ ਤੂੰ ਦੀਵਾਨਾ ਹੋ ਗਿਆ ਹੈਂ ਤਾਂ ਗੁਰੂ ਜੀ ਨੇ ਸ਼ਬਦ 'ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ' ਆਦਿਕ ਅਨੇਕ ਸ਼ਬਦ ਹੀ ਸੁਣਾਏ। ਉਨ੍ਹਾਂ ਦੀ ਇਕ ਨਾ ਮੰਨੀ ਜਿਸ ਕਰਕੇ ਉਹ ਵੀ ਨਿਰਾਸ਼ ਹੋ ਕੇ ਤੁਰ ਗਏ ।

# ਦੇਵੀ ਦੀ ਪੂਜਾ ਛਡਾਉਣੀ

ਇਥੇ ਹੀ ਇਕ ਭਗੀਰਥਾ ਨਾਮੀ ਮਲਸੀਹ ਪਿੰਡ ਦੇ ਰਹਿਣ ਵਾਲਾ ਦੇਵੀ ਦਾ ਭਗਤ ਬਹੁਤ ਸਾਰਾ ਸੰਗ ਲੈ ਕੇ ਜੋ ਦੇਵੀ ਦੇ ਜਾ ਰਿਹਾ ਸੀ ਗੁਰੂ ਜੀ ਦੀ ਮਹਿਮਾ ਸੁਣ ਕੇ ਆਇਆ ਤੇ ਗੁਰੂ ਜੀ ਦੇ ਬਚਨ ਬਿਲਾਸ ਜੋ ਦੇਵੀ ਦੇਵਤਾ ਦੇ ਖੰਡਨ ਤੇ ਅਕਾਲ ਪੁਰਖ ਦੀ ਮਹਿਮਾ ਵਾਲੇ ਸਨ ਸੁਣ ਕੇ ਵਡਾ ਰਾਜੀ ਹੋਇਆ ਤੇ ਜਦ ਰਾਤ ਰਿਹਾ ਤਾਂ ਤੜਕੇ ਇਕ ਦਿਵਯ ਰੂਪ ਤੀਵੀਂ ਗੁਰੂ ਦੇ ਹਜੂਰ ਝਾੜੂ ਦੇਂਦੀ ਡਿਠੀ ਤਾਂ ਉਸ ਨੇ ਆਖਿਆ ਤੂੰ ਕੌਣ ਹੈਂ ? ਤਾਂ ਉਸ ਨੇ ਆਖਿਆ

ਮੈਂ ਦੇਵੀ ਹਾਂ। ਇਹ ਸੁਣ ਕੇ ਭਗੀਰਥ ਹੈਰਾਨ ਹੋਇਆ ਤੇ ਸਾਰੀ ਸੰਗਤ ਸਣੇ ਸਚੇ ਮਨੋਂ ਗੁਰੂ ਜੀ ਦਾ ਸਿਖ ਬਣਿਆ ਤੇ ਭਜਨ ਬਾਣੀ ਕਰਨ ਲੱਗਾ।

# ਕਾਜੀਆਂ ਦੀ ਚੁਗਲੀ

ਜਦੋਂ ਦਿਨੋਂ ਦਿਨ ਬਾਬਾ ਜੀ ਦੀ ਮਹਿਮਾ ਵਧਦੀ ਡਿਠੀ ਤਾਂ ਕਾਜੀਆਂ ਨੇ ਨਵਾਬ ਪਾਸ ਚੁਗਲੀ ਖਾਧੀ ਕਿ ਨਾਨਕ ਦੀਨ ਦੀ ਨਿੰਦਾ ਕਰਦਾ ਹੈ, ਤਾਂ ਨਵਾਬ ਨੇ ਆਦਮੀ ਘਲ ਕੇ ਬਾਬੇ ਨੂੰ ਸੱਦਿਆ ਪਰ ਓਹ ਨਾ ਆਏ ਤਾਂ ਦੂਜੀ ਵਾਰ ਫਿਰ ਸੱਦਿਆ ਤੇ ਬੇਨਤੀ ਕੀਤੀ ਮੈਨੂੰ ਦਰਸ਼ਨ ਦਿਓ ਤਾਂ ਗੁਰੂ ਜੀ ਗਏ ਤਾਂ ਕਾਜ਼ੀ ਨੇ ਪੁਛਿਆ ਨਾਨਕ ਤੈਨੂੰ ਪਹਿਲਾਂ ਸੱਦਿਆ ਸੀ ਤਾਂ ਕਿਉਂ ਨਾ ਆਏ ? ਤਦ ਗੁਰੂ ਜੀ ਨੇ ਆਖਿਆ ਹੁਣ ਨਵਾਬ ਦੇ ਨੌਕਰ ਨਹੀਂ ਹੁਣ ਪ੍ਰਮੇਸ਼ਰ ਦੇ ਨੌਕਰ ਹਾਂ ਸੋ ਉਸ ਦੀ ਨੌਕਰੀ ਛੱਡ ਕੇ ਕਿਸ ਤਰ੍ਹਾਂ ਆਉਂਦੇ ਤੇ ਨਾਲ ਹੀ ਹਿੰਦੂ ਮੁਸਲਮਾਨ ਨੂੰ ਇਕੋ ਜਿਹਾ ਦੱਸਿਆ ਇਹ ਬਚਨ ਸੁਣ ਕੇ ਨਵਾਬ ਤਾਂ ਵਡਾ ਰਾਜੀ ਹੋਇਆ ਪਰ ਕਾਜੀ ਪਾਪੀ ਨੇ ਆਖਿਆ ਜੇ ਹਿੰਦੂ ਮੁਸਲਮਾਨ ਤੇਰੇ ਵਾਸਤੇ ਇਕੋ ਜਿਹੇ ਹਨ ਤਾਂ ਸਾਡੇ ਨਾਲ ਨਮਾਜ਼ ਪੜ੍ਹ ਤਾਂ ਬਾਬਾ ਜੀ ਨੇ ਆਖਿਆ ਸਤ ਬਚਨ।

# ਨਿਮਾਜ਼ ਪੜ੍ਹਨੀ

ਜਦ ਮਸੀਤ ਵਿਚ ਗਏ ਤੇ ਕਾਜੀ ਨਵਾਬ ਨੂੰ ਲੈ ਕੇ ਨਿਮਾਜ਼ ਪੜ੍ਹਨ ਲੱਗਾ ਤਾਂ ਗੁਰੂ ਜੀ ਬੈਠੇ ਹੀ ਰਹੇ ਤਾਂ ਕਾਜੀ ਨੇ ਨਿਮਾਜ ਪੜ੍ਹ ਕੇ ਆਖਿਆ ਨਾਨਕਾ ਤੂੰ ਨਿਮਾਜ਼ ਕਿਉਂ ਨਹੀਂ ਪੜ੍ਹੀ ਤਾਂ ਗੁਰੂ ਜੀ ਨੇ ਆਖਿਆ ਕਿਸ ਨਾਲ ਪੜ੍ਹਦਾ ? ਕਾਜੀ ਨੇ ਆਖਿਆ ਮੇਰੇ ਨਾਲ। ਤਦ ਗੁਰੂ ਜੀ ਨੇ ਆਖਿਆ ਤੂੰ ਘਰ ਕੁੰਭਲ ਵਿਚ ਡਿੱਗਣ ਤੋਂ ਵਛੇਰੇ ਨੂੰ ਜੋ ਅਜ ਹੀ ਘੋੜੀ ਨੇ ਦਿੱਤਾ ਹੈ ਬਚਾਉਣ ਦਾ ਯਤਨ ਕਰਦਾ ਫਿਰਦਾ ਸੈਂ ਤਾਂ ਉਸ ਨੇ ਆਖਿਆ ਨਵਾਬ ਸਾਹਿਬ ਨਾਲ ਹੀ ਪੜ੍ਹਨੀ ਸੀ ਤਾਂ ਗੁਰੂ ਜੀ ਨੇ ਆਖਿਆ ਇਹ ਕੰਧਾਰ ਵਿਚ ਘੋੜੀ ਖਰੀਦ ਰਹੇ ਸਨ। ਜਦ ਦੋਹਾਂ ਨੇ ਆਪਣੇ ਆਪਣੇ ਮਨ ਦੀ ਕੁਟਲਤਾ ਸੁਣੀ ਤਾਂ ਸ਼ਰਮਿੰਦੇ ਹੋ ਗਏ ਤੇ ਗੁਰੂ ਜੀ ਦੇ ਪੈਰ ਫੜ ਲਏ ਤਾਂ ਗੁਰੂ ਜੀ ਨੇ 'ਪੰਜ ਨਿਮਾਜਾਂ ਵਖਤ ਪੰਜ ਪੰਜਾ ਪੰਜੇ ਨਾਉ' ਆਦਿ ਸ਼ਬਦ ਦੁਆਰਾ ਸਚੀਆਂ ਨਿਮਾਜਾਂ ਦੱਸੀਆਂ।

ਇਕ ਦਿਨ ਗੁਰੂ ਜੀ ਦੀ ਸਸ ਚੰਦੋ ਰਾਣੀ ਆ ਗਈ ਤੇ ਲੱਗੀ ਆਖਣ, 'ਵੇ ਨਾਨਕਾ, ਜੋ ਤੂੰ ਫਕੀਰ ਹੋਣਾ ਸੀ ਤਾਂ ਵਿਆਹ ਕਰ ਕੇ ਟੱਬਰ ਕਿਉਂ ਵਧਾਇਆ ਸੀ।' ਬਥੇਰਾ ਜੋਰ ਰੋਕਣ ਵਾਸਤੇ ਲਾਇਆ ਪਰ ਗੁਰੂ ਜੀ ਨੇ 'ਮਿਲ ਮਾਤ ਪਿਤਾ ਪਿੰਡ ਕਮਾਇਆ' ਮਾਰੂ ਮਹਲਾ ੧ ॥ ਬੋਲਿਆ ਤੇ ਭੈਣ ਨਾਨਕੀ ਤੋਂ ਵਿਦਾਇਗੀ ਲਈ ਤੇ ਬਚਨ ਕੀਤਾ ਕਿ ਜਦੋਂ ਯਾਦ ਕਰੋਗੇ ਤਦ ਆ ਕੇ ਦਰਸ਼ਨ ਦਿਆਂਗੇ ਨਾਲ ਹੀ ਸਤ ਲੈ ਕੇ ਫਿਰੰਦੇ ਮਿਰਾਸੀ ਕੋਲੋਂ ਮਰਦਾਨੇ ਨੂੰ ਰਬਾਬ ਲੈ ਦਿਤਾ ਤੇ ਤਿਆਰੇ ਗਜਾਏ।

# ਸੁਲਤਾਨ ਪੁਰੋਂ ਤੁਰਨਾ

ਸੰਮਤ ੧੫੫੩ ਬਿ: ਵਿਚ ਕਈ ਸਾਧਾਂ ਫਕੀਰਾਂ ਨੂੰ ਨਾਲ ਲੈ ਕੇ ਰਾਹ ਵਿਚ ਕਈ ਨਗਰ ਦੇ ਲੋਕਾਂ ਨੂੰ ਭਜਨ ਵਿਚ ਲਾਉਂਦੇ ਹੋਏ ਗੋਇੰਦਵਾਲ ਆਦਿਕ ਨਗਰਾਂ ਨੂੰ ਵਰ ਦੇਂਦੇ ਹੋਏ ਕੋਈ ਲਗਪਗ ਤਿੰਨ ਸਾਲ ਮਾਝੇ ਦੇ ਲੋਕਾਂ ਦਾ ਸੁਧਾਰ ਕਰਦੇ ਹੋਏ ਸੁਲਤਾਨਵਿੰਡ ਦੇ ਪਾਸ ਜਿਥੇ ਅੰਮ੍ਰਿਤਸਰ ਜੀ ਹੈ ਪੁਜੇ ਤੇ ਅਗੇ ਰਾਮ ਤੀਰਥ ਵਿਚ ਰਾਮ ਚਰਨ ਦਾਸ ਬਿਰਾਗੀ ਦਾ ਹੰਕਾਰ ਤੋੜ ਕੇ ਅਮੀਂ ਸ਼ਾਹ ਖਾਲੜੇ ਤੋਂ ਹੁੰਦੇ ਹੋਏ ਲਾਹੌਰ ਸ਼ਹਿਰ ਜਵਾਹਰ ਮਲ ਭਗਤ ਦੇ ਮਕਾਨ ਤੇ ਆ ਬਿਰਾਜੇ, ਜਿਥੇ ਹੁਣ ਵੀ ਇਕ ਮਕਾਨ ਉਹਨਾਂ ਦੇ ਨਾਮ ਉਤੇ ਬਣਿਆ ਹੋਇਆ ਹੈ। ਚੰਗੇ ਹਿੰਦੂ ਮੁਸਲਮਾਨ ਮਹਾਤਮਾ ਜੋ ਉਸ ਵੇਲੇ ਪ੍ਰਸਿਧ ਸਨ ਸਾਰਿਆਂ ਨੇ ਗੁਰੂ ਜੀ ਨਾਲ ਚਰਚਾ ਕੀਤੀ। ਇਥੇ ਹੀ ਇਕ ਦਿਨ ਕਸਾਈ ਨੂੰ ਗਊਆਂ ਮਾਰਦੇ ਵੇਖ ਕੇ ਬਚਨ ਕੀਤਾ, 'ਲਾਹੌਰ ਸ਼ਹਿਰ ਜਹਿਰ ਕਹਿਰ ਸਵਾ ਪਹਿਰ'। ਇਕ ਦਿਨ ਸਯਦ ਅਹਿਮਦ ਜੋ ਸਿਕੰਦਰ ਲੋਦੀ ਬਾਦਸ਼ਾਹ ਦਾ ਗੁਰੂ ਸੀ, ਬਹੁਤ ਸਾਰੇ ਮੁਲਾਂ ਮੁਲਾਣਿਆਂ ਨੂੰ ਨਾਲ ਲੈ ਕੇ ਆ ਗਿਆ ਪਰ ਗੁਰੂ ਜੀ ਦੇ ਅਗੇ ਇਕ ਗੱਲ ਨਾ ਆਈ ਤੇ ਗੁਰੂ ਜੀ ਦੀ ਈਨ ਮੰਨ ਕੇ ਚਲਿਆ ਗਿਆ। ਇਹ ਵੇਖ ਕੇ ਸੈਂਕੜੇ ਆਦਮੀ ਲਾਹੌਰੀਏ ਗੁਰੂ ਜੀ ਦੇ ਸਿੱਖ ਬਣ ਗਏ ਤੇ ਕੋਈ ਦੋ ਸਾਲ ਗੁਰੂ ਜੀ ਨੂੰ ਬਾਹਰ ਨਾ ਜਾਣ ਦਿੱਤਾ। ਕੋਈ ਡੇਢ ਸਾਲ ਇਥੇ ਰਹਿ ਕੇ ਕਈ ਥਾਵਾਂ ਨੂੰ ਦੇਖਿਆ ਤੇ ਸਤ ਧਰਮ ਦਾ ਪ੍ਰਚਾਰ ਕੀਤਾ ਤੇ ਫਿਰ ਇਥੋਂ ਚਲ ਕੇ ਆਪਣੇ ਪਰਮ ਪਿਆਰੇ ਸੇਵਕ ਭਾਈ ਲਾਲੋ ਦੇ ਪਾਸ ਐਮਨਾਬਾਦ ਆਣ ਪੁਜੇ ਉਸ ਨੇ ਵੀ ਤਨੋਂ ਮਨੋਂ ਸੇਵਾ ਕੀਤੀ, ਜਿਸ ਕਰਕੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ

ਕਿ ਤੇਰੀ ਭਗਤੀ ਦਾ ਫਲ ਇਸ ਕੌਮ ਵਿਚ ਭਗਤੀ ਭਾਵ ਸਾਰੇ ਲੋਕਾਂ ਨਾਲੋਂ ਵਧ ਹੋਵੇਗਾ।

## ਲਾਲੋ ਦੀ ਮਹਿਮਾ

ਇਥੋਂ ਦੇ ਲੋਕ ਮਲਕ ਭਾਗੋ ਦੀਵਾਨ ਤੇ ਹਸਨ ਖਾਂ ਨਵਾਬ ਦੇ ਹਥੋਂ ਬਹੁਤ ਦੁਖੀ ਸਨ। ਗੁਰੂ ਜੀ ਦਾ ਇਥੇ ਆਉਣਾ ਸੁਣ ਕੇ ਇਹਨਾਂ ਦੋਹਾਂ ਨੇ ਬੜੇ ਕੌੜੇ ਬਚਨ ਆਖ ਭੇਜੇ ਪਰ ਗੁਰੂ ਜੀ ਸ਼ਾਂਤੀ ਦੇ ਸਮੁੰਦਰ ਚੁਪ ਹੀ ਰਹੇ। ਅਗਲੇ ਹੀ ਦਿਨ ਭਾਗੋ ਦੇ ਘਰ ਬ੍ਰਹਮ ਭੋਜ ਸੀ ਤਾਂ ਉਸ ਨੇ ਗੁਰੂ ਜੀ ਨੂੰ ਵੀ ਸੱਦਿਆ ਤਾਂ ਗੁਰੂ ਜੀ ਨਾ ਗਏ। ਇਸ ਕਰਕੇ ਦੀਵਾਨ ਨੇ ਗੁਰੂ ਜੀ ਨੂੰ ਸ਼ਾਹੀ ਦਰਬਾਰ ਵਿਚ ਸੱਦਿਆ ਤੇ ਹੰਕਾਰ ਨਾਲ ਇਸ ਤਰ੍ਹਾਂ ਆਖਿਆ, 'ਮਲਕ ਕਹੇ ਕੀ ਕਿਰਤ ਕਮਾਈ॥ ਹੇ ਨਾਨਕ ਦਸੇ ਸਮਝਾਈ॥ ਜਾ ਸ਼ੂਦਰ ਬਾਢੀ ਪਠਯੋ ਬੁਲਾਈ॥ ਕਿਉਂ ਨਹੀਂ ਆਵਾ ਕਹੋ ਸੁਣਾਈ॥ ਜਾ ਸ਼ੂਦਰ ਬਾਢੀ ਕਰ ਖਾਯੋ॥ ਧਰਮ ਕਰਮ ਦਾ ਰਾਹ ਤਜਾਯੋ॥' ਜਦ ਇਸ ਤਰ੍ਹਾਂ ਦਾ ਬਚਨ ਗੁਰੂ ਜੀ ਨੇ ਸੁਣਿਆ ਤਾਂ ਉਸ ਦਾ ਹੰਕਾਰ ਤੋੜਨ ਵਾਸਤੇ ਬਚਨ ਕੀਤਾ—

*ਹਸ ਬੋਲੇ ਗੁਰੂ ਨਾਨਕ ਦੇਵਾ॥ ਸੁਣ ਮਲਕ ਏਹ ਸਾਚਾ*
*ਭੇਵਾ॥ ਮੋਹਿ ਆਗਿਆ ਦਈ ਅਕਾਲ॥ ਜਾ ਇਨ ਛਤ੍ਰ*
*ਕਰੋ ਸੰਭਾਲ॥ ਕਾਲ ਚਾਲ ਇਹ ਪਾਇ ਪਯਾਰੇ॥ ਛਤ੍ਰੀ*
*ਪਨ ਤੌਂ ਗਿਰੇ ਵਿਚਾਰੇ॥ ਜੇਕਰ ਚਹੋ ਪ੍ਰੀਖਯਾ ਕਰਨੀ॥*
*ਤੌ ਏਹ ਬਾਤ ਚਿਤ ਮੋ ਧਰਨੀ॥ ਲਾਲੋ ਕੋਧਰੇ ਟੂਕ*
*ਲਿਆਵੇ॥ ਤੁਮਰੀ ਲੁਚੀ ਪੂਰੀ ਆਵੇ॥ ਲੁਚੀ ਪੂਰੀ ਮਲਕ*
*ਦਬਾਇ॥ ਲਹੂ ਧਾਰ ਦਸੀ ਨਿਕਲਸਾਇ॥ ਲਾਲੋ ਕੋਧਰੇ*
*ਟੂਕ ਮੰਗਾਇ॥ ਦੂਧ ਸਤਿਗੁਰੂ ਦੀਆ ਚੁਵਾਇ॥*

*ਦੋਹਰਾ॥*

*ਤੁਮ ਹੰਕਾਰੀ ਮਲ਼ਕ ਜੀ ਲਾਲੋ ਅਤਿ ਨਿਰਮਾਣ॥*
*ਜੀਵ ਦੁਖਾਏ ਧਨ ਕੀਯੋ ਧਰਮ ਕਿਰਤ ਤਿਸ ਜਾਣ॥*

ਹੁਣ ਸਾਰੇ ਲੋਕ ਹੈਰਾਨ ਹੋ ਕੇ ਗੁਰੂ ਜੀ ਨੂੰ ਇਕ ਮਹਾਂ ਪੁਰਖ ਜਾਣ ਗਏ ਪਰ ਬੇ ਨਸੀਬ ਨਵਾਬ ਜਾਦੂਗਰ ਦੱਸਣ ਲੱਗਾ।

ਇਥੇ ਹੀ ਇਕ ਦਿਨ ਕਿਸੇ ਰਈਸ ਦੇ ਲੜਕੇ ਦੀ ਸ਼ਾਦੀ ਸੀ ਉਹਨਾਂ ਦੇ ਘਰ ਮਰਦਾਨਾ ਰੋਟੀ ਲੈਣ ਗਿਆ। ਸੋ ਉਹਨਾਂ ਨੇ ਰੋਟੀ ਨਾ ਦਿਤੀ ਪਰ ਇਸ ਲਈ ਕਿ ਤੂੰ ਮੁਸਲਮਾਨ ਹੋ ਕੇ ਕਾਫਰਾਂ ਦੇ ਨਾਲ ਰਹਿੰਦਾ ਹੈਂ। ਬਹੁਤ ਮਾਰਿਆ ਜਦ ਮਰਦਾਨੇ ਦੇ ਰੋਣ ਦੀ ਆਵਾਜ਼ ਗੁਰੂ ਜੀ ਨੇ ਸੁਣੀ ਤਾਂ ਉਸ ਵੇਲੇ ਭਾਈ ਲਾਲੋ ਜੀ ਨੂੰ ਪਾਸ ਬਿਠਾ ਕੇ ਇਸ ਤਰ੍ਹਾਂ ਬੋਲੇ—'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥' ਆਦਿਕ ਹੈ ॥ ਆਸਾ ਮ: ੧ ॥ ਹੋਰ ਵੀ ਕਈ ਸ਼ਬਦ ਇਥੇ ਕਥਨ ਹੋਏ ਤੇ ਦਸਿਆ ਹੈ ਲਾਲੋ ਜੈਸਾ ਸਾਨੂੰ ਅਕਾਲ ਪੁਰਖ ਵਲੋਂ ਹੁਕਮ ਹੋਇਆ ਹੈ ਸੋਈ ਦਸਿਆ ਹੈ ਬਹੁਤ ਛੇਤੀ ਇਸ ਨਗਰੀ ਉਤੇ ਇਨ੍ਹਾਂ ਦੁਸ਼ਟਾਂ ਦੇ ਅਤਿਆਚਾਰ ਦਾ ਫਲ ਕਹਿਰ ਖ਼ੁਦਾਈ ਟੁਟਣ ਲਈ ਹੈ ਤੇ ਇਹਨਾਂ ਦੇ ਨਾਲ ਲੱਗ ਕੇ ਹੋਰ ਵੀ ਕਈ ਭਲੇ ਪੁਰਖ ਦੁਖੀ ਹੋਣਗੇ, ਸੋ ਸੰਮਤ ੧੫੭੯ ਬਿ: ਵਿਚ ਬਾਬਰ ਬਾਦਸ਼ਾਹ ਨੇ ਏਮਨਾਬਾਦ ਬਰਬਾਦ ਕਰਕੇ ਦਿੱਲੀ ਦੇ ਤਖਤ ਉਤੇ ਜਾ ਬੈਠਾ ਤੇ ਫੇਰ ੧੫੯੭ ਬਿ: ਵਿਚ ਨਾਦਰਸ਼ਾਹ ਨੇ ਚੁਗਤਿਆਂ ਦੀ ਬਾਦਸ਼ਾਹੀ ਉਠਾ ਦਿਤੀ ਤੇ ਗੁਰੂ ਗੋਬਿੰਦ ਸਿੰਘ ਮਰਦ ਦਾ ਚੇਲਾ ਖਾਲਸਾ ਸਾਰੇ ਪੰਜਾਬ ਦਾ ਮਾਲਕ ਬਣਿਆ ਤੇ ਗੁਰੂ ਨਾਨਕ ਜੀ ਦਾ ਕਿਹਾ ਹੋਇਆ ਬਚਨ ਪੂਰਾ ਹੋਇਆ। ਕਿਸੇ ਸਿਆਣੇ ਨੇ ਠੀਕ ਆਖਿਆ ਹੈ।

*ਸੰਤ ਸਤਾਏ ਤੀਨ ਹਾਨ ਧਰਮ ਅਰਥ ਸੁਖ ਬੰਸ ॥*
*ਤੀਨੋ ਹੀਨੇ ਦੇਖ ਲੌ ਰਾਵਣ ਕੈਰੋਂ ਕੰਸ ॥*

## ਸਾਧ ਫੜੇ ਜਾਣੇ

ਇਥੋਂ ਦੇ ਨਵਾਬ ਦਾ ਪੁੱਤਰ ਬੀਮਾਰ ਹੋ ਗਿਆ ਤੇ ਕਾਜੀਆਂ ਨੇ ਸਾਰੇ ਸਾਧ ਫੜ ਕੇ ਕੈਦ ਕਰਾ ਦਿਤੇ, ਜਦ ਭਾਈ ਲਾਲੋ ਨੇ ਗੁਰੂ ਜੀ ਨੂੰ ਬਾਲੇ ਮਰਦਾਨੇ ਸਣੇ ਕੈਦ ਡਿਠਾ ਤਾਂ ਰੋ ਪਿਆ ਤਾਂ ਬਾਬੇ ਨੇ ਕਿਹਾ ਲਾਲੋ ਆਪਣਾ ਜੂਠਾ ਟੁਕੜਾ ਨਵਾਬ ਦੇ ਪੁੱਤਰ ਨੂੰ ਦੇਹ ਜਿਸ ਕਰਕੇ ਸਾਧ ਛੁਟਣ ਤਾਂ ਭਾਈ ਲਾਲੋ ਨੇ ਗੁਰੂ ਜੀ ਦਾ ਜੂਠਾ ਪ੍ਰਸ਼ਾਦ ਦਿਤਾ ਤੇ ਲੜਕਾ ਰਾਜੀ ਹੋ ਗਿਆ। ਸਾਰੇ ਸਾਧ ਛੁਟ ਗਏ। ਇਹ ਉਪਦ੍ਰਵ ਵੇਖ ਕੇ ਗੁਰੂ ਜੀ ਵੀ ਨਵਾਬ ਤੇ ਬਹੁਤ ਨਰਾਜ ਹੋਏ, ਇਥੇ ਹੀ ਗੁਰੂ ਜੀ ਨੇ ਬਹੁਤ ਚਿਰ ਰੋੜਾਂ ਦੇ ਬਿਸਤਰ ਉਤੇ ਤਪ ਕੀਤਾ ਸੀ, ਜਿਥੇ ਰੋੜੀ ਸਾਹਿਬ ਗੁਰਦੁਆਰਾ ਓਸੇ ਯਾਦਗਾਰ ਵਿਚ ਬਣਿਆ ਹੈ। ਇਥੋਂ

ਹੀ ਭਾਈ ਲਾਲੋ ਜੋ ਆਗਿਆ ਲੈ ਕੇ ਤਲਵੰਡੀ ਗਿਆ ਹੋਇਆ ਸੀ ਆ ਗਿਆ ਤੇ ਗੁਰੂ ਜੀ ਦਾ ਤਪ ਡੇਢ ਵਰ੍ਹੇ ਵਿਚ ਪੂਰਨ ਹੋ ਚੁੱਕਾ ਸੀ ਤਦ ਬਾਲੇ ਨੇ ਰਾਇ ਬੁਲਾਰ ਵਲੋਂ ਬਹੁਤ ਸਾਰੀ ਬੇਨਤੀ ਕੀਤੀ।

## ਤਲਵੰਡੀ ਜਾਣਾ

ਰਾਇ ਬੁਲਾਰ ਦੀ ਭਾਵਨਾ ਨੂੰ ਵਿਚਾਰਦੇ ਹੋਏ ਇਥੋਂ ਚਲ ਕੇ ਤਲਵੰਡੀ ਪੁਜੇ ਤੇ ਬਾਲੇ ਦੇ ਪਿਤਾ ਦਾ ਜੋ ਖੂਹ ਸੀ ਓਥੇ ਡੇਰਾ ਜਾ ਲਾਇਆ ਤਦ ਸਾਰਾ ਪਰਿਵਾਰ ਫਕੀਰੀ ਬਾਣਾ ਵੇਖ ਕੇ ਬਹੁਤ ਦੁਖੀ ਹੋਇਆ ਪਰ ਗੁਰੂ ਜੀ ਨੇ ਸਾਰਿਆਂ ਨੂੰ ਚੰਗੀ ਤਰ੍ਹਾਂ ਧੀਰਜ ਦਿਤੀ ਤੇ ਰਾਇ ਬੁਲਾਰ ਜੋ ਤਨੋਂ, ਮਨੋਂ ਗੁਰੂ ਜੀ ਦਾ ਸੇਵਕ ਸੀ, ਨੂੰ ਤਾਂ ਬਹੁਤ ਚੰਗੀ ਤਰ੍ਹਾਂ ਉਪਦੇਸ਼ ਕੀਤਾ ਤੇ ਕਈ ਸ਼ਬਦ ਉਚਾਰਨ ਕੀਤੇ ਜਿਨ੍ਹਾਂ ਨੂੰ ਸੁਣ ਕੇ ਸਾਰੇ ਲੋਕ ਬੜੇ ਪ੍ਰਸੰਨ ਹੋਏ ਤੇ ਮਾਤਾ ਤ੍ਰਿਪਤਾ ਨੂੰ ਰਾਇ ਬੁਲਾਰ ਨੇ ਆਖਿਆ ਕਿ ਤੁਸੀਂ ਕਹੋ ਤਾਂ ਇਥੇ ਹੀ ਰਹੋ ਤੇ ਖੇਤੀ ਆਦਿਕ ਵਿਹਾਰ ਕਾਰ ਕਰਾਵੋ ਤਾਂ ਬਾਬੇ ਨੇ ਇਹਨਾਂ ਗੱਲਾਂ ਦੇ ਉਤਰ ਵਿਚ ਸੋਰਠ ਰਾਗ ਦੁਆਰਾ ਸ਼ਬਦ 'ਮਨ ਹਾਲੀ ਕਿਰਸਾਣੀ ਕਰਣੀ ਸਰਮ ਪਾਣੀ ਤਨ ਖੇਤ ॥' ਆਦਿਕ ਉਚਾਰਨ ਕੀਤੇ ਤੇ ਲਗ ਪਗ ਇਕ ਵਰ੍ਹਾ ਇਥੇ ਹੀ ਕਟਿਆ ਤੇ ਅਨੇਕ ਜੀਵਾਂ ਦਾ ਉਧਾਰ ਕਰਕੇ ਅਗੇ ਨੂੰ ਤਿਆਰ ਹੋਏ ।

## ਸਿਆਲਕੋਟ ਪੁਜਣਾ

ਇਥੋਂ ਚਲ ਕੇ ੧੫੬੦ ਬਿ: ਵਿਚ ਸਿਆਲਕੋਟ ਦੇ ਬਾਹਰ ਇਕ ਬੇਰੀ ਹੇਠ ਜਾ ਬਿਰਾਜੇ ਤਦ ਗੁਰੂ ਜੀ ਨੂੰ ਪਤਾ ਲੱਗਾ ਕਿ ਇਥੇ ਇਕ ਮੁਸਲਮਾਨ ਫਕੀਰ ਹਮਜ਼ਾ ਗੌਂਸ ਨਾਮੀ ਸ਼ਹਿਰ ਨੂੰ ਗਰਕ ਕਰਨ ਵਾਸਤੇ ਛਿਲਾ ਕਰ ਰਿਹਾ ਹੈ, ਤਾਂ ਗੁਰੂ ਜੀ ਨੇ ਉਸ ਫਕੀਰ ਨੂੰ ਇਜਤ ਨਾਲ ਆਪਣੇ ਪਾਸ ਸੱਦ ਕੇ ਪੁਛਿਆ ਕਿ ਤੁਸੀਂ ਸ਼ਹਿਰ ਨੂੰ ਕਿਉਂ ਗਰਕ ਕਰਨਾ ਚਾਹੁੰਦੇ ਹੋ ? ਤਾਂ ਉਸ ਨੇ ਆਖਿਆ ਇਥੋਂ ਦੇ ਲੋਕ ਝੂਠੇ ਹਨ, ਇਥੋਂ ਦੇ ਇਕ ਆਦਮੀ ਦੇ ਘਰ ਪੁੱਤਰ ਨਹੀਂ ਸੀ ਹੁੰਦਾ ਤਾਂ ਉਸਨੇ ਆਖਿਆ ਸੀ ਕਿ ਜੇ ਮੇਰੇ ਘਰ ਪੁੱਤਰ ਹੋਣ ਤਾਂ ਮੈਂ ਇਕ ਪੁੱਤਰ ਤੈਨੂੰ ਦਿਆਂਗਾ, ਸੋ ਮੈਂ ਖੁਦਾ ਪਾਸੋਂ ਪੁੱਤਰ ਲੈ ਦਿਤੇ ਹਨ । ਪਰ ਹੁਣ ਉਹ ਬਚਨ ਤੋਂ ਫਿਰਦਾ ਹੈ ਤਾਂ ਗੁਰੂ ਜੀ ਨੇ ਉਸ ਨੂੰ ਕਿਹਾ, ਜੀ ਹਾਂ । ਤਾਂ ਗੁਰੂ ਜੀ ਨੇ

ਉਸ ਨੂੰ ਨਿਰ ਉਤਰ ਕਰਨ ਵਾਸਤੇ ਉਸ ਵੇਲੇ ਮਰਦਾਨੇ ਨੂੰ ਦੋ ਪੈਸੇ ਦੇ ਕੇ ਆਖਿਆ ੧ ਪੈਸੇ ਦਾ ਸੱਚ ਤੇ ੧ ਪੈਸੇ ਦਾ ਝੂਠ ਖਰੀਦ ਲਿਆ, ਤਾਂ ਮਰਦਾਨਾ ਸਾਰੇ ਸ਼ਹਿਰ ਵਿਚ ਫਿਰਿਆ। ਇਹ ਸੌਦਾ ਕਿਤੋਂ ਨਾ ਲੱਭਾ, ਓੜਕ ਨੂੰ ਇਕ ਮੂਲ ਚੰਦ ਖਤਰੀ ਭਗਤ ਨੇ ਦੋ ਪੈਸੇ ਲੈ ਲਏ ਤੇ ਇਕ ਕਾਗਜ ਤੇ ਲਿਖ ਦਿੱਤਾ, "ਜੀਵਨ ਝੂਠ ਹੈ ਤੇ ਮਰਨਾ ਸਚ ਹੈ" ਤਾਂ ਮਰਦਾਨਾ ਉਹ ਕਾਗਜ ਗੁਰੂ ਜੀ ਪਾਸ ਲੈ ਕੇ ਆ ਗਿਆ ਤਦ ਗੁਰੂ ਜੀ ਨੇ ਉਹ ਕਾਗਜ ਫਕੀਰ ਨੂੰ ਵਿਖਾਲ ਕੇ ਆਖਿਆ ਕਿਉਂ ਹਜਰਤ ਸਾਰੀ ਦੁਨੀਆ ਇਕੋ ਜੈਸੀ ਨਹੀਂ ਹੁੰਦੀ, ਇਕ ਪਿਛੇ ਸਾਰਿਆਂ ਨੂੰ ਦੁਖ ਦੇਣ ਵਾਲਾ ਖੁਦਾ ਦਾ ਦੇਣਦਾਰ ਹੁੰਦਾ ਹੈ, ਤਾਂ ਫਿਰ ਉਸ ਫਕੀਰ ਨੇ ਆਖਿਆ ਬਾਬਾ ਜੀ ਆਪ ਤਾਂ ਹੁਣੇ ਹੀ ਇਥੇ ਆਏ ਹੋ ਮੈਂ ਬਹੁਤ ਚਿਰ ਤੋਂ ਜਾਣੂ ਹਾਂ ਇਹ ਕੇਵਲ ਗੱਲਾਂ ਦੀ ਸਫਾਈ ਦੱਸਣ ਵਾਲੇ ਹੈਨ ਅਮਲ ਨਹੀਂ ਕਰਦੇ ਤਦ ਓਸੇ ਵੇਲੇ ਬਾਬਾ ਜੀ ਨੇ ਮੂਲੇ ਨੂੰ ਸੱਦਿਆ ਤੇ ਆਖਿਆ ਜੇ ਤੂੰ ਮਰਨਾ ਸੱਚ ਜਾਣਦਾ ਹੈ ਤਾਂ ਫਿਰ ਦੁਨੀਆਂ ਵਿਚ ਤੇਰਾ ਕੀ ਕੰਮ ਹੈ ? ਇਸ ਨੂੰ ਛਡ ਦੇਹ, ਤਾਂ ਉਹ ਸਭ ਘਰ ਬਾਰ ਛੱਡ ਕੇ ਬਾਬਾ ਜੀ ਦੀ ਸੇਵਾ ਵਿਚ ਲਗ ਪਿਆ। ਇਹ ਗੱਲ ਵੇਖ ਕੇ ਫਕੀਰ ਦਾ ਕ੍ਰੋਧ ਵੀ ਠੰਢਾ ਹੋ ਗਿਆ ਤੇ ਬਾਬੇ ਨੂੰ ਆਪਣਾ ਮੁਰਸ਼ਦ ਮੰਨ ਕੇ ਕਈ ਤਰ੍ਹਾਂ ਦੀ ਸਿੱਖਿਆ ਲੈਂਦਾ ਹੋਇਆ ਨਿਸ਼ਕਾਮ ਭਜਨ ਕਰਨ ਲੱਗਾ। ਇਸੇ ਵੇਲੇ ਦੀ ਯਾਦਗਾਰ ਵਿਚ ਬੇਰ ਸਾਹਿਬ ਗੁਰਦੁਆਰਾ ਪ੍ਰਸਿਧ ਹੈ।

## ਕਈ ਥਾਈਂ ਪੁੱਜਣਾ

ਇਥੋਂ ਸ੍ਰੀ ਗੁਰੂ ਜੀ ਨੇ ਪੂਰਬ ਦੀ ਸੈਰ ਕਰਨੀ ਲੋੜੀ ਤਾਂ ਪਹਿਲਾਂ ਪਸਰੂਰ ਦੇ ਪਾਸ ਮਿਠੇ ਦੇ ਕੋਟਲੇ ਪੁਜੇ ਤੇ ਪੀਰ ਮਿਠਨ ਸ਼ਾਹ ਦਾ ਹੰਕਾਰ ਤੋੜਿਆ ਤੇ ਇਧਰ ਉਧਰ ਮਾਝੇ ਦੇਸ਼ ਵਿਚ ਲੱਖਾਂ ਜੀਵਾਂ ਨੂੰ ਠਗਾਂ ਦੇ ਹਥੋਂ ਛੁਡਾ ਕੇ ਸਤਿ ਮਾਰਗ ਵਲ ਜੋੜਿਆ। ਕੁਝ ਦਿਨ ਜਾਹਮਨ ਪਿੰਡ ਵਿਚ ਰਹਿ ਕੇ ਛਾਂਗੇ ਮਾਂਗੇ ਦੇ ਪਾਸ ਜਿਥੇ ਹੁਣ ਛੋਟਾ ਨਾਨਕਿਆਣਾ ਹੈ ਜੰਗਲ ਵਿਚ ਜਾ ਬਿਰਾਜੇ ਤੇ ਲੋਕਾਂ ਦਾ ਸੁਧਾਰ ਕਰਦੇ ਹੋਏ ਜਦ ਚੂਹਣੀਆਂ ਪਿੰਡ ਪੁਜੇ ਤਾਂ ਆਪ ਦੀ ਮਹਿਮਾ ਸੁਣ ਕੇ ਮਹੰਤ ਜਾਨਕੀ ਪ੍ਰਸਾਦ ਸਤ ਨਾਥ ਕੰਨ ਪਾਟਾ ਜੋਗੀ, ਰੂਪਾ ਭਗਤ ਸ਼ੇਖ ਦਾਊਦ ਕਿਰਸਾਨੀ, ਪੀਰ ਗੰਜ ਬਖਸ਼ ਆਦਿਕ ਮਾਨੀਯ ਪੁਰਖ ਗੁਰੂ ਜੀ ਪਾਸ ਆਏ

ਤੇ ਗਿਆਨ ਚਰਚਾ ਸੁਣ ਕੇ ਬਹੁਤ ਹੀ ਪ੍ਰਸੰਨ ਹੋ ਕੇ ਕਈ ਦਿਨ ਬਾਬੇ ਨੂੰ ਆਪਣੇ ਪਾਸ ਹੀ ਰੱਖਿਆ।

## ਪਹੋਏ ਤੇ ਪੁਜਣਾ

ਅਗੇ ਸਤਲੁਜੋਂ ਪਾਰ ਹੋ ਕੇ ਮਾਲਵੇ ਦੇਸ ਵਿਚ ਜੀਵਾਂ ਨੂੰ ਸਤ ਮਾਰਗ ਵਲ ਜੋੜਦੇ ਹੋਏ ਪਹੋਏ ਸੁਰਸਵਤੀ ਨਦੀ ਦੇ ਕੰਢੇ ਜਾ ਪੁਜੇ ਸੰ: ੧੫੬੧ ਬਿ: ਚੇਤ ੧੪ ਦੇ ਮੇਲੇ ਤੇ ਲੋਕਾਂ ਨੂੰ ਪਿੰਡ ਭਰਾਉਂਦੇ ਤੇ ਪਾਂਧੀਆਂ ਨੂੰ ਲੁਟਦੇ ਵੇਖ ਕੇ ਉਹਨਾਂ ਦੀ ਪੋਲ ਖੋਲ੍ਹ ਕੇ ਲੋਕਾਂ ਨੂੰ ਉਹਨਾਂ ਦੇ ਜਾਲ ਵਿਚੋਂ ਕੱਢਿਆ ਤੇ ਦੱਸਿਆ ਤੁਸਾਂ ਜੋ ਕੁਰਖੇਤਰ ਦੇ ਮਹਾਤਮ ਵਿਚ ਲਿਖਿਆ ਹੈ ਕਿ ਇਸ਼ਨਾਨ ਕਰਨ ਵੇਲੇ ਇਕ ਤੀਵੀਂ ਦਾ ਕਾਨਫੂਲ ਤੀਰਥ ਵਿਚ ਡਿਗ ਪਿਆ ਸੀ ਜਦ ਅਗਲੇ ਦਿਨ ਕੱਢਿਆ ਤਾਂ ਰਥ ਦੇ ਪਹੀਏ ਜਿਡਾ ਨਿਕਲਿਆ ਜੇ ਪੁੰਨ ਇਸ ਤਰ੍ਹਾਂ ਵਧਦਾ ਹੈ ਤਾਂ ਪਾਪ ਵੀ ਇਸੇ ਤਰ੍ਹਾਂ ਵਧਦੇ ਹੋਣਗੇ ਤਾਂ ਤੁਸੀਂ ਜੋ ਛਲ ਠਗੀ ਧੋਖਾ ਦੇ ਕਰ ਲੋਕਾਂ ਨੂੰ ਲੁਟਦੇ ਹੋ ਇਹ ਛਡ ਦਿਓ ਅਰ ਭਗਤੀ ਕਰੋ ਨਹੀਂ ਤੇ ਸੰਢੇ ਤੇ ਬਲਦ ਖੋਤੇ ਬਣ ਬਣ ਕੇ ਇਹ ਲੇਖਾ ਤੁਹਾਨੂੰ ਨਬੇੜਨਾ ਪਏਗਾ ਤਾਂ ਉਨ੍ਹਾਂ ਨੇ ਆਖਿਆ ਕਾਜੀ ਮੁਲਾਂ ਤੇ ਫਕੀਰ ਵੀ ਤਾਂ ਇਸੇ ਤਰ੍ਹਾਂ ਕਰਦੇ ਹਨ ਤਾਂ ਬਾਬੇ ਨੇ 'ਕੂੜ ਬੋਲ ਮੁਰਦਾਰ ਖਾਇ' ਆਦਿਕ ਸ਼ਬਦ ਕਿਹਾ ਤਦ ਓਹ ਐਸੀ ਪਵਿਤ੍ਰ ਸਿਖਿਆ ਨੂੰ ਸੁਣ ਕੇ ਸਾਰੇ ਨਿਰਉਤਰ ਹੋ ਕੇ ਪ੍ਰਮੇਸ਼ਰ ਦਾ ਡਰ ਰਖਦੇ ਹੋਏ ਭਗਤੀ ਵਾਸ ਕਰਨ ਲੱਗੇ।

## ਕੁਰਛੇਤਰ ਤੇ ਪੁਜਣਾ

ਇਥੋਂ ਚਲ ਕੇ ਗੁਰੂ ਜੀ ਸੂਰਜ ਗ੍ਰਹਿਣ ਨੂੰ ਕੁਰਖੇਤਰ ਪੁਜੇ। ਸਭ ਤੋਂ ਪਹਿਲਾਂ ਸਿਧਾਂ ਨਾਲ ਚਰਚਾ ਹੋਈ, ਫਿਰ ਸਨੇਹਤ ਤੀਰਥ ਦੇ ਕੰਢੇ ਆ ਬੈਠੇ ਤੇ ਮਰਦਾਨਾ ਰਬਾਬ ਨਾਲ ਸ਼ਬਦ ਕਰਨ ਲਗਾ ਜਿਸ ਨੂੰ ਸੁਣ ਕੇ ਸਭ ਲੋਕ ਪ੍ਰਸੰਨ ਹੋਏ ਤੇ ਹਾਂਸੀ ਵਾਲੇ ਰਾਜੇ ਅੰਮ੍ਰਿਤ ਰਾਇ ਦੇ ਪੁੱਤਰ ਜਗਤ ਰਾਇ ਨੇ ਮਿਰਗ ਦਾ ਸ਼ਿਕਾਰ ਕੀਤਾ ਹੋਇਆ ਗੁਰੂ ਜੀ ਅਗੇ ਆ ਰਖਿਆ ਤਾਂ ਗੁਰੂ ਜੀ ਨੇ ਰਿੰਨ੍ਹਣਾ ਧਰਵਾ ਦਿਤਾ ਤੇ ਫਿਰ ਕੀ ਸੀ ਸਾਰੇ ਪਾਂਡੇ ਤੇ ਪੇਟ ਪਾਲੂ ਸਾਧ ਹੋਰ ਲੋਕ ਹਜ਼ਾਰਾਂ ਬਾਬੇ ਦੇ ਗਿਰਦ ਆਣ ਕੇ ਲਗੇ ਭਾਂਤੋ ਭਾਂਤ ਬੋਲਣ ਤੇ ਇਕ ਨਾਨੂੰ ਪੰਡਤ ਪਖੰਡੀ ਜੋ ਆਪਣੇ ਆਪ ਨੂੰ ਨਾਨਕ ਅਵਤਾਰ ਦੱਸਦਾ ਸੀ ਆਇਆ ਤੇ ਜਦ ਕਿਸੇ

ਤਰ੍ਹਾਂ ਪੇਸ਼ ਨਾ ਗਈ ਤਾਂ ਆਖਣ ਲਗਾ ਤੁਸੀਂ ਹਿੰਦੂ ਹੋ ਕੇ ਇਸ ਪੂਰਬ ਵਾਲੇ ਦਿਨ ਮਾਸ ਕਿਉਂ ਧਰਿਆ ਹੈ ਤਾਂ ਗੁਰੂ ਜੀ ਨੇ 'ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ' ਆਦਿ ਮਲਾਰ ਮ: ੧ ॥

ਇਹ ਸ਼ਬਦ ਸੁਣਾ ਕੇ ਆਖਿਆ ਕਿ ਕੋਈ ਮਾਸ ਅਸਾਂ ਨਹੀਂ ਧਰਿਆ । ਓੜਕ ਜਦ ਨਾਨੂੰ ਨੇ ਦੇਗਚੇ ਵਿਚ ਖੀਰ ਡਿਠੀ ਤਾਂ ਸ਼ਰਮਿੰਦਾ ਹੋ ਗਿਆ ਤੇ ਸਾਰੇ ਲੋਕ ਗੁਰੂ ਜੀ ਨੂੰ ਸ਼ਕਤੀਵਾਨ ਮੰਨਣ ਲਗੇ ਤੇ ਬਾਬਾ ਜੀ ਕਰਨਾਲ ਵਿਚੋਂ ਹੁੰਦੇ ਹੋਏ ਵਿਸਾਖੀ ੧੫੬੨ ਬਿ: ਨੂੰ ਹਰਦਵਾਰ ਗੰਗਾ ਦੇ ਕੰਢੇ ਜਿਥੇ ਹੁਣ ਨਾਨਕ ਵਾੜਾ ਹੈ ਆਣ ਬਿਰਾਜੇ ਤੇ ਸ਼ਬਦ ਕੀਰਤਨ ਹੋਣ ਲੱਗਾ । ਜਿਸ ਨੂੰ ਸੁਣ ਕੇ ਲੋਕ ਗੁਰੂ ਜੀ ਦੇ ਪ੍ਰੇਮੀ ਬਣ ਗਏ ਪਰ ਸੰਨਿਆਸੀ ਬੈਰਾਗੀ ਜੋਗੀ ਤੇ ਪੰਡਤ ਬਹੁਤ ਈਰਖਾ ਕਰਦੇ ਹੋਏ ਆਣ ਕੇ ਚਰਚਾ ਲਗੇ ਕਰਨ ਪਰ ਧੌਣ ਭਨਾ ਕੇ ਠੰਢੇ ਹੋ ਗਏ, ਤਦ ਗੁਰੂ ਜੀ ਦੇ ਜਸ ਨੂੰ ਸੁਣ ਕੇ ਗੜਵਾਲ ਦਾ ਰਾਜਾ ਬਿਜੈ ਪ੍ਰਕਾਸ਼ ਦਰਸ਼ਨ ਕਰਨ ਆਇਆ ਤੇ ਪੁਛਣ ਲਗਾ ਤੁਸੀਂ ਕੌਣ ਹੁੰਦੇ ਹੋ। ਤੇ ਫਕੀਰ ਕਿਉਂ ਹੋਏ ਤੇ ਭੇਖ ਕੀ ਹੈ ? ਤਾਂ ਗੁਰੂ ਜੀ ਨੇ 'ਦੇਵਤਿਆਂ ਦਰਸ਼ਨ ਕੇ ਤਾਈਂ' ਆਦਿਕ ਸ਼ਬਦ ਸੁਣਾਇਆ ਜਿਸ ਨੂੰ ਸੁਣ ਕੇ ਰਾਜਾ ਬਹੁਤ ਖੁਸ਼ ਹੋਇਆ ਤੇ ਆਪਣੇ ਨਗਰ ਲੈ ਜਾਣ ਨੂੰ ਬਹੁਤ ਜੋਰ ਲਾਇਆ ਪਰ ਗੁਰੂ ਜੀ ਨਾ ਗਏ ।

## ਸਿਕੰਦਰ ਲੋਧੀ ਨੂੰ ਉਪਦੇਸ਼

ਹਰਦਵਾਰ ਤੋਂ ਗੁਰੂ ਜੀ ਚੱਲ ਕੇ ਦਿੱਲੀ ਸ਼ਹਿਰ ਮਜਨੂੰ ਦੇ ਟਿਲੇ ਦੇ ਪਾਸ ਜਾ ਬਿਰਾਜੇ। ਉਹਨਾਂ ਦਿਨਾਂ ਵਿਚ ਦਿੱਲੀ ਦਾ ਬਾਦਸ਼ਾਹ ਸਿਕੰਦਰ ਲੋਧੀ ਵਡਾ ਜਾਲਮ ਸੀ । ਇਸੇ ਨੇ ਕਬੀਰ, ਨਾਮਦੇਵ, ਸਧਨਾ ਆਦਿਕਾਂ ਨੂੰ ਵੀ ਕਈ ਤਰ੍ਹਾਂ ਦੁਖ ਦਿਤੇ ਸਨ ਤੇ ਇਸ ਜਾਣ ਰਖਿਆ ਸੀ ਕਿ ਜੋ ਕਰਾਮਾਤ ਤੋਂ ਖਾਲੀ ਹੈ ਉਹ ਫਕੀਰ ਹੀ ਨਹੀਂ ਇਸ ਲਈ ਸੈਂਕੜੇ ਫਕੀਰ ਕੈਦ ਕਰ ਰਖੇ ਸਨ ਤੇ ਸਵਾ ਮਣ ਦਾਣੇ ਹਰ ਇਕ ਤੋਂ ਪਿਹਾਉਂਦਾ ਹੁੰਦਾ ਸੀ ਇਸ ਤਰ੍ਹਾਂ ਗੁਰੂ ਜੀ ਨੂੰ ਦੋਹਾਂ ਸਾਥੀਆਂ ਸਣੇ ਕੈਦ ਕਰ ਲਿਆ ਤੇ ਦਾਣੇ ਪਿਹਾਉਣ ਲੱਗਾ।

ਪਰ ਇਨ੍ਹਾਂ ਦੀਆਂ ਚੱਕੀਆਂ ਆਪੇ ਫਿਰਨ ਲਗੀਆਂ । ਇਕ ਦਿਨ ਗੁਰੂ ਜੀ ਨੇ ਤੜਕੇ ਸ੍ਰੀ ਰਾਗ ਮਹਲਾ ੧ ॥ 'ਮੁਕਾਮ ਕਰਿ ਘਰਿ ਬੈਸਣਾ ਨਿਤ ਚਲਣੈ

ਕੀ ਧੋਖ' ਇਤਿਆਦਿਕ ਸ਼ਬਦ ਗਾਵਿਆ ਤੇ ਬਾਦਸ਼ਾਹ ਦਾ ਮਹਿਲ ਨੇੜੇ ਹੀ ਸੀ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਦਿਨ ਚੜ੍ਹੇ ਬਾਬੇ ਦੇ ਚਰਨ ਆਣ ਫੜੇ ਤੇ ਹੋਰ ਵੀ ਉਪਦੇਸ਼ ਦਿਤਾ ਕਿ ਜੀਵ ਨੂੰ ਕਿਸੇ ਨਹੀਂ ਛੁਡਾਉਣਾ । ਆਪਣੀ ਹੀ ਕਰਨੀ ਨਾਲ ਛੁੱਟਣਾ ਹੈ, ਸੁਣ ਕੇ ਮਾਫੀ ਮੰਗਣ ਲਗਾ ਤਾਂ ਬਾਬੇ ਨੇ ਆਖਿਆ ਮਾਫੀ ਕਰਤਾਰ ਤੋਂ ਮੰਗੋ ਤਾਂ ਉਸ ਨੇ ਆਖਿਆ ਕਰਤਾਰ ਤੋਂ ਰੋਜ ਤਾਂ ਨਿਮਾਜ਼ਾਂ ਪੜ੍ਹਕੇ ਮੰਗਦਾ ਹੀ ਹਾਂ ਪਰ ਤੁਸੀਂ ਕੋਈ ਹੋਰ ਰਸਤਾ ਦੱਸੋ ਤਾਂ ਬਾਬੇ ਨੇ ਤਿਲੰਗ ਮ: ੧ ॥ 'ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ' ॥ ਆਦਿਕ ਸ਼ਬਦ ਸੁਣਾਇਆ ਜਿਸ ਨੂੰ ਸੁਣ ਕੇ ਕਾਜੀ ਮੁਲਾਂ ਤੇ ਬਾਦਸ਼ਾਹ ਬਹੁਤ ਪ੍ਰਸੰਨ ਹੋਏ ਤੇ ਗੁਰੂ ਜੀ ਨੇ ਸਾਰੇ ਫਕੀਰ ਛੁਡਾ ਦਿਤੇ ਤੇ ਵਡੇ ਵਡੇ ਮਾਨੀ ਫਕੀਰ ਹਸਨ ਬੋਦਲਾ, ਮੀਆਂ ਮਾਦੂਫ, ਰਾਘੋਦਾਸ ਬਿਰਾਗੀ, ਉਦੇ ਦਾਸ ਜੋਗੀ, ਅਘੋਰ ਨਾਥ, ਸਯਦ ਮਾਦੋਸ਼ਾਹ ਆਦਿਕ ਗਿਆਨ ਚਰਚਾ ਕਰਨ ਆਏ ਪਰ ਸਭਨਾਂ ਨੂੰ ਗੁਰੂ ਜੀ ਅਗੇ ਸਿਰ ਝੁਕਾਉਣਾ ਪਿਆ । ਅਗੇ ਨੂੰ ਈਰਖਾਵਾਦ ਛੱਡ ਗਏ।

ਇਥੋਂ ਚਲ ਕੇ ਪੂਰਬ ਵਿਚ ਅਨੇਕ ਸ਼ਹਿਰਾਂ ਦੀ ਸੈਰ ਕਰਦੇ ਤੇ ਜੀਵਾਂ ਨੂੰ ਸਤ ਮਾਰਗ ਤੇ ਲਾਉਂਦੇ ਹੋਏ ਕਾਂਸ਼ੀ ਵਿਚ ਜਿਥੇ ਹੁਣ ਗੁਰੂ ਕਾ ਬਾਗ ਹੈ, ਆਣ ਬੈਠੇ ਤੇ ਸ਼ਬਦ ਬਾਣੀ ਸੁਣ ਕੇ ਬਹੁਤ ਲੋਕ ਪਾਸ ਆ ਗਏ ਤੇ ਪ੍ਰੇਮੀ ਬਣ ਗਏ ਤੇ ਸਾਰੇ ਨਗਰ ਵਿਚ ਕੀਰਤੀ ਹੋਣ ਲਗੀ ।

## ਸਾਰੇ ਮੱਤਾਂ ਦੇ ਲੋਕਾਂ ਦਾ ਝਗੜਾ

ਇਥੇ ਗੁਰੂ ਜੀ ਦੀ ਬਾਬਤ ਹਿੰਦੂ ਕਹਿਣ ਕਿ ਸਾਡੇ ਮਤ ਦੇ ਪ੍ਰਚਾਰਕ ਹਨ, ਮੁਸਲਮਾਨ ਆਖਣ ਸਾਡੇ ਮਤ ਦੀ ਵਾਹਜ਼ ਕਰਦੇ ਹਨ, ਵੈਸ਼ਨੋ ਆਖਣ ਸਾਡੇ ਮਤ ਦਾ ਪ੍ਰਚਾਰ ਕਰਦੇ ਹਨ । ਇਸੇ ਤਰ੍ਹਾਂ ਸਾਰੇ ਆਪਣਾ ਆਪਣਾ ਪ੍ਰਚਾਰਕ ਦਸਣ ਲਗੇ । ਓੜਕ ਸਾਰੇ ਮਿਲ ਕੇ ਗੁਰੂ ਜੀ ਦੇ ਪਾਸ ਆਏ ਪਰ ਗਰੂ ਜੀ ਨੇ ਸਾਰਿਆਂ ਦੀ ਨਿਸ਼ਾ ਕੀਤੀ ਤੇ ਆਪਣਾ ਸਿਧਾਂਤ ਵੱਖਰਾ ਹੀ ਦੱਸਿਆ। ਇਸ ਵੇਲੇ ਕਬੀਰ ਭਗਤ ਵੀ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋਇਆ ਤੇ ਸਤ ਦਿਨ ਗੁਰੂ ਜੀ ਨੂੰ ਆਪਣੇ ਪਾਸ ਰਖਿਆ ਤੇ ਟਹਿਲ ਹਿਤ ਉਪਦੇਸ਼ ਦਾ ਜਾਣ ਕੇ ਟਹਿਲ ਸੇਵਾ ਕੀਤੀ ਜੋ ਉਪਦੇਸ਼ ਗੁਰੂ ਜੀ ਨੇ ਇਥੇ ਕੀਤੇ ਉਹ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ।

# ਪਟਨੇ ਵਿਚ ਜਾਣਾ

ਕਾਂਸ਼ੀ ਤੋਂ ਚਲਕੇ ਜੌਨ ਪੁਰ, ਛਾਪਰਾ, ਆਗਰਾ, ਬਲਕਸਰ, ਆਦਿ ਸ਼ਹਿਰਾਂ ਦੇ ਤੀਰਥਾਂ ਦੇ ਲੋਕਾਂ ਦਾ ਸੁਧਾਰ ਕਰਦੇ ਹੋਏ ਪਟਨੇ ਸ਼ਹਿਰ ਵਿੱਚ ਜਾ ਬਿਰਾਜੇ। ਉਸ ਵੇਲੇ ਹਰੀ ਹਰ ਛੇਤ੍ਰ ਦਾ ਮੇਲਾ ਸੀ, ਜੋ ਕੱਤਕ ਦੀ ਪੂਰਨਮਾਸ਼ੀ ਨੂੰ ਗੰਗਾ ਦੇ ਪਾਰ ਪਟਣੇ ਤੋਂ ਤਿੰਨ ਕੋਹ ਹੁਣ ਵੀ ਹੁੰਦਾ ਹੈ ਜਿਥੇ ਤੰਦੂਏ ਤੋਂ ਹਾਥੀ ਨੂੰ ਪ੍ਰਮੇਸ਼ਰ ਨੇ ਛੁਡਾਇਆ ਸੀ। ਇਥੇ ਬਹੁਤ ਨਦੀਆਂ ਦੇ ਗੰਗਾ ਵਿੱਚ ਮਿਲਣ ਕਰਕੇ ਅਥਾਹ ਪਾਣੀ ਹੈ, ਉਥੇ ਬਾਬੇ ਨੇ ਮਰਦਾਨੇ ਤੋਂ ਰਬਾਬ ਵਜਾ ਕੇ ਸ਼ਬਦ ਗਾਇਆ ਤਾਂ ਸਾਰੇ ਲੋਕ ਮੂਰਤਾਂ ਵਾਂਗ ਬਣ ਗਏ ਆਖਣ ਲਗੇ ਭਾਈ ਇਸ ਮਹਾਤਮਾ ਦਾ ਉਪਦੇਸ਼ ਨਿਰਪੱਖ ਲਾਗ ਲਪੇਟ ਤੋਂ ਬਿਨਾਂ ਸਾਰੇ ਅਵਤਾਰਾਂ ਪੈਗੰਬਰਾਂ ਤੋਂ ਵਧ ਅਸਰ ਵਾਲਾ ਹੈ।

# ਮਰਦਾਨੇ ਦਾ ਪ੍ਰਸੰਗ

ਇਹ ਉਪਦੇਸ਼ ਜੋ ਗੁਰੂ ਜੀ ਨੇ ਕੇਵਲ ਪੁਰਖ ਦੇਹੀ ਦੀ ਉਤਮਤਾ ਤੇ ਕੀਤਾ ਸੀ, ਸੁਣ ਕੇ ਮਰਦਾਨਾ ਆਖਣ ਲਗਾ, "ਮਹਾਰਾਜ ! ਤੁਸਾਂ ਸਾਰੇ ਗ੍ਰੰਥਾਂ ਤੇ ਮਤਾਂ ਦੇ ਪ੍ਰਮਾਣ ਦੇ ਕੇ ਦਸਿਆ ਹੈ ਕਿ ਪੁਰਖ ਦੇਹੀ ਉਤਮ ਹੈ ਤਾਂ ਫਿਰ ਲੋਕ ਇਸਦੀ ਕਦਰ ਕਿਉਂ ਨਹੀਂ ਕਰਦੇ ?" ਤਾਂ ਉਸ ਵੇਲੇ ਗੁਰੂ ਜੀ ਨੇ ਕੁਝ ਉਤਰ ਨਾ ਦਿਤਾ ਪਰ ਮਰਦਾਨੇ ਦੇ ਭੁਖਾ ਭੁਖਾ ਕਰਨ ਤੇ ਇਕ ਲਾਲ ਆਪਣੇ ਪਾਸੋਂ ਉਸ ਨੂੰ ਦਿਤਾ ਤੇ ਆਖਿਆ ਜਾਹ ਇਸ ਨੂੰ ਸ਼ਹਿਰ ਵਿਚ ਵੇਚ ਕੇ ਜੋ ਖਾਣਾ ਹੈ ਖਾ ਲੈ ਬਾਕੀ ਗਫਾ ਲੈ ਆਵਣਾ ਤਾਂ ਉਹ ਸਾਰੇ ਸ਼ਹਿਰ ਵਿੱਚ ਫਿਰਿਆ ਪਰ ਕਿਸੇ ਨੇ ਉਸ ਦਾ ਮੁਲ ਪਾ ਕੇ ਲੈਣ ਦਾ ਹੀਆ ਨਾ ਕੀਤਾ ਇਤਨੇ ਨੂੰ ਸਾਲਸ ਰਾਇ ਜਵਾਹਰੀ ਮਿਲਿਆ ਉਸ ਨੇ ਲਾਲ ਦੀ ਬਹੁਤ ਵਡਿਆਈ ਕੀਤੀ ਤੇ ੧੦੦ ਰੁਪਿਆ ਮਰਦਾਨੇ ਨੂੰ ਦਿਤਾ ਤੇ ਲਾਲ ਵੀ ਨਾ ਰਖਿਆ ਤਾਂ ਮਰਦਾਨਾ ਗੁਰੂ ਜੀ ਦੇ ਪਾਸ ਰੁਪਿਆ ਲੈ ਕੇ ਪੁੱਜਾ ਤੇ ਆਖਣ ਲੱਗਾ ਜੀ ਪਹਿਲਾਂ ਤੇ ਕੋਈ ਲੈਂਦਾ ਹੀ ਨਹੀਂ ਸੀ ਫਿਰ ਇਕ ਬੁਢੇ ਨੇ ਸੌ ਰੁਪਿਆ ਦਿਤਾ ਹੈ ਤੇ ਲਾਲ ਵੀ ਮੋੜ ਦਿਤਾ ਸੂ, ਤਾਂ ਗੁਰੂ ਜੀ ਨੇ ਆਖਿਆ ਤੇਰੇ ਪ੍ਰਸ਼ਨ ਦਾ ਉਤਰ ਮਿਲਿਆ ਕਿ ਨਹੀਂ ? ਵੇਖ ਇਸ ਲਾਲ ਦਾ ਮੁੱਲ ਕੋਈ ਪਾ ਨਹੀਂ ਸਕਿਆ ਜਿਸ ਨੇ ਇਸ

ਦੀ ਪਛਾਣ ਸਿਖੀ ਹੋਈ ਸੀ ਓਸੇ ਨੇ ਇਸ ਦੀ ਕਦਰ ਕੀਤੀ ਹੈ ਇਸੇ ਤਰ੍ਹਾਂ ਜਿਸ ਨੇ ਇਸ ਦੀ ਸਤਿਸੰਗ ਦੁਆਰਾ ਪੁਰਖ ਦੇਹੀ ਦੇ ਗੁਣ ਜਾਤੇ ਹਨ ਉਹੀ ਇਸ ਨੂੰ ਸਫਲ ਕਰਦੇ ਹਨ ਨਹੀਂ ਤੇ ਹੋਰ ਲੋਕ ਇਸ ਨੂੰ ਗਵਾ ਕੇ ਚੌਰਾਸੀ ਲਖ ਜੂਨਾਂ ਵਿਚ ਭਟਕਦੇ ਹਨ ਤਾਂ ਮਰਦਾਨੇ ਨੇ ਧੰਨ ਸਤਿਗੁਰੂ ਧੰਨ ਸਤਿਗੁਰੂ ਆਖ ਕੇ ਚਰਨ ਚੁੰਮੇ ਤਾਂ ਬਾਬੇ ਨੇ ਆਖਿਆ ਮਰਦਾਨਿਆਂ ਜੇ ਉਸ ਨੇ ਲਾਲ ਨਹੀਂ ਰੱਖਿਆ ਤਾਂ ਉਸ ਦੇ ਪਾਸੋਂ ਇਹ ਰੁਪਏ ਵੀ ਨਹੀਂ ਲੈਣੇ ਚਾਹੀਦੇ। ਜਾ ਕੇ ਮੋੜ ਆ।

## ਸਾਲਸ ਰਾਇ ਨੂੰ ਉਪਦੇਸ਼

ਜਾਂ ਮਰਦਾਨਾ ਰੁਪਏ ਮੋੜਨ ਗਿਆ ਤਾਂ ਉਸ ਨੇ ਅਗੋਂ ਆਖਿਆ ਭਾਈ ਮੈਂ ਇਸ ਦਾ ਮੁਲ ਨਹੀਂ ਦਿਤਾ ਇਹ ਲਾਲ ਕਿਸੇ ਚਕ੍ਰਵਰਤੀ ਰਾਜੇ ਪਾਸ ਜਾਂ ਕਿਸੇ ਪੂਰਨ ਮਹਾਤਮਾ ਪਾਸ ਰਹਿ ਸਕਦਾ ਹੈ। ਇਸ ਤਰ੍ਹਾਂ ਹੱਟੀ-ਹੱਟੀ ਫਿਰਨ ਵਾਲਾ ਨਹੀਂ ਹੈ। ਇਸ ਲਈ ਇਹ ਰੁਪਏ ਇਸ ਦੀ ਭੇਟਾ ਹੈ। ਚਲ ਮੈਂ ਵੀ ਉਸ ਮਹਾਂ ਪੁਰਖ ਦਾ ਦਰਸ਼ਨ ਕਰਾਂ ਤਾਂ ਉਹ ਜਵਾਹਰੀ ਗੁਰੂ ਜੀ ਪਾਸ ਆਇਆ ਤੇ ਰੁਪਏ ਭੇਟਾ ਕਰਨ ਲਈ ਬਹੁਤ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਪ੍ਰੇਮੀ ਭਗਤ ਜਾਣ ਕੇ ਗਫਾ ਗਰੀਬਾਂ ਨੂੰ ਖੁਲਾ ਦਿਤਾ ਤੇ ਸਤ ਮਾਰਗ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ, ਤਦ ਸਾਲਸ ਰਾਇ ਗੁਰੂ ਜੀ ਨੂੰ ਆਪਣੀ ਧਰਮਸਾਲਾ ਵਿਚ ਲੈ ਆਇਆ ਤੇ ਮਨ ਕਰਕੇ ਸੇਵਾ ਕੀਤੀ।

## ਅਬਰਕਾ ਭਗਤ

ਇਥੇ ਹੀ ਇਕ ਅਬਰਕਾ ਭਗਤ ਗੁਰੂ ਜੀ ਦੇ ਉਪਦੇਸ਼ ਸੁਣ ਕੇ ਸੰਸਾਰ ਦਾ ਕਾਰ ਵਿਹਾਰ ਛਡ ਬੈਠਾ ਤਾਂ ਉਸ ਨੂੰ ਵੇਖ ਕੇ ਬਹੁਤ ਸਾਰੇ ਲੋਕਾਂ ਨੇ ਬੇਨਤੀ ਕੀਤੀ ਕਿ ਕੋਈ ਅਸਥਾਨ ਸਤਿਸੰਗ ਦਾ ਇਥੇ ਬਣਨਾ ਚਾਹੀਦਾ ਹੈ ਤਾਂ ਗੁਰੂ ਜੀ ਨੇ ਆਪਣੇ ਨਾਮ ਤੇ ਧਰਮਸਾਲਾ ਬਣਵਾਈ ਤੇ ਓਸੇ ਅਬਰਕੇ ਨੂੰ ਮਹੰਤ ਬਣਾਇਆ। ਉਸੇ ਦੀ ਔਲਾਦ ਅਜ ਕਲ ਗੁਲਾਬ ਸਿੰਘ ਪੁਜਾਰੀ ਆਦਿਕ ਹਨ, ਤੁਰਨ ਵੇਲੇ ਸਾਲਸ ਰਾਇ ਨੇ ਬੇਨਤੀ ਕੀਤੀ ਕਿ ਫੇਰ ਦਰਸ਼ਨ ਹੋਣਗੇ ਤਾਂ ਗੁਰੂ ਜੀ ਨੇ ਕਿਹਾ ਗੁਰਮੁਖਾਂ ਨੂੰ ਦਰਸ਼ਨ ਨਿੱਤ ਹੀ ਹੁੰਦੇ ਹਨ, ਇਥੇ ਵੀ ਇਕ ਮਹਾਂ

ਪੁਰਖ ਪ੍ਰਗਟ ਹੋਵੇਗਾ । ਸੋ ਜਿਥੇ ਗੁਰੂ ਜੀ ਟਿਕੇ ਸਨ ਓਥੇ ਹੀ ਸ੍ਰੀ ਦਸਮੇਸ਼ ਜੀ ਦਾ ਜਨਮ ਹੋਇਆ ।

## ਗਇਆ ਤੇ ਪੁਜਣਾ

ਸੰਮਤ ੧੫੬੩ ਬਿ: ਵਿਚ ਰਾਜ ਗਿਰੀ ਤੇ ਬਿਹਾਰ ਦੀ ਸੈਰ ਕਰਦੇ ਹੋਏ ਗਯਾ ਜਿਥੇ ਕਈ ਪਿੰਡ ਤੇ ਦੀਵੇ ਆਦਿਕ ਕਿਰਿਆ ਕਰ ਰਹੇ ਸਨ, ਜਾ ਪੁਜੇ ਤਾਂ ਪੰਡਤਾਂ ਨੇ ਗੁਰੂ ਜੀ ਨੂੰ ਵੀ ਇਹ ਕਿਰਿਆ ਕਰਨ ਵਾਸਤੇ ਕਿਹਾ ਤਾਂ ਉਹਨਾਂ ਦੀ ਨਿਸ਼ਾ ਕਰਨ ਵਾਸਤੇ ਗੁਰੂ ਜੀ ਨੇ 'ਦੀਵਾ ਮੇਰਾ ਏਕ ਨਾਮੁ ਦੁਖ ਵਿਚਿ ਪਾਇਆ ਤੇਲ' ਆਦਿਕ ਅਨੇਕ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਕਥਨ ਕੀਤੇ ਤੇ ਉਹਨਾਂ ਨੇ ਦਸਿਆ ਕਿ ਇਹ ਸਾਰੇ ਕਰਮ ਤੁਹਾਡੇ ਬੇਅਰਥ ਹਨ ਕੇਵਲ ਲੋਕਾਂ ਤੋਂ ਪਦਾਰਥ ਠਗਣ ਵਾਸਤੇ ਹਨ । ਜਿਨ੍ਹਾਂ ਦੇ ਨਮਿਤ ਇਹ ਕਰਮ ਕੀਤੇ ਜਾਂਦੇ ਹਨ ਉਹਨਾਂ ਨੂੰ ਕੁਝ ਵੀ ਸਹਾਰਾ ਇਹਨਾਂ ਦਾ ਨਹੀਂ ਹੁੰਦਾ ਇਸ ਤਰ੍ਹਾਂ ਦੇ ਸਚਾਈ ਨਾਲ ਭਰੇ ਹੋਏ ਵਾਕ ਸੁਣ ਕੇ ਬਹੁਤ ਲੋਕ ਗੁਰੂ ਜੀ ਦੇ ਸਿੱਖ ਬਣ ਗਏ ਤੇ ਕਈ ਪੰਡੇ ਵੀ ਇਹ ਠਗੀ ਦਾ ਕੰਮ ਛੱਡ ਕੇ ਗੁਰੂ ਜੀ ਦੀ ਸਿਖਿਆ ਅਨੁਸਾਰ ਈਸ਼ਵਰ ਦੀ ਭਗਤੀ ਕਰਨ ਲਗੇ ।

## ਬੁਧ ਗਯਾ ਤੇ ਜਾਣਾ

ਇਥੋਂ ਚਲ ਕੇ ਗੁਰੂ ਜੀ ਬੁਧ ਗਯਾ ਪਰ ਜਾ ਪੁਜੇ ਜਿਥੇ ਬੁਧ ਅਵਤਾਰ ਹੋਇਆ ਹੈ । ਇਥੋਂ ਦਾ ਮਹੰਤ ਓਸ ਵੇਲੇ ਦੇਵਗਿਰੀ ਸੀ ਜੋ ਵਡਾ ਜਗੀਰਦਾਰ ਮਹਾਰਾਜ ਸਰਕਾਰ ਸਦਾਉਂਦਾ ਸੀ । ਗੁਰੂ ਜੀ ਦੇ ਉਪਦੇਸ਼ ਸੁਣ ਕੇ ਐਸਾ ਪ੍ਰੇਮੀ ਹੋਇਆ ਤੇ ਸਤਿਨਾਮ ਸ੍ਰੀ ਵਾਹਿਗੁਰੂ ਦਾ ਜਾਪ ਕਰਨ ਲਗਾ, ਜਿਸਦਾ ਇਤਨਾ ਅਸਰ ਹੋਇਆ ਕਿ ਉਸੇ ਦੀ ਗੱਦੀ ਦਾ ਤੀਜੀ ਪੀੜ੍ਹੀ ਮਹੰਤ ਭਗਤਗਿਰੀ ਆਪਣੀ ਸਾਰੀ ਸੰਗਤ ਛਡ ਕੇ ਆਪਣੇ ੩੬੦ ਚੇਲਿਆਂ ਸਣੇ ਗੁਰੂ ਹਰਿਰਾਇ ਸਾਹਿਬ ਜੀ ਦੇ ਵੇਲੇ ਪੰਜਾਬ ਵਿਚ ਆਣ ਕੇ ਗੁਰੂ ਘਰ ਦਾ ਪ੍ਰੇਮੀ ਬਣ ਗਿਆ । ਉਸੇ ਦੀ ਸੰਪਰਦਾਇ ਭਗਤ ਭਗਵਾਨ ਕੇ ਉਦਾਸੀ ਸਦੇ ਜਾਂਦੇ ਹਨ ਤੇ ਹੁਣ ਤੀਕਰ ਸੈਂਕੜੇ ਘਰ ਵਡੇ ਵਡੇ ਜਗੀਰਦਾਰਾਂ ਦੇ ਪਟਨੇ ਦੇ ਇਲਾਕੇ ਵਿਚ ਪ੍ਰਸਿਧ ਹਨ ।

ਇਥੇ ਬੁਧ ਦੀ ਮੂਰਤ ਦਾ ਪਿਛਲਾ ਪਾਸਾ ਵੇਖਿਆ ਜਾਂਦਾ ਹੈ ਤਾਂ ਮਰਦਾਨੇ

ਨੇ ਪੁਛਿਆ ਕਿ ਮਹਾਰਾਜ ਇਹ ਕੀ ਕਾਰਨ ਹੈ ? ਤਾਂ ਗੁਰੂ ਜੀ ਨੇ ਆਖਿਆ ਕਿ ਮਰਦਾਨਿਆਂ ਇਸ ਮਹਾ ਪੁਰਖ ਨੇ ਹੁਣ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ ਇਹ ਕਿ ਲੋਕ ਜੀਵਾਂ ਤੋਂ ਲੱਖਾਂ ਰੁਪਏ ਈਸ਼ਵਰ ਦੇ ਨਾਮ ਤੇ ਠਗ ਕੇ ਵਿਸ਼ੇ ਵਿਕਾਰਾਂ ਵਿਚ ਲਾਉਂਦੇ ਸਨ ਕੇਵਲ ਰਾਜਨੀਤੀ ਦਾ ਉਪਦੇਸ਼ ਕਰਕੇ ਈਸ਼ਵਰ ਤੇ ਪ੍ਰਲੋਕ ਦਾ ਅਭਾਵ ਦਸ ਕੇ ਲੋਕ ਨਾਸਤਕ ਬਣਾਏ ਤੇ ਠਗਾਂ ਤੋਂ ਛੁਡਾਏ ਸਨ ਤਦ ਇਸ ਮਹਾਂ ਪੁਰਖ ਨੇ ਸੋਚਿਆ ਕਿ ਜਿਸ ਮੂੰਹ ਨਾਲ ਮੈਂ ਐਸਾ ਉਲਟਾ ਉਪਦੇਸ਼ ਕੀਤਾ ਉਹ ਹੁਣ ਲੋਕਾਂ ਨੂੰ ਵਿਖਾਉਣਾ ਚੰਗਾ ਨਹੀਂ ਕਿਉਂਕਿ ਜੋ ਦਰਸ਼ਨ ਕਰੇਗਾ ਉਹ ਵੀ ਪਾਪੀ ਹੋ ਜਾਵੇਗਾ । ਇਸ ਲਈ ਇਸ ਨੇ ਆਪਣੀ ਪਿਠ ਹੀ ਵੇਖਣ ਦੀ ਆਗਿਆ ਦਿਤੀ ਹੈ । ਭਾਈ ਮਰਦਾਨਿਆਂ ਇਹ ਵਡਾ ਪ੍ਰਤਾਪੀ ਪੁਰਖ ਹੋਇਆ ਹੈ । ਸਾਰੀ ਦੁਨੀਆਂ ਵਿਚ ਇਸ ਦਾ ਮਤ ਥੋੜ੍ਹੇ ਚਿਰ ਵਿਚ ਹੀ ਫੈਲ ਗਿਆ ਸੀ।

# ਮਾਲ ਦੇਵ ਵਿਚ ਪੁਜਣਾ

ਇਥੋਂ ਚਲ ਕੇ ਗੁਰੂ ਜੀ ਬੈਜਨਾਥ ਦੀ ਯਾਤਰਾ ਕਰਦੇ ਹੋਏ ਮੁੰਗੇਰ, ਭਾਗਲਪੁਰ, ਸਾਹਿਬਗੰਜ, ਰਾਜ ਮਹਿਲ ਆਦਿਕ ਸ਼ਹਿਰਾਂ ਵਿਚ ਸਤਧਰਮ ਦਾ ਪ੍ਰਚਾਰ ਕਰਦੇ ਹੋਏ ੭ ਹਾੜ ੧੫੬੪ ਬਿ: ਨੂੰ ਮਾਲਦੇਵ ਵਿਚ ਪੁਜੇ । ਇਥੇ ਆਪ ਦੇ ਬੈਠਣ ਦੀ ਥਾਂ ਗੁਰੂ ਕਾ ਬਾਗ ਪ੍ਰਸਿਧ ਹੈ ਜਿਸ ਦੇ ਅਉਲੇ ਬਹੁਤ ਹੀ ਚੰਗੇ ਹਨ । ਕਈ ਦਿਨ ਰਹਿਕੇ ਲੋਕਾਂ ਨੂੰ ਸਤਮਾਰਗ ਵਲ ਜੋੜਿਆ।

# ਢਾਕੇ ਵਿਚ ਪੁਜਣਾ

ਇਥੋਂ ਚਲ ਕੇ ਮੁਰਸ਼ਦਾਬਾਦ, ਬਰਦਵਾਨ ਹੁਗਲੀ ਕ੍ਰਿਸ਼ਨਾ ਨਗਰ ਸਾਹਜ਼ਾਦਾ ਪੁਰ ਸਰਾਜਗੰਜ ਆਦਿਕ ਸ਼ਹਿਰਾਂ ਦੇ ਜੀਵਾਂ ਨੂੰ ਸਚੇ ਰਾਹ ਵਲ ਜੋੜਦੇ ਹੋਏ ੬ ਮਘਰ ਸੰ: ੧੫੬੪ ਬਿ: ਨੂੰ ਢਾਕੇ ਜਾ ਪੁਜੇ ਤੇ ਸ਼ਬਦ 'ਮਨ ਕੁੰਚਰ ਕਾਇਆ ਉਦਿਆਨੈ' ਸਾਰਾ ਗਾਇਆ । ਜਿਸ ਨੂੰ ਸੁਣ ਕੇ ਲੋਕ ਗੁਰੂ ਜੀ ਦੇ ਪਿਆਰੇ ਬਣ ਗਏ ਤੇ ਸਾਰੇ ਨਗਰ ਵਿਚ ਕੀਰਤੀ ਹੋਣ ਲਗੀ ਤਦ ਰਵਿਦਾਸ ਜੀ, ਨਰੈਣ ਸਮਾਲ ਨਾਥ, ਚੰਦਰ ਨਾਥ ਯੋਗੀ, ਸ਼ੇਖ ਅਹਿਮਦ ਗੁਲਾਮ ਅਲੀ ਆਦਿਕ ਵਡੇ ਵਡੇ ਪ੍ਰਤਾਪੀ ਪੁਰਖ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਹਾਜਰ ਹੋਏ ਅਤੇ ਆਪਣੀ ਆਪਣੀ ਸਿਧੀ ਵਿਖਾਲ ਕੇ ਜਾਦੂ ਟੂਣੇ ਤੇ ਜੰਤ੍ਰ ਮੰਤ੍ਰ ਕਰਨ ਲਗੇ ਪਰ ਗੁਰੂ

ਜੀ ਉਤੇ ਕਿਸੇ ਮੰਤ੍ਰ ਜੰਤ੍ਰ ਦਾ ਅਸਰ ਨਾ ਪੈਂਦਾ ਵੇਖ ਕੇ ਆਖਣ ਲਗੇ ਕਿ ਆਪ ਦੇ ਪਾਸ ਕੀ ਚੀਜ਼ ਹੈ ਜਿਸ ਕਰਕੇ ਕਿਸੇ ਜੰਤਰ ਮੰਤਰ ਦਾ ਅਸਰ ਤੁਹਾਡੇ ਉਤੇ ਨਹੀਂ ਹੁੰਦਾ ਤਾਂ ਬਾਬੇ ਨੇ ਆਖਿਆ ਜੰਤਰ ਮੰਤਰ ਦੇਵਤਿਆਂ ਦੇ ਵਸ ਹੁੰਦੇ ਹਨ। ਸਾਡੇ ਪਾਸ ਜੋ ਮੰਤਰ ਹੈ, ਉਸਦਾ ਦੇਵਤਾ ਸਭ ਤੋਂ ਬਲੀ ਹੈ, ਤਾਂ ਉਨ੍ਹਾਂ ਆਖਿਆ ਜੀ ਓਹ ਸਾਨੂੰ ਵੀ ਦੱਸੋ ਤਾਂ ਬਾਬੇ '੧ੴ ਸਤਿਨਾਮੁ' ਦਾ ਉਪਦੇਸ਼ ਸਭ ਨੂੰ ਕੀਤਾ ਜਿਸ ਕਰਕੇ ਉਹ ਸਾਰੇ ਪਖੰਡਾਂ ਨੂੰ ਛੱਡ ਕੇ ਮੁਕਤੀ ਦੇ ਭਾਗੀ ਬਣੇ ਤੇ ਗੁਰੂ ਜੀ ਨੂੰ ਆਪਣਾ ਗੁਰੂ ਤੇ ਪੀਰ ਮੰਨਣ ਲਗੇ ।

## ਮਰਦਾਨਾ ਕੈਦ ਹੋਇਆ

ਢਾਕੇ ਤੋਂ ਚਲ ਕੇ ਗੁਰੂ ਜੀ ਅਗੇ ਤਿੰਨ ਕੋਹਾਂ ਤੇ ਹੀ ਧੰਨਪੁਰ ਸਨ ਜਿਥੇ ਆਪ ਦੀ ਯਾਦਗਾਰ ਵਿਚ ਬਰਛਾ ਸਾਹਿਬ ਗੁਰਦੁਆਰਾ ਪ੍ਰਸਿਧ ਹੈ ਤੇ ਮਰਦਾਨਾ ਕਿਤੇ ਲਾਂਭੇ ਚਲਾ ਗਿਆ । ਤਦ ਇਕ ਨੂਰਸ਼ਾਹ ਜਵਾਨ ਤੀਵੀਂ ਜੋ ਸਾਰੀਆਂ ਦੀ ਸਰਦਾਰ ਜਾਦੂ ਟੂਣੇ ਕਰਨ ਵਿਚ ਚਤਰ ਸੀ ਨੇ ਉਸ ਨੂੰ ਕੈਦ ਕਰ ਲਿਆ ਤਦ ਗੁਰੂ ਜੀ ਆਪ ਇਸ ਗੱਲ ਨੂੰ ਜਾਣ ਕੇ ਉਸ ਦੇ ਘਰ ਚਲੇ ਗਏ ਤੇ ਆਪਣੇ ਸਤ ਉਪਦੇਸ਼ ਨਾਲ ਮਰਦਾਨੇ ਦੀ ਬੰਦ ਖਲਾਸੀ ਕਰਾਈ ਤੇ ਇਹ ਸ਼ਬਦ 'ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥' ਆਦਿਕ ਉਚਾਰਨ ਕੀਤਾ ਜਿਸ ਨੂੰ ਸੁਣ ਕੇ ਉਹ ਸਾਰੀਆਂ ਗੁਰੂ ਜੀ ਦੇ ਚਰਨਾਂ ਤੇ ਢਹਿ ਪਈਆਂ ਤੇ ਉਪਦੇਸ਼ ਲੈ ਕੇ ਸਤ ਮਾਰਗ ਵਿਚ ਲਗੀਆਂ, ਇਸ ਇਲਾਕੇ ਦਾ ਪਾਣੀ ਸਾਰਾ ਖਾਰਾ ਸੀ ਇਸ ਲਈ ਸਾਰੇ ਲੋਕਾਂ ਨੇ ਗੁਰੂ ਜੀ ਪਾਸ ਪ੍ਰਾਰਥਨਾ ਕੀਤੀ ਤਾਂ ਆਪ ਨੇ ਇਕ ਬਰਛਾ ਮਾਰਿਆ ਤੇ ਆਖਿਆ ਇਥੋਂ ਪੁਟੋ ਜਦ ਲੋਕਾਂ ਨੇ ਪੁਟਿਆ ਤਾਂ ਉਥੋਂ ਪਾਣੀ ਦਾ ਮਿਠਾ ਚਸ਼ਮਾ ਨਿਕਲਿਆ ਜੋ ਹੁਣ ਤਕ ਲੋਕ ਦਰਸ਼ਨ ਕਰਦੇ ਤੇ ਉਹ ਜਲ ਵਰਤਦੇ ਹਨ । ਉਹ ਬਰਛਾ ਵੀ ਹੁਣ ਤਕ ਰਖਿਆ ਹੈ ਇਹਨਾਂ ਯਾਦਗਾਰਾਂ ਨੂੰ ਸਿੱਖ ਬੜੀ ਇੱਜਤ ਦੀ ਨਜ਼ਰ ਨਾਲ ਵੇਖਦੇ ਹਨ ।

## ਗੌਰੀ ਪੁਰ ਪੁੱਜਣਾ

ਇਥੋਂ ਚਲ ਕੇ ੧੩ ਫਗਣ ਸੰਮਤ ੧੫੬੪ ਬਿ: ਗੁਰੂ ਜੀ ਗੌਰੀਪੁਰ ਧੋਬੀਆਂ ਬੰਦਰ ਜੋ ਸਮੁੰਦਰ ਦੇ ਕੰਢੇ ਤੇ ਜਿਥੇ ਆਪ ਦੀ ਯਾਦਗਾਰ ਵਿਚ ਦਮਦਮਾ ਸਾਹਿਬ

ਗੁਰਦੁਆਰਾ ਪ੍ਰਸਿਧ ਹੈ ਜਾ ਬਿਰਾਜੇ । ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਾਦਸ਼ਾਹੀ ਫੌਜ ਪਾਸੋਂ ਮਿਟੀ ਪਵਾ ਕੇ ਬਹੁਤ ਉਚਾ ਕਰ ਦਿਤਾ ਸੀ ਜੋ ਦੂਰੋਂ ਹੀ ਦਿਸ ਪੈਂਦਾ ਹੈ ਤੇ ਗੁਰੂ ਜੀ ਦੇ ਜਸ ਦਾ ਗਿਆਨ ਕਰਾਉਂਦਾ ਹੈ । ਇਥੋਂ ਦੇ ਪੁਜਾਰੀ ਉਦਾਸੀ ਸਾਧੂ ਹਨ । ਇਥੋਂ ਦੇ ਰਾਜਾ ਦੀ ਰਾਣੀ ਨੇ ਗੁਰੂ ਜੀ ਦਾ ਦਰਸ਼ਨ ਕੀਤਾ ਤੇ ਪੱਥਰ ਪੂਜਾ ਛੱਡ ਕੇ ਸਚੇ ਮਨੋਂ ਸਾਰੇ ਪਰਿਵਾਰ ਸਣੇ ਸੇਵਕ ਬਣੀ । ਇਸ ਦਾ ਪੋਤਰਾ ਨੌਵੇਂ ਗੁਰੂ ਜੀ ਦਾ ਸਿਖ ਬਣਿਆ ਜਿਸ ਦਾ ਪੁੱਤਰ ਰਤਨ ਦਿਉ ਦਸਮ ਗੁਰੂ ਜੀ ਪਾਸ ਪ੍ਰਸਾਦੀ ਹਾਥੀ ਆਦਿਕ ਸੁਗਾਤਾਂ ਭੇਟਾ ਲੈ ਕੇ ਅਨੰਦਪੁਰ ਸਾਹਿਬ ਪੁੱਜਾ ਸੀ ।

# ਅਸਾਮ ਸ਼ਹਿਰ ਦੀ ਸੈਰ

ਇਥੋਂ ਚਲ ਕੇ ਗੁਰੂ ਜੀ ਸੰਮਤ ੧੫੬੪ ਬਿਕ੍ਰਮੀ ਨੂੰ ਬ੍ਰਹਮਪੁਤ੍ਰ ਨਦੀ ਤੋਂ ਪਾਰ ਹੋਏ ਤੇ ਆਸਾਮ ਦਾ ਅਜਮੇਰੀ ਗੰਜ, ਕਥੀਕ ਗੰਜ ਸਿਲਹਟ ਆਦਿਕ ਸ਼ਹਿਰਾਂ ਨੂੰ ਵੇਖਦੇ ਤੇ ਜੀਵਾਂ ਨੂੰ ਸਤ ਮਾਰਗ ਲਾਉਂਦੇ ਹੋਏ ਸਰਸਾ ਨਦੀ ਤੋਂ ਪਾਰ ਕਛਾਰ ਦੇਸ ਜੋ ਨਾਂਗਿਆਂ ਲੋਕਾਂ ਦਾ ਹੈ ਵਿਚ ਜਾ ਪੁਜੇ । ਉਥੋਂ ਦਾ ਰਾਜਾ ਦੇਵਲੂਤ ਦੂਜੇ ਦੇਸ਼ ਦੇ ਆਦਮੀਆਂ ਨੂੰ ਮਰਵਾ ਦਿੰਦਾ ਸੀ ਤਾਂ ਉਸ ਨੇ ਗੁਰੂ ਜੀ ਨਾਲ ਵੀ ਇਹੋ ਕੰਮ ਕਰਨਾ ਚਾਹਿਆ ਤਦ ਕੋਈ ਪੇਸ਼ ਨਾ ਗਈ ਤਾਂ ਗੁਰੂ ਜੀ ਦੀ ਸ਼ਰਨ ਪੈ ਗਿਆ ਤਦ ਗੁਰੂ ਜੀ ਨੇ ਧਰਮ ਉਪਦੇਸ਼ ਦੇ ਕੇ ਸਚੇ ਰਸਤੇ ਲਾਇਆ ਤਾਂ ਉਹ ਗੁਰੂ ਜੀ ਦਾ ਸਿੱਖ ਹੋ ਕੇ ਪਰਜਾ ਦਾ ਪਾਲਣਾ ਕਰਨ ਲੱਗਾ। ਹੋਰ ਵੀ ਕਈ ਸਥਾਨਾਂ ਦੇ ਜੀਵਾਂ ਦੇ ਕਲਿਆਣ ਗੁਰੂ ਜੀ ਨੇ ਕੀਤੀ ਤੇ ਇਕ ਦਿਨ 'ਘਰ ਗਾਉ' ਨਾਮ ਸ਼ਹਿਰ ਜੋ ਉਸ ਵੇਲੇ ਰਾਜਾ ਸਗਰਸੈਣ ਦੀ ਰਾਜਧਾਨੀ ਸੀ ਤੇ ਹੁਣ ਸਿਬ ਸਾਗਰ ਦੇ ਜ਼ਿਲ੍ਹੇ ਵਿਚ ਨਾਜਰਾ ਨਾਮ ਤੋਂ ਪ੍ਰਸਿਧ ਹੈ, ਵਿਚ ਜਾ ਪੁਜੇ ਤੇ ਰਾਜੇ ਸਮੇਤ ਸਾਰੇ ਲੋਕਾਂ ਨੂੰ ਦੇਵੀ ਦੀ ਪੂਜਾ ਤੋਂ ਹਟਾ ਕੇ ਪਰਮੇਸ਼ਰ ਭਗਤ ਬਣਾਇਆ ।

ਇਸੇ ਤਰ੍ਹਾਂ ਇਕ ਦਿਨ ਜੰਗਲ ਵਿਚ ਪਰਸ਼ ਸ਼ਹਿਰ ਦਾ ਰਾਜਾ ਜਿਸ ਦਾ ਇਕਲੌਤਾ ਪੁੱਤਰ ਮਰ ਚੁੱਕਾ ਸੀ ਗੁਰੂ ਜੀ ਨੂੰ ਪ੍ਰਸੰਨ ਚਿਤ ਸ਼ਬਦ ਗਾਉਂਦੇ ਵੇਖ ਕੇ ਪਾਸ ਆ ਖਲੋਤਾ ਇਹ ਸ਼ਬਦ 'ਪਉਣ ਪਾਣੀ ਅਗਨੀ ਕਾ ਮੇਲ' ਗਉੜੀ ਮਹਲਾ ੧ ॥ ਸੁਣ ਕੇ ਬਹੁਤ ਹੀ ਪ੍ਰਸੰਨ ਹੋਇਆ ਤੇ ਗੁਰੂ ਜੀ ਦਾ ਸੇਵਕ ਬਣਿਆ

ਤੇ ਸ਼ੋਕ ਦੂਰ ਕਰਕੇ ਵਾਹਿਗੁਰੂ ਦਾ ਭਜਨ ਕਰਨ ਲੱਗਾ ।

# ਝੰਡੇ ਨੂੰ ਮੰਜੀ ਬਖਸ਼ਣੀ

ਜਦ ਇਥੋਂ ਗੁਰੂ ਜੀ ਪੂਰਬ ਵਲ ਸਰਤਾ ਨਦੀ ਦੇ ਪਾਰ ਕਛਾਰ ਦੇਸ ਵਿਚ ਹੀ ਸੰਮਤ ੧੫੬੫ ਬਿ: ਨੂੰ ਅਸੀਮ ਫਲ ਨਗਰ ਜੋ ਉਥੋਂ ਦੀ ਰਾਜਧਾਨੀ ਤੇ ਹੁਣ ਮਨੀਪੁਰ ਕਰਕੇ ਪ੍ਰਸਿਧ ਹੈ, ਪਾਸ ਪਹਾੜ ਹੇਠ ਜਾ ਬਿਰਾਜੇ। ਇਥੋਂ ਦਾ ਰਾਜਾ ਸੁਧਰਸੈਣ ਬੜਾ ਸਤਸੰਗੀ ਤੇ ਉਸ ਦਾ ਭਣੇਵਾਂ ਇੰਦਰਸੈਣ ਤੇ ਇਕ ਝੰਡਾ ਬਾਢੀ ਦੋਵੇਂ ਤਾਂ ਪ੍ਰਮੇਸ਼ਰ ਨੂੰ ਪੁਜੇ ਹੋਏ ਸਨ ਤੇ ਇਹਨਾਂ ਦੀ ਸੰਗਤ ਕਰਕੇ ਸਾਰੇ ਨਗਰ ਨਿਵਾਸੀ ਸਤਸੰਗੀ ਬਣ ਰਹੇ ਸਨ । ਤਦ ਬਾਬਾ ਜੀ ਨੇ 'ਕੋਈ ਭੀਖਕ ਭੀਖਿਆ ਖਾਇ ॥' ਆਸਾ ਮਹਲਾ ੧ ॥ ਆਦਿਕ ਸ਼ਬਦ ਉਚਾਰੇ ਤਾਂ ਬਹੁਤ ਲੋਕ ਆਪ ਦੇ ਪਾਸ ਇਕਠੇ ਹੋ ਗਏ ਤੇ ਸਤ ਉਪਦੇਸ਼ ਲੈ ਕੇ ਸਤਮਾਰਗੀ ਬਣੇ ।

ਤਦ ਮਰਦਾਨੇ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਮੇਰਾ ਤੇ ਰਬਾਬ ਵੀ ਹੁਣ ਪੁਰਾਣਾ ਹੋ ਗਿਆ ਹੈ ਕਿਉਂਕਿ ਇਹ ਡੁਮੇਟੇ ਪਾਸੋਂ ਪੁਰਾਣਾ ਹੀ ਲਿਆ ਸੀ। ਸੋ ਜੇਕਰ ਕੁਝ ਰੁਪਏ ਹੋਣ ਤਾਂ ਮੈਂ ਰਬਾਬ ਕਿਤੋਂ ਲੈ ਆਵਾਂ ਨਾਲੇ ਕੁਝ ਖਾ ਵੀ ਆਵਾਂ ਤਾਂ ਗੁਰੂ ਜੀ ਨੇ ਬਚਨ ਕੀਤਾ।

*ਚੌਪਈ ॥*

*ਪਾਸ ਮਨੀ ਪੁਰ ਪੁਜੇ ਆਈ ॥ ਮਰਦਾਨੇ ਨੂੰ ਗਿਰਾ ਅਲਾਈ ॥*
*ਇਕ ਝੰਡਾ ਪਰਮੇਸ਼ਰ ਪਿਆਰਾ ॥ ਭਗਤੀ ਭਾਵ ਕਰੇ ਹਿਤ ਧਾਰਾ ॥*
*ਜਾਇ ਓਸ ਤੋਂ ਲਿਆ ਰਬਾਬ ॥ ਮਰਦਾਨਾ ਸੁਣ ਸ਼ਤਾਬ ॥*
*ਜਾ ਝੰਡੇ ਨੂੰ ਬਚਨ ਸੁਨਾਯੋ ॥ ਗੁਰੂ ਨਾਮ ਸੁਣ ਸੋ ਹਰਖਾਯੋ ॥*
*ਮਰਦਾਨੇ ਦੇ ਸਾਥ ਚਲਾਇ ॥ ਦੇਇ ਰਬਾਬ ਗੁਰ ਕੇ ਢਿਗ ਆਇ ॥*
*ਜਨਮ ਜਨਮ ਦੀ ਮੈਲ ਤਜਾਇ ॥ ਚਰਨੀ ਧਰ ਸਿਰ ਐਸੋ ਗਾਇ ॥*

*ਦੋਹਰਾ ॥*

*ਰੁਖਾ ਸੁਖਾ ਦਾਸ ਦੇ ਘਰ ਕਰੋ ਅਹਾਰ ॥*
*ਗੁਰੂ ਕਹਿ ਤੁਮਰੇ ਖਾਣ ਨੂੰ ਅਸਾਂ ਕਿਆ ਇਨਕਾਰ ॥*

ਤਦ ਝੰਡਾ ਆਪਣੇ ਸਾਥੀ ਇੰਦਰਸੈਣ ਨੂੰ ਨਾਲ ਲੈ ਕੇ ਬੜੇ ਪ੍ਰੇਮ ਸਹਿਤ ਪ੍ਰਸ਼ਾਦਿ ਲਿਆਇਆ ਤਾਂ ਗੁਰੂ ਜੀ ਨੇ ਪੰਜ ਹਿਸੇ ਇਕੋ ਜੈਸੇ ਕਰਕੇ ਸਾਰਿਆਂ

ਨੂੰ ਛਕਣ ਦੀ ਆਗਿਆ ਕੀਤੀ ਤੇ ਨਾਲ ਹੀ ਬਚਨ ਕੀਤਾ—

*ਦੋਹਰਾ—ਹੋ ਪ੍ਰਸੰਨ ਸਤਿਗੁਰ ਕਹਿਓ ਪਹਿਲੇ ਮੁਖੋਂ ਉਚਾਰ॥*
*ਸਿਖੀ ਤੁਮਰੀ ਚਲੇਗੀ ਪਾਛੈ ਕੀਓ ਅਹਾਰ॥*

ਇਹਨਾਂ ਦੋਹਾਂ ਦੀ ਬੇਨਤੀ ਕਰਨ ਤੇ ਰਾਜਾ ਸੁਧਰਸੈਣ ਵੀ ਬਾਬਾ ਜੀ ਦਾ ਸਿੱਖ ਬਣਿਆ ਤੇ ਬਾਬਾ ਜੀ ਦੇ ਬਚਨ ਕਰਕੇ ਨਿਹਾਲ ਹੋਇਆ ਤੇ ਝੰਡੇ ਨੂੰ ਗੁਰੂ ਮੰਨਣ ਲਗਾ ਤਾਂ ਬਾਬਾ ਜੀ ਨੇ ਬਹੁਤ ਖੁਸ਼ ਹੋ ਕੇ ਵਰ ਦਿੱਤਾ ਜਿਸ ਕਰਕੇ ੧੯ ਰਾਜੇ ਆਸ ਪਾਸ ਇਸ ਦੀ ਈਨ ਮੰਨਣ ਲਗੇ ਤੇ ਹੁਣ ਤੱਕ ਮਨੀਪੁਰ ਦੇ ਰਾਜੇ ਉਸੇ ਦੀ ਬੰਸ ਵਾਲੇ ਹਨ।

## ਸਿਲਮਿਲਾ ਦੀਪ ਦੀ ਸੈਲ

ਮਨੀਪੁਰ ਤੋਂ ਚੱਲ ਕੇ ੫ ਸਾਵਣ ਸੰਮਤ ੧੫੬੫ ਬਿ: ਜਿਸ ਨੂੰ ਪੋਥੀਆਂ ਵਿਚ ਸਿਲਮਿਲਾ ਦੀਪ ਲਿਖਿਆ ਹੈ ਵਿਚੋਂ ਸੈਲ ਕਰਦੇ ਹੋਏ ਬ੍ਰਹਮ ਪੁਰ ਸ਼ਹਿਰ ਦੇ ਬਾਗ ਵਿਚ ਜਾ ਬੈਠੇ ਤੇ ਉਥੋਂ ਦੇ ਤੀਵੀਂ ਮਰਦਾਂ ਨੂੰ ਪੱਥਰ ਪੂਜਾ ਛੁਡਾ ਕੇ ਈਸ਼ਵਰ ਭਗਤੀ ਵੱਲ ਜੋੜਿਆ ਤੇ ਇਥੋਂ ਅਗੇ ਚਾਂਦਪੁਰ ਸੂਰਨਪੁਰ ਵਾਲੇ ਕਮਲ ਨੈਣ ਦੇ ਬਾਗ ਵਿਚ ਜਾ ਬੈਠੇ। ਮਰਦਾਨਾ ਨਗਰ ਵਿਚ ਭੁਖ ਦੁਖੋਂ ਗਿਆ ਤਾਂ ਚੰਗੇ ਧਰਮੀ ਲੋਕ ਡਿਠੇ ਤੇ ਉਸਨੂੰ ਇਕ ਧਰਮ ਸਿੰਘ ਨਾਮੀ ਸਿੰਘ ਨੇ ਮਠਿਆਈ ਨਾਲ ਪ੍ਰਸੰਨ ਕੀਤਾ ਤੇ ਪਤਾ ਲੈ ਕੇ ਗੁਰੂ ਜੀ ਪਾਸ ਮਠਿਆਈ ਲੈ ਕੇ ਪੁੱਜਾ ਤੇ ਜਾ ਕਰਤਾਰ-ਕਰਤਾਰ ਆਖਿਆ ਤਾਂ ਅਗੋਂ ਬਾਬਾ ਜੀ ਨੇ ਆਖਿਆ ਆ ਭਾਈ ਧਰਮ ਸਿੰਘ ਸਤ ਕਰਤਾਰ। ਤਦ ਆਪਣਾ ਨਾਮ ਸੁਣ ਕੇ ਹੈਰਾਨ ਹੋਇਆ ਤੇ ਸਤਿ ਉਪਦੇਸ਼ ਸੁਣ ਕੇ ਚਿਤ ਸ਼ਾਂਤ ਹੋ ਗਿਆ ਤਾਂ ਧਰਮ ਸਿੰਘ ਤੇ ਜਸ ਸੁਣ ਕੇ ਉਥੋਂ ਦਾ ਰਾਜਾ ਕਮਲਨੈਨ ਵੀ ਗੁਰੂ ਜੀ ਦੀ ਸ਼ਰਨ ਆਇਆ ਤੇ ਗੁਰੂ ਜੀ ਅਤੇ ਸਤਿ ਉਪਦੇਸ਼ ਤੋਂ ਪਿਛਲੇ ਜਨਮ ਦੀ ਕਥਾ ਸੁਣ ਕੇ ਸਚੇ ਮਨੋਂ ਗੁਰੂ ਜੀ ਦਾ ਸਿਖ ਬਣਿਆ ਤੇ ਸੇਵਾ ਕਰਨੀ ਲੋੜੀ ਤਾਂ ਗੁਰੂ ਜੀ ਨੇ ਆਖਿਆ ਤੂੰ ਅਜ ਤੋਂ ਸੁਧਰਸੈਣ ਅਗੇ ਸਲਾਮੀ ਕਰੀਂ ਜੋ ਉਸ ਨੇ ਮੰਨ ਲਈ ਤੇ ਕਈ ਮਹੀਨੇ ਗੁਰੂ ਜੀ ਨੂੰ ਉਥੇ ਰਖਿਆ। ਜਿਸ ਕਰਕੇ ਸਾਰੇ ਲੋਕ ਵਿਚਾਰਵਾਨ ਹੋ ਗਏ ਤੇ ਬਾਬਾ ਜੀ ਨੂੰ ਆਪਣਾ ਗੁਰੂ ਮੰਨਣ ਲਗੇ।

# ਕਲਕਤੇ ਵਲ ਕੂਚ

ਇਥੋਂ ਚਲ ਕੇ ਗੁਰੂ ਜੀ ਜੰਗਲਾਂ ਤੇ ਪਹਾੜਾਂ ਥਾਈਂ ਕਈ ਨਗਰ ਤੇ ਬਸਤੀਆਂ ਦੀ ਸੈਲ ਕਰਦੇ ਹੋਏ ੭ ਪੋਹ ਸੰਮਤ ੧੫੬੫ ਬਿ: ਨੂੰ ਕਾਲੀਕਟ (ਕਲਕਤਾ) ਜੋ ਉਸ ਵੇਲੇ ਛੋਟਾ ਜਿਹਾ ਰਮਣੀਕ ਨਗਰ ਸੀ ਵਿਚ ਗੰਗਾ ਦੇ ਕੰਢੇ ਤੇ ਜਾ ਬਿਰਾਜੇ ਤੇ ਓਥੋਂ ਦੇ ਰਾਜੇ ਭਦਰ ਸਿੰਘ ਦਾ ਵਜੀਰ ਮਹਾਰਾਜ ਨੂੰ ਸੁਖਪਾਲ ਦੀ ਸਵਾਰੀ ਵਿਚ ਬੈਠਾ ਕੇ ਰਾਜਾ ਪਾਸ ਲੈ ਗਿਆ ਜੋ ਬਹੁਤ ਬੀਮਾਰ ਸੀ ਤਾਂ ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਜਾਪ ਦਸਿਆ। ਜਿਸ ਕਰਕੇ ਉਹ ਰਾਜੀ ਹੋ ਗਿਆ ਤੇ ਉਸ ਦੇ ਪੋਤਰੇ ਹਜੂਰੀ ਸਿੰਘ ਨੇ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਘਰ ਲੈ ਜਾ ਕੇ ਬਹੁਤ ਸੇਵਾ ਕੀਤੀ ਸੀ। ਉਥੇ ਹੀ ਹੁਣ ਬੜੀ ਸੰਗਤ ਨਾਮ ਕਰਕੇ ਗੁਰਦੁਆਰਾ ਹੈ। ਕਈ ਦਿਨ ਰਾਜੇ ਨੇ ਗੁਰੂ ਜੀ ਨੂੰ ਰਖਿਆ ਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ।

# ਜਗਨ ਨਾਥ ਜਾਣਾ

ਇਥੋਂ ਚਲ ਕੇ ਹੁਗਲੀ, ਬਰਕਵਾਨ ਹੁੰਦੇ ਹੋਏ ਅਲਵਰਾ ਨਦੀ ਪਾਰ ਬਾਲੇਸ਼ੂਰ ਨਗਰ ਦੇ ਜੀਵਾਂ ਨੂੰ ਅਕਾਲ ਚਿੰਤਨ ਵਿਚ ਲਾਇਆ ਲਖਸ਼ੋਰੀ ਨਦੀ ਦੇ ਪਾਰ ਮੇਦਨੀ ਪੁਰ ਹੋ ਕੇ ਮਠੀ ਨਦੀ ਪਾਰ ਕਾਂਚਕੀ ਜਿਥੇ ਬੈਰਾਗੀਆਂ ਦਾ ਵਡਾ ਮੁਖੀਆ ਰਾਮਾਨੁਜ ਜੰਮਿਆ ਸੀ ਜਾ ਪੁਜੇ। ਉਥੇ ਹੁਣ ਗੁਰੂ ਕੀ ਸੰਗਤ ਹੈ ਇਸ ਦੇਸ਼ ਵਿਚ ਤੋਵੀ ਗੋਤ ਦੇ ਬਾਣੀਏ ਗੁਰੂ ਜੀ ਦੇ ਬਹੁਤ ਸੇਵਕ ਹਨ ਤੇ ਸਾਖੀ ਗੋਪਾਲ ਆਦਿਕ ਕਈ ਥਾਵਾਂ ਦੀ ਸੈਲ ਕਰਦੇ ਹੋਏ ੨੭ ਚੇਤ ਸੰਮਤ ੧੫੬੫ ਬਿ: ਨੂੰ ਜਗਨਨਾਥ ਦੇ ਸਾਹਮਣੇ ਜਾ ਬਿਰਾਜੇ। ਇਥੇ ਜਦ ਤ੍ਰਿਕਾਲਾਂ ਨੂੰ ਪਾਂਡੇ ਆਰਤੀ ਕਰਨ ਲਗੇ ਤਾਂ ਗੁਰੂ ਜੀ ਨਾ ਉਠੇ। ਜਿਸ ਕਾਰਨ ਪੰਡਤਾਂ ਨੇ ਕ੍ਰੋਧ ਕੀਤਾ ਪਰ ਉੱਤਰ ਪ੍ਰਸ਼ਨ ਹੋਣ ਤੇ ਗੁਰੂ ਜੀ ਤੋਂ 'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ' ਆਦਿਕ ਸ਼ਬਦ ਸੁਣ ਕੇ ਨਿਰਉਤਰ ਹੋ ਗਏ ਤੇ ਗੁਰੂ ਜੀ ਦੀ ਚਰਨੀਂ ਡਿਗ ਪਏ ਤੇ ਉਥੋਂ ਦਾ ਰਾਜਾ ਕ੍ਰਿਸ਼ਨ ਲਾਲ ਬਹੁਤ ਖੁਸ਼ ਹੋਇਆ। ਇਥੇ ਬਾਬਾ ਜੀ ਦੀ ਯਾਦਗਾਰ ਸੰਗ ਮਠ ਗੁਰ ਸਥਾਨ ਹੈ। ਅਗਲੇ ਦਿਨ ਗੁਰੂ ਜੀ ਸਮੁੰਦਰ ਦੇ ਕੰਢੇ ਜਾ ਬੈਠੇ ਤੇ ਸ਼ਬਦ ਕੀਰਤਨ ਹੋਣ ਲਗਾ ਤਾਂ ਮਰਦਾਨਾ ਪਾਣੀ ਪੀਣ ਲੱਗਾ ਤਦ ਲੋਕਾਂ ਨੇ ਆਖਿਆ ਕਿ ਇਥੋਂ ਦਾ ਜਲ ਕੌੜਾ ਹੈ ਤਾਂ ਗੁਰੂ ਜੀ ਨੇ

ਇਕ ਸੋਮੇ ਵੱਲ ਜੋ ਐਨ ਸਮੁੰਦਰ ਦੇ ਕੰਢੇ ਸੀ ਸੈਨਤ ਕਰਕੇ ਕਿਹਾ ਪਾਣੀ ਮਿਠਾ ਹੈ ਸੋ ਮਰਦਾਨੇ ਨੇ ਪੀਤਾ। ਉਥੋਂ ਦੇ ਹੀ ਇਕ ਕਲਿਜੁਗ ਪਾਂਡੇ ਨੇ ਜੋ ਬਹੁਤ ਧਨੀ ਸੀ ਪਰ ਪੁੱਤਰ ਤੋਂ ਸੁੰਨਾ ਸੀ ਇਕ ਤਾਂ ਬਉਲੀ ਬਣਵਾ ਦਿੱਤੀ ਜੋ ਹੁਣ ਤੱਕ ਹੈ ਤੇ ਬਾਬਾ ਜੀ ਨੂੰ ਸਦਾ ਇਥੇ ਰਹਿਣ ਦੀ ਬੇਨਤੀ ਕੀਤੀ ਤੇ ਚੰਗੇ-ਚੰਗੇ ਮੰਦਰ ਬਣਾ ਦੇਣ ਦੀ ਸ਼ਰਧਾ ਜਤਾਈ ਤਾਂ ਗੁਰੂ ਜੀ ਨੇ ਇਹ ਸ਼ਬਦ 'ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ' ਆਦਿਕ ਉਚਾਰਨ ਕੀਤੇ ਤੇ ਓਸੇ ਪ੍ਰੇਮ ਭਗਤੀ ਕਰਕੇ ਕਈ ਦਿਨ ਓਥੇ ਹੀ ਰਹੇ ਤੇ ਉਸ ਦੀ ਭਾਵਨਾ ਵੀ ਪੁੱਤਰ ਬਖਸ਼ ਕੇ ਪੂਰੀ ਕੀਤੀ। ਉਸੇ ਦੀ ਸੰਤਾਨ ਹੁਣ ਪੰਜਾਬ ਦੇ ਪੰਡੇ ਸਦੇ ਜਾਂਦੇ ਹਨ ਤੇ ਭਗਵਾਨ ਦਾਸ ਕਲਜੁਗੀ ਪਦਵੀ ਉਹਨਾਂ ਦੇ ਨਾਮ ਚਲੀ ਆਉਂਦੀ ਹੈ।

## ਸਭਾਗ ਪੁਰ ਜਾਣਾ

ਉਥੋਂ ਚਲ ਕੇ ਗੁਰੂ ਜੀ ਚਿਲਕਾ ਝੀਲ ਦੇ ਕੰਢੇ ਖੁਰਦਾ, ਰਾਣਾ ਪੁਰ, ਸਨਾਰਗੜ੍ਹ ਆਦਿਕ ਸ਼ਹਿਰਾਂ ਦੇ ਜੀਵਾਂ ਨੂੰ ਸਤ ਮਾਰਗ ਵੱਲ ਲਾਉਂਦੇ ਤੇ ਜੰਗਲਾਂ ਦੀ ਸੈਰ ਕਰਦੇ ਹੋਏ ਮਹਾਂ ਨਦੀ ਤੋਂ ਪਾਰ ਹੋ ਕੇ ਸਭਾਗ ਪੁਰ ਦੇ ਪਾਸ ਜਾ ਬਿਰਾਜੇ। ਇਥੋਂ ਦੇ ਲੋਕ ਛਨਿਛਰ ਦੇਵਤੇ ਦੀ ਪੂਜਾ ਚਾਰ ਪਦਾਰਥ ਦਾ ਦਾਤਾ ਜਾਣ ਕੇ ਕਰਦੇ ਸਨ ਤਾਂ ਉਹਨਾਂ ਨੂੰ ਗੁਰੂ ਜੀ ਦੇ ਸਚੇ ਉਪਦੇਸ਼ ਸੁਣ ਕੇ ਅਕਾਲ ਪੁਰਖ ਵਾਹਿਗੁਰੂ ਦੇ ਜਪਣ ਦਾ ਪਿਆਰ ਹੋ ਗਿਆ ਤੇ ਗੁਰੂ ਜੀ ਦੇ ਸਿੱਖ ਬਣੇ।

## ਕੌਡੇ ਰਾਖਸ਼ ਨੂੰ ਤਾਰਨਾ

ਇਥੋਂ ਚਲ ਕੇ ਗੁਰੂ ਜੀ ਕਪਲ ਮੁਨੀ ਆਸ਼ਰਮ ਆਦਿਕ ਸਥਾਨਾਂ ਤੇ ਕਈ ਮਹਾਤਮਾ ਦੇ ਨਾਲ ਬਚਨ ਬਿਲਾਸ ਕਰਦੇ ਹੋਏ ਬਿੰਦਿਆ ਚਲ ਪਹਾੜ ਦੀ ਸੈਲ ਕਰਦੇ ਜਾ ਰਹੇ ਸਨ ਕਿ ਮਰਦਾਨਾ ਡਾਢਾ ਭੁੱਖ ਨਾਲ ਤੰਗ ਹੋ ਗਿਆ ਤਾਂ ਗੁਰੂ ਜੀ ਨੇ ਆਖਿਆ ਮਰਦਾਨਿਆਂ ਤੈਨੂੰ ਵਾਹਿਗੁਰੂ ਦੇ ਭਰੋਸੇ ਤੇ ਸੰਤੋਖ ਨਹੀਂ ਆਉਂਦਾ ਤਾਂ ਮਰਦਾਨੇ ਨੇ ਆਖਿਆ ਇਸੇ ਤਰ੍ਹਾਂ ਖਾਧੇ ਬਿਨਾਂ ਢਿੱਡ ਨਹੀਂ ਭਰਦਾ ਤਾਂ ਗੁਰੂ ਜੀ ਹੱਸ ਪਏ ਪਰ ਮਰਦਾਨਾ ਰੂੰ-ਰੂੰ ਕਰਦਾ ਰੁਸ ਕੇ ਪੰਜਾਬ ਵੱਲ ਉਠ ਤੁਰਿਆ। ਤਦ ਉਸ ਨੂੰ ਥੋੜ੍ਹੀ ਦੂਰ ਤੇ ਹੀ ਭੀਲਾਂ ਨੇ ਫੜ ਲਿਆ ਤੇ ਆਪਣੇ ਰਾਜੇ ਕੌਡੇ ਰਾਖਸ਼ ਪਾਸ ਲੈ ਗਏ ਤੇ ਉਹ ਇਸ ਨੂੰ ਫੜ ਕੇ ਤੇਲ ਦੇ ਕੜਾਹੇ ਵਿਚ ਪਾਣ

ਲਗੇ ਤਾਂ ਮਰਦਾਨਾ ਆਪਣੀ ਮੂਰਖਤਾ ਉਤੇ ਪਛਤਾਇਆ ਤੇ ਗੁਰੂ ਜੀ ਦੇ ਅਗੇ ਬੇਨਤੀ ਕੀਤੀ ਤਾਂ ਉਸੇ ਵੇਲੇ ਗੁਰੂ ਗਰੀਬ ਨਿਵਾਜ ਉਥੇ ਪੁੱਜ ਗਏ ਤੇ ਸ਼ਬਦ 'ਤਪਤ ਕੜਾਹਾ ਬੁਝਿ ਗਇਆ ਗੁਰ ਸੀਤਲ ਨਾਮੁ ਦੀਉ' ਆਦਿ ਪੜ੍ਹਿਆ ਤਦ ਇਹ ਸ਼ਬਦ ਸੁਣ ਕੇ ਤੇਲ ਦਾ ਕੜਾਹਾ ਠੰਢਾ ਹੋ ਗਿਆ। ਕੌਡੇ ਦਾ ਮਨ ਵੀ ਸ਼ਾਂਤ ਹੋ ਗਿਆ ਤੇ ਗੁਰੂ ਜੀ ਦੇ ਉਪਦੇਸ਼ ਦੁਆਰਾ ਨਿਹਾਲ ਹੋਇਆ।

## ਮਰਦਾਨੇ ਨੂੰ ਅੱਕ ਦੀਆਂ ਖਖੜੀਆਂ

ਹੁਣ ਮਰਦਾਨੇ ਨੂੰ ਨਾਲ ਲੈ ਕੇ ਐਸੇ ਜੰਗਲ ਵਿਚ ਵੜੇ ਕਿ ਜਿਥੇ ਇਕ ਤਾਂ ਹਜਾਰਾਂ ਸ਼ੇਰ, ਬਘਿਆੜ, ਚੀਤੇ, ਹਾਥੀ ਆਦਿਕ ਵੇਖ ਕੇ ਮਰਦਾਨਾ ਕੰਬ ਉਠਿਆ ਤੇ ਦੂਜਾ ਭੁਖ ਨਾਲ ਦੁਖੀ ਹੋ ਕੇ ਆਖਣ ਲੱਗਾ। ਗੁਰੂ ਜੀ ਤੁਸੀਂ ਨਿਰੰਕਾਰੀ ਹੋ ਤੇ ਬਾਲਾ ਸੰਤੋਖਧਾਰੀ ਤੇ ਮੈਨੂੰ ਭੁੱਖ ਦੀ ਬਿਮਾਰੀ ਰਹੀ ਹੈ। ਸੋ ਹੁਣ ਕੁਝ ਖਾਣ ਦਿਓ ਨਹੀਂ ਤਾਂ ਮਰਦਾ ਹਾਂ ਤਾਂ ਗੁਰੂ ਜੀ ਨੇ ਅੱਕ ਵੱਲ ਸੈਨਤ ਕਰਕੇ ਆਖਿਆ ਇਸ ਨਾਲੋਂ ਖਖੜੀਆਂ ਖਾ ਲੈ ਤਾਂ ਉਸ ਨੇ ਆਖਿਆ ਮਹਾਰਾਜ ਮੈਨੂੰ ਅੱਕ ਖੁਵਾਲ ਕੇ ਮਾਰਨ ਲਗੇ ਹੋ ਤਾਂ ਬਾਬੇ ਨੇ ਆਖਿਆ ਮਰਦਾਨਿਆਂ ਤੇਰੇ ਨਾਲ ਸਾਨੂੰ ਬਹੁਤ ਕੰਮ ਹੈ, ਮਾਰਦੇ ਨਹੀਂ। ਬੇਸ਼ਕ ਖਾਹ ਪਰ ਲਾਲਚ ਨਾ ਕਰੀਂ। ਜਦ ਉਸ ਨੇ ਖਾਧੀਆਂ ਤਾਂ ਬਹੁਤ ਸਵਾਦ ਲੱਗੀਆਂ। ਪਰ ਲਾਲਚ ਕਰਕੇ ਗੁਰੂ ਜੀ ਤੋਂ ਚੋਰੀ ਕੁਝ ਪਲੇ ਬੰਨ੍ਹ ਲਈਆਂ। ਜਦ ਰਾਤ ਨੂੰ ਖਾਣ ਲੱਗਾ ਤਾਂ ਕੌੜੀਆਂ ਜਿਸ ਕਰਕੇ ਸ਼ਰਮਿੰਦਾ ਹੋ ਗਿਆ।

## ਦਤਾ ਤਰੇ ਦੀ ਟੇਕਰੀ ਤੇ ਜਾਣਾ

ਇਸ ਤਰ੍ਹਾਂ ਨਰਮਦਾ ਨਦੀ ਤੋਂ ਪਾਰ ਹੋ ਕੇ ਗੁਰੂ ਜੀ ਉੱਤਰ ਵਲ ਜਬਲਪੁਰ ਵੇਖਦੇ ਚਿਤ੍ਰ ਕੂਟ ਵਿਚ ਅਨੇਕ ਜੀਵਾਂ ਨੂੰ ਸਤ ਮਾਰਗ ਤੇ ਲਾਉਂਦੇ ਹੋਏ ਮਹੀਅਰ ਨਗਰ ਜੰਗਮਾਂ ਦੀ ਰਾਜਧਾਨੀ ਦਤਾ ਤਰੇ ਦੀ ਟੇਕਰੀ ਤੇ ਜਾ ਪੁਜੇ। ਇਹਨਾਂ ਲੋਕਾਂ ਨੂੰ 'ਬ੍ਰਹਮਾ ਬਿਸ਼ਨ ਮਹਾਦੇਉ ਰੋਗੀ' ਆਦਿਕ ਸ਼ਬਦ ਸੁਣਾ ਕੇ ਮਹਾਂਦੇਵ ਦੀ ਪੂਜਾ ਤੋਂ ਹਟਾ ਕੇ ਅਕਾਲ ਚਿੰਤਨ ਵਲ ਜੋੜਿਆ ਤੇ ਫਿਰ ਫਰੀਦ ਵਾੜਾ ਜਿਥੇ ਫਰੀਦ ਜੀ ਨੇ ਖੂਹ ਵਿਚ ਲਟਕ ਕੇ ਤਪ ਕੀਤਾ ਸੀ, ਵੇਖਿਆ ਤੇ ਇਸੇ ਤਰ੍ਹਾਂ ਹੋਰ ਵੀ ਕਈ ਥਾਵਾਂ ਦੀ ਸੈਲ ਕਰਦੇ ਹੋਏ ਚੰਦੋਰੀ ਦਖਣੀ ਜਾ ਪੁਜੇ।

ਉਥੇ ਹੁਣ ਵੀ ਯਾਦਗਾਰ ਵਿਚ ਗੁਰ ਸਥਾਨ ਬਣਿਆ ਹੋਇਆ ਹੈ । ਇਥੋਂ ਲੋਕ ਪ੍ਰਾਣਾਂ ਨੂੰ ਹੀ ਆਤਮਾ ਮੰਨੀ ਬੈਠੇ ਸਨ ਜਿਨ੍ਹਾਂ ਨੂੰ ਬਾਬਾ ਜੀ ਨੇ ਆਸਾ ਮਹਲਾ ੧ ॥ 'ਭੈ ਵਿਚਿ ਪਉਣ ਵਹੈ ਸਦ ਵਾਉ' ਆਦਿਕ ਸ਼ਬਦ ਸੁਣਾ ਕੇ ਸਤ ਮਾਰਗ ਤੇ ਲਾਇਆ । ਜਿਸ ਕਰਕੇ ਸਭ ਲੋਕ ਗੁਰੂ ਜੀ ਦੇ ਪ੍ਰੇਮੀ ਬਣ ਗਏ ।

## ਆਗਰੇ ਪਹੁੰਚੇ

ਇਥੋਂ ਚਲ ਕੇ ਝਾਂਸੀ, ਗਵਾਲੀਅਰ, ਭਰਤਪੁਰ, ਧੌਲਪੁਰ ਹੁੰਦੇ ਹੋਏ ੪ ਭਾਦਰੋਂ ਸੰਮਤ ੧੫੬੬ ਬਿ: ਨੂੰ ਆਗਰੇ ਆ ਪੁੱਜੇ । ਇਥੇ ਇਕ ਮਾਈ ਜਸੀ ਬੜੀ ਸਤਸੰਗਣ ਸੀ ਜੋ ਬੈਰਾਗੀ ਸਾਧਾਂ ਦੀ ਸੰਗਤ ਕਰਦੀ ਹੁੰਦੀ ਸੀ । ਇਥੇ ਹੁਣ ਤੱਕ ਮਾਈ ਥਾਨ ਨਾਮ ਦਾ ਗੁਰਦੁਆਰਾ ਹੈ । ਉਹ ਗੁਰੂ ਜੀ ਦਾ ਉਪਦੇਸ਼ ਸੁਣ ਕੇ ਸਚੀ ਸੇਵਕ ਬਣ ਗਈ ।

## ਮਥਰਾ ਵਿਚ ਜਾਣਾ

ਇਥੋਂ ਚਲ ਕੇ ਗੁਰੂ ਜੀ ਮਥਰਾ ਬਿਸ਼ਰਾਮ ਘਾਟ ਜਮਨਾ ਦੇ ਕੰਢੇ ਤੇ ਜਾ ਬਿਰਾਜੇ ਤੇ ਇਸ ਜਗ੍ਹਾ ਦੇ ਲੋਕਾਂ ਨੂੰ ਲੁਚਪੁਣੇ ਵਿਚ ਚਤਰ ਵੇਖਕੇ ਮਰਦਾਨੇ ਨੇ ਗੁਰੂ ਜੀ ਨੂੰ ਪੁਛਿਆ ਕਿ ਤੀਰਥ ਉਤੇ ਲੋਕ ਇਸ ਤਰ੍ਹਾਂ ਦੇ ਅਤਿਆਚਾਰੀ ਨਹੀਂ ਰਹਿਣੇ ਚਾਹੀਦੇ ਤਾਂ ਗੁਰੂ ਜੀ ਨੇ ਆਖਿਆ ਮਰਦਾਨਿਆਂ ਦੇਖ ਕਰਤਾਰ ਦੇ ਰੰਗ । ਇਹ ਨਗਰੀ ਸ੍ਰੀ ਕ੍ਰਿਸ਼ਨ ਜੀ ਦੀ ਹੈ ਉਹ ਭਗਵਾਨ ਦਾ ਅਵਤਾਰ ਸਨ । ਪਰ ਇਥੋਂ ਦੇ ਲੋਕਾਂ ਨੇ ਉਹਨਾਂ ਦੇ ਚੋਜਾਂ ਤੇ ਕੌਤਕਾਂ ਨੂੰ ਨਾ ਸਮਝਦਿਆਂ ਹੋਇਆਂ ਇਕ ਲੁਚਪੁਣੇ ਵਾਲਾ ਪਖੰਡ ਰਚ ਛਡਿਆ ਹੈ । ਉਹਨਾਂ ਦੇ ਗਿਆਨ ਨੂੰ ਅਨੁਭਵ ਨਹੀਂ ਕੀਤਾ ਸਗੋਂ ਮੂਰਤਾਂ ਬਣਾ ਕੇ ਆਪਣਾ ਰੁਜਗਾਰ ਚਲਾ ਰਖਿਆ ਹੈ । ਇਥੇ ਹੀ ਗੁਰੂ ਜੀ ਦੇ ਸਚੇ ਤੇ ਨਿਰਭੈ ਉਪਦੇਸ਼ ਸੁਣ ਕੇ ਪੰਡਤ ਕ੍ਰਿਸ਼ਨ ਲਾਲ ਨੇ ਵੀ ਗੁਰੂ ਜੀ ਦੇ ਚਰਨ ਫੜ ਲਏ ਤੇ ਪ੍ਰੇਮੀ ਬਣਿਆ । ਅਗਲੇ ਦਿਨ ਬਿੰਦਰਾਬਨ ਵਿਚ ਕ੍ਰਿਸ਼ਨ ਲੀਲ੍ਹਾ ਤੇ ਸਾਰੇ ਥਾਂ ਵੇਖਕੇ ਹਰਿਆਣੇ ਦੇਸ ਦੇ ਗੁੜਗਾਵਾਂ, ਝੱਜਰ ਆਦਿਕ ਸ਼ਹਿਰਾਂ ਤੋਂ ਹੁੰਦੇ ਹੋਏ ਨਾਰਨੌਲ ਆ ਬਿਰਾਜੇ ਜਿਥੇ ਹੁਣ ਗੁਰੂ ਸਥਾਨ ਪ੍ਰਸਿਧ ਹੈ ਤੇ ਬਹੁਤ ਲੋਕ ਗੁਰੂ ਜੀ ਦੇ ਸਿੱਖ ਹਨ ।

# ਸੁਲਤਾਨਪੁਰ ਜਾਣਾ

ਇਸ ਜਗ੍ਹਾ ਤੋਂ ਗੁਰੂ ਜੀ ਬਾਂਗਰ ਦੇਸ ਦੀ ਸੈਲ ਤੇ ਅਨੇਕ ਜੀਵਾਂ ਦਾ ਸੁਧਾਰ ਕਰਦੇ ਹੋਏ ਜੀਂਦ, ਭਾਗਲ, ਚੀਕੇ ਖਰੌਦੀ ਤੋਂ ਅਗੇ ਚੋਆ ਨਦੀ ਤੋਂ ਪਾਰ ਲੰਘ ਕੇ ਛੀਟਾਂ ਵਾਲੇ ਖਤਰੀ ਚੰਦਨ ਦਾਸ ਦੇ ਘਰ ਜਾ ਟਿਕੇ ਜੋ ਬਹੁਤ ਹੀ ਚਾਹਵਾਨ ਸੀ। ਉਸ ਨੂੰ ਸਤ ਉਪਦੇਸ਼ ਦੇ ਕੇ ਕੋਟਲਾ ਜਗਰਾਉਂ ਆਦਿਕਾਂ ਦੀ ਸੈਲ ਕਰਦੇ ਹੋਏ ਬੀਬੀ ਨਾਨਕੀ ਦੇ ਯਾਦ ਕਰਨ ਤੇ ਸੁਲਤਾਨ ਪੁਰ ਆ ਬਿਰਾਜੇ ਤੇ ਸਾਰੇ ਸਿੱਖ ਸੇਵਕ, ਦੌਲਤ ਖਾਂ, ਨਵਾਬ ਆਦਿਕਾਂ ਨੇ ਆ ਕੇ ਦਰਸ਼ਨ ਕੀਤੇ ਤੇ ਯਾਤਰਾ ਦੀ ਕਥਾ ਸੁਣ ਕੇ ਅਸਚਰਜ ਤੇ ਖੁਸ਼ ਹੋਏ ਤਾਂ ਆਗਿਆ ਲੈ ਕੇ ਮਰਦਾਨਾ ਵੀ ਆਪਣੇ ਘਰ ਗਿਆ ਤੇ ਗੁਰੂ ਜੀ ਦੇ ਮਾਤਾ ਪਿਤਾ ਸੁਪਤਨੀ ਪੁੱਤਰ ਸੁਲਤਾਨ ਪੁਰ ਆ ਮਿਲੇ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ

ਤਿੰਨ ਚਾਰ ਮਹੀਨੇ ਗੁਰੂ ਜੀ ਨੇ ਸੁਲਤਾਨਪੁਰ ਵਿਚ ਰਹਿ ਕੇ ਜੀਵਾਂ ਨੂੰ ਆਪਣੇ ਮਨੋਹਰ ਉਪਦੇਸ਼ਾਂ ਦੁਆਰਾ ਲਾਭ ਪੁਜਾਇਆ ਤੇ ਫਿਰ ਭਾਈ ਬਾਲੇ ਨੂੰ ਨਾਲ ਲੈ ਕੇ ਪਹਿਲਾਂ ਤਲਵੰਡੀ ਤੇ ਰਾਇਬੁਲਾਰ ਤੇ ਆਪਣੇ ਸਾਰੇ ਪਰਿਵਾਰ ਨੂੰ ਦਰਸ਼ਨ ਦੇ ਕੇ ਦੱਖਣ ਦੇਸ ਦੀ ਸੈਰ ਕਰਨ ਲਈ ਵਿਸਾਖ ਸੰ: ੧੫੬੭ ਬਿ: ਨੂੰ ਸਿਆਲਕੋਟ ਆਦਿਕ ਨਗਰਾਂ ਤੋਂ ਹੁੰਦੇ ਹੋਏ ਬਠਿੰਡੇ ਜਾ ਪੁਜੇ ਤੇ ਲੋਕਾਂ ਨੂੰ ਸਤ ਮਾਰਗ ਵਿਚ ਲਾਉਂਦੇ ਹੋਏ ਬੜੇ ਤੀਰਥ ਬਹਿਕਾ ਭਟਨੇਰ ਥਾਣੀ ੪ ਹਾੜ ਸੰਮਤ ੧੫੬੭ ਬਿ: ਨੂੰ ਸਰਸੇ ਜਾ ਪਹੁੰਚੇ। ਜਿਸ ਜਗ੍ਹਾ ਹੁਣ ਗੁਰਦੁਆਰਾ ਹੈ। ਉਸ ਜਗ੍ਹਾ ਖਵਾਜੇ ਦੀ ਖਾਨਗਾਹ ਹੈ। ਜਿਸ ਦੇ ਦਵਾਲੇ ਚਾਰ ਕੋਠੜੀਆਂ ਹਨ, ਜਿਨ੍ਹਾਂ ਵਿਚ ਗੁਰੂ ਜੀ, ਸ਼ੇਖ ਫਰੀਦ ਜੀ, ਸ਼ੇਖ ਸ਼ਮਸ ਦੀਨ ਖਵਾਜਾ ਰੋਸ਼ਨ ਦੀਨ ਚਾਰੇ ਚਾਲ੍ਹੀ ਦਿਨ ਤੱਕ ਸ਼ਿਲਾ ਕਟਣ ਬੈਠੇ ਸਨ ਤਦ ਹੋਰਨਾਂ ਨੇ ਤਾਂ ਪਾਣੀ ਦੀ ਇਕ ਇਕ ਮਘੀ ਪਾਸ ਰਖ ਲਈ ਸੀ ਤੇ ਗੁਰੂ ਜੀ ਨੇ ਕੁਝ ਨਹੀਂ ਸੀ ਰੱਖਿਆ। ਜਦ ਸਾਰੇ ਬਾਹਰ ਨਿਕਲੇ ਉਹ ਤਿੰਨੇ ਮਾੜੇ ਹੋਏ ਹੋਏ ਸਨ ਤੇ ਗੁਰੂ ਜੀ ਦਾ ਚਿਹਰਾ ਓਸੇ ਤਰ੍ਹਾਂ ਦਗ-ਦਗ ਕਰਦਾ ਸੀ ਜਿਸਨੂੰ ਵੇਖਕੇ ਸਾਰੇ ਲੋਕ ਜੋ ਮੇਲਾ ਵੇਖਣ ਲਈ ਇਕਠੇ ਹੋਏ ਹੋਏ ਸੀ ਸਾਰੇ ਹੀ ਹੈਰਾਨ ਹੋਏ। ਗੁਰੂ ਜੀ ਨੂੰ ਸਭ

ਤੋਂ ਵਧ ਸ਼ਕਤੀਵਾਨ ਜਾਣਿਆ। ਕਈ ਦਿਨ ਤੱਕ ਸਾਰਿਆਂ ਨੇ ਗੁਰੂ ਜੀ ਨਾਲ ਗਿਆਨ ਚਰਚਾ ਕੀਤੀ ਤੇ ਕਰਾਮਾਤਾਂ ਦੇਖੀਆਂ ਦਿਖਾਈਆਂ ਪਰ ਗੁਰੂ ਜੀ ਅਗੇ ਸਭ ਨੂੰ ਸਿਰ ਨੀਵਾਂ ਹੀ ਕਰਨਾ ਪਿਆ। ਜਿਸ ਕਰਕੇ ਸਾਰਿਆਂ ਨੇ ਗੁਰੂ ਜੀ ਨੂੰ ਮੁਰਸ਼ਦ ਮੰਨਿਆ

# ਜੋਧਪੁਰ ਵਿਚ ਜਾਣਾ

ਬੀਕਾਨੇਰ ਤੋਂ ਅਗੇ ਮਾਰਵਾੜ ਦੇਸ ਨੂੰ ਦੇਖਦੇ ਹੋਏ ਜੈਸਲਮੇਰ ਭਟੀ ਰਾਜਪੂਤਾਂ ਦੀ ਰਿਆਸਤ ਜਾ ਡਿਠੀ ਤੇ ਅਗੇ ਗੁਗੇ ਦੀ ਮਾੜੀ ਮਰਦਾਨੇ ਨੂੰ ਦਿਖਾ ਕੇ ਅਜਮੇਰ ਵਿਚੋਂ ਜੋ ਪਹਿਲਾਂ ਰਿਆਸਤ ਜੈ ਪੁਰ ਦੀ ਰਾਜਧਾਨੀ ਸੀ, ਜੀਵਾਂ ਦੀ ਹਾਲਤ ਨੂੰ ਵੇਖ ਕੇ ਚਿੱਟੇ ਪੱਥਰ ਦੇ ਪਹਾੜ ਜੋ ਜੋਧਪੁਰ ਦੀ ਰਿਆਸਤ ਵਿਚ ਹਨ ਮਕਰਾਣੀ ਤੇ ਧੌਲਾ ਤੋਂ ਲੰਘ ਕੇ ਜੋਧ ਪੁਰ ਜਾ ਪੁਜੇ ਤੇ ਸ਼ਬਦ ਕੀਰਤਨ ਹੋਣ ਲੱਗਾ। ਜਿਸ ਕਰਕੇ ਬਹੁਤ ਲੋਕ ਗੁਰੂ ਜੀ ਦੇ ਪਾਸ ਆ ਬੈਠੇ ਪਰ ਕੰਨ ਪਾਟੇ ਜੋਗੀ ਤੇ ਬੈਰਾਗੀ ਵੇਖ ਕੇ ਸੜ ਗਏ ਤੇ ਲਗੇ ਕਰਾਮਾਤਾਂ ਦਸਣ ਹੋਰ ਤਾਂ ਗੁਰੂ ਜੀ ਅਗੇ ਸਿਰ ਨੀਵਾਂ ਕਰਕੇ ਚਲੇ ਗਏ ਪਰ ਇਕ ਜੋਗੀ ਪਾਣੀ ਉਤੇ ਬਹਿ ਗਿਆ ਤਾਂ ਬਾਬਾ ਜੀ ਨੇ ਇਕ ਪੱਥਰ ਦਾ ਕੂੰਡਾ ਜੋ ਓਥੇ ਹੀ ਪਿਆ ਸੀ ਤਲਾ ਵਿਚ ਤਾਰ ਦਿੱਤਾ, ਜੋ ਹੁਣ ਤੱਕ ਵੀ ਤਰਦਾ ਹੈ।

# ਝਾਲਰਾ ਪਟਨ ਪਹੁੰਚੇ

ਇਥੋਂ ਚਲ ਕੇ ਗੁਰੂ ਜੀ ਅਨੇਕ ਥਾਵਾਂ ਤੇ ਜੀਵਾਂ ਨੂੰ ਸੁਮੱਤੇ ਲਾਉਂਦੇ ਹੋਏ ਝਾਲਰਾ ਪਟਨ ਜਾ ਪੁਜੇ। ਇਥੇ ਅਠਾਰਾਂ ਰਾਜੇ ਛੋਟੇ ਸਨ ਤੇ ਪੀਪਾ ਭਗਤ ਵੀ ਇਥੇ ਹੋਇਆ ਸੀ। ਉਸਦੇ ਸਤਸੰਗੀਆਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਤੇ ਸਤ ਉਪਦੇਸ਼ ਸੁਣ ਕੇ ਲਾਭ ਉਠਾਇਆ। ਫਿਰ ਬਾਬਾ ਜੀ ਗੁਢੇ ਸ਼ਹਿਰ ਜਾ ਪੁੱਜੇ ਜਿਥੇ ਇਕ ਹਰਿ ਜੀ ਨਾਮੀ ਸਿਧ ਬਾਬੇ ਨੂੰ ਆ ਕੇ ਮਿਲਿਆ ਤੇ ਆਪਣੀ ਗੁਫਾ ਵਿਚ ਲੈ ਗਿਆ ਤੇ ਪ੍ਰੇਮ ਨਾਲ ਸੇਵਾ ਕੀਤੀ ਤਾਂ ਉਸ ਨੂੰ ਬਾਬਾ ਜੀ ਨੇ ਨਾਟਕ ਚੇਟਕ ਹਟਾ ਕੇ ਅਕਾਲ ਚਿੰਤਨ ਵਲ ਜੋੜਿਆ ਜਿਸ ਦੀ ਹੁਣ ਮਾਨਤਾ ਬਹੁਤ ਹੁੰਦੀ ਹੈ ਤੇ ਮੇਲਾ ਲੱਗਦਾ ਹੈ।

# ਨਾਥ ਦਵਾਰੇ ਜਾਣਾ

ਅਗੇ ਬਾਬਾ ਜੀ ਲੋਹਾਗਰ ਤਲਾਉ ਜਿਸ ਵਿਚ ਲੋਹਾ ਸੁਟਿਆ ਮਿੱਟੀ ਹੋ ਜਾਂਦਾ ਹੈ ਤੇ ਮਦਰੀ ਦੇਵੀ ਜਿਸ ਨੂੰ ਸ਼ਰਾਬ ਦਾ ਭੋਗ ਲੱਗਦਾ ਹੈ ਵੇਖਦੇ ਹੋਏ ਸਾਂਬਰ ਖਟੂ ਜਿਥੇ ਕਿਆਰੀਆਂ ਵਿਚ ਹੱਡੀ ਪੱਥਰ ਸੁਟਿਆ ਲੂਣ ਬਣ ਜਾਂਦਾ ਹੈ ਤੋਂ ਲੰਘ ਕੇ ਨਾਥ ਦਵਾਰੇ ਜਾ ਪੁਜੇ ਤਾਂ ਓਥੋਂ ਦਾ ਮਹੰਤ ਅਤਰ ਫੁਲੇਲ ਤੇ ਗਹਿਣੇ ਆਦਿਕ ਪਾ ਕੇ ਹੰਕਾਰ ਨਾਲ ਪਾਸੋਂ ਦੀ ਲੰਘ ਗਿਆ । ਜਿਸ ਨੂੰ ਵੇਖ ਕੇ ਮਰਦਾਨੇ ਨੇ ਗੁੱਸਾ ਕੀਤਾ ਤੇ ਲੜਨ ਲਈ ਤਿਆਰ ਹੋ ਗਿਆ ਤਾਂ ਬਾਬੇ ਨੇ ਸ਼ਬਦ 'ਚੋਆ ਚੰਦਨ ਅੰਕ ਚੜਾਵਉ' ਗਉੜੀ ਮਹਲਾ ੧॥ ਉਚਾਰਿਆ ਜਿਸ ਨੂੰ ਸੁਣ ਕੇ ਮਹੰਤ ਗੁਰੂ ਜੀ ਦੀ ਚਰਨੀ ਲਗਾ ਤੇ ਬਹੁਤ ਦਿਨ ਆਪਣੇ ਪਾਸ ਰੱਖ ਕੇ ਨਿਹਾਲ ਹੋਇਆ ।

# ਅਜਮੇਰ ਜਾਣਾ

ਨਾਥ ਦੁਆਰੇ ਤੋਂ ਚਲ ਕੇ ਗੁਰੂ ਜੀ ਉਦੇਪੁਰ ਚਤੌੜ ਗੜ੍ਹ ਆਦਿਕ ਸ਼ਹਿਰਾਂ ਦੇ ਜੀਵਾਂ ਨੂੰ ਸਤ ਧਰਮ ਵਲ ਜੋੜਦੇ ਹੋਏ ੧੪ ਚੇਤ ਸੰਮਤ ੧੫੬੬ ਬਿ: ਨੂੰ ਖਵਾਜੇ ਦੀ ਦਰਗਾਹ ਤੇ ਅਜਮੇਰ ਜਾ ਪੁਜੇ ਤੇ ਕੁਤਬਦੀਨ ਦੇ ਮਕਬਰੇ ਪਾਸ ਜਾ ਬੈਠੇ ਤੇ ਸ਼ਬਦ ਕੀਰਤਨ ਹੋਣ ਲੱਗਾ ਤਾਂ ਮਜਾਵਰਾਂ ਨੇ ਆਖਿਆ ਇਹ ਮੁਸਲਮਾਨਾਂ ਦੀ ਥਾਂ ਹੈ, ਹਿੰਦੂ ਨੂੰ ਇਥੇ ਬੈਠਣ ਦਾ ਹੁਕਮ ਨਹੀਂ ਤਾਂ ਬਾਬੇ ਨੇ 'ਮੁਸਲਮਾਨ ਕਹਾਵਣੁ ਮੁਸਕਲੁ ਜਾ ਹੋਇ ਤ ਮੁਸਲਮਾਣੁ ਕਹਾਵੈ' ਆਦਿ ਸ਼ਬਦ ਉਚਾਰਿਆ ਤਾਂ ਉਹਨਾਂ ਨੇ ਆਖਿਆ ਅਸੀਂ ਸ਼ਰਾ ਮੁਹੰਮਦੀ ਅਨੁਸਾਰ ਸਭ ਕੰਮ ਕਰਦੇ ਹਾਂ । ਤਦ ਬਾਬਾ ਜੀ ਨੇ ਉਨ੍ਹਾਂ ਨੂੰ 'ਪੰਜ ਨਿਮਾਜਾ ਵਖਤ ਪੰਜ ਪੰਜਾ ਪੰਜੇ ਨਾਉ' ਆਦਿਕ ਸ਼ਬਦ ਦੁਆਰਾ ਦਸਿਆ ਕਿ ਜੋ ਇਹ ਝੂਠੀਆਂ ਨਿਮਾਜਾਂ ਛੱਡ ਕੇ ਸੱਚੀਆਂ ਨਿਮਾਜਾਂ ਪੜ੍ਹੋ ਤਾਂ ਤੁਹਾਡੀ ਨਜਾਤ ਹੋਵੇ । ਇਹ ਸੁਣ ਕੇ ਸਾਰੇ ਫਕੀਰ ਤੇ ਮਜਾਵਰ ਬਾਬਾ ਜੀ ਦੇ ਪ੍ਰੇਮੀ ਹੋ ਗਏ ।

ਭਾਈ ਮਰਦਾਨੇ ਦੇ ਪੁੱਛਣ ਤੇ ਗੁਰੂ ਜੀ ਨੇ ਕਿਹਾ ਇਹ ਲੋਕ ਝੂਠ ਦਿਖਾਵਾ ਦਿਖਾ ਕੇ ਲੋਕਾਂ ਨੂੰ ਠਗ ਰਹੇ ਹਨ ਤਾਂ ਉਹ ਲੋਕ ਨਰਾਜ ਹੋਏ ਤਾਂ ਬਾਬੇ ਨੇ ਫਕੀਰਾਂ ਮੁਸਲਮਾਨਾਂ ਦੇ ਲੱਛਣ 'ਨਫਸ ਸ਼ੈਤਾਨ' ਗੁਸਾ ਹਰਾਮ, ਕਰ ਦੁਨੀਆ

ਸਚ ਦਰਵੇਸ਼, ਅਦਲ ਬਾਦਸ਼ਾਹ, ਫਜ਼ਲ ਫਕੀਰਾਂ ਮੰਜਲ ਮੁਸਾਫਰਾਂ, ਕਜਲ ਕਾਫਰਾਂ, ਮਿਹਰ ਪੀਰਾਂ, ਸ਼ਹਿਰ ਕੀਰਾਂ ਫਕੀਰੀ, ਸਬੂਰੀ ਨਾ ਸਬੂਰੀ ਮਕਰ ਸੁਣਾਏ ਤੇ ਸਾਰੇ ਬਾਬੇ ਦੀ ਚਰਨੀਂ ਲਗੇ ਤੇ ਸਚੇ ਰਾਹ ਤੇ ਤੁਰਨ ਵਾਲੇ ਬਣੇ ।

## ਆਬੂਰਾਜ ਪਹਾੜ ਡਿਠਾ

ਇਥੋਂ ਚਲ ਕੇ ਗੁਰੂ ਜੀ ਪੁਸ਼ਕਰ ਰਾਜ ਜੋ ਹਿੰਦੂਆਂ ਦਾ ਤੀਰਥ ਹੈ ਜਾ ਡਿਠਾ। ਇਸ ਨੂੰ ਪੁਰਾਣਾਂ ਵਿਚ ਪ੍ਰਿਥਵੀ ਦਾ ਨੇਤਰ ਦਸਿਆ ਹੈ ੪ ਕੋਹ ਲੰਮੀ ਤੇ ਡੇਢ ਕੋਹ ਚੌੜੀ ਝੀਲ ਹੈ ਤੇ ਵਡੇ ਵਡੇ ਮਗਰਮੱਛ ਇਸ ਵਿਚ ਰਹਿੰਦੇ ਹਨ। ਫਿਰ ਸਰੋਹੀ ਜਿਥੋਂ ਦੀ ਸਰੋਹੀ ਤਲਵਾਰ ਪ੍ਰਸਿਧ ਹੈ ਨਸੀਰਾ ਬਾਦ ਆਦਿਕਾਂ ਨੂੰ ਪਵਿਤਰ ਕਰਦੇ ਹੋਏ ਆਬੂ ਰਾਜ ਪਹਾੜ ਤੇ ਜਿਥੇ ਉਸ ਵੇਲੇ ਸਾਧ ਸੰਤ ਬਹੁਤ ਰਹਿੰਦੇ ਸਨ ਜਾ ਪੁਜੇ । ਇਥੇ ਜੈਨੀਆਂ ਦਾ ਬੜਾ ਭਾਰੀ ਮੰਦਰ ਹੈ । ਤੀਹ ਕ੍ਰੋੜ ਦੀ ਲਾਗਤ ਦੇ ਦਤਾ ਤ੍ਰੇ ਦੀ ਚਰਨ ਪਾਦਕਾ ਨੀਲ ਕੰਠ ਮਹਾਂ ਦੇਵੀ ਗੋਰਖ ਦੀ ਗੁਫਾ ਆਦਿਕ ਵਡੇ ਪ੍ਰਸਿਧ ਮੰਦਰ ਹਨ । ਇਹ ਪਹਾੜ ਬਹੁਤ ਠੰਢਾ ਹੈ।

## ਧਾਰਾ ਨਗਰੀ ਪੁਜੇ

ਇਥੋਂ ਉਤਰ ਕੇ ਗੁਰੂ ਜੀ ਨਖੀ ਤੀਰਥ, ਅਚਲੇਸਵਰ ਮਹਾਂਦੇਵ ਦਾ ਥਾਂ ਵੇਖ ਕੇ ਭੀਲਾਂ ਦੇ ਦੇਸ ਥਾਣੀਂ ਹੋ ਕੇ ਧਾਰਾ ਨਗਰੀ ਦੇ ਬਾਗ ਵਿਚ ਜਾ ਬਿਰਾਜੇ, ਇਥੋਂ ਦੇ ਜਗਦੇਉ ਪ੍ਰਵਾਰ ਤੇ ਗੋਪੀ ਚੰਦ ਵਡੇ ਧਰਮੀ ਰਾਜੇ ਹੋਏ ਹਨ । ਬਾਬਾ ਜੀ ਦੇ ਸਤ ਉਪਦੇਸ਼ ਸੁਣ ਕੇ ਜਦ ਲੋਕ ਬਹੁਤ ਪ੍ਰੇਮੀ ਬਣ ਗਏ ਤਾਂ ਕੰਨ ਪਾਟੇ ਜੋਗੀ ਕ੍ਰੋਧ ਕਰਕੇ ਚਰਚਾ ਕਰਨ ਲਗੇ ਤਾਂ ਬਾਬੇ ਨੇ ਇਹ ਸ਼ਬਦ 'ਛਾਦਨ ਭੋਜਨ ਮਾਗਤ ਮਾਗੇ' ਰਾਮਕਲੀ ਮ: ੧ ॥ ਆਦਿ ਬੋਲਿਆ । ਤਦ ਉਨ੍ਹਾਂ ਆਖਿਆ ਸਾਨੂੰ ਸੁਣਾਉਂਦੇ ਹੋ ਕਿ ਆਪ ਵੀ ਧਾਰਨ ਕੀਤਾ ਹੈ ਤਾਂ ਬਾਬੇ ਨੇ ਦੂਜੀ ਪਉੜੀ 'ਭੁਗਤ ਨਾਮ ਗੁਰਮਤਿ ਵੀਚਾਰੀ' ਆਦਿਕ ਬੋਲੀ ਜਿਸ ਨੂੰ ਸੁਣ ਕੇ ਉਹ ਠੰਢੇ ਹੋ ਗਏ ਤੇ ਬਾਬਾ ਜੀ ਦੇ ਚਰਨ ਫੜ ਲਏ ਤੇ ਮਾਫੀ ਮੰਗੀ।

## ਉਜੈਨ ਪੁਰ ਪੁਜਣਾ

ਇਥੋਂ ਚਲ ਕੇ ਮਾਲਵਾ ਦੇਸ ਦੇਵਗੜ੍ਹ ਲੋਧੀਪੁਰ ਪਟਨਾ ਅਹਿਮਦ ਨਗਰ

ਬਾਂਸਵਾੜੇ ਪਾਸੋਂ ਮਹਾ ਨਦੀ ਤੋਂ ਲੰਘ ਕੇ ਵਡੇ ਸ਼ਹਿਰ ਜਿਥੋਂ ਦੇ ਲੋਕ ਬਾਲਾ ਸੁੰਦਰੀ ਆਦਿਕ ਦੇਵੀਆਂ ਨੂੰ ਮੰਨਦੇ ਸਨ, ਦੇ ਜੀਵਾਂ ਨੂੰ ਰਾਹ ਲਾ ਕੇ ਮਹਿਮਦਪੁਰ ਪਾਸ ਚੰਬਲ ਨਦੀ ਪਾਰ ਕਰ ੨੮ ਹਾੜ ਸੰਮਤ ੧੫੬੯ ਬਿਕ੍ਰਮੀ ਨੂੰ ਉਜੈਨ ਜਾ ਪੁਜੇ । ਤਦ ਅਨੇਕ ਜੀਵ ਬਾਬਾ ਜੀ ਪਾਸ ਇਕਠੇ ਹੋ ਗਏ ਤਾਂ ਸਾਧਾਂ ਨੂੰ ਆਦਰ ਦੇ ਕੇ ਸ੍ਰੀ ਰਾਗ ਮ: ੧ 'ਆਵਹੁ ਭੈਣੇ ਗਲਿ ਮਿਲਹ ਅੰਕ ਸਹੇਲੜੀਆਹ' ਆਦਿਕ ਸ਼ਬਦ ਬੋਲਿਆ ਤਾਂ ਉਹ ਸਾਰੇ ਲੋਕ ਰਾਜੀ ਹੋਏ ਤੇ ਗੁਰੂ ਜੀ ਨੂੰ ਤਿੰਨ ਦਿਨ ਰੱਖ ਕੇ ਸੇਵਾ ਕੀਤੀ ।

## ਸੂਰਜ ਕੁੰਡ ਪੁਜਣਾ

ਹੁਣ ਕਾਲੇਸਵਰ, ਮਹਾਂ ਦੇਵ, ਜੋਤੀ ਲਿੰਗ, ਮਹਾ ਕਾਲ ਦੇਵਤਾ, ਹਰਸਦੀ ਦੇਵੀ ਜਿਸ ਦੀ ਪੂਜਾ ਬਿਕ੍ਰਮਾਜੀਤ ਕਰਦਾ ਹੁੰਦਾ ਸੀ, ਥਾਵਾਂ ਨੂੰ ਵੇਖਦੇ ਹੋਏ ਸੂਰਜ ਕੁੰਡ ਜਾ ਪੁਜੇ ਜਿਥੇ ਜੋਗੀ ਤੇ ਬੈਰਾਗੀ ਬਹੁਤ ਰਹਿੰਦੇ ਸਨ । ਸਾਰਿਆਂ ਨੂੰ ਬੈਰਾਗ ਤੇ ਸੋਗ ਲਖਣ ਦਸ ਕੇ ਹੰਕਾਰ ਤੋਂ ਛੁਡਾਇਆ ।

## ਓਅੰਕਾਰ ਪਹੁੰਚਣਾ

ਇਥੋਂ ਚਲ ਕੇ ਓਅੰਕਾਰ ਜੋ ਵਡਾ ਪ੍ਰਸਿਧ ਥਾਂ ਹੈ ਜਾ ਪੁਜੇ ਜਦ ਰਾਤ ਨੂੰ ਆਰਤੀ ਕਰ ਕੇ ਸਾਰਿਆਂ ਨੇ ਡੰਡੌਤ ਓਅੰਕਾਰ ਨੂੰ ਕੀਤੀ ਤਾਂ ਬਾਬਾ ਜੀ ਬੈਠੇ ਵੇਖਦੇ ਰਹੇ ਤੇ ਉਹਨਾਂ ਦੇ ਪੁੱਛਣ ਤੇ ਆਪਣਾ ਓਅੰਕਾਰ ਕੋਈ ਵੱਖਰਾ ਹੀ ਦਸਿਆ । ਤਦ ਹੀ ਰਾਮਕਲੀ ਮਹਲਾ ੧ ਦਖਣੀ ਓਅੰਕਾਰ ਕਥਨ ਕੀਤਾ। ਇਸੇ ਤਰ੍ਹਾਂ ਕਈ ਹੋਰ ਵੀ ਉਤਰ ਪ੍ਰਸ਼ਨ ਉਹਨਾਂ ਨੇ ਕੀਤੇ ਪਰ ਬਾਬੇ ਨੇ ਸਭ ਦੀ ਨਿਸ਼ਾ ਕੀਤੀ।

## ਹੁਸ਼ੰਗਾ ਬਾਦ ਜਾਣਾ

ਇਥੋਂ ਚਲ ਕੇ ਗੁਰੂ ਜੀ ਇੰਦੌਰ ਹੁੰਦੇ ਹੋਏ ਹੁਸ਼ੰਗਾਬਾਦ ਇਕ ਬਾਗ ਵਿਚ ਜਾ ਬੈਠੇ ਤੇ ਆਪਦੀ ਮਹਿਮਾ ਸੁਣ ਕੇ ਰਾਜੇ ਸਣੇ ਵਡੇ-ਵਡੇ ਧਨੀ ਲੋਕ ਆਉਣ ਲਗੇ ਤਾਂ ਗੁਰੂ ਜੀ ਨੇ ਇਹ ਸ਼ਬਦ ਸ੍ਰੀ ਰਾਗ ਮਹਲਾ ੧ 'ਵਣਜੁ ਕਰਹੁ ਵਣਜਾਰਿਹੋ ਵਖਰ ਲੇਹੁ ਸਮਾਲਿ' ਪੜ੍ਹਿਆ ਜਿਸ ਨੂੰ ਸੁਣ ਕੇ ਲੋਕ ਪੱਥਰ ਪੂਜਾ ਛੱਡ ਕੇ

ਵਾਹਿਗੁਰੂ ਦਾ ਜਾਪ ਕਰਨ ਲਗੇ ਪਰ ਓਥੋਂ ਦੇ ਰਾਜੇ ਲਛਮੀ ਰਾਉ ਬਾਬਾ ਜੀ ਦੇ ਉਪਦੇਸ਼ ਸੁਣ ਕੇ ਰਾਜੇ ਸਣੇ ਸਚੇ ਲੋਕ ਬਾਬਾ ਜੀ ਦੇ ਪਿਆਰੇ ਹੋ ਕੇ ਚਿੰਤਨ ਕਰਨ ਲਗੇ ।

## ਨਰਸਿੰਘ ਪੁਰ ਜਾਣਾ

ਇਥੋਂ ਚਲ ਕੇ ਗੁਰੂ ਜੀ ਨਗਰਾਂ ਤੇ ਜੰਗਲਾਂ ਦੀ ਸੈਲ ਕਰਦੇ ਹੋਏ ਮਹਾਰਾਸ਼ਟਰ ਦੇਸ ਲੰਘ ਕੇ ਗੌਂਡ ਦੇਸ ਨਰਸਿੰਘ ਪੁਰ ਵਣਜਾਰਿਆਂ ਦੇ ਪਿੰਡ ਜਾ ਪੁਜੇ ਤਾਂ ਓਥੇ ਉਹਨਾਂ ਦੇ ਸਰਦਾਰ ਦਾ ਪੁੱਤਰ ਮਰ ਗਿਆ ਸੀ । ਜਿਸ ਕਰਕੇ ਸਭ ਰੋ ਰਹੇ ਸਨ ਤਾਂ ਬਾਬਾ ਜੀ ਨੇ ਸ੍ਰੀ ਰਾਗ ਮਹਲਾ ੧॥ 'ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ' ਆਦਿਕ ਚਾਰੇ ਪਉੜੀਆਂ ਪੜ੍ਹੀਆਂ ਜਿਸ ਨੂੰ ਸੁਣ ਕੇ ਉਹਨਾਂ ਦੇ ਮਨ ਸ਼ਾਂਤ ਹੋ ਗਏ ਤੇ ਸਾਰੇ ਗੁਰੂ ਜੀ ਦੇ ਸਿੱਖ ਬਣ ਕੇ ਵਾਹਿਗੁਰੂ ਜੀ ਦਾ ਜਾਪ ਕਰਨ ਲਗੇ । ਉਧਰ ਦੇ ਵਣਜਾਰੇ ਸਿੱਖ ਮਸ਼ਹੂਰ ਹਨ । ਇਸ ਨਗਰ ਵਿਚ ਚੰਗੀ ਧਰਮਸਾਲਾ ਬਣੀ ਹੈ ਤੇ ਆਈ ਗਈ ਸੰਗਤ ਦੀ ਸੇਵਾ ਹੁੰਦੀ ਹੈ।

## ਰਾਮ ਟੇਕਰੀ ਤੇ ਪੁਜਣਾ

ਗੌਂਡ ਦੇਸ ਦੇ ਜੰਗਲ ਪਹਾੜਾਂ ਨੂੰ ਦੇਖਦੇ ਹੋਏ ਮਹਾਂਦੇਵੀ ਦੇ ਪਹਾੜੋਂ ਲੰਘ ਕੇ ਸੇਵਾਨੀ ਸ਼ਹਿਰ ਪਾਸ ਰਾਮ ਟੇਕਰੀ ਉਚੀ ਪਹਾੜੀ ਤੇ ਜਿਸ ਜਗ੍ਹਾ ਰਾਮ ਚੰਦਰ ਜੀ ਨੇ ਚਮਾਸਾ ਕਟਿਆ ਸੀ । ਹਾੜ ਸੰਮਤ ੧੫੬੯ ਬਿਕ੍ਰਮੀ ਨੂੰ ਜਾ ਬਿਰਾਜੇ ਤੇ ਸ਼ਬਦ ਕੀਰਤਨ ਸੁਣ ਕੇ ਉਸ ਥਾਂ ਦੇ ਪੁਜਾਰੀ ਤੇ ਪਿੰਡਾਂ ਦੇ ਲੋਕ ਗੁਰੂ ਜੀ ਪਾਸ ਆਣ ਜੁੜੇ । ਜਿਨ੍ਹਾਂ ਨੇ ਗਲਾਂ ਵਿਚ ਪੰਜ ਪੰਜ ਸੇਰ ਪੱਥਰ ਦੇ ਪਊਵੇ ਜੋ ਰਾਮ ਚੰਦਰ ਨੂੰ ਮੰਨਦੇ ਸਨ ਤੇ ਪਊਵੇ ਛਾਤੀਆਂ ਉਤੇ ਚੰਨਨ ਨਾਲ ਪਊਵਿਆਂ ਦੇ ਨਿਸ਼ਾਨ ਵੇਖ ਕੇ ਗੁਰੂ ਜੀ ਨੇ ਉਪਦੇਸ਼ ਕਰ ਕੇ ਸਾਰੇ ਸੁਟਾ ਦਿਤੇ । ਸਤ ਉਪਦੇਸ਼ ਦੇ ਕੇ ਅਕਾਲ ਚਿੰਤਨ ਵਲ ਲਾਇਆ ।

## ਔਂਡੇ ਸ਼ਹਿਰ ਪੁਜੇ

ਗੁਰੂ ਜੀ ਨੇ ਅਮਰੀਕ ਰਾਜਾ ਦੀ ਯਗ ਵਾਲੀ ਥਾਂ ਵੇਖੀ ਜੋ ਰਾਮ ਟੇਕਰੀ ਦੇ ਨਾਲ ਹੀ ਹੈ । ਇਥੇ ਉਹ ਮੂਰਤ ਹੈ ਜਦ ਦੁਰਬਾਸ਼ਾ ਰਿਖੀ ਓਸ ਦੀ ਸ਼ਰਨ

ਪੈ ਕੇ ਸੁਦਰਸ਼ਨ ਚੱਕਰ ਤੋਂ ਬਚਿਆ ਸੀ । ਇਥੋਂ ਦੇ ਰਹਿਣ ਵਾਲੇ ਸਾਧਾਂ ਤੇ ਜੋਗੀਆਂ ਨੂੰ ਹਠ ਜੋਗ ਤੋਂ ਹਟਾ ਕੇ ਸਹਿਜ ਜੋਗ ਵਿਚ ਲਾਇਆ ਤੇ ਫੇਰ ਨਾਗਪੁਰ, ਕਾਮਣੀ ਆਦਿਕ ਸ਼ਹਿਰਾਂ ਦੀ ਸੈਲ ਕਰਦੇ ਹੋਏ ਔਂਡੇ ਸ਼ਹਿਰ ਜਿਥੇ ਭਗਤ ਨਾਮਦੇਵ ਰਹਿੰਦਾ ਸੀ ਪੁਜੇ ਤੇ ਉਹ ਗੁਰੂ ਜੀ ਦੇ ਸੱਚੇ ਉਪਦੇਸ਼ ਨੂੰ ਸੁਣ ਕੇ ਬਹੁਤ ਸਾਰੇ ਸਤਸੰਗੀਆਂ ਸਣੇ ਗੁਰੂ ਜੀ ਦਾ ਸਿਖ ਬਣਿਆ ਤੇ ਆਪਣੇ ਆਪ ਨੂੰ ਧੰਨ ਜਾਨਣ ਲੱਗਾ । ਇਸ ਵੇਲੇ ਗੁਰ ਦਰਸ਼ਨ ਦੇ ਲਾਭ ਬਾਬਤ ਕਈ ਸ਼ਬਦਾਂ ਵਿਚ ਗੁਰੂ ਜੀ ਦੀ ਵਡਿਆਈ ਵੀ ਇਸ ਨੇ ਕੀਤੀ ਸੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ।

## ਬਿਦਰ ਸ਼ਹਿਰ ਜਾਣਾ

ਇਥੋਂ ਚਲ ਕੇ ਗੁਰੂ ਜੀ ਕੁੜਖ ਸ਼ਹਿਰ ਤੋਂ ਹੁੰਦੇ ਹੋਏ ਕਰਨੂਰ ਸ਼ਹਿਰ ਜਾ ਪੁਜੇ । ਇਥੋਂ ਦੇ ਲੋਕ ਸਾਰੇ ਗਣੇਸ਼ ਦੀਆਂ ਚੌਕੀਆਂ ਗਲਾਂ ਨਾਲ ਬੰਨ੍ਹੀ ਫਿਰਦੇ ਸਨ । ਜਿਨ੍ਹਾਂ ਨੇ ਪੁੱਛਣ ਤੇ ਦਸਿਆ ਕਿ ਸਾਰੇ ਪਦਾਰਥਾਂ ਦਾ ਦਾਤਾ ਗਣੇਸ਼ ਹੀ ਹੈ ਤਾਂ ਗੁਰੂ ਜੀ ਨੇ ਆਪਣੇ ਮਨੋਹਰ ਉਪਦੇਸ਼ਾਂ ਨਾਲ ਓਨ੍ਹਾਂ ਦੇ ਗਲਾਂ ਵਿਚੋਂ ਪੱਥਰ ਲੁਹਾ ਕੇ ਸਤ ਮਾਰਗ ਤੇ ਲਾਇਆ ਫਿਰ ਅਗੇ ਬਿਦਰ ਸ਼ਹਿਰ ਜਾ ਦੇਖਿਆ ਇਥੇ ਕੰਨ ਪਾਟੇ ਜੋਗੀਆਂ ਦਾ ਬਹੁਤ ਜੋਰ ਸੀ । ਬਾਬੇ ਨੇ ਉਨ੍ਹਾਂ ਦੀ ਵੀ ਚੰਗੀ ਤਰ੍ਹਾਂ ਨਿਸ਼ਾ ਕੀਤੀ ਤੇ ਬਹੁਤ ਲੋਕ ਸੇਲੀ ਟੋਪੀ ਛੱਡ ਕੇ ਗੁਰੂ ਜੀ ਦੇ ਭਗਤ ਬਣ ਗਏ । ਇਹ ਨਗਰ ਸਿੱਖਾਂ ਦਾ ਹੈ । ਮਾਈ ਭਾਗੋ ਨੇ ਦਸਮ ਗੁਰੂ ਦੇ ਜੋਤੀ ਜੋਤ ਸਮਾਉਣ ਮਗਰੋਂ ਇਥੇ ਜਾ ਕੇ ਸਾਰੇ ਨਗਰ ਨੂੰ ਖਾਲਸਾ ਸਜਾ ਲਿਆ ਸੀ, ਧੰਨ ਹੈ ਸਿੱਖੀ।

## ਨਾਨਕ ਝੇਰੇ ਪੁਜੇ

ਬਿਦਰ ਸ਼ਹਿਰ ਤੋਂ ਚਲ ਕੇ ਗੁਰੂ ਨਾਨਕ ਝੇਰੇ ਪਹਾੜ ਤੇ ਜਾ ਪੁਜੇ ਤੇ ਯਾਕੂਬ ਤੇ ਜਲਾਲ ਦੀਨ ਸਯਦਾਂ ਨਾਲ ਚਰਚਾ ਹੋਈ ਜੋ ਸਚੀ ਮੁਸਲਮਾਨੀ ਰਾਹ—

*ਕਲਮਾ ਕਰਮ ਨਿਮਾਜ ਨਿਆਉ ਰੋਜਾ ਰਹਿਮ ਖੁਦਾਇ॥*
*ਹਜ ਹਜੂਰ ਖੁਦਾਇ ਪਿਖ ਜਿਕਰ ਜਕਾਤ ਕਢਾਇ॥*
*ਪਏ ਕਬੂਲ ਜਕਾਤ ਜੋ ਦੇਵੇ ਆਪ ਕਮਾਇ॥*

*ਛਡੇ ਆਸ ਰਸੂਲ ਦੀ ਸੇਵੇ ਇਕ ਖ਼ੁਦਾਇ॥*
*ਨਾਨਕ ਰਖ ਇਮਾਨ ਦ੍ਰਿੜ ਤਾਂ ਮੁਸਲਮਾਨ ਸਦਾਇ॥*

ਸੁਣ ਕੇ ਬਾਬਾ ਜੀ ਦੇ ਮੁਰੀਦ ਬਣ ਗਏ ।

# ਤਿਲ ਦਾ ਵੰਡਣਾ

*ਚੌਪਈ-ਬੁਲਦਾਨੇ ਮਲਕਾ ਪੁਰ ਆਏ॥ ਨਦੀ ਗੁਦਾਵਰੀ ਪਾਰ ਸਿਧਾਏ॥*
*ਫੜਿਆ ਵਾਦ ਰੌਂਗਰ ਤੌਂ ਦਾਈ॥ ਮੈਨਡਕ ਗੌਲ ਕੁੰਡੇ ਜਾਈ॥*
*ਤਿਲੰਗ ਦੇਸ ਦੇ ਜੰਗਲ ਸ਼ਹਿਰ॥ ਲੌਗ ਲਗਾ ਕੇ ਰਬ ਦੀ ਲਹਿਰ॥*
*ਭਾਗਲ ਪੁਰ ਦੇ ਪਰਬਤ ਆ ਕੇ॥ ਤਾਂ ਜੋਗੀ ਬਹੁ ਮਤਾ ਪਕਾ ਕੇ॥*
*ਬਾਬੇ ਅਗੇ ਤਿਲ ਇਕ ਧਰਿਆ॥ ਕਰਨ ਪ੍ਰੀਖਿਆ ਹਿਤ ਏਹ ਕਰਿਆ॥*
*ਬਾਬੇ ਨੇ ਸੋ ਤਿਲ ਪਿਸਵਾ ਕੇ॥ ਬਹੁਤ ਪਾਣੀ ਦੇ ਵਿਚ ਪਾ ਕੇ॥*
*ਸਾਰੀ ਸੰਗਤ ਵਿਚ ਵਰਤਾਈ॥ ਤਦੋਂ ਜੋਗੀਆਂ ਨੀਵੀਂ ਪਾਈ॥*
*ਫੇਰ ਕਹਯੋ ਬਾਬੇ ਦੇ ਪਾਸ॥ ਹਥ ਜੋੜ ਕਰਕੇ ਅਰਦਾਸ॥*
*ਵਛਣ ਜੋਗ ਬਤਾਵਹੁ ਕੋਈ॥ ਤਾਂ ਬਾਬੇ ਇਹ ਸ਼ਬਦ ਕਹੋ ਹੀ॥*

*ਮਾਰੂ ਮਹਲਾ ੧ ॥*
*ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥*
*(ਪੰਨਾ ੯੯੧)*

ਜਿਸ ਨੂੰ ਸੁਣ ਕੇ ਬਾਬਾ ਜੀ ਦੀ ਚਰਨੀ ਪੈ ਗਏ । ਇਥੇ ਗੁਰੂ ਜੀ ਦੇ ਕੂੰਡੇ ਡੰਡੇ ਦਾ ਦਰਸ਼ਨ ਹੁੰਦਾ ਹੈ ।

# ਮਾਣਕ ਸਿਧ ਦਾ ਮੇਲ

ਅਗੇ ਜਦ ਗੁਰੂ ਜੀ ਕਰੇਲ, ਤ੍ਰੀਆ ਰਾਜ, ਇਹ ਇਲਾਕਾ ਰਾਵਣ ਨੇ ਸਰੂਪ ਨਖਾਂ ਆਪਣੀ ਭੈਣ ਨੂੰ ਦਿੱਤਾ ਹੋਇਆ ਸੀ । ਇਸ ਵਾਸਤੇ ਇਹ ਨਾਮ ਹੋ ਗਿਆ ਸੀ । ਕਰਲੀ ਬਣ ਵੇਖਦੇ ਕ੍ਰਿਸ਼ਨਾ ਨਦੀ ਤੋਂ ਪਾਰ ਲੰਘੇ ਤਾਂ ਮਾਣਕ ਸਿੱਧ ਮਿਲ ਪਿਆ (ਜੋ ਐਮਨਾਬਾਦ ਦਰਸ਼ਨ ਕਰ ਗਿਆ ਸੀ ਤੇ ਹੁਣ ਸਾਰਾ ਦਖਣ ਇਸ ਨੂੰ ਮੰਨਦਾ ਹੈ) ਉਸਨੇ ਕਈ ਥਾਵਾਂ ਤੇ ਦਰਸ਼ਨ ਕਰਾਏ ਤੇ ਚੰਗੇ-ਚੰਗੇ ਮਹਾਤਮਾਂ ਨੂੰ ਗੁਰੂ ਜੀ ਦੀ ਚਰਨੀਂ ਲਾਇਆ ਜੋ ਸਤ ਉਪਦੇਸ਼ ਸੁਣ ਕੇ ਨਿਹਾਲ ਹੋਏ।

# ਕਸਕੰਧਾ ਵਿਚ ਪੁਜੇ

ਅਗੇ ਪੰਛੀ ਤੀਰਥ ਆਦਿਕ ਮਹਾਦੇਵ ਦੇ ਮੰਦਰਾਂ ਨੂੰ ਵੇਖਦੇ ਹੋਏ ਕਸਕੰਧਾ ਵਿਚ ਗੁਰੂ ਜੀ ਜਾ ਪੁਜੇ। ਇਥੇ ੧ ਲੰਮੇ ਮੂੰਹ ਵਾਲੇ, ੨ ਚਿਤੜਾਂ ਹੇਠ ਪਾਥੀਆਂ ਵਾਲੇ ੩ ਲਾਲਧਾਰੀ ਲਕ ਗਿਰਦੇ ਰੱਖਣ ਵਾਲੇ (ਹਨੂੰਮਾਨ ਦੀ ਔਲਾਦ, ਇਥੇ ਹੀ ਹਨੂੰਮਾਨ ਰਾਮ ਚੰਦਰ ਜੀ ਨੂੰ ਮਿਲਿਆ ਸੀ) ੪ ਕਾਲੇ ਬੰਦਰ ਪੂਛ ਤੋਂ ਬਿਨਾਂ। ਇਸ ਤਰ੍ਹਾਂ ਦੇ ਬੰਦਰ ਵੇਖੇ ਤੇ ਅੰਜਨੀ ਨਦੀ ਕੰਢੇ ਸੰਖ ਬਰਨ ਪਹਾੜ ਫਟਕ ਸਿਲਾ ਗੁਲਾਬ ਰਿਖੀ ਦੀ ਗੁਫਾ ਬਾਲੀ ਦੇ ਮਰਨ ਦੀ ਥਾਂ ਤੇ ਉਸਦੇ ਹਡ ਗੋਡੇ ਜੋ ਬਹੁਤ ਹੀ ਵਡੇ ਸਨ ਵੇਖੇ ਤੇ ਇਥੋਂ ਦੋ ਮੀਲ ਤੇ ਕਸਕੰਧਾ ਦਾ ਕਿਲ੍ਹਾ ਤੇ ਬਸਤੀ ਹੈ।

# ਦਰਾਵੜ ਜਾਣਾ

*ਛੰਦ ॥*

*ਏਥੋਂ ਚਲ ਦਰਾਵੜ ਸ਼ਹਿਰ ਸ੍ਰੀ ਸਤਿਗੁਰੂ ਜਦ ਆਏ।*
*ਸ਼ਾਮ ਕਾਰਤਕ ਦਾ ਸੋਈ ਤੀਰਥ ਮਾਂ ਪੁਤ ਜਦੋਂ ਲੜਾਏ।*
*ਸ਼ਾਦੀ ਕਰ ਲੈ ਮਾਈ ਆਖੇ ਸੋ ਨਹੀਂ ਮੰਨੇ ਭਾਈ।*
*ਪਾਰਬਤੀ ਗੁਸੇ ਤਾਂ ਹੋ ਕੇ ਐਸੀ ਗੱਲ ਸੁਣਾਈ।*
*ਪੀਤਾ ਦੁਧ ਕਢਦੇ ਮੇਰਾ ਉਲਟੀ ਕਰਦਾ ਸੋਈ।*
*ਏਸੇ ਕਰਕੇ ਚਿਟੀ ਏਥੇ ਇਕ ਟੇਕਰੀ ਜੋਈ।*
*ਪਾਰਬਤੀ ਨੇ ਲਹੂ ਮੰਗਿਆ ਦੂਜੀ ਵਾਰੀ ਜਾਂ ਸੀ।*
*ਲਾਲ ਟੇਕਰੀ ਵੀ ਇਕ ਏਥੇ ਲਹੂ ਦਿਤਾ ਤਾਂ ਸੀ।*
*ਹਡ ਮੰਗੇ ਜਾਂ ਫੇਰ ਉਸ ਨੇ ਤਾਂ ਓਹ ਬਚਨ ਸੁਣਾਂਦਾ।*
*ਹਡ ਹੈਨ ਇਹ ਪਿਤਾ ਮੇਰੇ ਦੇ ਇਹ ਨਹੀਂ ਗੱਲ ਮਨਾਂਦਾ।*
*ਵਾਂਗ ਆਦਮੀ ਮੂਰਤ ਏਥੇ ਸ਼ਾਮ ਕਾਰਤਕ ਕੇਰੀ।*
*ਮੂੰਹ ਛੇ ਜੋ ਦਸਣ ਓਸ ਦੇ ਠਗੀ ਕਰਨ ਘਨੇਰੀ।*
*ਦਰਸ਼ਨ ਕਰਦੀ ਕੋਈ ਤੀਵੀਂ ਇਹ ਗੱਲ ਓਨਾਂ ਮੰਡੀ।*
*ਤੀਵੀਂ ਜੇ ਕੋਈ ਦਰਸ਼ਨ ਕਰਸੀ ਸਤ ਜਨਮ ਰਹਿ ਰੰਡੀ।*

# ਰਾਮਾਨੰਦ ਦੀ ਜਨਮ ਭੂਮੀ

ਇਸ ਥਾਂ ਤੋਂ ਚਲ ਕੇ ਬਲਹਾਰੀ, ਤ੍ਰਿਪਤਾ ਸ਼ਹਿਰ ਬਾਲਾ ਜੀ ਦਾ ਮੰਦਰ, ਹਾਥੀ ਰਾਮ ਬੈਰਾਗੀ ਸਿਧ ਦੀ ਜਗ੍ਹਾ ਵੇਖਕੇ ਤੇ ਇਸ ਦੇਸ ਦੇ ਜੀਵਾਂ ਨੂੰ ਸਤਿਮਾਰਗ ਵਲ ਲਾਉਂਦੇ ਹੋਏ (ਜਿਥੇ ਉਦਾਸੀ ਸੰਤਾਂ ਦਾ ਡੇਰਾ ਹੁਣ ਵੀ ਹੈ) ਅਨੰਦਪੁਰ ਸ਼ਹਿਰ ਤੋਂ ਅਗੇ ਪੰਡਰ ਪੁਰ ਸ਼ਹਿਰ ਜਾ ਵੇਖਿਆ ਤੇ ਫਿਰ ਕਈ ਸ਼ਹਿਰਾਂ ਤੇ ਨਗਰਾਂ ਦਾ ਸੁਧਾਰ ਕਰਦੇ ਤੇ ਜੰਗਲਾਂ ਦੀ ਝਾਕੀ ਲੈਂਦੇ ਅਰਨਾਚਲ ਪਰਬਤ ਤੋਂ ਲੰਘ ਕੇ ਤ੍ਰਿਚਨਾ ਪਲੀ ਪਾਲਮ ਕੋਟਾ (ਗਣੇਸ਼ ਜੀ ਦੀ ਜਨਮ ਭੂਮੀ) ਦੇ ਲੋਕਾਂ ਨੂੰ ਸੁਮਤੇ ਲਾ ਕੇ ਪਾਪ ਨਾਸ਼ਨੀ ਗੰਗਾ ਤੋਂ ਪਾਰ ਤੋਤਾ ਦਰਿਆ ਚਾਰੀ ਸੰਤਾਂ ਦੀ ਗੱਦੀ ਜਾ ਵੇਖੀ। ਇਸ ਥਾਂ ਵਿਸ਼ਨੂੰ ਦੀ ਮੂਰਤ ਨੂੰ ਅਰਿੰਡ ਦੇ ਤੇਲ ਨਾਲ ਇਸ਼ਨਾਨ ਕਰਾਉਂਦੇ ਹਨ। ਇਸ ਥਾਂ ਹੀ ਇਕ ਇਮਲੀ ਦੇ ਬੂਟੇ ਹੇਠ ਰਾਮਾ ਨੰਦ ਸਵਾਮੀ ਦਾ ਜਨਮ ਹੋਇਆ ਸੀ। ਓਸੇ ਨੂੰ ਉਸ ਦੀ ਮਾਂ ਆਖਦੇ ਹਨ।

# ਰਾਮਰਾਜੇ ਦੀ ਰਾਜਧਾਨੀ ਪੁਰਾਣੀ

ਇਸ ਥਾਂ ਤੋਂ ਚਲਕੇ ਅਰਕਾਟ ਬਲੂਰ ਪਾਂਡੀ ਚਰੀ ਆਦਿਕ ਸ਼ਹਿਰਾਂ ਨੂੰ ਵੇਖਦੇ ਹੋਏ ਪਨਾਰ ਨਦੀ ਤੋਂ ਪਾਰ ਚੇਲਮਪੁਰ ਆਦਿ ਸ਼ਹਿਰਾਂ ਥਾਣੀਂ ਸੁੰਦਰ ਬਣ (ਇਸ ਜਗ੍ਹਾ ਵਿਚ ਤਿੰਨ ਮਹੀਨੇ ਰਹਿ ਕੇ ਰਾਮ ਚੰਦਰ ਨੇ ਪੁਲ ਤਿਆਰ ਕਰਵਾਇਆ ਸੀ) ਵਿਚ ਜਾ ਪੁਜੇ। ਪਾਪਨ ਪਰ ਰਾਮ ਰਾਜੇ ਦੀ ਪੁਰਾਣੀ ਰਾਜਧਾਨੀ ਇਥੇ ਹੀ ਹੈ। ਇਸੇ ਦੀ ਲੜਕੀ ਪਦਮਣੀ ਨੇ ਰਾਮ ਚੰਦਰ ਨਾਲ ਸ਼ਾਦੀ ਕਰਨੀ ਲੋੜੀ ਸੀ ਪਰ ਰਾਮ ਚੰਦਰ ਜੀ ਨੇ ਕਿਹਾ ਕਿ ਲੰਕਾ ਜਿੱਤ ਕੇ ਕਰਾਂਗੇ ਤਾਂ ਉਹ ਚਾਵਲ ਛੜ ਛੜਾ ਕੇ ਸੈਨਾ ਲਈ ਜਮ੍ਹਾਂ ਕਰਦੀ ਰਹੀ ਪਰ ਮੁੜਦੀ ਵਾਰ ਵੀ ਸ੍ਰੀ ਰਾਮ ਚੰਦਰ ਜੀ ਨੇ ਆਖਿਆ ਜਦੋਂ ਕਲਗੀ ਅਵਤਾਰ ਹੋਵਾਂਗੇ ਤਾਂ ਕਰਾਂਗੇ। ਤਦ ਉਹ ਚਿੰਤਾ ਨਾਲ ਮਰ ਗਈ। ਉਸ ਦੀ ਮੂਰਤ ਚਾਵਲ ਉਖਲੀ ਮੋਹਲਾ ਪੱਥਰ ਦੇ ਬਣੇ ਪਏ ਹਨ।

# ਬਿੰਦੂਸਰ ਤੀਰਥ ਪਹੁੰਚਣਾ

ਸ੍ਰੀ ਰੰਗ ਪਟਨ, ਚੀਨਾ ਪਟਨ ਤੇ ਮਧਰੇ (ਜਿਥੇ ਦੇਵੀ ਦਾ ਮੰਦਰ ਬੜਾ ਭਾਰਾ

ਹੈ) ਵੇਖਦੇ ਹੋਏ ਗੁਰੂ ਜੀ ਬੋਲੇ (ਇਹ ਰਾਖਸ਼ ਸ੍ਰੀ ਰਾਮ ਚੰਦਰ ਜੀ ਦਾ ਪੁਲ ਤੋੜ ਜਾਂਦਾ ਸੀ ਤਾਂ ਓਸ ਨੂੰ ਮਾਰਿਆ ਸੀ) ਦੀ ਖਾਡੀ ਲੰਘਕੇ ਦਰਬਸੈਨ ਜਿਥੇ ਸੇਧ ਸਾਈਂ ਠੀਕਰ ਨਾਮ ਦੀ ਪੂਜਾ ਹੁੰਦੀ ਹੈ ਵੇਖ ਬਿੰਦੂਸਰ ਤੀਰਥ (ਜਿਥੇ ਬੈਠ ਕੇ ਸ੍ਰੀ ਰਾਮ ਚੰਦਰ ਜੀ ਨੇ ਪੁਲ ਦੀ ਨੀਂਹ ਰੱਖੀ ਤੇ ਦੇਵੀ ਪਟ ਬਹਿ ਕੇ ਨੌਂ ਗ੍ਰਿਹਾਂ ਦੀ ਪੂਜਾ ਕੀਤੀ ਸੀ) ਜੋ ਹੁਣ ਤੱਕ ਦਿਸਦੇ ਹਨ ਜਾ ਬਿਰਾਜੇ ਇਥੇ ਦਖਣ ਵਲੋਂ ਰਤਨਾਗਰ ਤੇ ਉਤਰ ਵਲੋਂ ਮਹੋਦਰ ਸਮੁੰਦਰਾਂ ਦੀਆਂ ਛਲਾਂ ਨਾਲ ਮਿੱਟੀ ਦੀ ਕੰਧ ਵਾਂਗ ਬਣੀ ਹੋਈ ਸੀ। ਜਿਸ ਕਰਕੇ ਇਧਰ ਓਧਰ ਜਹਾਜ ਨਹੀਂ ਲੰਘ ਸਕਦਾ ਜੋ ਹੁਣ ਸਰਕਾਰ ਅੰਗ੍ਰੇਜ਼ੀ ਨੇ ਪੁਟ ਕੇ ਰਾਹ ਬਣਾ ਦਿਤਾ ਹੈ। ਇਥੇ ਹੀ ਉਹ ਵਟੇ ਜੋ ਪੁਲ ਪੂਰਨ ਹੋਣ ਮਗਰੋਂ ਸੈਨਾ ਪਾਸੋਂ ਸ੍ਰੀ ਰਾਮ ਚੰਦਰ ਜੀ ਨੇ ਜਿਥੇ-ਜਿਥੇ ਸੁਟਾਏ ਸਨ। ਤਿਲੰਗ ਦੇਸ ਤੀਕ ਪਏ ਹੋਏ ਹਨ। ਰਾਮੇਸ਼ਵਰ ਪੰਡਤਾਂ ਨੂੰ ਸਤ ਉਪਦੇਸ਼ ਕੀਤਾ।

## ਲੰਕਾ ਜਾਂ ਸੀਲੋਨ ਜਾਣਾ

ਅਗੇ ਰਾਜਕੁਮਾਰੀ ਦੇਵੀ ਦੇ ਪਹਾੜਾਂ ਦੀ ਸੈਲ ਕਰਦੇ ਹੋਏ ਲੰਕਾ (ਸੀਲੋਨ ਜਾਂ ਸੰਗਲਦੀਪ) ਦੇ ਟਾਪੂ ਦੇ ਜੀਵਾਂ ਨੂੰ ਸਚੇ ਰਾਹ ਲਾਉਂਦੇ ਹੋਏ ਤ੍ਰਿਕਨਾਮਲੋ ਸ਼ਹਿਰ (ਇਸ ਦੇ ਪਾਸ ਹੀ ਇਕ ਰਾਵਣ ਦਾ ਵੱਡਾ ਭਾਰਾ ਕਿਲ੍ਹਾ ਹੈ ਜਿਸ ਦੇ ਇਕ ਪਾਸੇ ਸਮੁੰਦਰ ਤੇ ਤਿੰਨ ਪਾਸੇ ਨਦੀਆਂ ਹਨ ਤੇ ਇਸੇ ਤਰ੍ਹਾਂ ਦੇ ਸਤ ਕਿਲ੍ਹੇ ਰਾਵਣ ਦੇ ਹਨ) ਦੇ ਜੀਵਾਂ ਨੂੰ ਸੁਮੱਤੇ ਲਾ ਕੇ ਤਿੰਨਾਂ ਪੜਾਵਾਂ ਉਤੇ ਮਟੀਆਂ ਕਲਮ ਸ਼ਹਿਰ ਜੋ ਸ਼ਿਵਨਾਭ ਰਾਜੇ ਦਾ ਹੈ। ਗੁਰੂ ਜੀ ਬਾਗ ਵਿਚ ੧੫੬੯ ਨੂੰ ਜਾ ਬਿਰਾਜੇ। ਇਥੇ ਅਗੇ ਕਈ ਹੀ ਸਿੱਧ ਜੋਗੀ ਆਦਿਕ ਰਾਜੇ ਦੀ ਪ੍ਰੀਖਿਆ ਨਾਲ ਧਕੇ ਖਾ ਆਏ ਸਨ ਪਰ ਗੁਰੂ ਜੀ ਨੇ ਉਨ੍ਹਾਂ ਮੋਹਨੀਆਂ ਨੂੰ ਜੋ ਰਾਜੇ ਵੇਖਣ ਘਲੀਆਂ ਸਨ। ਉਨ੍ਹਾਂ ਨੂੰ ਇਹ ਸ਼ਬਦ 'ਗਾਛਹੁ ਪੁਤ੍ਰੀ ਰਾਜ ਕੁਆਰ', ਆਦਿਕ ਸੁਣਾਇਆ ਤਾਂ ਉਹ ਚਰਨਾਂ ਤੇ ਡਿਗ ਪਈਆਂ। ਤਦ ਰਾਜਾ ਵੀ ਗੁਰੂ ਦੀ ਚਰਨੀਂ ਆ ਪਿਆ ਤੇ ਰਾਣੀ ਤੇ ਵਸੀਕਰਨ ਮੰਤ੍ਰ ਪੁਛਣ ਤੇ ਗੁਰੂ ਜੀ ਨੇ 'ਨਿਵਣੁ ਸੁ ਅਖਰ ਖਵਣ ਗੁਣ ਜਿਹਬਾ ਮਣੀਆ ਮੰਤ', ਆਦਿਕ ਸ਼ਬਦ ਦੁਆਰਾ ਸਚਾ ਵਸੀ ਕਰਣ ਮੰਤ੍ਰ ਦਸਿਆ ਤੇ ਰਾਜੇ ਰਾਣੀ ਦੀ ਮੁਰਾਦ ਪੂਰੀ ਕੀਤੀ ਤੇ ਜੋ ੧੯ ਰਾਜੇ ਸੁਧਰਸੈਣ ਆਦਿਕ ਓਸ ਵਲਾਇਤ ਵਿਚ ਰਾਜ ਕਰਦੇ ਸਨ। ਸਾਰੇ ਇਸ

ਦੇ ਮਤਹਿਤ ਕੀਤੇ ਤੇ ਸਚੀ ਭੇਗਤੀ ਬਖਸ਼ੀ । ਰਾਜੇ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ।

## ਦੀਬਰ ਨਗਰ ਪੁਜਣਾ

ਮਟੀਆਂ ਕਮਲ ਤੋਂ ਅਗੇ ਜਾ ਕੇ ਅਠ ਮੀਲ ਉਤਰ ਵਲ ਧਾ ਕੇ ਦੀਬਰ ਨਗਰ ਵੇਖਿਆ ਜਾਈ । ਚੰਗਾ ਭਾਟੜਾ ਸਿਧ ਰਹਾਈ। ਸੋ ਪ੍ਰਮੇਸ਼ਰ ਬਣਿਆ ਆਪ। ਜਿਤ ਗੁਰੂ ਜੀ ਨੇ ਦਸਿਆ ਜਾਪ। ਸਿੱਖ ਗੁਰੂ ਦਾ ਬਣਿਆ ਚੰਗਾ। ਚੰਗੇ ਕੰਮ ਲਗਾਇਆ ਚੰਗਾ। ਸਾਰੀ ਸੰਗਤ ਸਿੱਖੀ ਧਾਰ। ਖੁਸ਼ੀ ਗੁਰੂ ਜੀ ਦੀ ਲਈ ਅਪਾਰ।

## ਕਤਲੇਸ਼ ਬਨ ਪੁਜੇ

ਇਥੋਂ ਚਲ ਕੇ ਖੰਡੀ ਸ਼ਹਿਰ ਦੇ ਪਾਸ ਕਤਲੇਸ਼ ਬਨ ਜੋ ਸ਼ਾਮ ਕਾਰਤਕ ਦਾ ਮਾਣਕ ਗੰਗਾ ਦੇ ਕੰਢੇ ਤੇ ਹੈ । ਗੁਰੂ ਜੀ ਜਾ ਬਿਰਾਜੇ ਤੇ ਸ਼ਬਦ ਹੋਣ ਲਗਾ। ਤਦ ਬਹੁਤ ਲੋਕ ਬਾਬਾ ਜੀ ਦੇ ਪਾਸ ਜਮ੍ਹਾਂ ਹੋ ਗਏ ਤੇ ਸਤ ਉਪਦੇਸ਼ ਸੁਣ ਕੇ ਸ਼ਾਮ ਕਾਰਤਕ ਦੀ ਪੂਜਾ ਜੋ ਕਰਦੇ ਸਨ ਸਾਰੀ ਛਡ ਕੇ ਅਕਾਲ ਚਿੰਤਨ ਕਰਨ ਲਗੇ। ਇਥੋਂ ਹੀ ਸ੍ਰੀ ਰਾਮ ਚੰਦਰ ਜੀ ਨੇ ਅੰਗਦ ਨੂੰ ਵਕੀਲ ਬਣਾ ਕੇ ਲੰਕਾ ਵਿਚ ਘਲਿਆ ਸੀ।

## ਬਿਜੈਗੜ੍ਹ ਪੁਜਣਾ

ਇਥੋਂ ਚਲ ਕੇ ਗੁਰੂ ਜੀ ਨੌਂ ਮੰਜ਼ਲਾਂ ਬੁਡਲੇ (ਜੋ ਹੁਣ ਅੰਗਰੇਜ਼ੀ ਜਿਲ੍ਹਾ ਹੈ) ਸ਼ਹਿਰ ਦੇ ਇਕ ੧ ਮੇਕਚਰ, ੨ ਇਸਾਈ, ੩ ਸੰਗਲ, ੪ ਬੋਧ, ੫ ਸ਼ੈਵ, ੬ ਵੈਸ਼ਨੋ (ਜੋ ਬਹੁਤ ਥੋੜ੍ਹੇ ਹਨ) ਮਤਾਂ ਵਾਲੇ ਜੀਵਾਂ ਨੂੰ ਜੋ ਖਾਣ ਪੀਣ ਦਾ ਕੋਈ ਪ੍ਰਹੇਜ਼ ਨਹੀਂ ਸਨ ਕਰਦੇ । ਸਚੇ ਰਾਹ ਉਤੇ ਲਾਉਂਦੇ ਹੋਏ ਤਿੰਨ ਮੰਜ਼ਲ ਤੇ ਨੂਰਦੀਨ ਸ਼ਹਿਰ ਤੇ ਅਸ਼ੋਕ ਬਣੀ ਵੇਖਦੇ ਪੁਸ਼ਾਲਾ ਪੁਰ ਚੰਪਾ ਨਦੀ ਜੋ ਲੰਕਾ ਗੜ੍ਹ ਦੀ ਪਹਿਲੀ ਡਿਓਢੀ ਤੇ ਬਾਗ ਹੈ, ਏਥੇ ਹੀ ਸੀਤਾ ਜੀ ਰਖੀ ਗਈ ਸੀ, ਇਥੋਂ ਲੰਘ ਕੇ ਬਿਜੇ ਗੜ੍ਹ ਜਾ ਬਿਰਾਜੇ। ਓਹ ਥਾਂ ਹੈ ਜਿਥੇ ਸ੍ਰੀ ਰਾਮ ਚੰਦਰ ਜੀ ਨੇ ਰਾਵਣ ਨੂੰ ਜਿੱਤ ਕੇ ਦਰਬਾਰ ਕੀਤਾ ਸੀ । ਇਥੇ ਗੁਰੂ ਜੀ ਨੂੰ ਹਨੂੰਮਾਨ ਤੇ ਭਭੀਖਨ

ਆ ਮਿਲੇ ਤੇ ਉਹਨਾਂ ਦੀ ਸ਼ੰਕਾ ਕਰਨ ਉਤੇ ਸ੍ਰੀ ਰਾਮ ਚੰਦਰ ਜੀ ਸੀਤਾ ਲਛਮਨ ਜੀ ਦਾ ਸਰੂਪ ਗੁਰੂ ਜੀ ਨੇ ਵਿਖਾਇਆ। ਤਦ ਉਹ ਬਹੁਤ ਹੀ ਪ੍ਰਸੰਨ ਹੋਏ ਤੇ ਸਾਰੇ ਲੋਕ ਮੂਰਤੀ ਪੂਜਾ ਛਡਕੇ ਗੁਰੂ ਜੀ ਦੇ ਸਤ ਉਪਦੇਸ਼ ਦੁਆਰਾ ਅਕਾਲ ਚਿੰਤਨ ਕਰਨ ਲਗੇ। ਇਸੇ ਦੇਸ਼ ਵਿਚ ਜਿਥੇ-ਜਿਥੇ ਗੁਰੂ ਜੀ ਪੁਜੇ, ਉਨ੍ਹਾਂ ਥਾਵਾਂ ਦਾ ਨਾਮ ਨਿਰੰਕਾਰੀ ਸਿਧ ਦੀ ਥਾਂ ਪ੍ਰਸਿਧ ਹੈ।

# ਰਾਮਰਾਜੇ ਦੀ ਰਾਜਧਾਨੀ

ਵੈਸਾਖ ਸੰ: ੧੫੭੦ ਬਿ: ਨੂੰ ਲੰਕਾ ਤੋਂ ਚਲ ਕੇ ਗੁਰੂ ਜੀ ਜਾਪਾ ਪਟਨ, ਨਾਂਗਾ ਪਟਨ, ਪਾਲ ਘਾਟ ਦੀ ਘਾਟੀ ਜਿਥੋਂ ਜਹਾਜ ਸੰਗਲਾ ਦੀਪ ਨੂੰ ਤੁਰਦਾ ਹੈ) ਆਦਿਕ ਹੁੰਦੇ ਹੋਏ ਜਨਾਰਦਨ ਦਾ ਮੰਦਰ ਲੰਘ ਕੇ ਬੇਕਾਹੀ ਨਦੀ ਪਾਰ ਨੀਲ ਗਿਰੀ ਪਹਾੜ (ਜਿਥੋਂ ਦੇ ਬਹੁਤ ਹੀ ਕੁਰੀਤਾ ਆਦਮੀ ਨਾਲ ਤੀਵੀਂ ਤੇ ਤੀਵੀਂ ਨਾਲ ਆਦਮੀ ਮਰਨਾ ਜਾਂ ਪਸ਼ੂਆਂ ਨੂੰ ਨਾਲ ਮਾਰਨਾ ਜਾਂ ਸਾਰਾ ਧਨ ਪਦਾਰਥ ਉਸ ਦੇ ਨਾਲ ਹੀ ਕਬਰ ਵਿਚ ਦੱਬ ਦੇਣਾ ਆਦਿਕ ਕਰਦੇ ਸਨ) ਦੇ ਨਿਵਾਸੀਆਂ ਨੂੰ ਪ੍ਰਉਪਕਾਰ ਵੰਡ ਛਕਣ ਦਾ ਅਸੂਲ ਦੱਸ ਕੇ ਪ੍ਰਮੇਸ਼ਰ ਪ੍ਰਾਇਣ ਕਰਕੇ ਤਲਵਾੜੇ ਦੇਸ ਦੇ ਮਲੇਵਾਰ ਬਣ ਜੋ ਚੰਨਣ ਦਾ ਹੈ ਵਿਚੋਂ ਆ ਲੰਘੇ ਤੇ ਟੂਟੀ ਕਰਨ, ਰਾਸ ਕੁਮਾਰੀ ਚੰਡੂਰਗਰ ਤਰਾਵਨ ਕੋਟ ਤੰਜੌਰ (ਜਿਥੇ ਸਿੱਖੀ ਬਹੁਤ ਹੈ) ਆਦਿਕ ਸ਼ਹਿਰਾਂ ਦਾ ਝਾਕਾ ਲੈਂਦੇ ਹੋਏ ਪਦਮਨ ਸ਼ਹਿਰ ਰਾਮ ਰਾਜੇ ਦੀ ਰਾਜਧਾਨੀ ਵਿਚ ਜਾ ਪੁਜੇ ਤੇ ਸਭ ਜੀਵਾਂ ਨੂੰ ਸਤ ਮਾਰਗ ਤੇ ਲਾਇਆ। ਇਹ ਰਾਜ ਘੁਮਾਰ ਜਾਤ ਦਾ ਹੈ। ਇਸ ਨੇ ਆਪਣਾ ਖਜਾਨਾ ਜੋ ਵਡਿਆਂ ਨੇ ਜਮ੍ਹਾਂ ਕੀਤਾ ਹੋਇਆ ਸੀ। ਗੁਰੂ ਜੀ ਦੇ ਹੁਕਮ ਨਾਲ ਤਿੰਨ ਸੌ ਸਠ ਸਦਾ ਵਰਤ ਗਰੀਬਾਂ ਲਈ ਲਾ ਦਿਤੇ ਜੋ ਹੁਣ ਤੀਕ ਚਲਦੇ ਹਨ। ਧੰਨ ਸਿਖੀ !

# ਕੇਸੀ ਖੰਡ ਜਾਣਾ

ਅਗੇ ਗੁਰੂ ਜੀ ਤਾਮ ਪਰਨੀ ਨਦੀ ਤੋਂ ਪਾਰ ਹੋ ਕੇ ਕੁਚੀਨ ਤੇ ਕੇਸੀ ਦੇਸ (ਜਿਥੋਂ ਦਾ ਰਾਜਾ ਕੇਸੋ ਦਤ ਸਾਰੇ ਲੋਕਾਂ ਸਣੇ ਗਲ ਵਿਚ ਪੱਥਰ ਦੇ ਠਾਕਰ ਪਾਈ ਰਖਦਾ ਸੀ ਤੇ ਗੁਰੂ ਦੇ ਉਪਦੇਸ਼ ਨਾਲ ਸਭਨਾਂ ਨੇ ਪੱਥਰ ਉਤਾਰ ਦਿਤੇ ਸਤਨਾਮੁ ਦਾ ਜਾਪ ਕਰਨ ਲਗੇ। ਰਾਜਾ ਰਾਣੀਆਂ ਦੀ ਕਾਮਨਾ ਵੇਖਕੇ ਬਾਬਾ

ਜੀ ਨੇ ਤਿੰਨ ਲੌਂਗ ਦਿਤੇ ਜੋ ਉਹਨਾਂ ਨੇ ਖਾਧੇ ਜਿਸ ਕਰਕੇ ਸੰਤਾਨ ਦੋ ਪੁੱਤਰ ਤੇ ਇਕ ਲੜਕੀ ਹੋਈ ਤਾਂ ਤੁਰਨ ਲਗੇ ਤਾਂ ਰਾਜੇ ਨੇ ਬੇਨਤੀ ਕੀਤੀ ਕਿ ਫਿਰ ਦਰਸ਼ਨ ਕਦੋਂ ਹੋਵੇਗਾ ਤਾਂ ਬਾਬੇ ਨੇ ਆਖਿਆ ਸੰਗਤ ਵਿਚ ਪ੍ਰਸ਼ਾਦ ਕਰਕੇ ਅਰਦਾਸ ਕਰਨੀ ਦਰਸ਼ਨ ਹੋਵੇਗਾ। ਸੋ ਹੁਣ ਓਥੇ ਸਦਾ ਪੂਰਨਮਾਸ਼ੀ ਵਾਲੇ ਦਿਨ ਰਾਜਾ ਪ੍ਰਸ਼ਾਦਿ ਕਰਾਵੇ ਤਾਂ ਪੰਜਾ ਲਗਦਾ ਹੈ ਇਥੇ ਗੁਰਦੁਆਰੇ ਵਿਚ ਮਹੰਤ ਕਰਨ ਦਾਸ ਉਦਾਸੀ ਸੰਤ ਹੈ ।

## ਬੰਬਈ ਵਿਚ ਪੁਜੇ

ਇਥੋਂ ਚਲ ਕੇ ਬਾਬਾ ਜੀ ਬੰਗਲੌਰ, ਗੋਹੀ ਆਦਿਕ ਦੇਸਾਂ ਵਿਚੋਂ ਹੁੰਦੇ ਹੋਏ ਗੋਆ (ਪੁਰਤਗਾਲਾਂ ਦੀ ਬਸਤੀ) ਤੋਂ ਅਗੇ ਗੁਦਾਵਰੀ ਤੋਂ ਪਾਰ ਬੰਬਈ ਹਾਤੇ ਦੇ ਲੱਖਾਂ ਜੀਵਾਂ ਨੂੰ ਸੁਮਤੇ ਲਾ ਕੇ ਪੰਚਵਟੀ ਤੇ ਗੁਜਰਾਤ ਦੇਸ ਦੇ ਕਈ ਸ਼ਹਿਰਾਂ ਤੇ ਜੰਗਲਾਂ ਵਿਚੋਂ ਲੰਘ ਕੇ ਬੰਬਈ ਜੋ (ਫਰਾਂਸੀਸਾਂ ਦੇ ਹੇਠ ਇਕ ਛੋਟੀ ਜਿਹੀ ਬਸਤੀ ਮੰਮਾਂਦੇਵੀ ਦੇ ਨਾਮ ਤੇ ਸੀ) ਵਿਚ ਵਾਲਕੇਸ਼ੂਰ ਨਾਮ ਵਾਲੀ ਬਾਲਮੀਕ ਦੀ ਜਗ੍ਹਾ ਤੇ ਆ ਬਿਰਾਜੇ ਤੇ ਸਾਰੇ ਲੋਕਾਂ ਨੂੰ ਸਤ ਧਰਮ ਤੇ ਪਕੇ ਕੀਤਾ।

## ਜੂਨਾ ਗੜ੍ਹ ਪੁਜਣਾ

ਇਥੋਂ ਚਲ ਕੇ ਗੁਰੂ ਜੀ ਨੇ ਭਦੌੜ ਸ਼ਹਿਰ (ਜਿਥੇ ਉਦਾਸੀ ਸੰਤ ਪੁਜਾਰੀ ਹਨ ਤੇ ਕੜਾਹ ਪ੍ਰਸ਼ਾਦਿ ਤੇ ਪੰਜਾ ਇਥੇ ਵੀ ਲਗਦਾ ਹੈ) ਜਾ ਡਿਠਾ। ਫਿਰ ਬੜੋਦਾ ਤੋਂ ਬੀਸਾ ਨਗਰ ਮਾਨਸਰ ਤੀਰਥ ਜਿਥੇ ਧਰਮਸਾਲਾ ਵਿਚ ਉਦਾਸੀ ਸਾਧ ਹਨ ਤੋਂ ਹੋ ਕੇ ਪਾਲਣ, ਮੂਰਪ ਤੇ ਮਹਿਮਾਬਾਦ ਸਾਂਬਰ ਨਦੀ ਕੰਢੇ ਦੇ ਲੋਕਾਂ ਨੂੰ ਸਤਨਾਮ ਦਾ ਜਾਪ ਜਪਾਉਂਦੇ ਤੇ ਪੱਥਰ ਪੂਜਾ ਛੁਡਾਉਂਦੇ ਹੀ ਪਾਲੀ ਟਾਣਾ, ਕਠੀਆ ਵਾੜ ਤੋਂ ਅਗੇ ਚੇਤ ਸੰਨ ੧੫੭੦ ਬਿਕ੍ਰਮੀ ਨੂੰ ਜੂਨਾ ਗੜ੍ਹ ਵਿਚ ਚੁਮਾਸਾ ਜਾ ਕਟਿਆ ਤੇ ਬਾਬੇ ਦੀ ਉਪਮਾ ਸੁਣ ਕੇ ਨਰਸੀ ਭਗਤ, ਦਾਤਾ ਗੰਜ ਬਖਸ਼ ਪੀਰ ਗੁਰੂ ਜੀ ਦੇ ਦਰਸ਼ਨ ਨੂੰ ਆਏ ਤੇ ਸਿੱਖ ਬਣ ਕੇ ਭਗਤੀ ਲਗੇ ਕਰਨ ਤੇ ਜਦੋਂ ਤੀਕ ਬਾਬਾ ਜੀ ਰਹੇ ਤਨੋਂ ਮਨੋਂ ਹੋ ਕੇ ਸੇਵਾ ਕੀਤੀ।

# ਸੋਮਨਾਥ ਪੁਜਣਾ

ਅਗੇ ਗੁਰੂ ਜੀ ਮ੍ਰਿਗੀ ਕੁੰਡ ਤੀਰਥ ਤੋਂ ਹੋ ਕੇ ਗਿਮਨਾਰਿ ਪਹਾੜ ਉਤੇ ਰਹਿਣ ਵਾਲੇ ਸਾਧਾਂ, ਤਪਸਵੀਆਂ, ਅਘੋਰੀਆਂ ਨੂੰ ਹਠ ਜੋਗ ਆਦਿ ਕੁਰੀਤਾਂ ਤੋਂ ਛੁਡਾ ਕੇ ਸੂਰਜ ਕੁੰਡ ਮਾਧੋਪੁਰ ਤੋਂ ਭਾਵ ਨਗਰ ਤੇ ਜਾ ਬਿਰਾਜੇ। ਜਿਥੇ ਗੁਰ ਸਥਾਨ ਹੈ ਫਿਰ ਪਰਭਾਸ ਤੀਰਥ ਜਿਸ ਥਾਂ ਯਾਦਵਾਂ ਦੀ ਕੁਲ ਆਪੋ ਵਿਚਦੀ ਲੜ ਕੇ ਮਰ ਗਈ ਸੀ, ਜਾ ਡਿਠਾ ਤੇ ਸੋਮਨਾਥ ਦੇ ਮੰਦਰ ਤੇ ਸੁਦਾਮਾ ਪੁਰੀ ਸੀਤ ਮੁੰਦੜੀ ਆਦਿਕ ਤੀਰਥਾਂ ਵਾਲੇ ਪਾਂਡਿਆਂ ਨੂੰ ਸੁਮਤੇ ਲਾਇਆ ਤੇ ਆਪਣੇ ਪਵਿਤਰ ਉਪਦੇਸ਼ਾਂ ਨਾਲ ਮੁਕਤ ਦੇ ਅਧਿਕਾਰੀ ਬਣਾਏ।

# ਬੇਟ ਦਵਾਰਕਾ ਜਾਣਾ

ਗੋਮਤੀ ਦਵਾਰਕਾ ਜੋ ਕ੍ਰਿਸ਼ਨ ਜੀ ਦੇ ਪੜਪੋਤਰੇ ਬਿਰਜ ਨਾਥ ਦੀ ਰਾਜਧਾਨੀ ਸੀ ਤੇ ਰਾਮੜੇ ਪਿੰਡ ਜਿਸ ਜਗ੍ਹਾ ਬੈਰਾਗੀ ਕੰਨ ਪਾਟੇ ਫਕੀਰਾਂ ਨੂੰ ਸੰਖ ਚਕ੍ਰ ਆਦਿਕਾਂ ਦੇ ਚਿੰਨ੍ਹ ਤਪਾ ਕੇ ਛਾਤੀ ਡੌਲਿਆਂ ਤੇ ਲਵਾਉਂਦੇ ਵੇਖਕੇ ਸੁਮਤੇ ਲਾਇਆ ਤੇ ਅਗੇ ਬੇਟ ਦਵਾਰਕਾ ਜੋ ਸਮੁੰਦਰ ਵਿਚ ਹੈ ਮੰਖ ਤਲਾਈ ਕੰਢੇ ਜਿਥੇ ਹੁਣ ਧਰਮਸਾਲਾ ਹੈ ਜਾ ਬਿਰਾਜੇ ਤੇ ਸਾਰੇ ਜੀਵਾਂ ਨੂੰ ਪੰਡਿਆਂ ਸਣੇ ਜੋ ਕੇਵਲ ਕ੍ਰਿਸ਼ਨ ਨੂੰ ਹੀ ਪ੍ਰਮੇਸ਼ਰ ਮੰਨਦੇ ਸਨ ਅਕਾਲ ਚਿੰਤਨ ਲਾਇਆ।

# ਕਛ ਮੁਲਕ ਪੁਜੇ

ਅਗੇ ਗੁਰੂ ਜੀ ਕਛ ਮੁਲਕ ਦੇ ਜੰਗਲ ਬੀਆਬਾਨ ਲੰਘਦੇ ਹੋਏ ਅੰਜਾਰ ਸ਼ਹਿਰ ਵਿਚ ਰਘੂ ਭਾਟੀਏ ਸੇਠ ਦੇ ਘਰ ਜਿਥੇ ਹੁਣ ਵੀ ਧਰਮਸਾਲਾ ਹੈ ਤੇ ਸੁਥਰੇ ਮਹੰਤ ਹਨ ਜਾ ਬਿਰਾਜੇ। ਫਿਰ ਮੁੰਦਰੇ ਆਦਿਕ ਨਗਰਾਂ ਤੋਂ ਮਸਕਾ ਮੰਡੀ, ਮਾਂੜਵੀ ਬੰਦਰ (ਜਿਥੇ ਹੁਣ ਫਲ ਵਾਰੀ ਸ਼ਾਹ ਦੀ ਬਗੀਚੀ ਵਿਚ ਗੁਰੂ ਜੀ ਦਾ ਝੰਡਾ ਹੈ) ਜਾ ਟਿਕੇ। ਇਥੋਂ ਦੇ ਗੁਸਾਈਂ ਨੂੰ ਜੋ ਬਾਲਾ ਸੁੰਦਰੀ ਭੈਰਵੀ ਚਕ੍ਰ ਦਾ ਉਪਾਸ਼ਕ ਸੀ। ਸਿਧੇ ਰਸਤੇ ਲਾਇਆ ਤੇ ਵਾਮ ਮਾਰਗ ਛੁਡਾਇਆ।

ਅਗੇ ਲਖਪਤ, ਭੁਜ ਸ਼ਹਿਰ ਤੋਂ ਆਸਾ ਪੂਰੀ ਦੇਵੀ ਦੇ ਸਥਾਨ ਤੇ ਜਾ ਬਿਰਾਜੇ। ਇਸ ਦੇ ਆਲੇ ਦੁਆਲੇ ਕਾਲੀ ਮਿੱਟੀ ਦੇ ਧੂਪ ਵਾਂਗ ਧੁਖਦੀ ਤੇ ਚੰਗੀ ਸੁਗੰਧੀ

ਦੇਂਦੀ ਹੈ ਦਾ ਖਮੀਰ ਹੈ। ਅਗੇ ਭੀਸ ਉੜਿਆਰ ਜਿਸ ਥਾਂ ਵੈਸ਼ਨੋ ਇਥੋਂ ਦੀ ਛਾਪ ਲਵਾਉਂਦੇ ਹਨ। ਇਹਨਾਂ ਸਾਰੀਆਂ ਥਾਵਾਂ ਦੇ ਲੋਕਾਂ ਨੂੰ ਕੁਕਰਮਾਂ ਤੋਂ ਹਟਾ ਕੇ ਸਚੇ ਮਾਰਗ ਤੇ ਗੁਰੂ ਜੀ ਨੇ ਲਾਇਆ।

# ਮੁਲਤਾਨ ਪੁਜਣਾ

ਇਸ ਥਾਂ ਤੋਂ ਚਲ ਕੇ ਗੁਰੂ ਜੀ ਅਨੇਕ ਸਥਾਨਾਂ ਤੇ ਤੀਰਥਾਂ ਪਰ ਸ਼ਹਿਰਾਂ ਦੇ ਜੀਵਾਂ ਨੂੰ ਅਕਾਲ ਪੁਰਖ ਦੀ ਭਗਤੀ ਕਰਨ ਲਾਉਂਦੇ ਹੋਏ ਅਹਿਮਦਸ਼ਾਹ ਖਾਨਪੁਰ ਬਹਾਵਲਪੁਰ ਤੋਂ ਸਤਲੁਜੋਂ ਪਾਰ ਸੂਜਾਵਾਦ ਸ਼ੇਰਸ਼ਾਹ ਆਦਿਕਾਂ ਤੋਂ ਅਗੇ ਉਚ ਸ਼ਹਿਰ ਦੇ ਪੀਰ ਅਹਿਮਦ ਹਸਨ ਨਾਲ ਗੋਸ਼ਟ ਕਰਕੇ ਜਿਤਿਆ ਤੇ ਮੁਸਲਮਾਨ ਪ੍ਰਹਿਲਾਦ ਪੁਰੀ ਤੇ ਸ਼ਮਸ਼ ਤਬਰੇਜ਼ ਆਦਿਕ ਪੀਰਾਂ ਦੀਆਂ ਥਾਵਾਂ ਨੂੰ ਵੇਖ ਕੇ ਦਰਿਆ ਦੇ ਪਾਸ ਜਾ ਬੈਠੇ ਤਦ ਮੁਲਤਾਨ ਦੇ ਪੀਰਾਂ ਨੇ ਇਕ ਕਟੋਰਾ ਦੁਧ ਦਾ ਭਰ ਕੇ ਗੁਰੂ ਜੀ ਪਾਸ ਘਲਿਆ ਤਾਂ ਗੁਰੂ ਜੀ ਨੇ ਉਸ ਵਿਚ ਪਤਾਸੇ ਪਾ ਕੇ ਉਤੇ ਇਕ ਫੁਲ ਚੰਬੇਲੀ ਦਾ ਰਖ ਕੇ ਮੋੜ ਦਿਤਾ ਤੇ ਸ਼ਬਦ ਗਾਵਿਆ ਤਦ ਪੀਰ ਬਹਾਵਲ ਹਕ ਸ਼ਾਹ ਸ਼ਰਫ ਸਯਦ ਅਬਦੁਲ ਕਾਦਰੀ ਸ਼ਾਹ ਸੁਹਾਗਣ, ਰਤਨ ਨਾਥ ਦਾ ਉਪਦੇਸ਼ ਸੁਣਕੇ ਜੋ ਅੜੰਗ ਬੜੰਗ ਪੁਛਣ ਲਈ ਆਏ ਸਨ ਸਭ ਭੁਲ ਗਿਆ ਤੇ ਸਾਰਿਆਂ ਬਾਬੇ ਦੇ ਚਰਨ ਫੜ ਲਏ ਤਾਂ ਬਾਬਾ ਜੀ ਓਥੋਂ ਚਲਕੇ ਫਾਜ਼ਲ ਸ਼ਾਹ ਪਿੰਡ ਦੇ ਪਾਸ ਪੁਜੇ ਤਾਂ ਇਕ ਫਰੀਦ ਨਾਮੀ ਫਕੀਰ ਜੋ ੪੦ ਕੋਹ ਤੋਂ ਦਰਸ਼ਨ ਕਰਨ ਆਇਆ ਸੀ ਮਿਲ ਪਿਆ ਤੇ ਉਤਰ ਪ੍ਰਸ਼ਨ ਕਰਕੇ ਖੁਸ਼ ਹੋ ਕੇ ਉਥੇ ਹੀ ਬੈਠ ਗਿਆ ਜਿਸ ਕਰ ਕੇ ਉਸ ਪਿੰਡ ਦਾ ਨਾਮ ਵੀ ਫਰੀਦ ਵਾਲਾ ਪੈ ਗਿਆ। ਇਹ ਜਗ੍ਹਾ ਉਹ ਅਠ ਮੁਢੀ ਟਾਹਲੀ ਵੀ ਹੈ, ਜਿਸਦੇ ਹੇਠ ਬੈਠ ਕੇ ਗੁਰੂ ਜੀ ਨੇ ਉਸ ਨੂੰ ਸਿਖਿਆ ਦਿਤੀ ਸੀ, ਓਸ ਝੰਗੀ ਵਿਚ ਹੈ।

# ਸਜਣ ਠਗ ਦੀ ਸਾਖੀ ਤੇ ਤਲਵੰਡੀ ਜਾਣਾ

ਇਸ ਜਗ੍ਹਾ ਤੋਂ ਚਲ ਕੇ ਗੁਰੂ ਜੀ ਸ਼ੋਰ ਤੋਂ ਲੰਘ ਰਾਮ ਚੌਂਤਰੇ ਆ ਬਿਰਾਜੇ ਤੇ ਅਗੇ ਕਮਾਲੀਆ ਆਦਿਕ ਪਿੰਡਾਂ ਤੋਂ ਹੋ ਕੇ ਝੰਗ ਸਿਆਲ ਆ ਬਿਰਾਜੇ ਜਿਸ ਥਾਂ ਸਜਣ ਠਗ ਇਹ ਜਾਣ ਕੇ ਕਿ ਇਹ ਵਡੇ ਵਡੇ ਰਾਜਿਆਂ ਨੂੰ ਸਿੱਖ ਬਣਾ ਕੇ ਆਏ ਹਨ। ਇਹਨਾਂ ਪਾਸ ਧਨ ਬਹੁਤ ਹੋਵੇਗਾ। ਖੋਟੀ ਨੀਤ ਕੀਤੀ

ਤਾਂ ਬਾਬਾ ਜੀ ਨੇ 'ਉਜਲ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ' ਆਦਿਕ ਸ਼ਬਦ ਗਾਵਿਆ ਤਦ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ ਤੇ ਲਗਾ ਤਰਲੇ ਕਰਨ ਤਾਂ ਕ੍ਰਿਪਾਲੂ ਸਤਿਗੁਰੂ ਜੀ ਨੇ ਉਸ ਤੋਂ ਇਹ ਕੁਕਰਮ ਛੁਡਾ ਕੇ ਸਤਿ ਮਾਰਗ ਤੇ ਲਾਇਆ ਤੇ ਫਿਰ ਇਸੇ ਬਾਰ ਵਿਚ ਅਨੇਕਾਂ ਜੀਵਾਂ ਨੂੰ ਸੁਮੱਤੇ ਲਾਉਂਦੇ ਹੋਏ ਚੜ੍ਹਦੇ ਭਾਦਰੋਂ ਸੰ: ੧੫੭੫ ਬਿਕ੍ਰਮੀ ਨੂੰ ਆਪਣੇ ਜਨਮ ਸਥਾਨ ਤਲਵੰਡੀ ਵਿਚ ਆਪਣੇ ਸੰਬੰਧੀਆਂ ਨੂੰ ਆਣ ਦਰਸ਼ਨ ਦਿਤਾ ਤੇ ਰਾਇ ਬੁਲਾਰ ਦਾ ਬੀਮਾਰ ਹੋਣਾ, ਉਸ ਦੇ ਘਰ ਹੀ ਜਾ ਦਰਸ਼ਨ ਦਿਤਾ ਜਿਸ ਨੇ ਬਹੁਤ ਹੀ ਆਦਰ ਤੇ ਸਤਿਕਾਰ ਬਾਬਾ ਜੀ ਦਾ ਕੀਤਾ ਤਾਂ ਗੁਰੂ ਜੀ ਨੇ ਆਖਿਆ ਹੁਣ ਥੋੜ੍ਹੇ ਦਿਨ ਹੀ ਹਨ ਤਾਂ ਤੇ ਅਗਾ ਸਵਾਰ ਲਵੋ ਤਾਂ ਰਾਇ ਨੇ ਰੋ ਕੇ ਬੇਨਤੀ ਕੀਤੀ ਕਿ ਮੇਰੇ ਅੰਤ ਤੱਕ ਆਪ ਇਥੇ ਹੀ ਰਹੋ ਤਾਂ ਗੁਰੂ ਜੀ ਤੇਰ੍ਹਾਂ ਦਿਨ ਇਸ ਥਾਂ ਹੀ ਰਹੇ ਤੇ ਰਾਇ ਬੁਲਾਰ ਵਡਭਾਗੀ ਨੇ ਗੁਰੂ ਜੀ ਦੀ ਬਾਣੀ ਪੜ੍ਹਦੇ ਤੇ ਅੰਤ ਵੇਲੇ ਮਹਾਰਾਜ ਜੀ ਦੇ ਚਰਨਾਂ ਦਾ ਧਿਆਨ ਰਖਦੇ ਹੋਏ ਪਰਮ ਮੁਕਤੀ ਲਈ।

## ਸੁਲਤਾਨਪੁਰ ਪੁਜੇ

ਹੁਣ ਮਰਦਾਨਾ ਤਾਂ ਬਾਬਾ ਜੀ ਤੋਂ ਆਗਿਆ ਲੈ ਕੇ ਆਪਣੇ ਘਰ ਹੀ ਰਹਿ ਗਿਆ ਤੇ ਬਾਬਾ ਜੀ ਆਪਣੀ ਭੈਣ ਦੇ ਯਾਦ ਕਰਨ ਤੇ ਸੁਲਤਾਨਪੁਰ ਪੁਜ ਗਏ ਤੇ ਆਪ ਦਾ ਆਉਣਾ ਸੁਣ ਕੇ ਨਵਾਬ ਦੌਲਤ ਖਾਂ ਲੋਧੀ ਨੇ ਬੜੀ ਖੁਸ਼ੀ ਮਨਾਈ ਤੇ ਬੇਨਤੀ ਕੀਤੀ ਕਿ ਆਪ ਇਸ ਜਗ੍ਹਾ ਹੀ ਟਿਕੋ। ਅਸੀਂ ਹਰ ਤਰ੍ਹਾਂ ਦੀ ਸੇਵਾ ਕਰਾਂਗੇ ਤਾਂ ਬਾਬਾ ਜੀ ਨੇ ਇਹ ਸ਼ਬਦ ਗਉੜੀ ਮ: ੧॥ 'ਕਿਰਤ ਪਇਆ ਨਹਿ ਮੇਟੈ ਕੋਇ' ਆਦਿਕ ਜਿਸ ਨੂੰ ਸੁਣ ਕੇ ਨਵਾਬ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਵਡੀ ਦੀਨਤਾ ਨਾਲ ਪੰਦਰਾਂ ਦਿਨ ਰਖਿਆ। ਹਰ ਰੋਜ਼ ਕਥਾ ਕੀਰਤਨ ਦਾ ਸਤਿਸੰਗ ਬਣਿਆ ਰਹੇ। ਅਨੇਕ ਹੀ ਸਿੱਖ ਸੇਵਕ ਦੂਰੋਂ ਦੂਰੋਂ ਆਉਣ ਲਗੇ। ਇਨ੍ਹਾਂ ਹੀ ਦਿਨਾਂ ਵਿਚ ਵਡਭਾਗੀ ਨਵਾਬ ਵੀ ਗੁਰੂ ਜੀ ਦੇ ਦਰਸ਼ਨ ਕਰਦਾ ਹੋਇਆ ਪ੍ਰਲੋਕ ਜਾ ਵਸਿਆ।

## ਕਰਤਾਰਪੁਰ ਵਸਾਉਣਾ

ਅਗੇ ਗੁਰੂ ਜੀ ਕਤਕ ਸੰਨ ੧੫੭੨ ਬਿਕ੍ਰਮੀ ਨੂੰ ਬੀਬੀ ਨਾਨਕੀ ਜੀ ਤੋਂ

ਆਗਿਆ ਲੈ ਕੇ ਮਾਝੇ ਤੇ ਦੁਆਬੇ ਦੇ ਕਈ ਪਿੰਡਾਂ ਦੇ ਜੀਵਾਂ ਨੂੰ ਸੁਮੱਤੇ ਲਾਉਂਦੇ ਹੋਏ ਪਖੋ ਕੇ ਪਿੰਡ ਜਿਸ ਜਗ੍ਹਾ ਆਪਣੇ ਪੁੱਤਰ ਪਰਿਵਾਰ ਸੀ। ਅਜਿਤੇ ਰੰਧਾਵੇ ਦੇ ਖੂਹ ਉਤੇ ਜਾ ਬਿਰਾਜੇ ਤਾਂ ਮੂਲ ਚੰਦ ਤੇ ਚੰਦੋ ਰਾਣੀ ਬਾਬਾ ਜੀ ਦੇ ਪਾਸ ਆਏ ਤੇ ਘਰ ਲਿਜਾਣ ਲਈ ਕਈ ਤਰ੍ਹਾਂ ਦੇ ਉਲਾਮੇ ਦਿਤੇ ਪਰ ਗੁਰੂ ਜੀ ਨਾ ਗਏ ਪਰ ਅਜਿਤੇ ਦਾ ਪ੍ਰੇਮ ਕਰ ਕੇ ਬਾਬਾ ਜੀ ਇਸ ਜਗ੍ਹਾ ਰਹੇ ਤਾਂ ਇਥੇ ਵੀ ਅਨੇਕ ਸਿੱਖ ਸੇਵਕ ਸਭ ਗੁਰੂ ਜੀ ਪਾਸ ਆਉਣ ਲਗੇ। ਹਰ ਵੇਲੇ ਨਾਮ ਦਾ ਤੇ ਬਾਣੀ ਦਾ ਜਗ ਲਗਾ ਰਹੇ। ਹੁਣ ਤਾਂ ਸੱਸ ਸਹੁਰਾ ਵੀ ਗੁਰੂ ਜੀ ਨੂੰ ਕਲਾਵਾਨ ਜਾਣ ਗਏ। ਇਥੋਂ ਹੀ ਅਜਿਤੇ ਆਦਿਕ ਸੇਵਕਾਂ ਦੀ ਬੇਨਤੀ ਅਨੁਸਾਰ ਇਕ ਪਿੰਡ ਵਸਾਉਣ ਦੀ ਇੱਛਾ ਨਾਲ ਰਾਵੀ ਨਦੀ ਦੇ ਪਾਰ ਨਾਰੋਵਾਲ ਤੇ ਦੋਦੇ ਪਿੰਡ ਦੇ ਵਿਚਕਾਰ ਇਕ ਦਿਨ ਬਿਰਾਜਮਾਨ ਰਹੇ। ਇਸ ਜਗ੍ਹਾ ਪਿੰਡ ਦੇ ਲੋਕਾਂ ਨੇ ਛਪਰ ਪਾ ਦਿਤੇ। ਜਦ ਸੰਗਤ ਬਹੁਤ ਰਹਿਣ ਲਗੀ ਤਾਂ ਜਿਮੀਂਦਾਰ ਨੇ ਇਕ ਪਿੰਡ ਦੀ ਜ਼ਮੀਨ ਸਦਾ ਗੁਰੂ ਜੀ ਨੂੰ ਇਸ ਜਗ੍ਹਾ ਤੇ ਰੱਖਣ ਲਈ ਦੇ ਦਿਤੀ ਤਾਂ ੧੩ ਮਾਘ ਸੰਨ ੧੫੭੨ ਬਿਕ੍ਰਮੀ ਨੂੰ ਇਸ ਦੀ ਨੀਂਹ ਰਖਕੇ ਕਰਤਾਰਪੁਰ ਨਾਮ ਰਖਿਆ ਤਾਂ ਉਸ ਪਰਗਣੇ ਕਲਾਨੌਰ ਦਾ ਹਾਕਮ ਕਰੋੜੀ ਮਲ (ਜੋ ਮਹਾਰਾਜਾ ਰਣਜੀਤ ਸਿੰਘ ਦੇ ਬਖਸ਼ੀ ਭਗਤ ਰਾਮ ਦਾ ਵੱਡਾ ਸੀ) ਪਹਿਲਾਂ ਤਾਂ ਵਿਰੋਧੀ ਬਣ ਕੇ ਬਾਬਾ ਜੀ ਨੂੰ ਉਠਾਲਣ ਲਗਾ। ਪਰ ਪਿਛੋਂ ਮਹਾਪੁਰਖ ਜਾਣ ਕੇ ਚਰਨੀਂ ਲੱਗਾ ਤੇ ਪਿੰਡ ਦੇ ਵਸਾਉਣ ਵਿਚ ਬਹੁਤ ਸਹਾਇਕ ਹੋਇਆ ਤੇ ਸ਼ਾਹੀ ਪਟਾ ਲਿਖਾ ਕੇ ਪੱਕਾ ਕਰਾ ਦਿਤਾ ਤੇ ਚੰਦ ਦਿਨਾਂ ਵਿਚ ਹੀ ਕੋਠੇ ਧਰਮਸਾਲਾ ਬਣਵਾ ਕੇ ਰੌਣਕ ਕਰਾ ਦਿੱਤੀ ਤੇ ਇਕ ਦਿਨ ਗਿਨੇ ਤੇ ਸੁਲਤਾਨਪੁਰੋਂ ਬੀਬੀ ਨਾਨਕੀ ਜੋ ਆਉਂਦੀ ਹੋਈ ਸ੍ਰੀ ਸੁਲਖਣੀ, ਸ੍ਰੀ ਚੰਦ ਤੇ ਲਖਮੀਦਾਸ ਨੂੰ ਵੀ ਨਾਲ ਲੈ ਕੇ ਆ ਗਈ ਤੇ ਤਲਵੰਡੀ ਤੋਂ ਭਾਈ ਬਾਲਾ ਤੇ ਮਰਦਾਨਾ ਕਾਲੂ ਚੰਦ ਤੇ ਮਾਤਾ ਤ੍ਰਿਪਤਾ ਨੂੰ ਵੀ ਲੈ ਗਏ ਤੇ ਉਤਸਵ ਨਾਲ ਨਗਰ ਦੀ ਚਠ ਹੋਈ ਤੇ ਸੈਂਕੜੇ ਸਿੱਖ ਸੇਵਕ ਆ ਕੇ ਵਸਾਉਣ ਲਗੇ ਤੇ ਗੁਰੂ ਜੀ ਕਾਮੇ ਰੱਖ ਕੇ ਖੇਤੀ ਕਰਵਾਉਣ ਲਗੇ ਤੇ ਭੁਗਤ ਮੁਕਤ ਦਾ ਲੰਗਰ ਦਿਨੇ ਰਾਤ ਚਲਦਾ ਰਹਿੰਦਾ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੀਜੀ ਉਦਾਸੀ

੨੫ ਅਸੂ ਸੰਮਤ ੧੫੭੫ ਬਿ: ਨੂੰ ਸ੍ਰੀ ਗੁਰੂ ਜੀ ਭਾਈ ਬਾਲੇ ਤੇ ਮਰਦਾਨੇ

ਨੂੰ ਨਾਲ ਲੈ ਕੇ ਉਤਰਾ ਖੰਡ ਦੀ ਸੈਲ ਕਰਨ ਵਾਸਤੇ ਤਿਆਰ ਹੋਏ ਤੇ ਕਲਾਨੌਰ ਗੁਰਦਾਸਪੁਰ ਦਸੂਹੇ ਥਾਣੀ (ਤਿਲੋਕਨਾਥ ਜਿਹੇ ਮਹਾਰਾਜਾ ਰਣਜੀਤ ਸਿੰਘ ਦਾ ਸੂਬਾ ਸਰਦਾਰ ਲਹਿਣਾ ਸਿੰਘ ਮਜੀਠੀਆ ਪਹਾੜੀ ਰਾਜਿਆਂ ਦੇ ਸਿਰ ਉਤੇ ਰਹਿੰਦਾ ਸੀ) ਪਾਲਮਪੁਰ ਕਾਂਗੜੇ ਤੋਂ ਅਗੇ ਜਵਾਲਾ ਮੁਖੀ ਦੇ ਮੰਦਰ ਪਾਸ ਜਿਸ ਜਗ੍ਹਾ ਹੁਣ ਆਪ ਦੀ ਯਾਦਗਾਰ ਧਰਮਸਾਲਾ ਹੈ ਜਾ ਬਿਰਾਜੇ ਤੇ ਅਰਜਨ ਨਾਂਗੇ ਆਦਿਕ ਨੂੰ ਕੁਰਾਹੇ ਤੋਂ ਹਟਾ ਕੇ ਸੁਮਾਰਗ ਲਾਇਆ।

# ਕੂਲੂ ਦੇ ਰਾਜ ਵਿਚ ਜਾਣਾ

ਇਥੋਂ ਚਲ ਕੇ ਗੁਰੂ ਜੀ ਮੰਡੀ ਵਾਲੇ ਰਾਜੇ ਨੂੰ ਪੱਥਰ ਪੂਜਾ ਤੋਂ ਹਟਾ ਕੇ ਅਕਾਲ ਚਿੰਤਨ ਵਲ ਜੋੜਦੇ ਹੋਏ ਰਵਾਲਸਰ (ਜਿਥੇ ਇਕ ਜਮੀਨ ਦਾ ਕੜ ਪਾਟਾ ਹੋਇਆ ਹੋਇਆ ਹੈ ਜਿਸ ਵਿਚ ਸਤ ਨਿਕੇ ਵਡੇ ਟਿਲੇ ਕਸ਼ਮੀਰ ਦੀ ਜਮੀਨ ਵਾਂਗ ਤਰਦੇ ਹਨ) ਨੂੰ ਵੇਖਕੇ ਚੰਬੇ ਤੋਂ ਅਗੇ ਕੂਲੂ ਦੇ ਰਾਜ ਵਿਚ ਬਿਜਲੀਆ ਮਹਾਂਦੇਵ ਨੂੰ ਜਾ ਡਿਠਾ ਤੇ ਇਥੋਂ ਦੇ ਵਸਨੀਕ ਗਦੀ ਲੋਕਾਂ ਨੂੰ ਸਤ ਮਾਰਗ ਤੇ ਲਾਉਂਦੇ ਹੋਏ ਮਨੀ ਕਰਨ ਦਾ ਤੀਰਥ ਇਥੇ ਪੰਜ ਕੁੰਡ ਹਨ ਜਿਨ੍ਹਾਂ ਵਿਚੋਂ ਇਕ ਤੱਤਾ ਤੇ ਚਾਰ ਠੰਡੇ। ਇਕ ਮਨੀ ਕਰਨ ਦੋ ਰਾਮ ਕੁੰਡ ਤਿੰਨ ਲਛਮਨ ਕੁੰਡ ਚਾਰ ਸੀਤਾ ਕੁੰਡ ਪੰਜ ਹਨੂੰਮਾਨ ਤੇ ਪੰਡਿਆਂ ਦੇ ਰੰਗ ਢੰਗ ਜਾ ਡਿਠੇ ਤੇ ਅਨੇਕਾਂ ਜੀਵਾਂ ਦਾ ਕਲਿਆਣ ਕੀਤਾ।

# ਧਾਰਾ ਤੀਰਥ ਪਹੁੰਚਣਾ

ਅਗੇ ਖੀਰ ਗੰਗਾ (ਜੋ ਸ਼ਿਵ ਜੀ ਨੇ ਸ਼ਾਮਕਾਰਤਕ ਲਿਆਂਦੀ ਸੀ ਤੇ ਫਿਰ ਸਾਰੇ ਲੋਕ ਦੁਧ ਪੀਂਦੇ ਵੇਖਕੇ ਸ਼ਿਵ ਜੀ ਨੇ ਸਰਾਪ ਦਿਤਾ ਸੀ ਤਾਂ ਪਾਣੀ ਦੀ ਕਚੀ ਲੱਸੀ ਵਾਂਗ ਹੋ ਗਈ ਤੇ ਉਤੇ ਜਾਲਾ ਜਿਹਾ ਮਲਾਈ ਵਾਂਗ ਆ ਜਾਂਦਾ ਹੈ ਤੇ (ਧੰਨ ਈਰਖਾ ਤੇ ਧੰਨ ਸੂਬਰਯਤਾ ਹੈ) ਤੋਂ ਹੁੰਦੇ ਬਿਆਸ ਪਾਰ ਨਦੌਣ ਵਲ ਚਲੇ ਗਏ ਤੇ ਕਹਿਲੂਰ ਤੋਂ ਅਗੇ ਕੀਰਤ ਪੁਰ ਦੇ ਪਾਸ ਪਹਾੜ ਉਤੇ ਇਕ ਦਰਸ਼ਨ ਅਭਿਲਾਖੀ ਬੁਢਣ ਸ਼ਾਹ ਫਕੀਰ ਨੂੰ ਜਾ ਨਿਹਾਲ ਕੀਤਾ ਜੋ ਭੇਡਾਂ ਬਕਰੀਆਂ ਹੀ ਰੱਖਦਾ ਹੁੰਦਾ ਸੀ ਤਾਂ ਉਸ ਨੇ ਦੁਧ ਭੇਟਾ ਕੀਤਾ ਤਾਂ ਬਾਬਾ ਜੀ ਨੇ ਆਖਿਆ ਸਾਡਾ ਦੁੱਧ ਅਮਾਨਤ ਰਖੋ ਤਾਂ ਉਸ ਨੇ ਜਮੀਨ ਵਿਚ ਦੱਬ ਦਿਤਾ

ਤੇ ਆਖਿਆ ਹੇ ਧਰਤੀ ਮਾਤਾ ਇਹ ਗੁਰੂ ਨਾਨਕ ਜੀ ਦੀ ਅਮਾਨਤ ਦਾ ਦੁਧ ਹੈ ਵਿਗੜੇ ਨਾ ਜੋ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਆਏ ਤੇ ਦੁਧ ਮੰਗਿਆ ਤਾਂ ਉਸ ਨੇ ਓਹੀ ਸਰੂਪ ਗੁਰੂ ਨਾਨਕ ਦੇਵ ਜੀ ਦਾ ਵੇਖੇ ਬਿਨਾਂ ਦੇਣਾ ਨਾ ਲੋੜਿਆ। ਗੁਰੂ ਜੀ ਦੇ ਹੁਕਮ ਨਾਲ ਆਪਦਾ ਵੱਡਾ ਬੇਟਾ ਬਾਬਾ ਗੁਰਦਿਤਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਫਕੀਰ ਦੇ ਸ਼ੰਕਾ ਕਰਨ ਤੇ ਬਣਿਆ ਤੇ ਆਪਣੀ ਅਮਾਨਤ ਲੈਣ ਲਈ ਫਕੀਰ ਨੇ ਗੁਰੂ ਜੀ ਦੀ ਸਿਖਿਆ ਨੂੰ ਚਿਤ ਵਿਚ ਵਸਾ ਕੇ ਸਮਾਧੀ ਲਾ ਲਈ ਜੋ ਛੇਵੇਂ ਗੁਰੂ ਦੇ ਵੇਲੇ ਖੁਲ੍ਹੀ ਸੀ ਤਾਂ ਗੁਰੂ ਜੀ ਧਰੀ ਤੀਰਥ (ਪੰਜੌਰ) ਕੰਢੇ ਜਾ ਬਿਰਾਜੇ ਤੇ ਕਈ ਤਰ੍ਹਾਂ ਦੇ ਧਰਮੀ ਸਾਧੂਆਂ ਦੇ ਪ੍ਰਥਾਇ ਇਹ ਕਿਹਾ। ਸਲੋਕ ਮ: ੧ 'ਲਿਖ ਲਿਖ ਪੜਿਆ ਤੇਤਾ ਕੜਿਆ' ਆਦਿ ਕਥਨ ਕੀਤਾ ਤਾਂ ਉਹ ਸਾਰੇ ਗੁਰੂ ਜੀ ਦੇ ਸੇਵਕ ਬਣ ਗਏ ਤੇ ਨਾਮ ਜਪਣ ਲਗੇ। ਫਿਰ ਬਾਬਾ ਜੀ ਨੇ ਉਹ ਬਾਗ ਜੋ ਫੀਰੋਜ਼ਪੁਰ ਬਾਦਸ਼ਾਹ ਨੇ ਗਰਮੀਆਂ ਦੀ ਰਿਹਾਇਸ਼ ਵਾਸਤੇ ਲਵਾਇਆ ਸੀ ਜਿਸਦੀ ਮਿਸਾਲ ਪਟਿਆਲੇ ਦਾ ਮੋਤੀ ਬਾਗ ਤੇ ਲਾਹੌਰ ਵਿਚ ਸ਼ਾਲਾਮਾਰ ਬਾਗ ਹੈ।

# ਜੌਹੜ ਸਰ ਤੀਰਥ ਤੇ ਪਹੁੰਚਣਾ

ਇਥੋਂ ਚਲਕੇ ਗੁਰੂ ਜੀ ਸ਼ਿਮਲੇ ਦੇ ਸਪਾਟੂ ਦੇ ਜੀਵਾਂ ਨੂੰ ਸਤਮਾਰਗ ਵਲ ਜੋੜਦੇ ਹੋਏ ਹਰੀਪੁਰ ਪਿੰਡ ਦੇ ਪਾਸ ਡਿਗਸਾਈ ਦੀ ਛਾਉਣੀ ਤੋਂ ਤਿੰਨ ਕੋਹ ਤੇ ਜਾ ਬਿਰਾਜੇ ਜਦ ਉਥੇ ਨਿਮਾਣੀ ਇਕਾਦਸ਼ੀ ਵਾਲੇ ਦਿਨ ਅਨੇਕਾਂ ਸਿਧ ਸਾਧ ਹੋਰ ਲੋਕ ਆਣ ਕੇ ਮੂਰਤਾਂ ਅਗੇ ਨਚਣ ਲਗੇ ਤਾਂ ਗੁਰੂ ਜੀ ਨੇ ਇਹ ਸ਼ਬਦ ਆਸਾ ਮਹਲਾ ੧॥ 'ਵਾਜਾ ਮਤਿ ਪਖਾਵਜ ਭਾਉ॥' ਆਦਿਕ ਗਾਵਿਆ ਤੇ ਦਸਿਆ ਇਹ ਨਿਰਤਕਾਰੀ ਕਿਸੇ ਵੀ ਕੰਮ ਨਹੀਂ ਜਦ ਫਿਰ ਉਹ ਬਕਾਰੇ ਜੋ ਮੁੰਡਿਆਂ ਦੇ ਮੁੰਡਨ ਸਮੇਂ ਚੜ੍ਹਾਉਂਦੇ ਸਨ ਮਾਰਨ ਲਗੇ ਤਾਂ ਬਾਬਾ ਜੀ ਨੇ ਇਕ ਹੋਰ ਸ਼ਬਦ :

*'ਭਰਮ ਕੂਪ ਮੈਂ ਪਰਿਓ ਸੰਸਾਰਾ॥ ਮੂਰਖ ਅੰਧੇ ਅੰਧ ਅੰਧਾਰਾ॥*
*ਪਾਥਰ ਪੂਜੇ ਮੁਗਧ ਗਵਾਰ॥ ਉਹ ਆਪ ਡੁਬੇ ਤੁਮ ਕਹਾ*
*ਤਾਰਣਹਾਰ॥ ਜੜ ਪਾਹਨ ਕੋ ਮਾਨੇ ਪੀਉ॥ ਤਿਸ ਕੇ ਆਗੇ*
*ਮਾਰੇ ਜੀਉ॥ ਜਾਨਤ ਨਾਹੀ ਸਾਕਤ ਅੰਧੇ॥ ਲਖ ਚੁਰਾਸੀ*

*ਭਰਮੇ ਬੰਧੇ॥ ਪਾਹਨ ਕੋ ਪੂਜੇ ਸਿਰ ਨਾਵੈ॥ ਆਪ ਡੂਬੈ ਸੌ ਕੁਲੈ ਡੁਬਾਵੈ॥ ਸਿਧ ਪੀਰ ਗੁਰ ਮੂਢ ਘਨੇਰੇ॥ ਪ੍ਰਭ ਤੇ ਬੇਮੁਖ ਮਾਇਆ ਚੇਰੇ॥ ਫਿਰਿ ਫਿਰਿ ਜਨਮੇ ਆਵਹਿ ਜਾਹੀ॥ ਨਰਕ ਘੋਰ ਮੈ ਗੋਤੇ ਖਾਹੀ॥ ਭਾਗ ਹੋਇ ਤਾ ਸਤਿਗੁਰ ਪਾਏ॥ ਸਾਧਸੰਗਿ ਹਰਿ ਸੇਵ ਕਮਾਏ॥ ਹਰਿ ਕੀ ਭਗਤਿ ਕਰੇ ਮਨ ਲਾਇ॥ ਤਉ ਨਾਨਕ ਮੋਖੰਤਰ ਪਾਇ॥'*

ਗਾਵਿਆ ਜਿਸ ਨੂੰ ਸੁਣ ਕੇ ਸਾਰੇ ਲੋਕਾਂ ਦੇ ਚਿਤ ਸ਼ਾਂਤ ਹੋ ਗਏ ਤੇ ਗੁਰੂ ਜੀ ਦੇ ਸਿੱਖ ਬਣ ਗਏ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਇਲਾਕੇ ਦੀ ਸਿੱਖੀ ਦਾ ਸੂਬਾ ਭਾਈ ਸੰਗਾ ਦਾਸ ਨੂੰ ਬਣਾਇਆ ਸੀ, ਉਸੇ ਦੀ ਸੰਤਾਨ ਵਿਚੋਂ ਅੱਜ ਬਾਬਾ ਸੁੰਦਰ ਸਿੰਘ ਇਸ ਦੇਸ ਦਾ ਗੁਰੂ ਮੰਨਿਆ ਜਾਂਦਾ ਹੈ। ਇਥੋਂ ਅਗੇ ੧੫ ਕੋਹ ਤੇ ਪਹਾੜ ਦੇ ਲੋਕ ਪਾਣੀ ਤੋਂ ਬਹੁਤ ਤੰਗ ਸਨ, ਪਸ਼ੂਆਂ ਨੂੰ ਵੀ ਪਾਣੀ ਨਹੀਂ ਸੀ ਮਿਲਦਾ। ਜਦ ਉਥੇ ਜਾ ਕੇ ਗੁਰੂ ਜੀ ਨੇ ਸ਼ਬਦ ਗਾਵਿਆ ਤਾਂ ਬਹੁਤ ਲੋਕ ਯਥਾ ਸ਼ਕਤ ਫਲ ਫੁਲ ਆਦਿਕ ਲੈ ਕੇ ਹਾਜਰ ਹੋਏ। ਜਿਨ੍ਹਾਂ ਦਾ ਰਹਿਣਾ ਬਹਿਣਾ ਨਿਰਾ ਰਿਖੀਆਂ ਵਾਂਗ ਹੀ ਸੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਸੁਖ ਸਾਂਦ ਪੁਛੀ ਤਦ ਉਹਨਾਂ ਦੇ ਮੁਖੀਏ ਮਾਹੀਏ ਮਾਨੀ ਭਗਤ ਨੇ ਬਹੁਤ ਹੀ ਦੀਨਤਾ ਨਾਲ ਬੇਨਤੀ ਕੀਤੀ, "ਮਹਾਰਾਜ ਹੋਰ ਤਾਂ ਸਭ ਤਰ੍ਹਾਂ ਅਨੰਦ ਹੈ ਪਰ ਪਾਣੀ ਦੀ ਬਹੁਤ ਹੀ ਤੰਗੀ ਹੈ।" ਤਦ ਗੁਰੂ ਜੀ ਨੇ ਓਸੇ ਦੇ ਹਥੋਂ ਇਕ ਪੱਥਰ ਚੁਕਾਇਆ ਤਾਂ ਓਥੋਂ ਇਕ ਬੜਾ ਭਾਰਾ ਸੁੰਮ ਨਿਕਲ ਪਿਆ। ਜਿਸ ਕਰ ਕੇ ਸਾਰੇ ਲੋਕ ਤਨੋਂ ਮਨੋਂ ਗੁਰੂ ਜੀ ਦੇ ਸਿੱਖ ਬਣ ਗਏ। ਪਰ ਮਾਹੀਏ ਨੂੰ ਤਾਂ ਅੰਤਰੀਵ ਰਿਧੀ ਸਿਧੀ ਵੀ ਬਖਸ਼ੀ ਤੇ ਨਿਹਾਲ ਕੀਤਾ। ਸਾਰੇ ਪੂਜਾ ਛੱਡ ਕੇ ਅਕਾਲ ਪੁਰਖ ਦੀ ਅਰਾਧਨਾ ਕਰਨ ਲੱਗੇ।

## ਕਾਹਕਾ ਦਿਵਾਲ ਤੇ ਪੁਜਣਾ

ਇਥੋਂ ਚਲ ਕੇ ਗੁਰੂ ਜੀ ਸਿਰਮੌਰ ਦੇ ਇਲਾਕੇ ਜਮਨਾ ਨਦੀ ਤੋਂ ਪਾਰ ਡੇਹਰਾਦੂਨ ਦੀ ਸੈਲ ਕਰਦੇ ਤੇ ਮਨਸੂਰੀ ਚਕਰੌਤੇ ਤੋਂ ਲੰਘ ਕੇ ਜੀਵ ਦੀ ਕਬੁਧੀ ਹਟਾਈ ਤੇ ਸਿਧੇ ਰਾਹ ਲਾਉਂਦੇ ਹੋਏ ਕਾਸ਼ੀ ਜਾ ਪੁਜੇ ਤੇ ਰਾਹ ਵਿਚ ਕਈ ਮਤ ਮਤਾਂਤ੍ਰਾਂ ਦੇ ਸਾਧੂਆਂ ਨਾਲ ਬਚਨ ਬਿਲਾਸ ਕਰਕੇ ਪ੍ਰਸੰਨ ਹੋਏ। ਫਿਰ ਜਮਨਾ ਦਾ ਨਿਕਾਸ

ਤੇ ਗੰਗਾ ਦਾ ਨਿਕਾਸ ਹਿਮਾਲੇ ਪਹਾੜ ਉਤੇ ਜਾ ਵੇਖਿਆ ਇਹ ਥਾਂ ਸਮੁੰਦਰ ਤੋਂ ੧੩੯੦੦ ਫੁਟ ਉਚੀ ਹੈ । ਇਥੋਂ ਕੇਵਲ ਛੋਟੀ ਜੈਸੀ ਧਾਰ ਗਊ ਦੇ ਮੂੰਹ ਵਰਗੀ ਖਡ ਵਿਚੋਂ ਨਿਕਲਦੀ ਹੈ । ਜਿਸਦਾ ਗਲ ੯ ਹਥ ਚੌੜਾ ਤੇ ਇਕ ਹਥ ਡੂੰਘਾ ਹੈ । ਇਥੇ ਕੋਈ ਕੋਈ ਯਾਤਰੂ ਹੀ ਪੁਜਦਾ ਹੈ । ਇਥੋਂ ਦਰਸ਼ਨ ਮੇਲਾ ਕਰਕੇ ਗੁਰੂ ਜੀ ਸਜੇ ਪਾਸੇ ਵਡੇ ਉਚੇ ਪਹਾੜ ਜਿਸਨੂੰ ਕਾਹਕਾ ਦਿਵਾਲ ਆਖਦੇ ਹਨ ਉਤੇ ਜਾ ਬਿਰਾਜੇ । ਸੂਰਜ ਉਦੇ ਬੜੀ ਅਸਚਰਜ ਲੀਲ੍ਹਾ ਹੁੰਦੀ ਹੈ ਤੇ ਪਰਲੇ ਪਾਸੇ ਵਲ ਤੀਵੀਂ ਮਰਦਾਂ ਦੀ ਲੀਲ੍ਹਾ ਭਾਈ ਬਾਲੇ ਤੇ ਭਾਈ ਮਰਦਾਨੇ ਨੂੰ ਵਿਖਾ ਕੇ ਛੇਤੀ ਹਟ ਆਏ ਕਿਉਂਕਿ ਮਰਦਾਨਾ ਤਾਂ ਅਗੇ ਵਲ ਹੀ ਤੁਰ ਪਿਆ ਸੀ ਪਰ ਗੁਰੂ ਜੀ ਨੇ ਮੋੜ ਲਿਆਂਦਾ ਸੀ । ਲੋਕ ਆਖਦੇ ਹਨ ਕਿ ਇਸ ਪਹਾੜ ਦੇ ਪਰਲੇ ਪਾਸੇ ਦਿਉਤੇ ਤੇ ਪਰੀਆਂ ਰਹਿੰਦੇ ਹਨ ਤੇ ਹਰ ਵਕਤ ਰਾਗ ਹੁੰਦਾ ਰਹਿੰਦਾ ਹੈ । ਜੋ ਆਦਮੀ ਉਸ ਨੂੰ ਵੇਖ ਲਵੇ ਉਹ ਮੁੜ ਕੇ ਨਹੀਂ ਆਉਂਦਾ ਓਧਰ ਹੀ ਰਹਿ ਜਾਂਦਾ ਹੈ । ਪਹਿਲੇ ਬਹੁਤ ਲੋਕ ਇਥੇ ਜਾਣਾ ਪੁੰਨ ਜਾਣਦੇ ਹੁੰਦੇ ਸਨ ਹੁਣ ਸਰਕਾਰ ਹਿੰਦੁਸਤਾਨ ਨੇ ਬੰਦ ਕਰ ਦਿਤਾ ਹੈ ।

## ਬਦਰੀ ਨਾਰਾਇਣ ਪਹੁੰਚਣਾ

ਇਥੋਂ ਚਲ ਕੇ ਬਾਬਾ ਜੀ ਪਹਾੜ ਦੀ ਰਾਜਧਾਨੀ ਸ੍ਰੀ ਨਗਰ ਵਿਚ ਜਾ ਬਿਰਾਜੇ ਤਦ ਉਸ ਜਗ੍ਹਾ ਦਾ ਰਾਜਾ ਅਮਰਸ਼ਾਹ ਬਹੁਤ ਸਾਰੇ ਲੋਕਾਂ ਸਣੇ ਬਾਬਾ ਜੀ ਪਾਸ ਆਇਆ ਤਾਂ ਬਾਬਾ ਜੀ ਨੇ ਉਹਨਾਂ ਨੂੰ ਅਕਾਲ ਪੁਰਖ ਦੀ ਭਗਤੀ ਕਰਨ ਲਾਇਆ ਤੇ ਗੰਧ ਮਾਂਦਨ ਪਰਬਤ ਤੋਂ ਜੇਠ ਸੰਮਤ ੧੫੭੪ ਬਿ: ਨੂੰ ਬਦਰੀ ਨਾਥ ਜਾ ਬਿਰਾਜੇ ਤਦ ਉਸ ਥਾਂ ਦਾ ਮਹੰਤ ਦਰਾਵੜ ਕੁਲ ਦਾ ਬ੍ਰਾਹਮਣ ਤੇ ਹੋਰ ਪਾਂਡੇ ਬਾਬਾ ਜੀ ਦੇ ਪਾਸ ਆਏ ਤੇ ਆਖਣ ਲਗੇ ਇਹ ਨਰਾਇਣ ਦੀ ਮੂਰਤੀ ਸਤਜੁਗ ਦੇ ਵੇਲੇ ਦੀ ਹੈ ਜੋ ਜੈਨੀ ਲੋਕਾਂ ਨੇ ਗੰਗਾ ਵਿਚ ਬੇਅਦਬੀ ਕਰਕੇ ਸੁਟ ਦਿਤੀ ਸੀ ਤੇ ਫਿਰ ਸ਼ੰਕਰਾਚਾਰਯ ਨੇ ਸਥਾਪਨਾ ਕੀਤੀ ਸੀ ਤਾਂ ਬਾਬਾ ਜੀ ਨੇ ਇਹ ਸ਼ਬਦ 'ਜਲ ਥਲ ਮਹੀਅਲ ਪੂਰਿਆ ਸਵਾਮੀ ਸਿਰਜਨਹਾਰ॥ ਅਨਿਕ ਭਾਂਤ ਹੋਇ ਪਸਰਿਆ ਨਾਨਕ ਏਕੰਕਾਰ॥' ਗੌਂਡ ਮ: ੧॥ 'ਨਾਮ ਨਿਰੰਜਨ ਨੀਰ ਨਰਾਇਣ॥' ਆਦਿਕ ਗਾਵਿਆ ਤੇ ਇਸ ਝੂਠੇ ਠਾਕਰ ਦਾ ਲੜ ਛਡੋ ਤੇ ਸਚੇ ਠਾਕਰ ਦਾ ਆਸਰਾ ਫੜੋ ਜਿਸ ਨਾਲ ਸਭਨਾਂ ਦੇ ਮਨ ਸ਼ਾਂਤ ਹੋ ਗਏ ਤੇ ਭਜਨ

ਕਰਨ ਲਗੇ । ਜਿਸ ਜਗ੍ਹਾ ਬਾਬਾ ਜੀ ਨੇ ਬੈਠ ਕੇ ਉਪਦੇਸ਼ ਕੀਤਾ ਸੀ ਉਥੇ ਹੁਣ ਧਰਮਸਾਲਾ ਹੈ ਤੇ ਆਤਮਾ ਸਿੰਘ ਸਾਧ ਨਿਰਮਲਾ ਰਹਿੰਦਾ ਹੈ ।

# ਲੋਕ ਪਾਲ ਤੀਰਥ ਤੇ ਪੁਜਣਾ

ਇਸ ਜਗ੍ਹਾ ਤੋਂ ਚਲ ਕੇ ਗੁਰੂ ਜੀ ਬਸੂਧਰਾ (ਜਿਸ ਜਗ੍ਹਾ ਪਾਂਡਵ ਗਲੇ ਸਨ) ਦੀ ਸੈਰ ਕਰਦੇ ਹੋਏ ਹਿਮਾਲੇ ਤੋਂ ਅਗੇ ਹੇਮਕੁੰਟ ਲੰਘਦੇ ਸਪਤ ਸ੍ਰਿੰਗ ਪਰਬਤ ਤਕ ਲੋਕ ਪਾਲ ਤੀਰਥ ਕੰਢੇ ਜਾ ਬਿਰਾਜੇ । ਇਸੇ ਪਹਾੜ ਵਿਚ ਵਡੇ ਵਡੇ ਰਾਜੇ ਰਿਖੀ ਮੁਨੀ ਤਪਸਵੀ ਸੰਸਾਰ ਤੋਂ ਉਦਾਸ ਹੋ ਕੇ ਤਪ ਕਰਦੇ ਹੁੰਦੇ ਸਨ । ਜਿਨ੍ਹਾਂ ਦੇ ਨਾਮ ਦੀਆਂ ਜਗ੍ਹਾ ਵੱਖ-ਵੱਖ ਹੁਣ ਤੱਕ ਬਣੀਆਂ ਹੋਈਆਂ ਹਨ । ਇਹ ਪਹਾੜ ਬਦਰੀ ਨਾਥ ਤੋਂ ਦਸ ਕੋਹ ਚੜ੍ਹਦੀ ਵੱਲ ੧੭੭੨ ਫੁਟ ਉਚਾ ਤੇ ਬਹੁਤ ਲੰਮਾ ਚੌੜਾ ਹੈ ਇਸੇ ਪਹਾੜ ਨੂੰ ਜਨਮ ਸਾਖੀਆਂ ਵਿਚ ਸੁਮੇਰ ਲਿਖਿਆ ਹੈ ਕਿਉਂਕਿ ਇਕ ਤਾਂ ਜਦ ਸੂਰਜ ਚੜ੍ਹਦਾ ਹੈ । ਉਸ ਵੇਲੇ ਇਸ ਦੇ ਟਿਲੇ ਸਾਰੇ ਸੋਨੇ ਵਾਂਗ ਹੀ ਦਿਸਦੇ ਹਨ । ਦੂਜਾ ਪੰਡੂ ਰਾਜਾ ਦੇ ਤਪ ਦੀ ਜਗ੍ਹਾ ਹੇਮ ਕੁੰਡ ਪਰਬਤ ਵਿਚ ਹੀ ਦਸੀ ਹੈ ਸੋ ਇਹ ਜਗ੍ਹਾ ਹੈ ਇਸ ਤੀਰਥ ਦੀ ਸ਼ਰਧਾ ਭਗਤੀ ਬਹੁਤ ਜੀਵ ਕਰਦੇ ਹਨ ਕਿ ਇਸ਼ਨਾਨ ਵੇਲੇ ੩ ਕੋਹ ਉਰੇ ਹੀ ਜੁਤੀ ਲਾਹ ਜਾਂਦੇ ਹਨ ਤੇ ਗਾਂਜਾ ਤੰਮਾਕੂ ਜਾਂ ਹੋਰ ਕੋਈ ਐਸੀ ਚੀਜ਼ ਨਹੀਂ ਲਿਜਾਂਦੇ ਤੇ ਨਾ ਇਸੇ ਜਗ੍ਹਾ ਜਾ ਕੇ ਕੋਈ ਵਾਲ ਹੀ ਸਰੀਰ ਤੋਂ ਕਟਾਉਂਦਾ ਹੈ । ਅਫਸੋਸ ਜੋ ਸਾਰੇ ਹਾਜਰ ਨਾਜਰ ਜਾਨਣ ਤਾਂ ਆਪੇ ਖਾਲਸਾ ਬਣ ਜਾਣ ਪਰ ਬਾਹਰ ਆਣ ਕੇ ਭੁਲ ਜਾਂਦੇ ਹਨ । ਸ਼ਾਇਦ ਪ੍ਰਮੇਸ਼ਰ ਨੂੰ ਵੀ ਲਗਪਗ ਤੇ ਇਕ ਦੇਸੀ ਹੀ ਮੰਨਦੇ ਹਨ । ਗੁਰੂ ਜੀ ਦਾ ਸ਼ਬਦ ਸੁਣ ਕੇ ਸਾਰੇ ਰਿਖੀ ਮੁਨੀ ਇਕਠੇ ਹੋ ਗਏ ਤੇ ਪਕੀ ਤਰ੍ਹਾਂ ਜਾਣ ਗਏ ਕਿ ਇਹ ਪੂਰਨ ਸਤਿਗੁਰੂ ਅਵਤਾਰ ਹਨ । ਸਭਨਾਂ ਨੇ ਗੁਰੂ ਜੀ ਪਾਸੋਂ ਉਪਦੇਸ਼ ਲੈ ਕੇ ਆਪਣੇ ਆਪ ਨੂੰ ਜਾਣਿਆ ਤੇ ਇਸ ਤਰ੍ਹਾਂ ਦੀ ਬੇਨਤੀ ਕਰਨ ਲਗੇ—

*ਛੰਦ ॥*

*ਸ੍ਰੀ ਸਤਿਗੁਰੂ ਕ੍ਰਿਪਾਲੂ ਸਾਡੇ ਸਚੇ ਕਲਿਜੁਗ ਦੇ ਅਵਤਾਰ ॥*
*ਵਿਚ ਭਰਮ ਦੇ ਜੀਵ ਪਾਏ ਸਨ ਸਾਡੇ ਵਰਗੇ ਪਏ ਵਿਚਾਰ ॥*
*ਊਰਧ ਬਾਹੂ ਕਈ ਖਲੋਤੇ ਕਈ ਪਏ ਪਾਣੀ ਵਿਚਕਾਰ ॥*

ਹਠ ਜੋਗ ਦੇ ਅਡੇ ਚੜ੍ਹਕੇ ਉਮਰ ਗਵਾਵਣ ਕਈ ਗੁਵਾਰ ॥
ਨੰਗੇ ਫਿਰਦੇ ਪਸ਼ੂਆਂ ਵਾਂਗਰ ਚਕ੍ਰ ਜੜਾਵਾਂ ਦੇ ਸਿਰ ਭਾਰ ॥
ਕਈ ਧੂਣੀਆਂ ਤਪਦੇ ਖਪਦੇ ਜਪਦੇ ਕਦੇ ਨਹੀਂ ਕਰਤਾਰ ॥
ਕਈ ਚੁਰਾਸੀ ਆਸਣ ਸਾਧਨ ਜੋ ਹੈ ਔਖੀ ਵਡੀ ਕਾਰ ॥
ਨਿਉਲੀ ਕਰਮ ਧਰਮ ਵਿਚ ਲਗੇ ਦਿਸਦੇ ਜਗ ਤੇ ਕਈ ਹਜਾਰ ॥
ਰਿਧੀ ਸਿਧੀ ਨਾਟਕ ਚੇਟਕ ਦਸ ਦਸ ਗਣੇ ਸੰਸਾਰ ॥
ਪਠੇ ਲਟਕਨ ਜਿਉਂ ਚਮਗਿਦੜ ਪਰਖ ਦੇਹੀ ਦੀ ਨਾਹੀਂ ਸਾਰ ॥
ਕਈ ਅਘੋਰੀ ਘੋਰ ਵਿਦਿਆ ਡੁਬੇ ਪਏ ਸੁਧ ਵਿਸਾਰ ॥
ਕਈ ਚੰਦ੍ਰਾਇਣ ਵਰਤ ਰਖਦੇ ਭੁਖੇ ਕਰਦੇ ਹਾ ਹਾ ਕਾਰ ॥
ਕਈ ਕਪਾਲੀ ਭਟਕ ਭੈਰਵੀ ਮਹਾਂ ਸੁੰਦਰੀ ਖੜੇ ਦੁਵਾਰ ॥
ਇਟਾਂ ਵਟੇ ਪਥਰ ਪੂਜਾ ਸੁਝਾ ਇਕ ਨ ਤਪ ਅੰਗਿਆਰ ॥
ਪੜ੍ਹੀ ਵਿਦਿਆ ਕਈ ਤਰ੍ਹਾਂ ਦੀ ਬਿਨ ਬੂਝੇ ਜਿਉਂ ਖੋਤੇ ਭਾਰ ॥
ਝਗੜੇ ਕਰ ਕਰ ਭਲਾ ਜਾਣਦੇ ਕੈਸੀ ਹੋਈ ਕਰਮਾਂ ਦੀ ਮਾਰ ॥
ਸਾਧ ਸੰਗ ਦੇ ਨੇੜੇ ਨ ਲਗਦੇ ਦੂਰ ਦੂਰ ਹੋ ਰਹੇ ਖਵਾਰ ॥
ਉਮਰ ਵਧਾਈ ਸਾਧ ਸਿਧੀਆਂ ਕਰ ਕਰ ਮੰਦੇ ਬੁਰੇ ਵਿਹਾਰ ॥
ਲੋਹੇ ਤਪਾ ਕੇ ਛਾਤੀ ਬਾਹਵਾਂ ਉਤੇ ਲਾਏ ਹੋ ਦੁਖਿਆਰ ॥
ਰੋਡੇ ਭੋਡੇ ਕਈ ਹੋ ਬੈਠੇ ਜਾਣ ਲਿਆ ਕੇਸਾਂ ਦਾ ਭਾਰ ॥
ਚਿਤ ਸ਼ਾਂਤ ਨਾ ਤਾਂ ਵੀ ਹੋਯਾ ਇਹ ਸਭ ਕ੍ਰਮ ਕਮਾ ਗਏ ਹਾਰ ॥
ਧੰਨ ਭਾਗ ਅਜ ਸਾਡੇ ਹੋਏ ਦਿਤਾ ਸਤਿਗੁਰ ਤੁਸਾਂ ਦੀਦਾਰ ॥
ਰੋਗ ਕਟਿਆ ਸਾਡਾ ਸਾਰਾ ਸੁਣੀ ਤੁਸਾਂ ਸਿਖਿਆ ਦੀ ਸਾਰ ॥
ਸ਼ਾਂਤ ਸਮੁੰਦਰ ਸਤਿਗੁਰ ਪੂਰੇ ਤਾਰੇ ਬ੍ਰਹਮਾ ਨੰਦ ਵਿਚਕਾਰ ॥
ਕਿਸੇ ਗੱਲ ਦੀ ਲੋੜ ਨ ਰਹਿ ਗਈ ਰੱਜ ਰੱਜ ਕੇ ਲਏ ਡਕਾਰ ॥
ਸ਼ੰਭੂ ਤੇ ਮੁਡਾਨ ਬਾਮ ਦੇਉ, ਜੁਵਾਲੀ ਸੌਣਕ ਰਿਖੀ ਅਪਾਰ ॥
ਕਰ ਕਰ ਕੀਰਤ ਸਤਿਗੁਰ ਜੀ ਦੀ ਚਰਨੀ ਡਿਗੇ ਹੋ ਬਲਹਾਰ ॥
ਨਜਰ ਮਿਹਰ ਦੀ ਬਾਬੇ ਕੀਤੀ ਸਭ ਦੇ ਹੋ ਗਏ ਬੇੜੇ ਪਾਰ ॥
ਤੂੰ ਭੀ ਪਿਆਰੇ ਸਿੰਘਾ ਗਾਵੀਂ ਦਿਨ ਰਾਤ ਸਤਿਗੁਰ ਜੈਕਾਰ ॥

# ਸਚ ਖੰਡ ਪੁਜੇ

ਇਥੋਂ ਬਾਬਾ ਜੀ ਬਾਲੇ ਤੇ ਮਰਦਾਨੇ ਸਣੇ ਹਿਮਾਲੇ ਪਹਾੜ ਦੀ ਚੋਟੀ ਤੇ ਚਲੇ ਗਏ ਜਿਥੇ ਅਨੇਕਾਂ ਹੀ ਨਾਰਦ ਆਦਿਕ ਰਿਖੀ ਮੁਨੀ ਬੜੇ ਪ੍ਰੇਮ ਨਾਲ ਆ ਮਿਲੇ। ਅਗੇ ਸਿਰਧਾਰ ਨਾਮੀ ਪਹਾੜ ਦੀ ਚੋਟੀ ਉਤੇ ਗਏ ਤਾਂ ਗੋਰਖ ਨਾਥ ਦਾ ਦਰਸ਼ਨ ਹੋਇਆ ਤੇ ਉਹ ਬੋਲਿਆ—

*ਗੋਰਖ ਵਾਚ—ਕਵਨ ਰੂਪ, ਕਵਨ ਜਾਤ ਤੁਮਾਰੀ॥ ਕਹੋ ਕਹਾਂ ਲੇ ਚਲੇ ਅਗਾਰੀ॥*
*ਨਰਿ ਅਗੇ ਧਰਨ ਰਹੋਗੇ ਕਹਾਂ॥ ਸੀਤਲ ਜਲ ਬਰਖੇ ਹਿੰਮ ਮਹਾਂ॥*
*ਸੁਣ ਨਾਨਕ ਗੋਰਖ ਤੁਹਿ ਕਹੇ॥ ਫਿਰ ਜਾਹ ਪੀਛੇ ਆਗੇ ਦੁਖ ਲਹੇ॥*
*ਸ੍ਰੀ ਗੁਰੋ ਵਾਚ—ਰੂਪ ਹਮਾਰਾ ਅਚਰਜ ਕਹੀਏ ਅਚਰਜ ਹਮਾਰੀ ਜਾਤੀ॥*
*ਅਚਰਜ ਨਗਰ ਕੋ ਚਲੇ ਅਗਾਰੀ ਜਹਾ ਨਹੀਂ ਦਿਨ ਰਾਤੀ॥*
*ਪੀਛੈ ਆਗੇ ਦ੍ਰਿਸ਼ਟ ਹਮਾਰੀ ਧਰਨ ਅਕਾਸ ਪਸਾਰਾ॥*
*ਦਯਾ ਹਮਾਰੀ ਸੀਤ ਹਿਮੰਚਲ ਦੀਪਕ ਸਿਦਕ ਹਮਾਰਾ॥*
*ਕਹਿ ਨਾਨਕ ਸੁਣ ਗੋਰਖ ਜੋਗੀ ਤੈਂ ਪੂਰਾ ਗੁਰੂ ਨਹੀਂ ਪਾਇਆ॥*
*ਜੁਗਤਿ ਨ ਜਾਤੀ ਅਉਧ ਗਵਾਈ ਬਿਰਥਾ ਜਨਮ ਗਵਾਇਆ॥*

ਬਸ ਗੋਰਖ ਤਾਂ ਮੂੰਹ ਦੀ ਖਾ ਕੇ ਤੁਰ ਗਿਆ। ਜਦ ਬਾਬਾ ਜੀ ਊਨੇ ਨਾਮੀ ਟਿਲੇ ਤੇ ਪੁਜੇ ਤਾਂ ਮਛੰਦਰ ਨਾਥ ਨੇ ਆਣ ਪ੍ਰਸ਼ਨ ਕੀਤਾ।

"ਕੈ ਹਾਥ ਸਿਰ ਕਾ ਕਪਾਟ ? ਕੈ ਉਂਗਲ ਮੁਖ ਕਾ ਤਾਕ ? ਕੈ ਹਾਥ ਲੀਲਾਟ ਪਾਟ ? ਕੈ ਉਂਗਲ ਕਲੇਜਾ, ਕੈ ਉਂਗਲ ਹੀਅਲਾ, ਕੈ ਉਂਗਲ ਤਿਲੀ, ਕੈ ਉਂਗਲ ਫਿਫਰਾ, ਕੈ ਉਂਗਲ ਜਬਰ ਕੋਠੜੀ, ਹੈ ਹਡੀਆਂ, ਕੈ ਕੋਠੜੀਆਂ, ਕੈ ਹਾਜਰ ਰਾਤ ਦਿਨ ਦੇ ਸਵਾਸ, ਕੇਤੀ ਦੇਹੀ ਕੀ ਰੁਮਾਵਲੀ ?॥ ਸ੍ਰੀ ਗੁਰੂ ਵਾਚ॥ ਸਵਾ ਹਾਥ ਸਿਰ ਕਪਾਟ॥ ਚਾਰ ਉਂਗਲ ਮੁਖ ਕਾ ਤਾਕ॥ ਪਾਉ ਹਾਥ ਲੀਲਾਟ ਪਾਟ। ਛਬੀ ਉਂਗਲ ਦਿਲ। ਤੇਰਾਂ ਉਂਗਲ ਕਲੇਜਾ। ਪੰਜ ਉਂਗਲ ਹੀਅਲਾ। ਚਾਰ ਉਂਗਲ ਤਿਲੀ। ਸਤ ਉਂਗਲ ਫਿਫਰਾ। ਬਾਰਾਂ ਉਂਗਲਾਂ ਕੋਠੜੀ। ਅਠ ਸਠ ਹਾਡ। ਏਕ ਨੀਲ ਬਵੰਜਾ ਕਰੋੜ ਰੁਮਾਵਲੀ। ਚਵੀ ਹਜਾਰ ਛੇ ਸੌ ਦਿਨ ਰਾਤ ਕੇ ਸੁਵਾਸ। ਨੌ ਸੇ ਨਾੜੀ ਸੋਲਾਂ ਸੈ ਸੰਧਿ॥

ਇਹ ਉਤਰ ਸੁਣ ਕੇ ਗੋਰਖ ਨਾਥ ਗਿਆ ਤੇ ਭਰਥਰੀ ਆਇ ਬੋਲਿਆ—

ਕੌਣ ਘਾਟ ਕਰੇ ਇਸ਼ਨਾਨ। ਕੈਸੇ ਪਾਵੇ ਪਦ ਨਿਰਬਾਣ, ਕੈਸੇ ਤਤ ਬਿਲੋਵੈ, ਕਿਸ ਸਰ ਮੈਂ ਮਲ ਮਲ ਧੋਵੈ। ਕਿਸ ਸਿਉ ਤੋਰੈ। ਕਿਸ ਸਿਉ ਜੋਰੈ। ਕੈਸੇ ਕਾਮ ਬਿਨਸੈ। ਕੈਸੇ ਜਮ ਨਾ ਸੰਤਾਵੈ। ਕੈਸੇ ਪਰਮ ਪਦ ਪਾਵੈ। ਕੈਸੇ ਅਗਨਿ ਬੁਝਾਵੈ। ਕੈਸੇ ਬਿਭੂਤ ਚੜਾਵੈ। ਸਹਿਜ ਘਰ ਆਵੈ। ਕੈਸੇ ਨਾਦ ਬਜਾਵੈ।

*ਉਤਰਿ ਅਵਘਟਿ ਸਰਵਰਿ ਨ੍ਾਵੈ॥ ਬਕੈ ਨ ਬੋਲੈ ਹਰਿ ਗੁਣ ਗਾਵੈ॥ ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ॥੧॥ ਐਸਾ ਗਿਆਨੁ ਸੁਨਹੁ ਅਭ ਮੋਰੇ॥ ਭਰਪੁਰਿ ਧਾਰਿ ਰਹਿਆ ਸਭ ਠਉਰੇ॥੧॥ ਰਹਾਉ॥ ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ॥ ਸਤਿਗੁਰ ਸਬਦਿ ਕਰੋਧ ਜਲਾਵੈ॥ ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ॥੨॥ ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ ਮੈਲੁ ਨ ਧੋਵੈ॥ ਜੈ ਸਿਉ ਰਾਤਾ ਤੈਸੋ ਹੋਵੈ॥ ਆਦਿ।*

ਇਸ ਤਰ੍ਹਾਂ ਹੋਰ ਵੀ ਕਈ ਪ੍ਰਸ਼ਨ ਦੇ ਉਤਰ ਹੋਏ ਭਰਥਰੀ ਵੀ ਪੁਜੇ ਤਾਂ ਝੰਗਰ ਨਾਥ ਨੇ ਆਣ ਵਾਧੂ ਝਗੜਾ ਲਾਇਆ ਪਰ ਗੁਰੂ ਜੀ ਨੇ ਚੰਗੀ ਤਰ੍ਹਾਂ ਉਸਦੀ ਖੁੰਭ ਠਪੀ ਤਾਂ ਸਿਰ ਨੀਵਾਂ ਕਰਕੇ ਖਿਸਕ ਗਿਆ ਤੇ ਗੁਰੂ ਜੀ ਸੀਲ ਪਹਾੜ ਤੇ ਪੁਜੇ ਤਾਂ ਕਨੀਫੇ ਸਿਧ ਨੂੰ ਵਡੀ ਆਕੜ ਨਾਲ ਆਉਂਦਾ ਵੇਖ ਕੇ ਮਰਦਾਨਾ ਚਡੇ ਗਾਟੇ ਕਰਨ ਲਈ ਤਿਆਰ ਹੋ ਗਿਆ। ਪਰ ਬਾਬਾ ਜੀ ਨੇ ਹੱਸ ਕੇ ਧੀਰਜ ਦਿਤੀ ਤੇ ਆਖਿਆ ਮਰਦਾਨਿਆਂ ਕਰਤਾਰ ਦੇ ਰੰਗ ਇਥੇ ਸ਼ਬਦ ਦੀ ਲੜਾਈ ਹੈ। ਇੰਨੇ ਨੂੰ ਕਨੀਫਾ ਬਾਬਾ ਜੀ ਪਾਸ ਆ ਕੇ ਬੋਲਿਆ। ਕਿਆ ਨਾਮ, ਕਿਆ ਬਾਣ, ਕਿਆ ਸਿਫਤ, ਜਾਤੀ ਗਿਆਨ ਆਦਿਕ ਕਈ ਹੀ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਉਤਰ ਗੁਰੂ ਜੀ ਨੇ ਇਹ ਦਿਤੇ

*ਨਾਉਂ ਹਮਾਰਾ ਅਚਰਜ ਕਹੀਏ ਜਾਤ ਹਮਾਰੀ ਜਤਕਤ।*
*ਬਾਣੀ ਸਤਿਨਾਮ ਨੂੰ ਹਮਾਰੀ ਸਿਫਤ ਘਟੋ ਘਟ ਪਰਮਤਿ।*
*ਬਰਨ ਹਮਾਰਾ ਨਿਰੰਕਾਰ ਹੈ ਪੁੰਨਯ ਪਾਪ ਜਹਿ ਨਾਹੀਂ।*
*ਏਕੰਕਾਰ ਹਮਾਰਾ ਸਾਹਿਬ ਜਲ ਥਲ ਪੂਰਨ ਆਹੀ।*
*ਕਹਿ ਨਾਨਕ ਸੁਣ ਸਿਧ ਕਨੀਫਾ ਸਤਿਗੁਰ ਮਿਲਿਆ ਕਿ ਨਾਹੀ।*

ਤਾਂ ਫਿਰ ਕਨੀਫਾ ਗੁਸਾ ਖਾ ਕੇ ਬੋਲਿਆ, ਕੰਨ ਚਰਾਓ ਮੁੰਦਰਾਂ ਪਾਓ। ਚਲ ਗੋਰਖ ਕੋ ਗੁਰੂ ਬਣਾਓ। ਨਾਨਕ ਤਬੈ ਪਰਮ ਪਦੁ ਪਾਓ।

*ਸ੍ਰੀ ਗੁਰੋ ਵਾਚ-*

*ਏਕੋ ਚੀਰਾ ਜਾਣੇ ਜੋਗੀ॥ ਕਲਪ ਮਾਇਆ ਤੇ ਭਏ ਅਰੋਗੀ।*
*ਸੁੰਨ ਮੰਡਲ ਕੀ ਭਿਖਿਆ ਪਾਈ। ਮੁੰਦਾ ਸਤੁ ਸੰਤੋਖ ਹੰਡਾਈ।*
*ਬਿਨ ਖਪਰ ਪਾਣੀ ਪਿਆਇਆ। ਬਿਨ ਸਿੰਗੀ ਨਾਦ ਵਜਾਇਆ।*
*ਬਿਜਲੀ ਚਮਕਾਰਾ ਲਾਇਆ। ਇਹ ਨਾਨਕ ਪਰਮ ਪਦ ਪਾਇਆ।*

ਇਹੋ ਜਿਹਾ ਉਤਰ ਸੁਣ ਕੇ ਕਨੀਫਾ ਵੀ ਤੁਰ ਗਿਆ ਤੇ ਹਨੀਫਾ ਸਿਧ ਆ ਚੌਂਕਿਆ। ਅਖੇਰ ਬਿਰਤ ਬਾਹਿਰ ਹੈ ਕਾਇ। ਅਹੇੜਾ ਕਰੀਏ ਕਉਣ ਕੀ ਜਾਇ। ਕਉਣ ਸੰਗ ਲੇ ਚੜੇ ਸ਼ਿਕਾਰ। ਕਉਣ ਮਿਰਗ ਫੜ ਲਿਆਏ ਕਾਰ। ਕਹੇ ਹਨੀਫਾ ਨਾਨਕ ਪਾਸ। ਕੈਸੇ ਹੋਇ ਅਖੇੜਾ ਰਾਸਿ।

*ਸ੍ਰੀ ਗੁਰੋ ਵਾਚ—*

*ਅਖੇਰ ਬਿਰਤ ਬਾਹਿਰ ਆਇਓ ਧਾਇ। ਅਹੇਰਾ ਪਾਇਓ*
*ਘਰ ਕੀ ਗਾਇ। ਸੰਤ ਸੰਗਿ ਲੇ ਚੜਯੋ ਸ਼ਿਕਾਰ। ਆਸਾ*
*ਤ੍ਰਿਸ਼ਨਾ ਲੀਨੀ ਮਾਰ। ਮ੍ਰਿਗ ਪਕੜੈ ਘਰ ਆਣੇ ਹਾਟ।*
*ਚੁਖ ਚੁਖ ਲੇ ਗਏ ਬਾਢੇ ਬਾਟ। ਇਹ ਅਹੇੜਾ ਕੀਨੋ ਦਾਨ॥*
*ਨਾਨਕ ਕੈ ਘਰ ਕੇਵਲ ਨਾਮ।*

ਜਾਂ ਹਨੀਫੇ ਹੁਰੀਂ ਦੁੰਭ ਦਬਾ ਗਏ ਤਾਂ ਗੋਰਖ ਦਾ ਘਲਿਆ ਹੋਇਆ ਗੋਪੀਚੰਦ ਆ ਜੁਟਿਆ।

ਗੋਪੀ ਚੰਦ ਵਾਚ-"ਕੌਣ ਨਾਮ ਬਚਨ ਰੂਪ ਤੁਮਾਰਾ। ਕੌਣ ਰਾਜ ਕਹੁ ਈਹਾਂ ਪਧਾਰਾ। ਚਲੋ ਤਪਾ ਤੁਹਿ ਨਾਥ ਬੁਲਾਏ। ਕੰਨ ਪਾੜ ਕੇ ਮੁੰਦਰਾ ਪਾਏ।"

ਸ੍ਰੀ ਗੁਰੋ ਵਾਚ-"ਏਕੰਕਾਰ ਨਾਮ ਕਰਤਾਰਾ। ਰੂਪ ਬਚਨ ਤੇ ਰਹੇ ਨਿਆਰਾ। ਪਾਰਬ੍ਰਹਮ ਏ ਦਰਸ਼ਨ ਆਏ। ਅਮਰ ਅਜੋਨੀ ਲਏ ਬੁਲਾਏ। ਕੰਨ ਪੜਾਇ ਨ ਮੁੰਦ੍ਰਾਂ ਪਾਊਂ। ਸਭ ਸਿਧਨ ਕੋ ਚਰਨ ਲਗਾਊਂ। ਕਹਿ ਨਾਨਕ ਗੋਪੀ ਚੰਦ ਸੁਣੋਂ। ਦ੍ਰਿਸ਼ਟ ਮਾਨ ਸਭ ਝੂਠਾ ਗਣੋ॥੧॥"

ਗੋਪੀ ਚੰਦ ਵਾਕ-"ਕਵਣ ਗਿਆਨੀ ਕਵਣ ਧਿਆਨੀ। ਕਵਣ ਤੀਰਥ ਮਜਨ ਇਸਨਾਨੀ। ਕਵਣ ਸੁ ਨਿਰਮਲ ਕਵਣ ਸੁ ਮੈਲਾ। ਕਵਣ ਵਸਤ ਕੇ

ਲਾਗੈ ਗੈਲਾ । ਕਵਣ ਸੁ ਉਪਰ ਕਵਨ ਸੁ ਤਲੈ। ਕਵਣ ਜੁਗਤਿ ਘਰ ਦੀਪਕ ਜਲੇ। ਗੋਪੀ ਚੰਦ ਕਹੈ ਨਾਨਕ ਤਪੇ। ਕਵਣ ਜਾਪ ਬਿਨ ਰਸਨਾ ਜਪੇ।"

ਸ੍ਰੀ ਗੁਰੋ ਵਾਚ-"ਗੁਰਮੁਖ ਗਿਆਨੀ ਸੁਰਤਾ ਧਿਆਨੀ। ਸਤਿਗੁਰ ਤੀਰਥ ਸਿਖ ਇਸਨਾਨੀ। ਗਿਆਨੀ ਬਿਮਲ ਅਗਿਆਨੀ ਮੇਲਾ। ਸਤ ਵਸਤੁ ਕੇ ਲਾਗੇ ਗੇਲਾ। ਊਪਰ ਹੁਕਮ ਹੁਕਮ ਹੀ ਤਲੇ । ਹੁਕਮ ਪਛਾਣ ਦੀਪਕ ਜਲੇ। ਕਹਿ ਨਾਨਕ ਸੁਣ ਗੋਪੀ ਚੰਦ । ਜਪੇ ਅਜਪਾ ਕਾਟੇ ਫੰਧ।"

ਇਸ ਤਰ੍ਹਾਂ ਦਾ ਉਤਰ ਸੁਣ ਕੇ ਗੋਪੀ ਬਹੁਤ ਹੀ ਪ੍ਰਸੰਨ ਹੋਇਆ ਤੇ ਆਖਣ ਲਗਾ ਤਪਾ ਜੀ ਚਲੋ ਸਿਧਾਂ ਦੇ ਦਰਸ਼ਨ ਕਰੋ ਤਾਂ ਬਾਬਾ ਜੀ ਨੇ ਆਖਿਆ ਤੁਸੀਂ ਚਲੋ ਅਸੀਂ ਸਹਿਜ ਨਾਲ ਆਵਾਂਗੇ । ਅਜੇ ਬਾਬਾ ਜੀ ਤਿਆਰ ਨਹੀਂ ਸਨ ਹੋਏ ਕਿ ਭਰਥਰੀ ਦੂਜੀ ਵਾਰ ਫਿਰ ਵਡੇ ਹੰਕਾਰ ਨਾਲ ਆਣ ਕੇ ਬੋਲਿਆ—"ਚਲੋ ਤਪਾ ਤੋਹਿ ਨਾਥ ਮਿਲਾਵੇਂ। ਮੁੰਦਰਾ ਖਿੰਥਾ ਤਨ ਪਹਿਰਾਵੇਂ। ਆਗਿਆ ਭੰਗ ਨ ਕਰ ਹੇ ਬਾਲੇ। ਜੋਗ ਜੁਗਤਿ ਲੇ ਹੋ ਮਤਵਾਲੇ। ਕਹਿ ਭਰਥਰ ਅਨਹਦ ਧੁਨਿ ਵਾਜੇ। ਪਹਿਰ ਜੋਗ ਕਾ ਸਕਲ ਸਮਾਜੇ।"

ਸ੍ਰੀ ਗੁਰੋ ਵਾਚ-"ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ। ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥ ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥ ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥੧॥ ਰਹਾਉ॥ ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥ ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥ ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥ ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੧॥ ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਇਹ ਉਤਰ ਸੁਣ ਕੇ ਜਾਂ ਭਰਥਰੀ ਨੇ ਪਿਠ ਵਿਖਾਲੀ ਤਾਂ ਝਟ ਹੀ ਸੰਘਰ ਨਾਥ ਨੇ ਆਦੇਸ ਆਣ ਦਿਤਾ, ਪਰ ਗੁਰੂ ਜੀ ਨੇ ਕੋਈ ਉਤਰ ਨਾ ਦਿਤਾ ਤਾਂ ਉਹ ਬੋਲਿਆ "ਕਹੁ ਰੇ ਮਾਈ ਮੂਡੇ ਬਾਲੇ। ਬੋਲਤ ਨਾਹੀ ਕਿਆ ਏਹ ਚਾਲੇ। ਮਾਨ ਬਚਨ ਚਲ ਜੋਗੀ ਬਨੋ। ਫਿਰ ਨ ਜਗ ਮੇ ਤਾਨਾ ਤਨੋ।" ਸ੍ਰੀ ਗੁਰੋ ਵਾਚ— "ਮਾਈ ਮੂੰਡਾ ਗੋਰਖ ਕਹੀਏ ਜਿਨ ਤੁਹਿ ਅਕਲ ਨ ਦੀਨੀ। ਹਾਥ ਫਾਹੁੜੀ ਕੰਨੀ

ਮੰਦ੍ਾ ਸੁਰਤ ਬੁਧਿ ਸਭ ਛੀਨੀ। ਮੂੰਡ ਮੁੰਡਾਇਆ ਗੋਤ ਲਜਾਇਆ ਜੋਗੀ ਭੂ ਨ ਹੋਇਆ। ਕਹਿ ਨਾਨਕ ਸੁਣ ਸੰਘਰ ਨਾਥਾ ਬ੍ਰਿਥਾ ਨੀਰ ਵਲੋਇਆ।" ਸੰਘਰ ਵਾਚ-"ਕਵਨ ਜੁਗਤਿ ਕਰਿ ਕਾਲ ਗਵਾਇਆ। ਕਵਨ ਜੁਗਤਿ ਕਰਿ ਤਿਆਗੀ ਮਾਇਆ। ਕਵਨ ਜੁਗਤਿ ਕਰਿ ਪਾਂਚੋ ਜੀਤੇ। ਕਵਨ ਜੁਗਤਿ ਜਨ ਹੋਏ ਅਭੀਤੇ। ਕਹਿ ਸੰਘਰ ਸੁਣ ਨਾਨਕ ਤਪਾ। ਈਹਾ ਆਏ ਕਿਆ ਮਨ ਥਪਾ।" ਸ੍ਰੀ ਗੁਰੋ ਵਾਚ-"ਸਚੁ ਜਾਨ ਕਰਿ ਕਾਲ ਗਵਾਇਆ ਸੁਰਤ ਸਬਦ ਸਿਉ ਤਿਆਗੀ ਮਾਇਆ। ਦ੍ਰਿੜ ਵਿਚਾਰ ਵਿਚਾਰ ਸਭ ਜੀਤੇ। ਤੈ ਗੁਣ ਮੇਟੇ ਭਏ ਅਤੀਤੇ। ਕਹਿ ਨਾਨਕ ਸੁਣ ਸੰਘਰ ਨਾਥ। ਆਵਣ ਜਾਣ ਹੁਕਮ ਪ੍ਰਭ ਸਾਥ।" ਇਸੇ ਤਰ੍ਹਾਂ ਹੋਰ ਵੀ ਕਈ ਹੀ ਆਣ ਕੇ ਉਲਟ ਪੁਲਟ ਪੁਛਦੇ ਰਹੇ। ਜਦ ਗੁਰੂ ਜੀ ਨੇ ਸਾਰਿਆਂ ਦੀ ਨਿਸ਼ਾ ਚੰਗੀ ਤਰ੍ਹਾਂ ਕੀਤੀ ਤੇ ਹਾਰ ਕੇ ਚਲੇ ਗਏ ਤਾਂ ਗੋਰਖ ਨਾਥ ਨੇ ਮੰਗਲ ਨਾਥ ਨੂੰ ਆਖਿਆ ਕਿ ਤੂੰ ਜਾ ਕੇ ਤਪੇ ਨੂੰ ਚੰਗੀ ਤਰ੍ਹਾਂ ਇਜ਼ਤ ਨਾਲ ਲੈ ਆ ਤਾਂ ਉਸ ਨੇ ਆਖਿਆ ਮਹਾਰਾਜ ਓਹ ਤੁਹਾਡੇ ਜੋਗ ਨੂੰ ਨਜ਼ਰ ਹੇਠ ਨਹੀਂ ਰੱਖਦਾ। ਤਾਂ ਜੇਕਰ ਪ੍ਰੇਮ ਨਾਲ ਦਰਸ਼ਨ ਕਰਨਾ ਹੈ ਤਾਂ ਮੈਂ ਜਾਂਦਾ ਹਾਂ ਜੇਕਰ ਕੋਈ ਹੋਰ ਗੱਲ ਹੈ ਤਾਂ ਮੈਂ ਨਹੀਂ ਜਾ ਸਕਦਾ ਤਾਂ ਗੋਰਖ ਨੇ ਕਿਹਾ ਮੈਂ ਜਾਣਦਾ ਹਾਂ ਓਹ ਪੂਰਨ ਪੁਰਖ ਹਨ। ਮੈਂ ਕੇਵਲ ਸਿਧਾਂ ਦਾ ਹੰਕਾਰ ਹੀ ਤੁੜਾਉਣਾ ਚਾਹੁੰਦਾ ਸਾਂ। ਸੋ ਸਾਰੇ ਚੰਗੀ ਤਰ੍ਹਾਂ ਹੌਲੇ ਹੋ ਚੁਕੇ ਹਨ ਤਦ ਮੰਗਲ ਨਾਥ ਗੁਰੂ ਜੀ ਪਾਸ ਗਿਆ ਤੇ ਗੁਰੂ ਜੀ ਦੇ ਚਰਨਾਂ ਤੇ ਹੱਥ ਲਾਉਣ ਲਗਾ ਤਾਂ ਅਗੋਂ ਗੁਰੂ ਜੀ ਨੇ ਹੱਥ ਫੜਕੇ ਆਦਰ ਨਾਲ ਪਾਸ ਬਿਠਾ ਲਿਆ ਤੇ ਸਤਿ ਵਿਚਾਰ ਦੇ ਬਚਨ ਬਿਲਾਸ ਕਰਕੇ ਬਹੁਤ ਅਨੰਦ ਹੋਏ ਤਦ ਬਾਬਾ ਜੀ ਨੇ ਉਸਦੀ ਸੰਮਤੀ ਵਿਚਾਰ ਕੇ ਆਖਿਆ ਨਾਥ ਜੀ ਤੁਸੀਂ ਚਲੋ ਅਸੀਂ ਵੀ ਸਿਧਾਂ ਦੇ ਦਰਸ਼ਨ ਕਰਾਂਗੇ। ਉਸ ਨੇ ਆਖਿਆ ਜੋ ਆਪ ਦੀ ਇਛਾ। ਜਦ ਉਹ ਚਲਾ ਗਿਆ ਤਾਂ ਗੁਰੂ ਜੀ ਨੇ ਮਰਦਾਨੇ ਦੇ ਪੁੱਛਣ ਉਤੇ ਮੰਗਲ ਨਾਥ ਦੀ ਬਹੁਤ ਸ਼ੋਭਾ ਕੀਤੀ। ਓਧਰ ਉਸ ਨੇ ਵੀ ਸਿਧਾਂ ਪਾਸ ਜਾ ਕੇ ਗੁਰੂ ਜੀ ਦੀ ਬਹੁਤ ਹੀ ਸ਼ੋਭਾ ਕੀਤੀ। ਜਿਸ ਕਰਕੇ ਕਈ ਹੰਕਾਰੀ ਸਿਧ ਵਿਚੇ ਵਿਚ ਹੀ ਸੜਨ ਲਗੇ, ਪਰ ਪੇਸ਼ ਕੋਈ ਨਾ ਜਾਂਦੀ ਵੇਖ ਕੇ ਚੁਪ ਹੀ ਰਹੇ। ਤਦ ਹੀ ਗੋਪੀ ਚੰਦ ਨੇ ਸਾਰਿਆਂ ਨੂੰ ਸ਼ਰਮਿੰਦਾ ਕੀਤਾ ਤੇ ਆਖਿਆ ਉਸ ਦੇ ਨਾਲ ਤੁਸੀਂ ਕਦੀ ਵੀ ਪੂਰਾ ਨਹੀਂ ਉਤਰ ਦੇ ਸਕਦੇ। ਇਤਨੇ ਨੂੰ ਬਾਬਾ ਜੀ ਮੰਡਲੀ ਵਿਚ ਆ ਗਏ ਤੇ ਦਰਸ਼ਨ ਪਰਦਰਸ਼ਨ ਕਰਕੇ

ਬਹੁਤ ਖੁਸ਼ ਹੋਏ । ਹੋਰ ਵੀ ਇਥੇ ਗਿਆਨ ਚਰਚਾ ਬਹੁਤ ਹੋਈ ਜੋ ਜਨਮ ਸਾਖੀ ਵਿਚ ਦਰਜ ਹੈ।

ਸਿਧਾਂ ਪਾਸੋਂ ਵਿਦਾ ਹੋ ਕੇ ਗੁਰੂ ਜੀ ਬਿਆਰ ਪਰਬਤ ਉਤੇ ਦਤਾਤ੍ਰੇਉ ਪਾਸ ਜਾ ਪੁਜੇ । ਜੋ ਨਿਰਵਿਕਲਪ ਸਮਾਧੀ ਵਿਚ ਅਡੋਲ ਮੋਨੀ ਹੋਇਆ ਬੈਠਾ ਵੇਖ ਕੇ ਬਾਬਾ ਜੀ ਨੇ ਬਚਨ ਕੀਤਾ, "ਹੁੰਦੀ ਬਾਣੀ ਕਿਉਂ ਨਾ ਬੋਲੇ । ਇਉਂ ਸੰਨਿਆਸ ਹੋਇ ਅਡੋਲੇ । ਖੋਲ ਦ੍ਰਿਸਟ ਚਿਤ ਰਖੋ ਠਾਇ। ਜੋ ਪਾਇਆ ਸੋ ਬੋਲ ਬਤਾਇ। ਬਿਨਵੇ ਨਾਨਕ ਦਤਾ ਤ੍ਰੇਉ। ਘਰ ਘਰ ਵੇਖ ਨਿਰੰਜਨ ਦੇਉ।

ਦਤੋ ਵਾਚ-"ਬੋਲਣ ਕਾ ਪ੍ਰਯੋਜਨ ਨਾਹਿ । ਬੋਲਣ ਮਾਹਿ ਬਿਕਾਰ ਮਹਾਹ। ਗੁਰ ਕ੍ਰਿਪਾ ਤੇ ਮਨ ਬਸ ਆਇਆ । ਰੋਮ ਰੋਮ ਨਰਾਇਣ ਗਾਇਆ । ਦਤ ਕਹੇ ਸੁਣ ਨਾਨਕ ਤਪਾ। ਕਿਆ ਬਕਨੋ ਜਪ ਅਜਪਾ ਜਪਾ।" ਸ੍ਰੀ ਗੁਰੋ ਵਾਚ- "ਅਜਪਾ ਕਹੇ ਸੋਈ ਜਪ ਦੀਸੇ । ਕਿਉ ਨ ਜਪੇ ਪੂਰਨ ਜਗਦੀਸੇ । ਜਬ ਗਲ ਕਾਇਆ ਸੁਣੀਏ ਕਹੀਏ। ਸਬ ਮੂਰਤਿ ਨਾਰਾਇਣ ਲਹੀਏ। ਤਤ ਬਿਰੋਲੇ ਤਤ ਬਿਚਾਰੇ । ਕਹਿ ਨਾਨਕ ਸੁਣ ਦਤ ਪਿਆਰੇ।"

ਦਤੋ ਵਾਚ-"ਬਾਤਾਂ ਪਰ ਪ੍ਰਤੀਤ ਨਾ ਆਵੇ ਜੁ ਪ੍ਰਤਖ ਨ ਦੇਖੇ । ਐਸੀ ਬਾਤ ਸੁਣੀ ਨ ਆਗੇ ਖਟ ਦਰਸਨ ਕੇ ਭੇਖੇ । ਤੂੰ ਤੇ ਬਾਤ ਸੁਣਾਵੇ ਅਚਰਜ ਆਤਮ ਨਾਹਿ ਪਤੀਜੇ । ਦਤ ਕਹੇ ਨਾਨਕ ਕਥਨੀ ਪਰ ਪੂਰੇ ਪੁਰਖ ਨਾ ਰੀਝੇ।"

ਸ੍ਰੀ ਗੁਰੋ ਵਾਚ-"ਰੀਝੋਂਗੇ ਜਬ ਨੈਣੀ ਦੇਖੋ ਤੁਮਰਾ ਚਿਤ ਕਠੋਰਾ। ਜਟਾ ਬਧਾਈ ਦੇਹੀ ਗਾਲੀ ਜੈਸੇ ਪਾਹਨ ਕੋਰਾ। ਕੰਬਲ ਖੁੰਬ ਸਰਦ ਨ ਹੋਈ ਨੀਰ ਨ ਦੇਵੇ ਮਾਖਨ। ਨਹਿ ਉਪਕਾਜ ਕਰਯੋ ਤਨ ਧਰਕੇ ਕਿਆ ਹੁਇ ਮੀਚੇ ਆਖਣ।" ਦਤੋ ਵਾਚ-"ਕਹੀਏ ਤਪਾ ਨਿਰੰਜਨ ਕੇਸਾ ਜੋ ਤੁਮਨੇ ਹੈ ਦੇਖਿਆ। ਸਾਸਤ ਬੇਦ ਪੁਰਾਣ ਪੁਕਾਰਣ ਇਹ ਬਿਧ ਕਿਨੇ ਨ ਲੇਖਿਆ। ਹਿਲ ਚਲ ਉਪਜੀ ਮਨ ਨਹੀਂ ਠਹਿਰਤ ਸੁਣ ਕਰ ਤੁਮਰੀ ਬਾਤਾ । ਜੋ ਹੈ ਦੇਖਿਆ ਵਰਨ ਸੁਣਾਵੋ ਸ਼ਕਤਿ ਦਿਖਾਉ ਬਖਯਾਤਾ।" ਸ੍ਰੀ ਗੁਰੋ ਵਾਚ-"ਮੂਰਤ ਲਾਲ ਸੁਵਰਨ ਸਮ ਦਮਕੇ ਰੋਮ ਸਵਰਨ ਸਮਾਨਾ। ਹੀਰਾ ਮੋਤੀ ਲਾਲ ਚਰਨ ਨਖ ਤੇਜ ਰੂਪ ਪਰਵਾਨਾ। ਸਤਿਨਾਮੁ ਜਪ ਕੇ ਤੁਝ ਦੇਖੋ ਦਾਮਣ ਤੇ ਬਡ ਦਮਕੈ। ਮਾਨੋ ਦਤਸਤ ਕਹਿ ਨਾਨਕ ਘਟ ਘਟ ਸਾਹਿਬ ਚਮਕੈ।" ਇਸੇ ਤਰ੍ਹਾਂ ਦੇ ਵਿਚਾਰ ਭਰੇ ਸ਼ਬਦ ਸੁਣ ਕੇ ਦਤਾ ਤ੍ਰੇ ਦਾ ਰੋਮ ਰੋਮ ਪ੍ਰਸੰਨ ਹੋ ਗਿਆ ਤੇ ਉਠ ਕੇ ਬਾਬਾ ਜੀ ਨੂੰ ਜਫੀ ਲਈ ਤੇ ਸਤਿਨਾਮੁ

ਦਾ ਉਪਦੇਸ਼ ਲੈ ਕੇ ਧੰਨ ਭਾਗ ਜਾਨਣ ਲੱਗਾ ।

ਇਥੋਂ ਚਲਕੇ ਇਕ ਟਿਲੇ ਤੇ ਕਾਕਭਸੁੰਡ ਨਾਮੀ ਰਿਖੀ ਜੋ ਵਡੇ ਪਿਆਰ ਨਾਲ ਰਿਖੀਆਂ ਮੁਨੀਆਂ ਨੂੰ ਸਤ ਸ਼ਾਸਤ੍ਰ ਦੀ ਕਥਾ ਸੁਣਾ ਰਿਹਾ ਸੀ ਜਾ ਡਿਠਾ। ਉਹ ਵੀ ਬਾਬਾ ਜੀ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ। ਇਥੋਂ ਵੀ ਕੁਝ ਚਰਚਾ ਕਰਕੇ ਅਜੇ ਪ੍ਰਹਿਲਾਦ ਤੇ ਧਰੂ ਭਗਤ ਪਾਸ ਜਾ ਪੁਜੇ। ਓਨਾਂ ਵੀ ਬਾਬਾ ਜੀ ਨੂੰ ਵਿਸ਼ਨੂੰ ਲੋਕ ਗਾਮੀ ਮਹਾਂ ਪੁਰਖ ਜਾਣ ਕੇ ਬਹੁਤ ਆਦਰ ਸਤਕਾਰ ਕੀਤਾ ਤੇ ਗੋਸ਼ਟ ਕਰਕੇ ਨਿਹਾਲ ਹੋਏ ਤੇ ਆਪ ਨੂੰ ਧੰਨ ਜਾਣਿਆ । ਹੁਣ ਇਥੇ ਹੀ ਗੁਰੂ ਜੀ ਭਾਈ ਬਾਲੇ ਮਰਦਾਨੇ ਨੂੰ ਛਡ ਕੇ ਆਪਣੀ ਆਤਮ ਸ਼ਕਤੀ ਨਾਲ ਅਲੋਪ ਹੋ ਕੇ ਸਚਖੰਡ ਦੇ ਦਰਵਾਜੇ ਅਗੇ ਜਾ ਖਲੋਤੇ। ਇਥੇ ਅਨੇਕਾਂ ਹੀ ਅਵਤਾਰ ਪੈਗੰਬਰ ਬ੍ਰਹਮਾ ਵਿਸ਼ਨੂੰ ਆਦਿਕ ਦੇਵਤਾ ਸਿਰ ਨਿਵਾਈ ਖਲੋਤੇ ਡਿਠੇ । ਇਤਨੇ ਚਿਰ ਨੂੰ ਇਕ ਮਹਾਂ ਪੁਰਖ ਤੇਜ ਸਰੂਪ ਆਣ ਕੇ ਗੁਰੂ ਜੀ ਨੂੰ ਅੰਦਰ ਲੈ ਗਿਆ। ਜਿਥੇ ਕਰੋੜਾਂ ਹੀ ਸੂਰਜ ਤੇ ਬਿਜਲੀਆਂ ਤੋਂ ਵਧ ਪ੍ਰਕਾਸ਼ ਵਿਚੋਂ ਅਵਾਜ ਆਈ, "ਹੇ ਨਾਨਕ ਕਲਜੁਗ ਵਿਚ ਲੋਕ ਵਿਸ਼ੇ ਵਿਕਾਰਾਂ ਦੇ ਵਸ ਹੋ ਕੇ ਸੜ ਰਹੇ ਹਨ। ਤੁਹਾਨੂੰ ਨਾਮ ਰੂਪ ਬਰਖਾ ਨਾਲ ਠੰਢੇ ਕਰਨ ਲਈ ਘਲਿਆ ਹੈ। ਸੋ ਤੁਸੀਂ ਜਗਤ ਵਿਚ ਜਾ ਕੇ ਇਸ ਕੰਮ ਨੂੰ ਪੂਰਾ ਕਰੋ ਤੇ ਫਿਰ ਮੇਰੇ ਪਾਸ ਆ ਬਿਰਾਜਨਾ । ਤਦ ਬਾਬਾ ਜੀ ਨੇ ਬੜੀ ਹੀ ਦੀਨਤਾ ਨਾਲ ਸ਼ਬਦ ਉਚਾਰਿਆ—

*ਆਸਾ ਮਹਲਾ ੧ ਸੋਦਰੁ*

ਸੋਲਹੇ ਮਾਰੂ ਮ: ੧ ॥ ਸਚਾ ਸਚਾ ਸੋਈ ਅਵਰ ਨ ਕੋਈ ॥ ਆਦਿ ॥ ਸ੍ਰੀ ਰਾਗ ਮ: ੧ ॥ ਕੋਟਿ ਕੋਟੀ ਮੇਰੀ ਆਰਜਾ ॥ ਆਦਿਕ ਸ਼ਬਦ ਮਿਠੀ ਸੁਰ ਨਾਲ ਉਚਾਰਨ ਕੀਤੇ । ਜਿਨ੍ਹਾਂ ਨੂੰ ਸੁਣ ਕੇ ਅਕਾਲ ਪੁਰਖ ਵਲੋਂ ਵਰ ਹੋਇਆ। ਜੋ ਤੇਰੀ ਬਾਣੀ ਪੜ੍ਹੇਗਾ ਉਸਦੇ ਨੇੜੇ ਕਦੇ ਜਮ ਨਹੀਂ ਆ ਸਕਦਾ ਤੇ ਅੰਤ ਨੂੰ ਸਚਖੰਡ ਵਿਚ ਵਾਸਾ ਕਰੇਗਾ। ਹੁਣ ਇਹ ਹੁਕਮ ਤੇ ਅਮੋਲਕ ਦਰਸ਼ਨ ਤੋਂ ਵਰ ਲੈ ਕੇ ਗੁਰੂ ਜੀ ਪਿਛੇ ਆਏ ਤੇ ਬਾਲੇ ਮਰਦਾਨੇ ਨੂੰ ਨਾਲ ਲੈ ਕੇ ਛੇਤੀ ਹੀ ਲੋਕ ਪਾਲ ਤੀਰਥ ਤੇ ਆ ਬਿਰਾਜੇ ਤਾਂ ਸਾਰੇ ਰਿਖੀ ਮੁਨੀ ਜਿਨ੍ਹਾਂ ਨੇ ਪਹਿਲਾਂ ਜਾਂਦਿਆਂ ਨੂੰ ਡਿਠਾ ਸੀ । ਗੁਰੂ ਜੀ ਪਾਸ ਆ ਗਏ ਤੇ ਚਰਨ ਚੁੰਮ ਕੇ ਸਚਖੰਡ ਦੀਆਂ ਗੱਲਾਂ ਪੁਛਣ ਲਗੇ ਤਾਂ ਗੁਰੂ ਜੀ ਨੇ ਇਸ ਤਰ੍ਹਾਂ ਓਹਨਾਂ ਸਾਰਿਆਂ ਨੂੰ ਦਸਿਆ—

ਛੰਦ ॥

ਵਡੇ ਵਡੇ ਅਵਤਾਰ ਪੈਗੰਬਰ ਸਾਹਿਬ ਜਿਨ ਕੋ ਈਹਾਂ ਪਠਾਈ।
ਏਥੇ ਆ ਕੇ ਵਿਚ ਲੋਕਾਂ ਦੇ ਆਪਣੀ ਆਪਣੀ ਸਿਧ ਦਿਖਾਈ।
ਜਿਨ ਜਿਨ ਅਪਾਣੇ ਮਤ ਚਲਾਏ ਪ੍ਰਮੇਸ਼ਰ ਨੂੰ ਮਨੋਂ ਭੁਲਾਈ।
ਨਾਟਕ ਚੇਟਕ ਕਰਕੇ ਭਾਰ ਸਭਨਾਂ ਨੇ ਮਨ ਮਤ ਕਮਾਈ।
ਬ੍ਰਹਮ ਬਿਸ਼ਨ ਮਹੇਸ਼ ਰਾਮ ਲੌ ਲੋਕ ਜਿਨ੍ਹਾਂ ਪਰਮੇਸ਼ਰ ਗਾਈ।
ਗੋਰਖ ਕਿਸ਼ਨ ਤੇ ਦਤ ਮੁਹੰਮਦ ਈਸਾ ਮੂਸਾ ਆਦਿਕ ਸਾਈ।
ਨਾਰਦ ਸਾਰਦ ਸੁਕ ਬਿਆਸ ਲੌ ਰਾਮਾਨੁਜ ਤੇ ਬੁਧ ਲਖਾਈ।
ਲੋਕਾਂ ਨੂੰ ਸਭ ਮਾਰਨ ਲਗਾ ਗਏ ਦਸ ਦਸ ਆਪਣੀ ਚਤੁਰਾਈ।
ਜਿਨ ਘਲੇ ਸਨ ਹੁਕਮ ਦੇ ਕੇ ਡਰ ਉਸ ਦਾ ਨਹੀਂ ਰਖਿਆ ਕਾਈ।
ਨਾਮ ਜਪਾਇਆ ਸਭ ਨੇ ਆਪਣਾ ਏਹੋ ਵਡਾ ਕੰਮ ਕਦਾਈ।
ਬਣੇ ਨਾ ਬੰਦੇ ਉਲਟੇ ਬਧੇ ਦਾਵੇ ਸਭ ਨੇ ਆਪ ਖੁਦਾਈ।
ਜਿਸ ਜਿਸ ਨੇ ਏ ਰੀਤ ਕਰੀ ਜਗ ਓੜਕ ਉਤੇ ਸੋ ਪਛੁਤਾਈ।
ਅਗੇ ਜਾ ਦਰਬਾਰ ਇਲਾਹੀ ਨੀਵੀਂ ਪਾ ਕੇ ਧੌਣ ਝੁਕਾਈ।
ਕਰਨੀ ਆਪਣੀ ਦਾ ਫਲ ਪਾਵਣ ਕੋਈ ਨ ਸੁਣਦਾ ਹਾਲ ਦੁਹਾਈ।
ਸਦਾ ਕਲਪ ਲੌ ਖੜੇ ਰਹਿਣਗੇ ਕੋਈ ਨ ਸਕਦਾ ਅੰਦਰ ਜਾਈ।
ਕੌਣ ਸਿਫਾਰਸ਼ ਕਰੇ ਉਹਨਾਂ ਦੀ ਹੁਕਮ ਅਦੂਲੀ ਗੱਲ ਗਵਾਈ।
ਅੰਦਰ ਦਾ ਨਹੀਂ ਦਰਸ਼ਨ ਹੋਣਾ ਤਰਸਨ ਸਾਰ ਹਾਥ ਮਲਾਈ।
ਤੜਫਨ ਸਾਰੇ ਵਾਂਗ ਪਪੀਹੇ ਮਿਲਣ ਤੁਸੀਂ ਹੋ ਪਿਆਸ ਮਰਾਈ।
ਬਾਦ ਕਲਪ ਜੋ ਤਰਸ ਕਰੇਗਾ ਆਪਣੇ ਪਾਸ ਅਕਾਲ ਬੁਲਾਈ।
ਹੱਥ ਕੰਨਾਂ ਨੂੰ ਲਾਉਣ ਖਲੋਤੇ ਆਖਣ ਬਖਸ਼ੋ ਕ੍ਰਿਪਾ ਸਾਈਂ।
ਨਾਨਕ ਬੰਦਾ ਉਸ ਅਕਾਲ ਦਾ ਜਿਸ ਨੇ ਸਾਰੀ ਸ੍ਰਿਸ਼ਟ ਬਣਾਈ।
ਉਸਦੀ ਆਗਿਆ ਦੇ ਵਿਚ ਤੁਰਕੇ ਜਿਸਨੇ ਆਪਣੀ ਉਮਰ ਬਤਾਈ।
ਸੋਈ ਸੁਹੇਲਾ ਸਾਹਿਬ ਅਗੇ ਖੁਸ਼ੀ ਖੁਸ਼ੀ ਹੋ ਦਰਸ਼ਨ ਪਾਈ।
ਜੇਕਰ ਕਿਸੇ ਨੇ ਆ ਜਗ ਅੰਦਰ, ਜੀਵਾਂ ਨੂੰ ਨਹੀਂ ਸੁਖ ਸੁਖਾਈ।
ਸੋਈ ਖਲੋਤੇ ਬੂਹੇ ਅਗਾੜੀ ਰੋ ਰੋ ਕਰ ਇਹ ਮੰਗ ਮੰਗਾਈ।
ਅਸੀਂ ਭੁਲੇ ਹਾਂ ਬਖਸ਼ੋ ਸਾਨੂੰ ਇਕ ਵੇਰ ਇਹ ਖਤਾਈ।

*ਇਹ ਹਾਲਤ ਮੈਂ ਉਥੇ ਡਿਠੀ ਸਚਖੰਡ ਦੇ ਅਗੇ ਭਾਈ।*
*ਸਤਿਗੁਰ ਪਾਸੋਂ ਇਹ ਗੱਲ ਸੁਣ ਕੇ ਜੈ ਜੈ ਕਾਰ ਕਹੇ ਗੁਰ ਗਾਈ।*
*ਸੂਰਜ ਸਿੰਘਾ ਸਿਮਰ ਵਾਹਿਗੁਰੂ ਗੁਰ ਚਰਨਾਂ ਤੇ ਸੀਸ ਟਿਕਾਈ।*

ਜਦ ਗੁਰੂ ਜੀ ਨੇ "ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸ਼ਨ ਮਹੇਸ਼" ਆਦਿਕ ਤੇ—

*ਬ੍ਰਹਮਾ ਬਿਸਨ ਮਹੇਸ ਅਪਾਰੇ। ਉਭੇ ਸੇਵਹਿ ਖੜੇ ਦੁਆਰੇ।*
*ਇੰਦਰ ਉਪਿੰਦਰ ਕਬੇਰਾ। ਸਰ ਸਹੀ ਗ੍ਰਹਿ ਅੰਤ ਨ ਹੇਰਾ।*
*ਗੋਰਖ ਦਤ ਮੁਹੰਮਦ ਈਸਾ। ਰਾਮ ਕਿਸ਼ਨ ਬੁਧ ਬਿਆਸ ਮਨੀਸਾ।*
*ਰਾਮਾ ਨੁਜ ਸ਼ੰਕਰ ਨਾਰਦ। ਦੇਵੀ ਦੇਵ ਅਪਾਰ ਵਿਸਾਰਦ।*
*ਸਾਹਿਬ ਕੇ ਦਰਬਾਰ ਅਗਾਰੇ। ਸੀਸ ਝੁਕਾਏ ਖੜੇ ਨਿਹਾਰੇ।*
*ਨਾਨਕ ਆਗੇ ਸਕੈ ਨ ਜਾਈ। ਜਿਸ ਭਾਵੇ ਪ੍ਰਭ ਲਏ ਬੁਲਾਈ।*

ਸ਼ਬਦ ਸੁਣਾਏ ਤਾਂ ਸਾਰੇ ਰਿਖੀ ਬਹੁਤ ਪ੍ਰਸੰਨ ਹੋਏ ਤੇ ਗੁਰੂ ਜੀ ਦੇ ਚਰਨ ਚੁੰਮੇ ਤੇ ਸਤ ਉਪਦੇਸ਼ ਲੈ ਕੇ ਸਤਨਾਮ ਦਾ ਜਾਪ ਕਰਨ ਲਗੇ।

## ਨਾਨਕ ਮਤਾ ਪ੍ਰਸਿਧ ਹੋਣਾ

ਇਥੋਂ ਚਲ ਕੇ ਗੁਰੂ ਜੀ ਕਈ ਸ਼ਹਿਰ ਤੇ ਪਹਾੜਾਂ ਦੇ ਜੀਵਾਂ ਨੂੰ ਸੁਮਾਰਗ ਲਾਉਂਦੇ ਹੋਏ ਰਾਣੀ ਖੇਤ ਅਲਮੋੜੇ ਆਦਿਕਾਂ ਤੋਂ ਲੰਘ ਕੇ ਨੈਣੀਤਾਲ ਦੇ ਇਲਾਕੇ ਦੀ ਸੈਲ ਆਣ ਕੀਤੀ ਤੇ ਜੰਗਲ ਵਿਚ ਹੀ ਗੋਰਖ ਮਤਾ ਨਾਮ ਸਥਾਨ ਜੋ ਕੰਨ ਪਾਟੇ ਜੋਗੀਆਂ ਦਾ ਸੀ। ਓਥੇ ਆ ਬਿਰਾਜੇ ਤੇ ਸ਼ਬਦ ਕੀਰਤਨ ਹੋਣ ਲਗਾ ਤਦ ਬਹੁਤ ਸਾਰੇ ਜੋਗੀ ਬਾਬਾ ਜੀ ਦੇ ਪਾਸ ਇਕਠੇ ਹੋ ਗਏ ਤੇ ਝੰਗਰ ਨਾਥ ਨੇ ਇਕ ਪਿਆਲਾ ਸ਼ਰਾਬ ਦਾ ਭਰ ਕੇ ਬਾਬਾ ਜੀ ਵਲ ਕੀਤਾ ਤੇ ਆਖਿਆ "ਇਸ ਦੇ ਪੀਣੇ ਕਰਕੇ ਸੁਰਤ ਜੁੜ ਜਾਂਦੀ ਹੈ ਤੇ ਇਸਦੀ ਬਨਾਵਟ ਇਸ ਤਰ੍ਹਾਂ ਦਸੀ—ਭਾਠੀ ਸਾਜੋ ਲਾਹਣ ਮਾਂਡੋ ਕਸਕੇ ਬੀਚ ਸਮਾਵੋ। ਨਿਰਮਲ ਅੰਮ੍ਰਿਤ ਧਾਰ ਚੁਵਾਵੋ ਪੀ ਕੇ ਮਸਤ ਰਹਾਵੋ। ਲਿਵ ਲਾਗੇ ਮਨ ਚਲੈ ਨ ਕਬਹੂੰ ਦੁਰਮਤ ਬੰਧਨ ਕਾਟੋ। ਅਨਹਦ ਸ਼ਬਦ ਮਹਾਂ ਰਸ ਪਾਵਹੁ ਫੂਟੈ ਭਰਮ ਕੇ ਮਾਟੋ। ਲਾਹਾ ਪੂੰਜੀ ਸਾਥ ਨਿਬਾਹੇ ਖਾਲੀ ਖੇਪ ਨ ਜਾਵੋ। ਕਹਿ ਝੰਗਰ ਸੁਣ ਨਾਨਕ ਬਾਲੇ ਤਬ ਤੁਮ ਦਰਸ਼ਨ ਪਾਵੋ।

ਸ੍ਰੀ ਗੁਰੋ ਵਾਚ-ਗਿਆਨ ਧਿਆਨ ਕੀ ਲਾਹਣ ਮੀਡ ਕਰਣੀ ਕੀ ਕਸ ਪਾਈ। ਭਾਠੀ ਕਉ ਪਰੇਮ ਕਾ ਪੋਚਾ ਗਿਆਨ ਕੀ ਅਗਨ ਜਲਾਈ। ਸਿਧੋ ਹਮ ਇਸ ਮਦ ਮਾਤੇ ਨਾਹੀ। ਜਿਸ ਕੀ ਮਸਤੀ ਉਤਰ ਜਾਇ ਏਹ ਕੂੜੀ ਮਦਰਾ ਆਹੀ ॥੧॥ ਰਹਾਉ ॥ ਸੂਰਤ ਨਲੀ ਭਾਉ ਬਾਸਨ ਮਾਹੇ ਅੰਮ੍ਰਿਤ ਧਾਰ ਚੁਵਾਈ। ਦਇਆ ਸੁਰਾਹੀ ਸਹਿਜ ਪਿਆਲਾ ਗੁਰਮਤ ਪੀਵੈ ਭਾਈ। ਅਠੇ ਪਹਿਰ ਸਦਾ ਮਤਵਾਲੇ ਏਕ ਰੰਗ ਮਹਿ ਖੇਲੈ। ਜਹ ਦੇਖੈ ਤਹਿ ਏਕ ਨਿਰੰਜਨ ਅਨਹਦ ਆਨੰਦ ਝੇਲੇ। ਨਿਬਹੀ ਖੇਪ ਹਮਾਰੀ ਸਿਧੋ ਰਹੇ ਸਦਾ ਲਿਵ ਲਾਗੀ। ਨਾਨਕ ਦਾਸ ਤਹਾਂ ਮਤਵਾਲਾ ਜਹਿ, ਏਕੰਕਾਰ ਬੈਰਾਗੀ।

ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਉਤਰ ਪ੍ਰਸ਼ਨ ਹੋਏ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਧ ਗੋਸ਼ਟ ਨਾਮੀ ਬਾਣੀ ਰਾਮਕਲੀ ਰਾਗ ਦਵਾਰਾ ਦਰਜ ਹਨ। ਜਦ ਕੋਈ ਕਿਸੇ ਤਰ੍ਹਾਂ ਸਿਧਾਂ ਦੀ ਪੇਸ਼ ਨਾ ਗਈ ਤਦ ਫਿਰ ਕਿਸੇ ਨੇ ਫਾਹੁੜੀ ਆਦਿਕ ਉਡਾਈਆਂ ਪਰ ਗੁਰੂ ਜੀ ਮਗਨ ਹੋਏ ਬੈਠੇ ਰਹੇ ਤਾਂ ਸਿਧ ਆਪਣੇ ਆਪ ਫੜੇ ਜਾਣ ਕੇ ਲਗੇ ਤੌੜੀ ਮਾਰਨ ਤਾਂ ਮਰਦਾਨੇ ਆਖਿਆ ਮਹਾਰਾਜ ਸਾਰਾ ਕੰਮ ਕਰਕੇ ਹੁਣ ਕਿਉਂ ਏਨਾਂ ਤੋਂ ਫਕੜੀ ਲਵਾਉਂਦੇ ਹੋ ਤਾਂ ਗੁਰੂ ਜੀ ਨੇ ਆਪਣੇ ਪਊਏ ਉਡਾਏ।

*ਦਵੈਯਾ ਛੰਦ॥*

*ਤਾਂ ਸਤਿਗੁਰੂ ਨੇ ਆਪਣੇ ਪਊਏ ਵਿਚ ਅਕਾਸ਼ ਉਡਾਏ। ਮਿਰਗਾਨੀ ਤੇ ਸਿੰਗੀ ਜੋ ਸੀ ਸਿਧਾਂ ਪ੍ਰਿਥਮ ਦਿਖਾਏ। ਫਰੂਆ ਤੰਬੂ ਮੁੰਦਰਾਂ ਖਿੰਥਾ ਜੋ ਹੈਸੀ ਮ੍ਰਿਗਛਾਲਾ। ਸਭ ਦੇ ਉਤੇ ਵਣਜ ਪਊਏ ਬਣਿਆ ਜੰਗ ਨਿਰਾਲਾ। ਉਡਣ ਪਊਏ ਜਿਉਂ ਪੰਖੇਰੂ ਆਣ ਸਿਧਾਂ ਸਿਰ ਵਜਦੇ। ਹਾਲ ਹਾਲ ਤੇ ਕਰਨ ਬਾਹੁੜੀ ਜਾਨ ਲੁਕਾਕੇ ਭਜਦੇ। ਪਊਏ ਪਿਛੇ ਵਾਂਗ ਖੋਜੀਆਂ ਦਬੀ ਫਿਰਦੇ ਐਸੇ। ਦਲ ਮਿਰਗਾਵਲ ਵਿਚ ਜੰਗਲਾਂ ਸਾਰਦੂਲ ਨਰ ਜੈਸੇ। ਸਿੰਗੀ ਫਾਉੜੀ ਤੂੰਬੇ ਟੁਟੇ ਪਊਏ ਅਮਨ ਅਮਾਨਾ। ਪੋਲੇ ਹੋਏ ਸਿਧਾਂ ਦੇ ਜੋ ਸਨ ਸਿਰ ਅਭਿਮਾਨਾ। ਪਊਏ ਮੇਰੇ ਮੁੜੇ ਨ ਮੂਲੋਂ ਹਥ ਵਿਚ ਨਹੀਂ ਆਵੇਂ। ਮਲ ਮਲ ਸਿਰ ਨੂੰ ਵਿਚਾਰੇ ਮਨ ਹੀ ਮਨ ਪਛਤਾਵੇਂ। ਸ਼ੇਰ ਸੁਤੇ ਨੂੰ ਜਿਉਂ ਕੋਈ ਛੇੜੇ ਸੁਖ ਨਹੀਂ ਪਾਵੇ ਸੋਈ। ਤੈਸੇ ਹੀ ਗੁਰੂ ਨਾਨਕ ਤਾਈਂ ਛੇੜ ਅਸਾਂ ਗਤਿ ਹੋਈ। ਜ਼ਾਰ*

ਜ਼ਾਰ ਹੀ ਹੁੰਦੇ ਸਾਰੇ ਕਰਨੀ ਦਾ ਫਲ ਪਾ ਕੇ । ਮੰਗਲ ਨਾਥ ਤੇ ਗੋਪੀ ਚੰਦ ਨੇ ਗੁਰੂ ਜੀ ਢਿਗ ਆ ਕੇ । ਹਥ ਜੋੜ ਕੇ ਕਰੀ ਬੇਨਤੀ ਮਾਫ ਕਰੋ ਗੁਰ ਪੂਰੇ । ਜਾਨ ਆਪਣੇ ਸੇਵਕ ਸਾਰੇ ਸਿਧਾਂ ਹਰੋ ਕਸੂਰੇ । ਤਾਂ ਬਾਬੇ ਨੇ ਸਦੇ ਪਊਏ ਆਏ ਚਰਨ ਅਗਾਰੀ। ਫਿਰ ਗੋਪੀ ਚੰਦ ਮੰਗਲ ਨੇ ਐਸੀ ਗੱਲ ਉਚਾਰੀ। ਡਿਠਾ ਸਿਧੋ ਗੁਰ ਨਾਨਕ ਨੂੰ ਕਈ ਵੇਰ ਪਤਿਆਈ। ਫਿਰ ਵੀ ਆ ਕੇ ਮਥੇ ਲਾਇਆ ਸ਼ਰਮ ਨਾ ਕੀਤੀ ਕਾਈ । ਹੱਥ ਕੰਨ ਨੂੰ ਲਾਵੋ ਸਾਰੇ ਇਸ ਸਨਮੁਖ ਨਹੀਂ ਜਾਣਾ । ਮਹਾਂ ਪੁਰਖ ਇਹ ਵਿਚ ਕਲਜੁਗ ਦੇ ਸਾਡਾ ਇਹ ਫੁਰਮਾਣਾ।

ਜਦ ਇਸ ਤਰ੍ਹਾਂ ਦੇ ਬਚਨ ਤਿਹਨਾਂ ਨੇ ਸਤ ਪੁਰਖਾਂ ਤੋਂ ਸੁਣੇ ਤਾਂ ਕਈ ਕਈ ਪੱਜ ਲਾ ਕੇ ਗੋਰਖ ਮਤੇ ਨੂੰ ਖਾਲੀ ਛੱਡ ਕੇ ਨਿਕਲ ਗਏ । ਤਦ ਓਸੇ ਦਿਨ ਤੋਂ ਇਸ ਥਾਂ ਦਾ ਨਾਮ 'ਨਾਨਕ ਮਤਾ' ਪ੍ਰਸਿਧ ਹੋਇਆ । ਇਸੇ ਥਾਂ ਨੂੰ ਫਿਰ ਜੋਗੀਆਂ ਨੇ ਈਰਖਾ ਨਾਲ ਇਕ ਗਰੀਬ ਸਿੱਖ ਜੋ ਇਥੇ ਸੇਵਾ ਕਰਦਾ ਸੀ ਉਸ ਪਾਸੋਂ ਖੋਹ ਕੇ ਇਥੋਂ ਵਾਲੇ ਪਿਪਲ ਨੂੰ ਸਾੜ ਦਿਤਾ ਸੀ ਤਦ ਉਸ ਸਿੱਖ ਦੇ ਯਾਦ ਕਰਨ ਉਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੁੱਜ ਕੇ ਇਸੇ ਤਰ੍ਹਾਂ ਕਢਿਆ ਸੀ ਤੇ ਉਸ ਪਿਪਲ ਵਾਲੀ ਸੁਆਹ ਉਤੇ ਚੰਨਣ ਦਾ ਜਲ ਜਪੁਜੀ ਸਾਹਿਬ ਦਾ ਪਾਠ ਕਰਕੇ ਛਿੜਕਿਆ ਤਾਂ ਪਿਪਲ ਫੇਰ ਹਰਾ ਹੋ ਗਿਆ । ਜਿਸਦੇ ਸਾਰੇ ਪੱਤੇ ਉਸੇ ਵੇਲੇ ਤੋਂ ਇਕ ਤਾਂ ਹੱਥ ਦੇ ਪੰਜੇ ਵਾਂਗ ਤੇ ਦੂਜਾ ਸਾਰਿਆਂ ਉਤੇ ਓਹ ਚੰਨਣ ਦੇ ਛਿਟੇ ਵੀ ਹੁੰਦੇ ਹਨ । ਇਥੇ ਹੀ ਇਕ ਖੂਹ ਹੈ ਜਿਸ ਦੇ ਪਾਸ ਬੈਠ ਕੇ ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਜਿਤਿਆ ਸੀ ਪਰ ਉਸਦਾ ਪਾਣੀ ਖਾਰਾ ਸੀ ਉਸ ਦਿਨ ਤੋਂ ਜਿਸ ਪਾਸੇ ਗੁਰੂ ਜੀ ਸਨ ਉਸ ਪਾਸਿਓਂ ਪਾਣੀ ਮਿੱਠਾ ਨਿਕਲਦਾ ਹੈ ਤੇ ਜਿਧਰ ਸਿਧ ਬੈਠੇ ਸਨ ਉਧਰੋਂ ਖਾਰਾ ਹੀ ਨਿਕਲਦਾ ਹੈ । ਧੰਨ ਸਤਿਗੁਰੂ।

## ਰੀਠਾ ਮਿੱਠਾ ਕਰਨਾ

ਨਾਨਕ ਮਤੇ ਤੋਂ ਚਲ ਕੇ ਗੁਰੂ ਜੀ ਤੀਹ ਕੋਹ ਉਤੇ ਜਿਥੇ ਰੀਠਿਆਂ ਦਾ ਜੰਗਲ ਸੀ, ਇਕ ਬ੍ਰਿਛ ਹੇਠਾਂ ਜਾ ਬਿਰਾਜੇ । ਤਦ ਜੋਗੀਆਂ ਦੀ ਇਕ ਜਮਾਤ ਵੀ ਕੁਪਤੀ ਰੰਨ ਵਾਂਗ ਫੇਰ ਮੱਥਾ ਆਣ ਲਾਇਆ ਤੇ ਥੋੜ੍ਹਾ ਚਿਰ ਹੀ ਗਿਆਨ ਹੋਣ ਮਗਰੋਂ ਬਾਬਾ ਜੀ ਦੇ ਇਹੋ ਜਿਹੇ ਸ਼ਬਦ "ਸੋ ਜੋਗੀ ਜੁਗਤਿ ਪਛਾਨੈ। ਬਿਨ

ਰਸਨਾ ਹਰਿਨਾਮੁ ਵਖਾਨੈ । ਜੁੜਿਆ ਰਹੇ ਗੁਰ ਸ਼ਬਦੇ ਮਾਹਿ । ਆਤਮ ਮੈਂ ਪ੍ਰਮਾਤਮ ਯਾਹਿ। ਸੂਖਮ ਥਲ ਵਿਖੇ ਇਕ ਧਾਰੇ । ਦੂਈ ਦਿਨ ਤੇ ਸਗਲ ਨਿਵਾਰੇ। ਏਕ ਸਮੇਂ ਲਿਵ ਲਾਗੀ ਰਹੇ । ਸੋ ਜੋਗੀ ਨਾਨਕ ਸਚ ਕਹੇ ।" ਸੁਣ ਕੇ ਬੋਲਣ ਜੋਗੇ ਨਾ ਰਹੇ । ਪਰ ਤਦ ਵੀ ਅਜ਼ਮਾਉਣ ਵਾਸਤੇ ਜੰਗਲ ਵੇਖ ਕੇ ਆਖਿਆ "ਸਾਨੂੰ ਭੁੱਖ ਲਗੀ ਹੈ ਕੁਝ ਖਾਣ ਨੂੰ ਦਿਓ" ਤਾਂ ਗੁਰੂ ਜੀ ਨੇ ਬਚਨ ਕੀਤਾ "ਸ੍ਰੀ ਸਤਿਗੁਰ ਬਾਣੀ ਗਾਈ। ਭਾਈ ਬਾਲੇ ਨੂੰ ਸਮਝਾਈ। ਸੋਟਾ ਆਪਣੇ ਹੱਥ ਦਾ ਦੀਆ । ਵੇਖ ਰੀਠੇ ਵਲ ਹੁਕਮ ਸੁ ਕੀਆ । ਸਿਧ ਬੈਠੇ ਇਹ ਭੁਖੇ ਤਾੜ। ਇਸ ਦੇ ਨਾਲੋਂ ਰੀਠੇ ਝਾੜ। ਸੁਣ ਕੇ ਤੁਰਤ ਗਯੋ ਤਬ ਬਾਲਾ । ਝਾੜੇ ਰੀਠੇ ਉਸਹੀ ਕਾਲਾ। ਖੁਸੀ ਹੋਈ ਸਿਧਾਂ ਨੇ ਖਾਇ । ਬੇਰਾਂ ਵਾਂਗੁਰ ਸਭ ਦਿਸਾਇ। ਰੀਠਾ ਸਿਧਾਂ ਨੂੰ ਸਮਝਾਵੇ । ਕਰ ਸ਼ਰਮਿੰਦੇ ਆਖ ਸੁਣਾਵੇ । ਕੌੜਾ ਜ਼ਹਿਰ ਵਾਂਗ ਮੈਂ ਭਾਰਾ। ਦ੍ਰਿਸ਼ਟਿ ਕਰੀ ਸਤਿਗੁਰ ਨੇ ਤਾਰਾ। ਮਿਠਾ ਸ਼ਹਿਤ ਵਾਂਗ ਮੈਂ ਥੀਆ । ਅਸਰ ਬਾਣੀ ਨੇ ਐਸਾ ਕੀਆ । ਤੁਮਹੀ ਕਹਾਵੋ ਸਿਧ ਸੁ ਨਾਥ। ਮਾਣਸ ਦੇਹੀ ਆਕੜ ਸਾਥ। ਕਈ ਵੇਰ ਗੁਰੂ ਜੀ ਦੇ ਨਾਲ । ਕੀਤੇ ਤੁਮ ਨੇ ਬਚਨ ਬਿਸਾਲ। ਪਰ ਤਾਂ ਬੀ ਤੁਮਰਾ ਹੰਕਾਰ । ਕਰਦਾ ਦਿਸੇ ਬੜਾ ਖਵਾਰ । ਕਿਉਂ ਨਹੀਂ ਹੁੰਦੇ ਰਿਦੇ ਤੁਮਾਰੇ। ਮਿਠੇ ਦਸੋ ਸਭ ਨਿਸਤਾਰੇ। ਆਕੜ ਮਨ ਦੀ ਕਢੋ ਸਾਰੀ । ਮਤ ਤੁਹਾਡੀ ਕਿਉਂ ਗਈ ਮਾਰੀ। ਹੁਣ ਤੀਕਰ ਓਹ ਰੀਠਾ ਗਾ ਕੇ । ਸਾਰੇ ਸਿੱਖਾਂ ਨੂੰ ਸਮਝਾਕੇ। ਮਿਠੇ ਬਣੋ ਬਾਣੀ ਗੁਰ ਸੰਗ। ਤਾ ਲਾਵੇ ਗੁਰ ਨਾਨਕ ਰੰਗ। ਹੁਣ ਤੀਕਰ ਓਸ ਬੂਟੇ ਨੂੰ ਰੀਠੇ ਮਿਠੇ ਹੀ ਲਗਦੇ ਹਨ ਤੇ ਉਹਨਾਂ ਦਾ ਸਵਾਦ ਸੁਕੇ ਹੋਏ ਬੇਰਾਂ ਵਾਂਗ ਹੁੰਦਾ ਹੈ ਤੇ ਇਥੇ ਅੱਜ ਕਲ ਵਡਾ ਭਾਰਾ ਗੁਰਦੁਆਰਾ ਹੈ । ਜਿਸ ਦੇ ਨਾਲ ਬਹੁਤ ਸਾਰੀ ਜਮੀਨ ਜੰਗਲ ਤੇ ਵਗਦੀ ਮਹੰਤ ਉਦਾਸੀ ਸੰਤਾਂ ਦੇ ਕਬਜ਼ੇ ਵਿਚ ਹੈ ।

## ਅਯੁਧਿਆ ਵਿਚ ਪਹੁੰਚਣਾ

ਇਥੋਂ ਚੱਲ ਕੇ ਗੁਰੂ ਸਾਹਿਬ ਜੀ ਕਈ ਦਿਨ ਨਗਰਾਂ, ਸ਼ਹਿਰਾਂ ਅਤੇ ਪਹਾੜਾਂ ਦੇ ਵਸਨੀਕਾਂ ਨੂੰ ਉਪਦੇਸ਼ ਦਿੰਦੇ ਹੋਏ ਸੰਸਾਰ ਸਮੁੰਦਰ ਤੋਂ ਤਰਨ ਦਾ ਰਾਹ ਦੱਸਦੇ ਹੋਏ ਚੜ੍ਹੇ ਨਾਮ ਦੇ ਸ਼ਹਿਰ ਵਿਚ ਜਿਥੇ ਹੁਣ ਗੁਰਦੁਆਰਾ ਹੈ ਜਾ ਬਿਰਾਜੇ ਤੇ ਓਥੋਂ ਦੇ ਲੋਕਾਂ ਨੂੰ ਵਿਹਾਰ ਆਦਿਕਾਂ ਦੀ ਪੂਜਾ ਬਦਲੇ ਗਲਾਂ ਵਿਚ ਪੱਥਰ ਦੀਆਂ

ਮੂਰਤਾਂ ਬੰਨ੍ਹੀ ਫਿਰਦੇ ਵੇਖ ਕੇ ਸਤ ਮਾਰਗ ਦਾ ਉਪਦੇਸ਼ ਕੀਤਾ ਤੇ ਅਕਾਲ ਪੁਰਖ ਵੱਲ ਜੋੜਿਆ ਤੇ ਆਪ ਗੋਮਤੀ ਗੰਡਕਾ ਤੋਂ ਪਾਰ ਲੰਘ ਕੇ ਨੀਮ ਖਾਰ ਤੀਰਥ ਪਾਸ ਭਾਰਤ ਦੇ ਤਲਾਉ ਨੂੰ ਵੇਖ ਕੇ ਅਯੁਧਿਆ ਸ਼ਹਿਰ ਬਸਿਸਟ ਮੁਨੀ ਦੇ ਆਸ਼ਰਮ ਪਾਸ ਜਾ ਬਿਰਾਜੇ। ਜਦ ਬਾਬਾ ਜੀ ਨੇ ਭਾਈ ਮਰਦਾਨੇ ਨੂੰ ਸ਼ਬਦ ਗਾਇਨ ਕਰਨ ਦੀ ਆਗਿਆ ਕੀਤੀ ਤਾਂ ਮਰਦਾਨੇ ਵੀ ਜੋ ਕਈ ਮਹੀਨੇ ਪਹਾੜਾਂ ਤੇ ਜੰਗਲਾਂ ਵਿਚ ਰਹਿ ਕੇ ਅੰਨ ਦਾ ਤਰਸੇਵਾਂ ਦੇਖ ਕੇ ਇਥੇ ਕਈ ਚੰਗੇ-ਚੰਗੇ ਪ੍ਰਸ਼ਾਦ ਛਕਣ ਨਾਲ ਆਨੰਦ ਹੋ ਚੁੱਕਾ ਸੀ ਬੜੇ ਪ੍ਰੇਮ ਨਾਲ ਸ਼ਬਦ ਗਾਇਆ ਤਦ ਉਥੋਂ ਦੇ ਸਾਧ ਵਿਸ਼ੇਸ਼ ਕਰਕੇ ਬੈਰਾਗੀ ਹੀ ਸਨ ਗੁਰੂ ਜੀ ਦੇ ਪਾਸ ਆਣ ਇਕੱਠੇ ਹੋਏ ਤੇ ਗਿਆਨ ਚਰਚਾ ਕਰਕੇ ਬੜੇ ਹੀ ਪ੍ਰਸੰਨ ਹੋਏ ਉਹਨਾਂ ਨੂੰ ਸਤ ਮਾਰਗ ਦਾ ਰਾਹ ਦਸਿਆ ਜਿਸ ਕਰਕੇ ਸਾਰੇ ਪੱਥਰ ਪੂਜਾ ਛੱਡ ਗਏ।

## ਗੋਰਖ ਪੁਰ ਪੁਜਣਾ

*ਚੌਪਈ—* *ਕਈ ਨਗਰ ਜੰਗਲ ਕਰ ਸੈਲ। ਗੁਰ, ਮਰਦਾਨਾ, ਬਾਲਾ ਗੈਲ। ਸਤ ਮਾਰਗ ਦਾ ਰਾਹ ਬਤਾਈ। ਪਥਰ ਪੂਜਾ ਸਰਬ ਛੁਡਾਈ। ਸਭ ਦੇ ਸਤਿਗੁਰ ਭਰਮ ਨਿਵਾਰੇ। ਗੋਰਖਪੁਰ ਆ ਪੁਜੇ ਪਿਆਰੇ। ਸਬਦ ਧੁਨੀ ਮਰਦਾਨੇ ਲਾਈ। ਸੁਣ ਸੁਣ ਆਈ ਬਹੁਤ ਲੁਕਾਈ। ਨਰ ਨਾਰ ਬਿਰਧਾਂ ਲੌ ਬਾਲ। ਖੁਸੀ ਹੋਇ ਆਇ ਦਰਬਾਰ। ਜੋਗੀ ਸਿਧ ਬੈਰਾਗੀ ਆਏ। ਚਰਚਾ ਕਰੀਏ ਮਨ ਲਲਚਾਇ। ਪੁਛਣ ਲਗੇ ਬਚਨ ਸੁਣਾਈ। ਅਹੋ ਤਪਾ ਜੀ ਦਿਓ ਬਤਾਈ। ਹੌ ਗ੍ਰਿਹਿ ਆਪ ਉਦਾਸੀ। ਕਿ ਅਵਧੂਤ ਕਿਥੋਂ ਸੰਨਿਆਸੀ। ਜਾਂ ਮਤ ਦਸੋ ਤੁਸਾਂ ਬੈਰਾਗੀ। ਕਿਸ ਪਾਸੇ ਹੈ ਬਿਰਤੀ ਲਾਗੀ। ਤਾਂ ਗੁਰ ਸ੍ਰੀ ਮੁਖ ਐਸੇ ਗਾਈ। ਵਖ ਵਖ ਸਭੇ ਭੇਤ ਬਤਾਈ।*

*ਗ੍ਰਿਹੀ—* *ਗ੍ਰਿਹੀ ਜੋ ਗ੍ਰਿਹ ਕੋ ਸੇਵੇ। ਧਰਮ ਕਿਰਤ ਕਰ ਖਾਵੇ ਦੇਵੇ। ਪੁੰਨ ਦਾਨ ਧਨ ਦੌਲਤ ਲੌ ਕਰੇ। ਸੋਈ ਗਿਰਹੀ ਸ਼ਿਵਪੁਰ ਚਰੇ। ਸਰਬ ਸਮਗਰੀ ਪ੍ਰਭ ਕੀ ਜਾਣੇ। ਨਾਨਕ ਸੇ ਗਿਰਹੀ ਪਰਵਾਨੇ।*

ਅਵਧੂਤ—ਸੋ ਅਵਧੂਤ ਧੂਰ ਬਣ ਰਹੇ । ਭਲੀ ਬੁਰੀ ਸਭ ਕੀ ਸਮ ਸਹੇ। ਭਿਖਿਆ ਭੋਜਨ ਕਰੇ ਸੰਤਾਪ । ਹਟ ਪਟਣ ਮੇਂ ਚੀਨੇ ਆਪ । ਰਹੇ ਅਸੰਗ ਸਦਾ ਨਿਰਬਾਣ । ਸਰਬ ਰੂਪ ਹਰਿ ਕਰੇ ਪਰਵਾਣ । ਅਜਪਾ ਜਪੇ ਧਿਆਨ ਲਿਵ ਲਾਵੇ । ਸੋ ਅਵਧੂਤੀ ਸ਼ਿਵਪੁਰ ਪਾਵੇ ।

ਉਦਾਸੀ—ਹਲਤ ਪਲਤ ਕੇ ਸੁਖ ਨਾ ਬਾਂਛੇ। ਕੇਵਲ ਨਾਮ ਵਿਖੇ ਮਨ ਰਾਚੇ । ਮਨ ਤਨ ਅਰਪੇ ਸਤਿਗੁਰ ਆਗੇ । ਜਿਤੁ ਗੁਰ ਲਾਇਆ ਤਿਤ ਹੀ ਲਾਗੇ । ਚੰਦ ਸੂਰਜ ਕੋ ਇਕ ਘਰ ਆਣੇ । ਰਹੇ ਉਦਾਸ ਬਟਾਊ ਜਾਣੇ । ਭਾਵ ਮੈਂ ਕਮਲ ਸਮਾਨ ਰਹਾਵੇ । ਨਾਨਕ ਸੋਈ ਉਦਾਸੀ ਭਾਵੇ।

ਬੈਰਾਗੀ—ਸੁੰਨ ਮੰਡਲ ਮੇਂ ਸੁਰਤ ਸਮਾਵੈ । ਬਕੈ ਨ ਬੋਲੈ ਹਰਿ ਗੁਣ ਗਾਵੈ । ਸਤ ਰਮ ਝੋਲ ਮਹਾ ਰਸ ਪੀਵੈ । ਸੁੰਨ ਮੰਡਲ ਮੈਂ ਅਸਥਿਰ ਥੀਵੈ । ਬ੍ਰਹਮ ਅਗਨਿ ਮਹਿ ਜਾਰੇ ਆਪ। ਸੋ ਬੈਰਾਗੀ ਮੇਟੈ ਤਾਪ । ਸਦਾ ਰਹੇ ਅੰਤ੍ਰ ਮੁਖ ਧਿਆਨੀ। ਨਾਨਕ ਸੇ ਬੈਰਾਗੀ ਗਿਆਨੀ । ਐਸੇ ਵਾਕ ਸੁਣੇ ਗੁਰ ਕੇਰੇ । ਬਿਨ ਦੰਮਾਂ ਦੇ ਹੋਏ ਚੇਰੇ । ਹਾਥ ਜੋੜ ਸਭਨਾ ਸਿਰ ਨਾਈ। ਚਰਨ ਫੜੇ ਗੁਰ ਕੀਰਤ ਗਾਈ । ਮਹਾਂ ਪੁਰਖ ਸਤਿਗੁਰ ਪੂਰੇ । ਬਖਸ਼ੋ ਸਾਡੇ ਆਪ ਕਸੂਰੇ । ਆਪ ਅਸਾਂ ਤੇ ਤਰਸ ਕਮਾਵੋ। ਸਿਧੇ ਰਸਤੇ ਸਭ ਨੂੰ ਲਾਵੋ । ਸਤਿਗੁਰ ਦਸਿਆ ਭਜਨ ਅਕਾਲ । ਛੋਡੇ ਪਥਰ ਪੂਜਾ ਜਾਲ। ਵਾਹਿਗੁਰੂ ਹੋਇ ਨਿਹਾਲ। ਸੂਰਜ ਸਿੰਘ ਜਗਤ ਗੁਰ ਬਾਲ।

## ਖਟਮੰਡੂ ਸ਼ਹਿਰ ਪੁਜਣਾ

ਇਥੋਂ ਚੱਲ ਕੇ ਗੁਰੂ ਜੀ ਕਈ ਜੰਗਲ ਤੇ ਪਹਾੜ ਤਥਾ ਜਨਕਪੁਰੀ ਸ਼ਹਿਰਾਂ ਆਦਿਕਾਂ ਦੇ ਜੀਵਾਂ ਨੂੰ ਬਾਣੀ ਦੀ ਅੰਮ੍ਰਿਤ ਰੂਪੀ ਬਰਖਾ ਨਾਲ ਸੁਰਜੀਤ ਕਰਦੇ ਅਕਾਲ ਪੁਰਖ ਦੀ ਭਗਤੀ ਨਾਲ ਜੋੜਦੇ ਹੋਏ ਬੈਰਾਹ ਛਤਰ ਨੂੰ ਜਿਥੇ ਬੈਰਾਹ ਅਵਤਾਰ ਹੋਇਆ ਹਿੰਦੂ ਮਤ ਵਿਚ ਮੰਨਿਆ ਹੈ ਵੇਖ ਕੇ ਉਥੋਂ ਦੇ ਲੋਕਾਂ ਨੂੰ

ਮਗਰੋਂ ਹਟਾਇਆ ਅਤੇ ਪਰਮੇਸ਼ਰ ਦਾ ਪੱਲਾ ਫੜਾਇਆ । ਫਿਰ ਧੋਮਰੀ ਦਾ ਕਿਲ੍ਹਾ ਤੇ ਸ਼ਿਵਪੁਰੀ ਬ੍ਰਹਮ ਕੁੰਡ ਤੀਰਥ ਆਦਿਕ ਥਾਵਾਂ ਵਿਚ ਲੋਕਾਂ ਨੂੰ ਜਖਾਂ ਨੂੰ ਪਰਮੇਸ਼ਰ ਨਾ ਮੰਨਣ ਦੇ ਜਾਲ ਵਿਚੋਂ ਕਢਕੇ ਸੁਮਤੇ ਲਾਉਂਦੇ ਨੇਪਾਲ ਦੇਸ ਵਿਚ ਖਟਮੰਡੂ ਸ਼ਹਿਰ ਦੀ ਰਾਜਧਾਨੀ ਆਣ ਬਿਰਾਜੇ । ਇਥੇ ਵੀ ਅਨੇਕ ਹੀ ਸਾਧਾਂ ਜੋਗੀਆਂ ਤੇ ਬੈਰਾਗੀਆਂ ਨੇ ਚਰਚਾ ਕੀਤੀ ਪਰ ਸਭ ਨੂੰ ਗੁਰੂ ਜੀ ਦੇ ਚਰਨ ਹੀ ਚੁੰਮਣੇ ਪਏ ਤੇ ਓਥੋਂ ਦਾ ਰਾਜਾ ਮਹਾਂ ਰਣਬੀਰ ਸਿੰਘ ਬਹੁਤ ਸਾਰੇ ਲੋਕਾਂ ਸਣੇ ਗੁਰੂ ਜੀ ਦਾ ਪ੍ਰੇਮੀ ਬਣ ਗਿਆ ਤੇ ਗੁਰੂ ਜੀ ਦੀ ਦਯਾ ਦ੍ਰਿਸ਼ਟੀ ਨਾਲ ਰਾਜੇ ਦੇ ਘਰ ਦੋ ਪੁੱਤਰ ਵੀ ਹੋਏ । ਇਸੇ ਕਰਕੇ ਹੁਣ ਨੇਪਾਲ ਦੇ ਇਲਾਕੇ ਵਿਚ ਗੁਰੂ ਘਰ ਦੇ ਸਿੱਖਾਂ ਸੰਤਾਂ ਦੀ ਇਜਤ ਕਦਰ ਬਹੁਤ ਹੁੰਦੀ ਹੈ ਤੇ ਦੋ ਧਰਮਸਾਲਾ ਵੀ ਨੇਪਾਲ ਦੀ ਰਾਜਧਾਨੀ ਵਾਲੇ ਸ਼ਹਿਰ ਵਿਚ ਹਨ ।

## ਤਾਂਸੀ ਸਡਨ ਪਹੁੰਚਣਾ

ਇਥੋਂ ਚੱਲ ਕੇ ਗੁਰੂ ਜੀ ਨੇਪਾਲ ਦਾ ਸਾਰਾ ਦੇਸ ਦੇਖਦੇ ਹੋਏ ਲਲਤਾ ਪਟੀ ਦੇਸ ਦੇ ਸੁਨਹਿਰੀ ਪਹਾੜਾਂ ਜਿਨ੍ਹਾਂ ਉਤੇ ਫਲ ਬਹੁਤ ਹੀ ਰਸਦਾਇਕ ਹੁੰਦੇ ਹਨ, ਦੀ ਸੈਲ ਤੇ ਉਥੋਂ ਦੇ ਰਹਿਣ ਵਾਲੇ ਸੰਸਾਰ ਤੋਂ ਤਿਆਗੀ ਨਰਿਛਤ ਮਹਾਤਮਾ ਨਾਲ ਮੇਲ ਮਿਲਾਪ ਕਰਦੇ ਸਿੱਕਮ, ਤਾਨਲਿੰਗ ਰਾਜਧਾਨੀ ਵਿਚ ਜਾ ਬਿਰਾਜੇ ਤੇ ਸ਼ਬਦ ਕੀਰਤਨ ਹੋਣ ਲੱਗਾ । ਜਿਸ ਕਰਕੇ ਇਥੋਂ ਦਾ ਰਾਜਾ ਵੀ ਗੁਰੂ ਜੀ ਦਾ ਪ੍ਰੇਮੀ ਬਣ ਗਿਆ । ਹੁਣ ਤੱਕ ਉਹ ਲੋਕ ਨਾਨਕ ਰਿਖੀ ਨੂੰ ਮੰਨਦੇ ਹਨ ਤੇ ਫਿਰ ਅਗੇ ਦਾ ਰਾਜ ਲਿੰਗ ਚੰਗ ਆਦਿ ਵਸਤੀਆਂ ਦੇ ਵਡੇ ਵਡੇ ਪ੍ਰਸਿਧ ਨਗਰਾਂ ਦੇ ਲੋਕਾਂ ਨੂੰ ਜੋ ਕੇਵਲ ਵਡਿਆਂ ਦੇ ਨਾਮ ਗਿਣਨ ਨੂੰ ਹੀ ਭਜਨ ਮੰਨਦੇ ਸਨ । ਪਰਮੇਸ਼ਰ ਦੇ ਭਜਨ ਕਰਨ ਦਾ ਰਾਹ ਦਸ ਕੇ ਤਾਂਸੀ ਸਡਨ ਸ਼ਹਿਰ ਇਥੋਂ ਦੀ ਰਾਜਧਾਨੀ ਵਿਚ ਜਾ ਬਿਰਾਜੇ । ਹਰਵਰਖ ਖੰਡ ਵੀ ਇਸੇ ਦੇਸ ਨੂੰ ਆਖਦੇ ਹਨ । ਇਥੋਂ ਦਾ ਰਾਜਾ ਵੀ ਗੁਰੂ ਜੀ ਦਾ ਉਪਦੇਸ਼ ਸੁਣ ਕੇ ਨਿਹਾਲ ਹੋਇਆ ਅਤੇ ਅਕਾਲ ਪੁਰਖ ਦੀ ਅਰਾਧਨਾ ਕਰਨ ਲਗਾ । ਇਸ ਦੇਸ਼ ਵਿਚ ਅਸਕਰੋ ਦੇ ਸ਼ਹਿਰ ਧਰਮਸਾਲਾ ਹੈ । ਜਿਥੇ ਗੁਰੂ ਜੀ ਦੀ ਮੂਰਤ ਜਿਸ ਦੇ ਅਗੇ ਰਾਜਾ ਹੱਥ ਜੋੜੀ ਬੈਠਾ ਹੈ, ਹੁਣ ਤੱਕ ਰੱਖੀ ਹੈ ਤੇ ਹੋਰ ਵੀ ਕਈ ਥਾਈਂ ਇਸ ਤਰ੍ਹਾਂ ਦੀਆਂ ਮੂਰਤਾਂ ਹਨ, ਜਿਨ੍ਹਾਂ ਨੂੰ ਲੋਕ ਮੰਨਦੇ ਹਨ । ਇਨ੍ਹਾਂ ਲੋਕਾਂ ਨੇ ਗੁਰਬਾਣੀ

ਵੀ ਆਪਣੀ ਬੋਲੀ ਵਿਚ ਲਿਖੀ ਹੋਈ ਹੈ । ਜੋ ਨਿਤਨੇਮ ਅਨੁਸਾਰ ਰੋਜ ਪੜ੍ਹਦੇ ਹਨ ।

## ਉਤਰੀ ਚੀਨ ਪੁਜਣਾ

ਇਸ ਥਾਂ ਤੋਂ ਚੱਲ ਕੇ ਗੁਰੂ ਜੀ ਕਈ ਜੰਗਲਾਂ ਤੇ ਪਹਾੜਾਂ ਵਸਤੀਆਂ ਸ਼ਹਿਰਾਂ ਦਾ ਝਾਕਾ ਲੈਂਦੇ ਹੋਏ ਜਿਸ ਦੇਸ ਨੂੰ ਅਲਲਾਚੀਨ ਦਾ ਮੇਲਾ ਲਿਖਿਆ ਹੈ ਉਸ ਥਾਂ ਜਾ ਪਹੁੰਚੇ, ਇਸ ਨਾਮ ਵਾਲੀ ਇਕ ਚੀਨ ਵਿਚ ਕੌਮ ਹੈ । ਉਸ ਥਾਂ ਦੇ ਨਾਮ ਤੇ ਮੁਲਕ ਸਦਿਆ ਜਾਂਦਾ ਹੈ ਤੇ ਉਹਨਾਂ ਲੋਕਾਂ ਨੂੰ ਮੁਰਦੇ ਪੂਜਣ ਤੋਂ ਹਟਾ ਕੇ ਪਰਮੇਸ਼ਰ ਪਰਾਇਣ ਕੀਤਾ । ਭਾਵੇਂ ਇਹ ਜੰਗਲੀ ਲੋਕ ਪਹਿਲਾਂ ਤਾਂ ਗੁਰੂ ਜੀ ਨੂੰ ਅਸਚਰਜ ਆਪਣੇ ਨਾਲੋਂ ਵੱਖਰੀ ਤਰ੍ਹਾਂ ਦਾ ਵੇਖ ਕੇ ਫੜਨ ਲਈ ਆਏ ਸਨ । ਪਰ ਜਦ ਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਉਹਨਾਂ ਦੀ ਬੋਲੀ ਵਿਚ ਹੀ ਉਪਦੇਸ਼ ਕੀਤਾ ਤਾਂ ਸਾਰੇ ਗੁਰੂ ਜੀ ਦੀ ਚਰਨੀਂ ਲਗੇ ਤੇ ਸਿਖਿਆ ਲੈ ਕੇ ਨਿਹਾਲ ਹੋਏ ਤੇ ਗੁਰੂ ਜੀ ਮਹਾਂ ਨਦੀ (ਜੋ ਤਿੱਬਤ ਵਿਚੋਂ ਭੂਟਾਨ ਨੂੰ ਜਾਂਦੀ ਹੈ ਤੇ ਅਗੇ ਕੰਚਨ ਰੰਗੇ ਪਹਾੜ ਨਾਲ ਟਕਰਾ ਕੇ ਦੋ ਨਦੀਆਂ ਦੀ ਸੂਰਤ ਵਿਚ ਇਕ ਬ੍ਰਹਮਪੁਤ੍ਰ ਜੋ ਅਸਾਮ ਨੂੰ ਤੇ ਦੂਜੀ ਕੌਮੀ ਨਾਮ ਦੀ ਹਿੰਦੁਸਤਾਨ ਵਲ ਜਾਂਦੀਆਂ ਹਨ) ਤੋਂ ਪਾਰ ਹੋ ਕੇ ਲਾਂਬਿਆਂ ਦੇ ਦੇਸ ਜੋ ਇਸ ਚੀਨ ਤੇ ਤਿੱਬਤ ਦੇ ਵਿਚਕਾਰ ਹੈ ਜਾ ਪੁਜੇ ਤੇ ਅਨੇਕ ਜੀਵਾਂ ਨੂੰ ਪਰਾਇਣ ਕੀਤਾ ਤੇ ਫਿਰ ਤਿੱਬਤ ਦੇ ਨਾਲ ਮਿਲਦੇ ਜੁਲਦੇ ਪਹਾੜਾਂ ਤੇ ਰਾਵਨ ਰਦਮਾਨ ਸਰੋਵਰ ਨੂੰ ਜਿਥੇ ਲਿਖਿਆ ਹੈ ਕਿ ਹੰਸ ਮੋਤੀ ਚੁਗਦੇ ਹਨ ਜਾ ਦੇਖਿਆ ਆਦਿਕ ਝੀਲਾਂ ਦੀ ਸੈਲ ਕਰਦੇ ਕਰਦੇ ਤੇ ਬਹੁਤ ਹੀ ਵਡੇ ਵਡੇ ਕੈਲਾਸ਼ ਆਦਿਕ ਪਹਾੜਾਂ ਦਾ ਝਾਕਾ ਲੈਂਦੇ ਜਿਨ੍ਹਾਂ ਵਿਚ ਬਿਨਾਂ ਇਕ ਮਨਮਹੇਸ਼ ਪਹਾੜ ਤੋਂ ਹੋਰ ਕਿਤੇ ਵਸਤੀ ਨਹੀਂ ਦੇਖੀ।

## ਤਿੱਬਤ ਵਿਚ ਪੁੱਜਣਾ

ਇਥੋਂ ਉਤਰ ਕੇ ਗੁਰੂ ਜੀ ਯਾਰਕੰਦ ਦੇ ਦੇਸ ਵਿਚ ਵੀ ਨਦੀਆਂ ਤੇ ਪਹਾੜਾਂ ਦੀ ਸੈਲ ਕਰਦੇ ਲਾਸਾ ਲਦਾਖ ਵਿਚ ਜਾ ਪੁਜੇ ਤੇ ਅਨੇਕਾਂ ਹੀ ਸਾਧ ਜੋਗੀ ਤੇ ਭਗਤ ਜੋ ਕਈ ਤਰ੍ਹਾਂ ਦੇ ਦਿਉਤਿਆਂ ਤੇ ਭੂਤਾਂ ਪ੍ਰੇਤਾਂ ਦੇ ਉਪਾਸ਼ਕਾਂ ਨੂੰ ਅਕਾਲ ਅਰਾਧਨਾ ਵੱਲ ਜੋੜ ਕੇ, ਸ਼ਹਿਰਾਂ ਤੇ ਬਸਤੀਆਂ ਦੇ ਜੀਵਾਂ ਦਾ ਉਧਾਰ ਕਰਦੇ

ਹੋਏ ਅਸਕਰਦੂ ਸ਼ਹਿਰਾਂ ਦੇ ਪਾਸ ਆ ਬਿਰਾਜੇ ਅਤੇ ਇਥੋਂ ਦੇ ਹਾਕਮ ਤੇ ਕਲੰਦਰ ਗੌਂਸ ਬੁਖਾਰੀ ਨੂੰ (ਜਿਨ੍ਹਾਂ ਨੇ ਇਹ ਇਲਾਕਾ ਮੁਸਲਮਾਨ ਕਰਨ ਵੇਲੇ ਲੋਕਾਂ ਨੂੰ ਬਹੁਤ ਦੁੱਖ ਦਿਤੇ ਸਨ) ਆਪਣੇ ਸੇਵਕ ਬਣਾ ਕੇ ਪ੍ਰਮੇਸ਼ਰ ਦਾ ਡਰ ਦਸਿਆ ਤੇ ਇਸ ਅਤਿਆਚਾਰ ਤੋਂ ਹਟਾ ਕੇ ਸਚੀ ਬੰਦਗੀ ਕਰਨ ਲਾਇਆ। ਇਥੇ ਹੁਣ ਤੀਕਰ ਨਾਨਕ ਪੀਰੀ ਦੀ ਥਾਂ ਪ੍ਰਸਿਧ ਹੈ ਤੇ ਉਹ ਲੋਕ ਸਾਰੇ ਹਿੰਦੂ ਮੁਸਲਮਾਨ ਚੰਗੀ ਤਰ੍ਹਾਂ ਮਾਣਤਾ ਕਰਦੇ ਹਨ ।

## ਅਮਰ ਨਾਥ ਪੁੱਜਣਾ

ਇਥੋਂ ਚੱਲ ਕੇ ਗੁਰੂ ਜੀ ਹੰਸ ਗਤ ਸੈਲ ਕਰਦੇ ਹੋਏ ਝੀਲ ਵੂਲਰ ਦੇ ਕੰਢੇ ਸ੍ਰੀ ਨਗਰ (ਕਸ਼ਮੀਰ ਦੀ ਰਾਜਧਾਨੀ) ਸ਼ਹਿਰ ਦੀ ਹਰੀ ਪਰਬਤ ਜਿਵੇਂ ਹੁਣ ਛੇਵੇਂ ਗੁਰੂ ਜੀ ਦਾ ਅਸਥਾਨ ਹੈ ਆਦਿਕ ਪ੍ਰਸਿਧ ਥਾਵਾਂ ਦਾ ਦਰਸ਼ਨ ਆਣ ਕੀਤਾ। ਇਥੇ ਜਮੀਨਾਂ ਦੀ ਚੋਰੀ ਹੁੰਦੀ ਹੈ ਕਿਉਂਕਿ ਜ਼ਮੀਨ ਪਾਣੀ ਉਤੇ ਤਰਦੀ ਜਿਸ ਪਾਸੇ ਦੀ ਹਵਾ ਚਲੇ ਉਧਰੋਂ ਜਮੀਨ ਨੂੰ ਖੋਹਲ ਕੇ ਜੋ ਬਾਂਸਾਂ ਨਾਲ ਬੰਨ੍ਹੀ ਹੋਈ ਹੁੰਦੀ ਹੈ ਦੂਜੇ ਪਾਸੇ ਲੈ ਜਾਂਦੇ ਹਨ, ਇਥੋਂ ਅਗੇ ਅਨੰਤ ਨਾਗ ਜਿਥੋਂ ਜਿਹਲਮ ਦਰਿਆ ਦਾ ਹਿਸਾ ਸੁੰਮ ਵਿਚੋਂ ਪਾਣੀ ਨਿਕਲ ਕੇ ਬਣਦਾ ਹੈ ਤੇ ਮਦਨ (ਇਥੋਂ ਵੀ ਇਕ ਵਡਾ ਭਾਰਾ ਸੁੰਮ ਨਿਕਲਦਾ ਹੈ, ਜਿਸ ਦੇ ਦਵਾਲੇ ਸ਼ਾਹ ਜਹਾਨ ਬਾਦਸ਼ਾਹ ਦੇ ਵੇਲੇ ਤੋਂ ਪਕਾ ਪੱਥਰ ਦਾ ਫਰਸ਼ ਚਾਰੇ ਬਾਹੀਆਂ ਪਕੀਆਂ ਬਣਾ ਕੇ ਲੱਗਾ ਹੋਇਆ ਹੈ ਤੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਵੇਲੇ ਇਸੇ ਸਰੋਵਰ ਦੇ ਦੁਆਲੇ ਛੇ ਧਰਮਸਾਲਾ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕੀਤੇ ਗਏ ਸਨ, ਜਿਨ੍ਹਾਂ ਨਾਲ ਸਦਾ ਲਈ ਜਗੀਰ ਲਾਈ ਗਈ ਸੀ ਜੋ ਹੁਣ ਤੱਕ ਵੀ ਲਗੀ ਹੋਈ ਹੈ, ਆਦਿਕ ਸਥਾਨਾਂ ਦੇ ਪੰਡਿਆਂ ਦੇ ਲੋਕਾਂ ਨੂੰ ਧੋਖਾ ਦੇਣ ਤੋਂ ਹਟਾ ਕੇ ਸਿੱਖ ਬਣਾਉਂਦੇ ਹੋਏ ਅਮਰਨਾਥ ਮਹਾਂ ਦੇਵ ਦਾ ਸਥਾਨ ਜਾ ਡਿੱਠਾ । ਇਹ ਥਾਂ ਵੀ ਬਹੁਤ ਉਚੇ ਪਹਾੜ ਉਤੇ ਹੈ । ਜਿਸ ਤੇ ਬਹੁਤ ਬਰਫ ਪੈਂਦੀ ਹੈ । ਇਥੇ ਸਾਵਣ ਦੀ ਪੂਰਨਮਾਸ਼ੀ ਵਾਲੇ ਦਿਨ ਹਿੰਦੂ ਲੋਕ ਅਤੇ ਸਾਧ ਬਹੁਤ ਜਾਂਦੇ ਹਨ ਤੇ ਦਰਸ਼ਨ ਕੇਵਲ ਬਰਫ ਦੇ ਸ਼ਿਵਲਿੰਗ ਜੋ ਇਕ ਗੁਫਾ ਵਿਚ ਪਾਂਡੇ ਲੋਕ ਪਹਿਲਾਂ ਜਾ ਕੇ ਬਣਾ ਦਿੰਦੇ ਹਨ ਤੇ ਇਕ ਜੋੜਾ ਕਬੂਤਰਾਂ ਦਾ ਛਡ ਦਿੰਦੇ ਹਨ ਜੋ ਦੂਰ ਦੂਰ ਤੱਕ ਬਰਫ ਹੀ ਬਰਫ ਹੋਣ ਕਰਕੇ ਉਡ ਕੇ ਫਿਰ ਗੁਫਾ ਵਿਚ ਹੀ ਆ ਬੈਠਦੇ

ਹਨ ਤਾਂ ਪਾਂਡੇ ਲੋਕਾਂ ਨੂੰ ਆਖਦੇ ਹਨ ਕਿ ਇਹ ਜੋੜਾ ਇਥੇ ਸ਼ਿਵ ਜੀ ਨੇ ਪਾਰਬਤੀ ਨੂੰ ਅਮਰਕਥਾ ਸੁਣਾਈ ਸੀ ਓਸ ਵੇਲੇ ਦੀ ਕਥਾ ਸੁਣ ਕੇ ਅਮਰ ਹੋਇਆ। ਅਫਸੋਸ ਇਹ ਹੈ ਕਿ ਹਿੰਦੂ ਲੋਕ ਕੈਸੇ ਭੋਲੇ ਹਨ ਜੋ ਇਹ ਵੀ ਵਿਚਾਰ ਨਹੀਂ ਕਰਦੇ ਕਿ ਕਥਾ ਸੁਣਾਉਣ ਵਾਲੇ ਸ਼ਿਵ ਜੀ ਤੇ ਇਸਤ੍ਰੀ ਰੂਪ ਸੁਨਣ ਵਾਲੀ ਪਾਰਬਤੀ ਤਾਂ ਮਰ ਗਈ ਪਰ ਜਾਨਵਰ ਜਿਨ੍ਹਾਂ ਨੇ ਕਥਾ ਸੁਣੀ ਉਹ ਅਮਰ ਹੋ ਕੇ ਹੁਣ ਤੀਕ ਓਥੇ ਬੈਠੇ ਹਨ। ਕੈਸਾ ਧੋਖਾ ਹੈ ਹੋਰ ਵੀ ਤੋਤੇ ਦੀ ਕਹਾਣੀ ਇਸ ਪ੍ਰਸੰਗ ਨਾਲ ਸੁਣਾਉਂਦੇ ਹਨ ਕਿ ਪਾਰਬਤੀ ਤਾਂ ਹੁੰਗਾਰਾ ਦਿੰਦੇ ਸੌਂ ਗਈ ਤੇ ਇਕ ਤੋਤਾ ਹੁੰਗਾਰਾ ਦਿੰਦਾ ਰਿਹਾ ਜਦ ਸ਼ਿਵ ਜੀ ਨੂੰ ਪਤਾ ਲਗਾ ਤਾਂ ਓਸ ਨੂੰ ਸ਼ਿਵ ਜੀ ਮਾਰਨ ਲਗੇ ਪਰ ਉਹ ਨਹੀਂ ਮਾਰਿਆ ਗਿਆ ਤੇ ਅੰਤ ਨੂੰ ਇਕ ਤੀਵੀਂ ਜੋ ਬਿਆਸ ਰਿਖੀ ਦੀ ਨੰਗੀ ਨਹਾਉਂਦੀ ਸੀ ਉਸ ਦੇ ਅੰਦਰ ਵੜ ਗਿਆ ਤੇ ਬਾਰਾਂ ਸਾਲ ਅੰਦਰ ਹੀ ਰਿਹਾ। ਜਦ ਉਸ ਨੂੰ ਬਾਹਰ ਆਉਣ ਲਈ ਆਖਿਆ ਗਿਆ ਤਾਂ ਉਸ ਨੇ ਆਖਿਆ ਕਿ ਜੇਕਰ ਮਾਇਆ ਰੋਕੀ ਜਾਵੇ ਤਾਂ ਮੈਂ ਜੰਮਾਂਗਾ ਸੋ ਵਿਸ਼ਨੂੰ ਨੇ ਮਾਇਆ ਰੋਕੀ ਤਾਂ ਜੰਮਿਆ ਜਿਸ ਦਾ ਨਾਮ ਸੁਕਦੇਵ ਰਖਿਆ। ਉਸ ਘੜੀ ਜੋ ਕੁੜੀਆਂ ਜੰਮੀਆਂ ਉਹ ਕਲਜੋਗਣਾਂ ਤੇ ਨੌ ਨਾਥ ਚੁਰਾਸੀ ਸਿਧ ਛੇ ਜਤੀ ਉਸ ਵੇਲੇ ਜੰਮੇ। ਵੇਖੋ ਕਿਤਨਾ ਝੂਠ ਹੈ। ਇਸ ਪੁਰਾਨ ਦੇ ਲਿਖਾਰੀ ਨੇ ਇਹ ਨਹੀਂ ਸੋਚਿਆ ਕਿ ਇਨ੍ਹਾਂ ਸਾਰਿਆਂ ਦੇ ਜਨਮ ਵਿਚ ਤੇ ਹਜਾਰਾਂ ਵਰ੍ਹਿਆਂ ਦਾ ਫਰਕ ਹੈ। ਸਚ ਹੈ, ਝੂਠ ਲਿਖਣ ਵਾਲੇ ਦੀ ਅਕਲ ਟਿਕਾਣੇ ਨਹੀਂ ਹੁੰਦੀ ਪਰ ਨਾਲ ਹੀ ਸਾਰੀ ਹਿੰਦੂ ਕੌਮ ਨੇ ਵੀ ਅਕਲ ਨੂੰ ਜਵਾਬ ਦੇ ਦਿਤਾ ਜੋ ਵਰ੍ਹੇ ਦੇ ਵਰ੍ਹੇ ਇਤਨੇ ਕਸ਼ਟ ਸਹਾਰ ਕੇ ਓਥੇ ਜਾ ਕੇ ਇਕ ਬਰਫ ਦੇ ਜਮਾਏ ਹੋਏ ਬਬੂੰਨ ਦਾ ਦਰਸ਼ਨ ਕਰਦੇ ਹਨ। ਅਕਾਲ ਪੁਰਖ ਇਨ੍ਹਾਂ ਨੂੰ ਸੁਮੱਤ ਬਖਸ਼ੇ ਤੇ ਆਪਣੇ ਚਰਨਾਂ ਨਾਲ ਪ੍ਰੀਤੀ ਜੋੜਨ ਵਾਲੇ ਬਣਾਵੇ। ਇਸ ਥਾਂ ਉਚੀ ਬੋਲਣ ਕਰਕੇ ਆਖਦੇ ਹਨ ਕਿ ਬਰਫ ਪੈਣ ਲਗ ਜਾਂਦੀ ਹੈ। ਇਸ ਦੇ ਸਬੂਤ ਲਈ ਇਹ ਗੱਲ ਪ੍ਰਸਿਧ ਹੈ ਕਿ ੧੯੭੦ ਬਿ: ਨੂੰ ਇਕ ਜਮਾਤ ਗੁਸਾਈਆ ਦੀ ਗਈ ਸੀ ਤਾਂ ਉਹਨਾਂ ਵਿਚੋਂ ਇਕ ਸਾਧ ਨੇ ਨਾਦ ਵਜਾ ਦਿਤਾ ਜਿਸ ਕਰਕੇ ਬਰਫ ਪੈਣੀ ਅਰੰਭ ਹੋ ਗਈ ਤੇ ਉਹ ਜਮਾਤ ਸਾਰੀ ਹੇਠ ਦਬੀ ਜੋ ਹੁਣ ਤੀਕਰ ਪੱਥਰਾਂ ਵਾਂਗ ਦਿਸ ਰਹੀ ਹੈ। ਇਹ ਕਥਾ ਗੁਰੂ ਜੀ ਨੇ ਵੀ ਮਰਦਾਨੇ ਦੇ ਪੁੱਛਣ 'ਤੇ ਸੁਣਾਈ ਸੀ।

# ਕੁਲੂ ਦੇ ਇਲਾਕੇ ਵਿਚ ਪੁੱਜਣਾ

ਇਸ ਜਗ੍ਹਾ ਤੋਂ ਚੱਲ ਕੇ ਗੁਰੂ ਜੀ ਕਸਤਵਾੜ ਦੇਸ਼ ਵਿਚ ਭਦ੍ਰਵਾਹਾ ਸਿਧ ਦੀ ਬਗੀਚੀ ਵਿਚ ਜਾ ਬਿਰਾਜੇ। ਉਸ ਨੂੰ ਸਤ ਉਪਦੇਸ਼ ਦੁਆਰਾ ਆਪਣਾ ਪ੍ਰੇਮੀ ਬਣਾ ਕੇ ਅਗੇ ਦੇਸ ਇਸ ਜਗ੍ਹਾ ੬ ਮਹੀਨੇ ਬਰਫ ਰਹਿੰਦੀ ਹੈ, ਦੇ ਲੋਕਾਂ ਨੂੰ ਜੋ ਪਹਾੜ ਨੂੰ ਹੀ ਪਰਮੇਸ਼ਰ ਮੰਨਦੇ ਸਨ ਪ੍ਰਮੇਸ਼ਰ ਪਰਾਇਣ ਕਰਕੇ ਕੁਲੂ ਦੇਸ ਵਿਚ ਗਦੀ ਲੋਕਾਂ ਨੂੰ ਜੋ ਪੱਥਰ ਪੂਜਾ ਤੇ ਭੂਤ ਮਸਾਣ ਆਦਿਕ ਦੇ ਚੇਲੇ ਬਣੇ ਰਹੇ ਹਨ। ਓਧਰੋਂ ਹਟਾ ਕੇ ਵਾਹਿਗੁਰੂ ਦੇ ਚਰਨਾਂ ਨਾਲ ਜੋੜਿਆ। ਇਸ ਇਲਾਕੇ ਵਿਚ ਕਈ ਤਰ੍ਹਾਂ ਦੀਆਂ ਖਾਣਾਂ ਹਨ। ਅਗੇ ਰਾਵੀ ਨਦੀ ਤੋਂ ਪਾਰ ਡਲਹੌਜ਼ੀ ਆਦਿਕ ਥਾਵਾਂ ਦੇ ਸੰਤਾਂ ਭਗਤਾਂ ਨੂੰ ਦੰਭ ਵਲੋਂ ਹਟਾ ਕੇ ਸਿਧੇ ਰਾਹ ਲਾਇਆ ਤੇ ਮਨਕੋਟ ਸ਼ਹਿਰ ਦੇ ਲੋਕਾਂ ਦੀ ਬੇਨਤੀ ਕਰਨ ਉਤੇ ਕਮਲੀਏ ਆਦਿਕ ਅਘੋਰੀ ਫਕੀਰਾਂ ਨੂੰ ਜੋ ਲੋਕਾਂ ਦੇ ਬੱਚੇ ਖਾ ਜਾਂਦੇ ਹੁੰਦੇ ਸਨ। ਇਸ ਕੰਮ ਤੋਂ ਹਟਾ ਕੇ ਨਾਮ ਜਪਣ ਲਾਇਆ ਤਾਂ ਇਹੋ ਕਮਲੀਆ ਗੁਰੂ ਘਰ ਦਾ ਸੇਵਕ ਬਣਿਆ ਤੇ ਇਸ ਦੇਸ ਵਿਚ ਪ੍ਰਸਿਧ ਹੋ ਗਿਆ। ਇਸੇ ਸ਼ਹਿਰ ਵਿਚ ਉਹ ਗੁਫਾ ਹੈ ਜਿਥੋਂ ਲਿਖਿਆ ਹੈ ਕਿ ਅਰਜਨ ਨੂੰ ਜਵਾਲਨ ਵਾਸਤੇ ਬਬਰ ਬਾਹਰ ਨੇ ਜਾ ਕੇ ਸ਼ੇਸ਼ਨਾਗ ਪਾਸੋਂ ਮਣੀ ਲਿਆਂਦੀ ਸੀ।

# ਜੰਮੂ ਪਹੁੰਚਣਾ

ਇਥੋਂ ਚਲ ਕੇ ਗੁਰੂ ਜੀ ਬਹੁਤ ਨਗਰਾਂ ਤੇ ਪਹਾੜਾਂ ਨੂੰ ਵੇਖਦੇ ਹੋਏ ਵੈਸ਼ਨੋ ਦੇਵੀ ਦੀ ਥਾਂ ਜਾ ਡਿਠੀ। ਇਸ ਦੇਵੀ ਨੂੰ ਨਾਲੀਯਰ, ਧੁਜਾ ਛਤ੍ਰ ਆਦਿਕ ਚੜ੍ਹਾਏ ਜਾਂਦੇ ਹਨ। ਪਰ ਸ਼ਰਾਬ ਤੇ ਮਾਸ ਆਦਿਕ ਨਹੀਂ ਚੜ੍ਹਾਏ ਜਾਂਦੇ ਤੇ ਇਥੇ ਮੂਰਤ ਦਾ ਦਰਸ਼ਨ ਵੀ ਨਹੀਂ ਹੁੰਦਾ ਕੇਵਲ ਦੇਵੀ ਦੇ ਮੰਮੇ ਜਿਨ੍ਹਾਂ ਨੂੰ ਪਿੰਡੀਆਂ ਆਖਦੇ ਹਨ ਪੂਜੇ ਜਾਂਦੇ ਹਨ ਤੇ ਦਰਸ਼ਨ ਤ੍ਰਿਸ਼ੂਲ ਤੇ ਜੋਤਾਂ (ਦੀਵਿਆਂ) ਦਾ ਹੁੰਦਾ ਹੈ। ਜਿਸ ਨੇ ਇਹ ਪਿੰਡੀਆਂ ਬਣਾਈਆਂ ਹਨ ਉਹ ਕੋਈ ਵਡਾ ਅਕਲ ਵਾਲਾ ਸੀ ਜਾਂ ਇਉਂ ਆਖਿਆ ਜਾਵੇ ਕਿ ਅਕਲ ਦਾ ਪੱਕਾ ਵੈਰੀ ਸੀ ਕਿਉਂਕਿ ਇਥੇ ਜੋ ਗੁਫਾ ਹੈ ਉਹ ਇਕ ਮੀਲ ਲੰਮੀ ਤੇ ਦੋ ਗਜ ਚੌੜੀ ਜਿਸ ਵਿਚੋਂ ਪਾਣੀ ਨਿਕਲ ਨਿਕਲ ਇਕ ਘੁਰਾਟ ਦਾ ਹੋ ਜਾਂਦਾ ਹੈ, ਜਿਸ ਨੂੰ ਚਰਨ ਗੰਗਾ ਆਖਦੇ

ਹਨ ਦੀਵੇ ਨਾਲ ਇਸ ਵਿਚੋਂ ਲੰਘਣਾ ਪੈਂਦਾ ਹੈ । ਇਸ ਗੁਫਾ ਦਾ ਨਾਮ ਗਰਭ ਜੋਨ ਰਖਿਆ ਹੋਇਆ ਹੈ । ਅਸੀਂ ਹੈਰਾਨ ਹਾਂ ਜਿਸ ਦੇਵੀ ਨੂੰ ਮਾਤਾ ਆਖਣਾ ਤੇ ਉਸ ਸਥਾਨ ਵਿਚੋਂ ਲੰਘਣਾ ਕਿਤਨੀ ਕੁ ਬੁਰੀ ਬਾਤ ਹੈ । ਇਸ ਥਾਂ ਤੋਂ ਸਤ ਕੋਹ ਉਰੇ ਇਕ ਹੰਸਾਲ ਤੇ ਤੇ ਉਸ ਤੋਂ ਉਰੇ ਫਲਾ ਨਾਮ ਦਾ ਇਕ ਪਿੰਡ ਵਸਦਾ ਹੈ । ਜਦੋਂ ਕੋਈ ਯਾਤਰੂ ਜਾਂਦੇ ਹਨ ਤਾਂ ਇਸ ਪਿੰਡ ਦੇ ਮੁੰਡੇ ਧਨੀ ਯਾਤਰੀਆਂ ਦਾ ਭੇਤ ਲੈ ਕੇ ਅਗੇ ਪਾਂਡਿਆਂ ਨੂੰ ਜਾ ਦਸਦੇ ਹਨ ਤਾਂ ਉਹ ਜੋਤ ਬੁਝਾ ਕੇ ਉਨ੍ਹਾਂ ਯਾਤਰੂਆਂ ਦੇ ਜਾਣ ਉਤੇ ਰੌਲਾ ਪਾ ਦਿੰਦੇ ਹਨ ਕਿ ਕੋਈ ਪਰ ਇਸਤ੍ਰੀ ਜਾਂ ਕਿਸੇ ਆਪਣੇ ਗੋਤ ਦੀ ਤੀਵੀਂ ਵਲ ਭੈੜੀ ਨਜ਼ਰ ਕਰਨ ਵਾਲਾ ਪਾਪੀ ਜਾਂ ਕੋਈ ਮਾਸ, ਸ਼ਰਾਬ ਜਾਂ ਚੋਰੀ ਛਲ ਕਰਨ ਵਾਲਾ ਆ ਗਿਆ ਹੈ । ਜਿਸ ਕਰਕੇ ਇਹ ਜੋਤਾਂ ਬੁਝ ਗਈਆਂ ਹਨ । ਇਹ ਗੱਲਾਂ ਹੀ ਐਸੀਆਂ ਹੁੰਦੀਆਂ ਹਨ ਜਿਨ੍ਹਾਂ ਤੋਂ ਕੋਈ ਜੀਵ ਵੀ ਬਚਿਆ ਹੋਇਆ ਨਹੀਂ ਹੁੰਦਾ । ਸਾਰੇ ਆਪਣੇ ਆਪ ਨੂੰ ਪਾਪੀ ਮੰਨ ਕੇ ਕਈ ਤਰ੍ਹਾਂ ਦੀਆਂ ਸੁਖਣਾਂ ਸੁਖ ਕੇ ਪਾਂਡਿਆਂ ਨੂੰ ਪਦਾਰਥ ਦੇ ਕੇ ਉਸਦੀ ਪ੍ਰਸੰਨਤਾ ਲੋੜਦੇ ਹਨ । ਐ ਹਿੰਦੂ ਕੌਮ ਐਸੇ ਰੌਸ਼ਨੀ ਦੇ ਸਮੇਂ ਵਿਚ ਵੀ ਤੂੰ ਇਹੋ ਜਿਹੇ ਜਾਲਾਂ ਵਿਚੋਂ ਨਹੀਂ ਨਿਕਲ ਸਕਦੀ ਤੇ ਜੋ ਪਦਾਰਥ ਤੂੰ ਇਹੋ ਜਿਹੀਆਂ ਧੋਖੇਬਾਜੀਆਂ ਵਿਚ ਫਸਾ ਕੇ ਲੁਟਾ ਰਹੀ ਹੈਂ ਉਹ ਆਪਣੀ ਕੌਮ ਦੇ ਸੁਧਾਰ ਲਈ, ਬੱਚਿਆਂ ਦੀ ਪੜ੍ਹਾਈ ਉਤੇ ਖਰਚ ਕਰਨ ਤੋਂ ਆਕੀ ਬਣ ਰਹੀਂ ਹੈਂ । ਹੇ ਵਾਹਿਗੁਰੂ ! ਇਸ ਕੌਮ ਨੂੰ ਸੁਮਤਿ ਬਖਸ਼ ਜੋ ਇਹ ਆਪਣਾ ਬੁਰਾ ਭਲਾ ਵਿਚਾਰਨ ਜੋਗ ਹੋ ਜਾਵੇ । ਇਸੇ ਗੁਫਾ ਦੇ ਅਗੇ ਬਾਬਾ ਜੀ ਨੇ ਬੈਠਕੇ ਜਦ ਸ਼ਬਦ ਗਾਇਆ ਤੇ ਕੂੜ ਕਪਟ ਦਾ ਤਿਆਗ ਦਸਿਆ ਜਿਸਨੂੰ ਸੁਣ ਕੇ ਸਾਰੇ ਪਾਂਡੇ ਆਪਣੀਆਂ ਕਰਤੂਤਾਂ ਤੋਂ ਡਰੇ ਤੇ ਗੁਰੂ ਜੀ ਦੇ ਚਰਨਾਂ ਉਤੇ ਆ ਡਿਗੇ । ਸਭ ਉਪਦੇਸ਼ ਲੈ ਕੇ ਸਿਧੇ ਰਾਹ ਲਗੇ । ਇਸ ਜਗ੍ਹਾ ਦੇ ਪਾਸ ਹੀ ਇਕ ਮਹਿੰਦੀ ਪੈਗੰਬਰ ਦੇ ਨਾਮ ਤੇ ਪ੍ਰਸਿਧ ਹੈ ਬਾਬਾ ਜੀ ਦੀ ਮਹਿਮਾ ਸੁਣ ਕੇ ਉਸ ਦੇ ਮਜਾਊਰ ਵੀ ਆਏ ਤੇ ਗੁਰੂ ਜੀ ਦੇ ਉਪਦੇਸ਼ ਸੁਣਕੇ ਸਿਧੇ ਰਾਹ ਤੇ ਲਗੇ, ਇਸ ਤੋਂ ਅਗੇ ਗੁਰੂ ਜੀ ਜੰਮੂ ਵਲ ਉਤਰੇ ਤਾਂ ਇਸ ਜਗ੍ਹਾ ਇਕ ਜਾਮਵੰਤ ਦੀ ਗੁਫਾ ਕਰਕੇ ਪ੍ਰਸਿਧ ਹੈ ਜਿਸ ਦੇ ਪੁਜਾਰੀ ਜੋਗੀ ਜੋ ਜੰਤਰਾਂ ਮੰਤਰਾਂ ਤੇ ਜਾਦੂ ਆਦਿਕਾਂ ਨਾਲ ਲੋਕਾਂ ਨੂੰ ਲੁਟ ਰਹੇ ਸਨ । ਗੁਰੂ ਜੀ ਨਾਲ ਚਰਚਾ ਆਣ ਕਰਨ ਲਗੇ ਤਾਂ ਬਾਬਾ ਜੀ ਨੇ ਰਾਮਕਲੀ ਮਹਲਾ ੧ ॥ "ਜਗ ਪ੍ਰਬੋਧਹਿ ਮੜੀ ਬਧਾਵਹਿ"

ਆਦਿਕ ਸ਼ਬਦ ਸੁਣਾਇਆ ਤਾਂ ਉਹ ਵੀ ਸਾਰੇ ਗੁਰੂ ਜੀ ਦੇ ਪ੍ਰੇਮੀ ਬਣ ਗਏ।

ਗੁਰੂ ਜੀ ਇਥੋਂ ਚਲ ਕੇ ਤਵੀ ਨਦੀ ਤੋਂ ਪਾਰ ਹੋ ਪੰਦਰਾਂ ਕੋਹ ਤੇ ਪਰਮੰਡਲ ਤੀਰਥ ਦਾ ਮੇਲਾ ਜਾ ਵੇਖਿਆ ਤੇ ਇਥੋਂ ਦੀ ਰਾਣੀ ਇਸ ਸ਼ਿਵਦਵਾਲੇ ਦੇ ਨਾਲ ਸ਼ਿਵ ਜੀ ਦੇ ਸਰਾਪ ਨਾਲ ਗਿਦੜੀ ਬਣ ਕੇ ਲਗੀ ਹੋਈ ਹੈ। ਹੁਣ ਕੇਵਲ ਪੱਥਰ ਦੀ ਮੂਰਤ ਬਣੀ ਲਗੀ ਹੈ। ਗੁਰੂ ਜੀ ਦਾ ਦਰਸ਼ਨ ਕਰਕੇ ਬੈਕੁੰਠ ਨੂੰ ਗਈ।

## ਸੁਲਤਾਨ ਪੁਰ ਪੁਜਣਾ

ਇਸ ਜਗ੍ਹਾ ਤੋਂ ਚਲ ਕੇ ਗੁਰੂ ਜੀ ਸੈਰ ਕਰਦੇ ਚਲਣੀ ਪਿੰਡ (ਜੋ ਪਾਰਬਤੀ ਦੇ ਪਿਤਾ ਦੀ ਰਾਜਧਾਨੀ ਸੀ ਜਿਸ ਦੀ ਔਲਾਦ ਹੁਣ ਤੱਕ ਇਥੋਂ ਦਾ ਰਾਜ ਕਰਦੀ ਹੈ ਤੇ ਇਥੇ ਸ਼ਿਵ ਜੀ ਜਦੋਂ ਪਾਰਬਤੀ ਨੂੰ ਵਿਆਹੁਣ ਆਏ ਸਨ ਜੋ ਸਮਾਚਾਰ ਤੁਲਸੀ ਰਾਮਾਇਣ ਵਿਚ ਲਿਖਿਆ ਹੈ ਉਸ ਵੇਲੇ ਤੋਂ ਸ਼ੁਧ ਮਹਾਂ ਦੇਵ ਦਾ ਮੰਦਰ ਇਸ ਜਗ੍ਹਾ ਬਣਿਆ ਹੋਇਆ ਹੈ) ਜਾ ਬਿਰਾਜੇ ਤੇ ਓਧਰ ਦੇ ਲੋਕ ਸ਼ਿਵਲਿੰਗ ਨੂੰ ਹੀ ਪੂਜਦੇ ਸਨ ਹਟਾ ਕੇ ਅਕਾਲ ਚਿੰਤਨ ਵਲ ਜੋੜਿਆ ਤੇ ਫਿਰ ਮਾਧੋਪੁਰ ਜਿਥੋਂ ਸਰਕਾਰ ਅੰਗਰੇਜ਼ੀ ਨੇ ਨਹਿਰ ਕਢੀ ਹੈ ਜੋ ਮਾਝੇ ਤੇ ਲੰਮੇ ਦੇਸ ਨੂੰ ਪਾਣੀ ਦੇ ਰਹੀ ਹੈ ਤੇ ਸੁਜਾਨ ਪੁਰ, ਗੁਰਦਾਸਪੁਰ ਆਦਿਕ ਸ਼ਹਿਰਾਂ ਦੇ ਜੀਵਾਂ ਨੂੰ ਕਿਰਤਾਰਥ ਕਰਦੇ ਹੋਏ ਬੀਬੀ ਨਾਨਕੀ ਜੀ ਦੇ ਯਾਦ ਕਰਨ ਤੇ ੧੭ ਕਤਕ ਸੰਮਤ ੧੫੭੫ ਬਿ: ਨੂੰ ਸੁਲਤਾਨ ਪੁਰ ਜਾ ਦਰਸ਼ਨ ਦਿਤਾ। ਤਦ ਸਾਰੇ ਸੱਜਣ ਮਿੱਤਰਾਂ ਨੂੰ ਚੰਦ ਚੜ੍ਹ ਗਿਆ ਤੇ ਸਾਰੇ ਨਗਰ ਵਿਚ ਖੁਸ਼ੀ ਹੋ ਗਈ। ਜਾਂ ਇਕ ਦਿਨ ਗੁਰੂ ਜੀ ਨੇ ਤਿਆਰਾ ਕੀਤਾ ਤਾਂ ਬੀਬੀ ਨਾਨਕੀ ਨੇ ਆਖਿਆ ਵੀਰ ਜੀ ਮੈਂ ਪਰਸੋਂ ਨੂੰ ਇਸ ਸਰੀਰ ਦਾ ਭਾਰ ਲਾਹ ਕੇ ਕ੍ਰਿਪਾਲੂ ਪਿਤਾ ਅਕਾਲ ਪੁਰਖ ਦੇ ਹਜ਼ੂਰ ਜਾਵਾਂਗੀ। ਚੰਗਾ ਹੋਵੇ ਜੇ ਇਸ ਖਲੜੇ ਦਾ ਆਪ ਹੀ ਸਸਕਾਰ ਕਰ ਦਿਓ ਤਾਂ ਮੈਂ ਵੀ ਅੰਤ ਵੇਲੇ ਆਪ ਦਾ ਦਰਸ਼ਨ ਕਰਦੀ ਵਿਦਾ ਹੋਵਾਂ ਤਾਂ ਗੁਰੂ ਜੀ ਨੇ ਭੈਣ ਦਾ ਬਚਨ ਮੰਨ ਲਿਆ। ਜਦ ਤੀਜਾ ਦਿਨ ਆਇਆ ਤਾਂ ਬੀਬੀ ਜੀ ਨੇ ਭਾਈ ਬਾਲੇ ਨੂੰ ਆਖਿਆ ਭਾਈ ਜੀ ਮੇਰਾ ਬਿਸਤਰਾ ਭੁੰਜੇ ਕਰ ਦਿਓ ਤੇ ਆਪ ਮੇਰੇ ਪਾਸ ਬੈਠ ਕੇ ਜਪੁਜੀ ਸਾਹਿਬ ਜੀ ਦਾ ਪਾਠ ਕਰੋ ਤਾਂ ਗੁਰੂ ਜੀ ਨੇ ਆਖਿਆ ਭਾਈ ਬਾਲਾ ਬੀਬੀ ਜੀ ਨੂੰ ਮੰਜੇ ਤੇ ਹੀ ਰਹਿਣ ਦਿਓ ਕਿਉਂਕਿ

ਇਨ੍ਹਾਂ ਨੂੰ ਤੀਜੇ ਦਿਨ ਤੋਂ ਤਾਪ ਆ ਰਿਹਾ ਹੈ। ਇਸ ਤਰ੍ਹਾਂ ਇਨ੍ਹਾਂ ਨੂੰ ਤਕਲੀਫ ਹੋਵੇਗੀ। ਇਹ ਭੁੰਜੇ ਇਸ ਵਾਸਤੇ ਆਖਦੇ ਹਨ ਕਿ ਤੁਸੀਂ ਭੁੰਜੇ ਬੈਠਕੇ ਪੜ੍ਹੋਗੇ ਤੇ ਮੈਂ ਮੰਜੇ ਤੇ ਹੋਵਾਂਗੀ। ਸੋ ਤੁਸੀਂ ਮੰਜੇ ਤੇ ਹੀ ਸਿਰਹਾਣੇ ਵਲ ਬੈਠ ਕੇ ਜਪੁਜੀ ਸਾਹਿਬ ਦਾ ਪਾਠ ਕਰੋ ਤੇ ਬੀਬੀ ਜੀ ਮੰਜੇ ਪਰ ਹੀ ਸੁਖਾਸਣ ਰਹਿਣ। ਜਦ ਭਾਈ ਬਾਲੇ ਨੇ ਆਗਿਆ ਮੰਨ ਕੇ ਪਾਠ ਦਾ ਭੋਗ ਪਾਇਆ ਤਾਂ ਬੀਬੀ ਜੀ ਨੇ ਹੱਥ ਜੋੜ ਕੇ ਆਪਣੇ ਸੁਆਮੀ ਜੈਰਾਮ ਨੂੰ ਆਖਿਆ ਕਿ ਆਪ ਨੇ ਮੇਰੀ ਕੋਈ ਭੁੱਲ ਹੋਵੇ ਤਾਂ ਬਖਸ਼ ਲੈਣੀ ਤਦ ਜੈਰਾਮ ਦੇ ਨੇਤ੍ਰ ਜਲ ਪੂਰਤ ਹੋ ਗਏ ਤੇ ਆਖਿਆ ਕਿ ਸਗੋਂ ਮੈਨੂੰ ਬੋਲ ਚਾਲ ਮਾਫ ਕਰਨੀ ਮੈਂ ਤੁਹਾਡੇ ਪਿਛੇ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਹਾਂ। ਚੰਗਾ ਤਾਂ ਇਹ ਸੀ ਕਿ ਮੈਂ ਵੀ ਤੁਹਾਡੇ ਨਾਲ ਹੀ ਚਲਦਾ। ਤਾਂ ਬੀਬੀ ਜੀ ਨੇ ਬਚਨ ਕੀਤਾ, "ਚੰਗਾ, ਜੇ ਇਹੋ ਇੱਛਾ ਹੈ ਤਾਂ ਪਰਸੋਂ ਨੂੰ ਤੁਸੀਂ ਵੀ ਤਿਆਰ ਹੋ ਜਾਉ। ਇਹ ਬਚਨ ਕਰਕੇ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਦਾ ਜਾਪ ਕਰਦੀ ਹੋਈ ਬੀਬੀ ਜੀ ਵਾਹਿਗੁਰੂ ਰੂਪ ਹੋ ਗਈ ਤਾਂ ਗੁਰੂ ਜੀ ਨੇ ਆਪਣੇ ਹਥੀਂ ਵੇਦੀਂ ਨਦੀ ਦੇ ਕੰਢੇ ਲਿਜਾ ਕੇ ਸਸਕਾਰ ਕੀਤਾ ਤੇ ਮਰਦਾਨੇ ਨੇ ਬੜੇ ਹੀ ਪ੍ਰੇਮ ਨਾਲ ਕੀਰਤਨ ਕੀਤਾ ਤੇ 'ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥" ਵਾਂਗ ਬੀਬੀ ਜੀ ਦੀ ਜੋਤਿ ਵਿਚ ਜੋਤਿ ਰਲ ਗਈ ਤੇ ਤੀਸਰੇ ਦਿਨ ਮਗਰੋਂ ਦੀਵਾਨ ਜੈਰਾਮ ਵੀ ਸਾਧਾਰਨ ਜਿਹਾ ਤਾਪ ਹੋ ਕੇ ਗੁਰੂ ਜੀ ਦੀ ਬਾਣੀ ਸੁਣਦਾ-ਸੁਣਦਾ ਤੇ ਵਾਹਿਗੁਰੂ ਜਪਦਾ ਜਪਦਾ ਵਾਹਿਗੁਰੂ ਦੇ ਚਰਨਾਂ ਵਿਚ ਪੁਜ ਗਿਆ। ਧੰਨ ਹੈ ਇਹ ਜੋੜੀ ਜੋ ਗੁਰੂ ਨਾਨਕ ਜੀ ਦੇ ਹੱਥਾਂ ਵਿਚ ਸਚਖੰਡ ਨੂੰ ਪਧਾਰੀ।

ਜਦ ਇਹ ਸਾਰੀ ਕਿਰਤ ਕਰਕੇ ਗੁਰੂ ਜੀ ਤੁਰਨ ਲਗੇ ਤਾਂ ਨਵਾਬ ਦੌਲਤ ਖਾਂ ਜੋ ਬੀਮਾਰ ਪਿਆ ਹੋਇਆ ਸੀ ਆਪਣੇ ਮੁਸਾਹਿਬ ਨੂੰ ਗੁਰੂ ਜੀ ਦੇ ਪਾਸ ਘੱਲ ਕੇ ਬੇਨਤੀ ਕੀਤੀ ਕਿ ਆਪਣੇ ਦਾਸ ਨੂੰ ਦਰਸ਼ਨ ਦਿਓ ਤਾਂ ਗੁਰੂ ਜੀ ਉਸ ਦੇ ਘਰ ਗਏ। ਜਿਸ ਨੇ ਬੜੇ ਪ੍ਰੇਮ ਨਾਲ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਆਪਣੇ ਭੈਣ ਭਣਵਈਏ ਦੀ ਕਲਿਆਣ ਕੀਤੀ ਤਿਵੇਂ ਮੈਨੂੰ ਵੀ ਬਹਿਸ਼ਤ ਨਸੀਬ ਕਰੋ। ਤਾਂ ਬਾਬਾ ਜੀ ਨੇ ਆਖਿਆ ਕਿ ਨਵਾਬ ਸਾਹਿਬ ਤੁਹਾਡੇ ਨੇੜੇ ਹੁਣ ਕੋਈ ਮੋਹ ਦਾ ਜਾਲ ਨਹੀਂ ਆਵੇਗਾ ਤੇ ਤੁਹਾਡੇ ੧੩ ਦਿਨ ਬਾਕੀ ਹਨ। ਇਸ ਲਈ ਵਾਹਿਗੁਰੂ ਦੇ ਚਰਨਾਂ ਨਾਲ ਪਿਆਰ ਰਖੋ ਤੇ ਧਨ ਪਦਾਰਥ ਸਭ ਕੁਝ ਵਾਹਿਗੁਰੂ ਦਾ ਜਾਣੋ

ਤੇ ਨਵਾਬ ਨੇ ਹੱਥ ਜੋੜ ਕੇ ਆਖਿਆ ਕਿ ਅਗੇ ਮੈਂ ਹਾਕਮ ਹੋ ਕੇ ਤੁਹਾਥੋਂ ਕੰਮ ਕਰਾਉਂਦਾ ਸਾਂ ਪਰ ਹੁਣ ਆਪ ਜੀ ਦਾ ਮੁਰੀਦ ਹਾਂ ਤਾਂ ਤੇ ਮੈਨੂੰ ਬਖਸ਼ੋ ਤੇ ਜੇਕਰ ਆਪ ੧੩ ਦਿਨ ਠਹਿਰ ਸਕਦੇ ਹੋ ਤਾਂ ਮੈਂ ਬੜਾ ਹੀ ਧੰਨਵਾਦੀ ਹੋਵਾਂਗਾ ਪਰ ਜੇ ਕਿਸੇ ਕਾਰਨ ਨਹੀਂ ਠਹਿਰ ਸਕਦੇ ਤਾਂ ਭਾਈ ਬਾਲੇ ਨੂੰ ਮੇਰੇ ਪਾਸ ਛਡ ਜਾਓ। ਜਿਸ ਪਾਸੋਂ ਮੈਂ ਆਪ ਦੀ ਬਾਣੀ ਤਾਂ ਸੁਣਦਾ ਰਹਾਂ। ਸੋ ਗੁਰੂ ਜੀ ਨੇ ਭਾਈ ਬਾਲੇ ਨੂੰ ਆਗਿਆ ਕੀਤੀ। ਜਿਸ ਤੋਂ ਰੋਜ ਜਪੁਜੀ ਸਾਹਿਬ ਦਾ ਪਾਠ ਸੁਣਦਾ ਸੁਣਦਾ ਗੁਰਪੁਰੀ ਵਿਚ ਜਾ ਪੁਜਾ। ਇਸ ਵੇਲੇ ਨਵਾਬ ਜੀ ਨੇ ਬਹੁਤ ਸਾਰਾ ਪਦਾਰਥ ਗੁਰੂ ਜੀ ਦੀ ਭੇਟਾ ਕੀਤਾ ਸੀ ਜੋ ਗੁਰੂ ਜੀ ਨੇ ਗਰੀਬ ਗੁਰਬੇ ਨੂੰ ਵੰਡ ਦਿਤਾ।

## ਪਖੋਂਕੇ ਪੁਜਣਾ

ਗੁਰੂ ਜੀ ਦਾ ਪਰਮ ਪ੍ਰੇਮੀ ਸਿੱਖ ਅਜਿਤਾ ਰੰਧਾਵਾ ਵੀ ਪਖੋ ਕੇ ਸੁਲਤਾਨਪੁਰ ਹੀ ਗੁਰੂ ਜੀ ਪਾਸ ਆ ਗਿਆ ਸੀ ਤੇ ਬਾਬਾ ਜੀ ਨੂੰ ਨਾਲ ਲੈ ਕੇ ਪਖੋਂਕੇ ਪਿੰਡ ਆਪਣੇ ਖੂਹ ਉਪਰ ਲਿਆ ਉਤਾਰਿਆ। ਇਥੇ ਹੀ ਬਾਬਾ ਜੀ ਦੇ ਪੁਤਰ ਲਖਮੀ ਚੰਦ ਦਾ ਵਿਆਹ ਨਾਨਕੇ ਘਰ ਹੀ ਮੂਲ ਚੰਦ ਨੇ ਕੀਤਾ ਸੀ। ਇਸ ਲਈ ਸੁਲਖਣੀ ਜੀ ਵੀ ਇਥੇ ਹੀ ਸਨ। ਮੂਲ ਚੰਦ ਤੇ ਚੰਦੋ ਰਾਣੀ ਸੁਲਖਣੀ ਜੀ ਵੀ ਲਖਮੀ ਚੰਦ ਸਣੇ ਸਾਰਾ ਪਰਿਵਾਰ ਆਣ ਮਿਲਿਆ ਜਦ ਸੁਲਖਣੀ ਨੇ ਗੁਰੂ ਜੀ ਦੇ ਚਰਨਾਂ ਤੇ ਸਿਰ ਰਖ ਕੇ ਬੇਨਤੀ ਕੀਤੀ ਮਹਾਰਾਜ ਬਹੁਤ ਤੀਰਥ ਕਰ ਚੁਕੇ ਹੋ ਹੁਣ ਕਰਤਾਰ ਪੁਰ ਚਲ ਕੇ ਬੈਠੋ ਅਤੇ ਪਰਿਵਾਰ ਦੀ ਪਾਲਣਾ ਕਰਦੇ ਹੋਏ ਸਿੱਖ ਸਾਧ ਦੀ ਜਿਸ ਤਰ੍ਹਾਂ ਸੇਵਾ ਚਾਹੋ ਕਰੋ ਮੈਂ ਕਦੇ ਆਗਿਆ ਨਹੀਂ ਮੋੜਾਂਗੀ ਤਾਂ ਅਜਿਤੇ ਨੇ ਆਖਿਆ ਭੈਣ ਜੀ ਇਹ ਸਭ ਕੁਝ ਜਾਣਦੇ ਹਨ ਆਖਣ ਦੀ ਲੋੜ ਨਹੀਂ, ਤਾਂ ਸ੍ਰੀ ਸੁਲਖਣੀ ਜੀ ਨੇ ਆਖਿਆ ਭਈਆ ਜੀ ਤੁਸੀਂ ਜਾਣਦੇ ਹੋ ਕਿ ਅਗੇ ਤਾਂ ਮੇਰੀ ਨਨਾਣ ਵਿਚਾਰੀ ਪ੍ਰਮੇਸ਼ਰ ਗੁਰਪੁਰੀ ਵਿਚ ਵਾਸਾ ਕਰੇ ਉਹ ਆਪਣੇ ਭਤੀਜਿਆਂ ਦੀ ਖਬਰ ਰਖਦੀ ਸੀ। ਸੋ ਉਹ ਵੀ ਟੁਰ ਗਈ ਹੈ। ਜਦੋਂ ਦਾ ਸੁਣਿਆ ਹੈ ਮੈਨੂੰ ਤਾਂ ਚਿੰਤਾ ਕਰਕੇ ਨੀਂਦ ਵੀ ਨਹੀਂ ਆਉਂਦੀ। ਹੁਣ ਕੌਣ ਮੇਰੀ ਸਾਰ ਕਰਨ ਵਾਲਾ ਹੈ ਨਾਲ ਹੀ ਰੋਣ ਲਗ ਪਈ ਤਦ ਅੰਤਰਜਾਮੀ ਸਤਿਗੁਰੂ ਜੀ ਨੇ ਧੀਰਜ ਦੇ ਕੇ ਆਖਿਆ, "ਰੋਣੀਏਂ ਹੌਂਸਲਾ ਰਖ, ਕਰਤਾਰ ਸਭ ਦਾ

ਪਾਲਣਹਾਰ ਹੈ । ਜਾਉ ਘਰ ਜਾ ਕੇ ਸਾਰੇ ਪਰਿਵਾਰ ਨੂੰ ਆਪਣੀ ਨੂੰਹ ਸਣੇ ਤਿਆਰ ਕਰ ਲਉ ਪਰਸੋਂ ਕਰਤਾਰ ਪੁਰ ਚਲਾਂਗੇ ਜਾਂ ਤੀਜਾ ਦਿਨ ਆਇਆ ਤਾਂ ਅਜਿਤੇ ਨੇ ਵੇਲਾ ਤਾੜ ਕੇ ਬੇਨਤੀ ਕੀਤੀ ਮਹਾਰਾਜ ! ਬਥੇਰਾ ਦੇਸ ਫਿਰ ਚੁਕੇ ਹੋ । ਹੁਣ ਤਾਂ ਬੈਠੋ । ਜੋ ਅਸੀਂ ਸ਼ਬਦ ਸੁਣ ਕੇ ਜਨਮ ਸਫਲਾ ਕਰੀਏ। ਇਥੇ ਬਾਬਾ ਜੀ ਦੇ ਪਾਸ ਬੇਅੰਤ ਸੰਗਤ ਆਉਂਦੀ ਰਹੀ ਸਭ ਦੀ ਸੇਵਾ ਅਜਿਤਾ ਹੀ ਕਰਦਾ ਰਿਹਾ, ਹੁਣ ਭਾਈ ਬਾਲਾ ਵੀ ਸੁਲਤਾਨਪੁਰੋਂ ਆ ਗਿਆ। ਤਦ ਸਭਨਾਂ ਨੂੰ ਨਾਲ ਲੈ ਕੇ ਗੁਰੂ ਜੀ ਨੇ ਤਿਆਰੀ ਕੀਤੀ।

# ਕਰਤਾਰਪੁਰ ਪੁੱਜਣਾ

ਭਾਈ ਅਜਿਤੇ ਰੰਧਾਵੇ ਦੋ ਗਡੇ ਆਪਣੇ ਘਰ ਤਿਆਰ ਕਰਕੇ ਇਕ ਤਾਂ ਕਣਕ ਦਾ ਭਰ ਲਿਆ ਤੇ ਦੂਜੇ ਵਿਚ ਗੁਰੂ ਜੀ ਦਾ ਸਾਰਾ ਪਰਿਵਾਰ ਚੜ੍ਹਾ ਕੇ ੧ ਮਘਰ ਸੰ: ੧੫੭੫ ਬਿ: ਨੂੰ ਕਰਤਾਰਪੁਰ ਪੁਜੇ । ਜਦ ਗੁਰੂ ਜੀ ਦਾ ਆਉਣਾ ਸੁਣਿਆ ਤਾਂ ਹੁੰਮ ਹੁੰਮਾ ਕੇ ਸਿੱਖ ਸੇਵਕ ਤੇ ਸਾਧ ਸੰਤ ਲਗੇ ਆਉਣ, ਨਾਮ ਦਾ ਅਤੇ ਅੰਨ ਦਾ ਸਦਾ ਵਰਤ ਜਾਰੀ ਹੋ ਗਿਆ । ਜੈਸਾ ਕੋਈ ਸਵਾਲੀ ਆਵੇ ਕੋਈ ਖਾਲੀ ਨਾ ਜਾਵੇ।

ਇਸੇ ਸਮੇਂ ਜਦ ਬਾਬਾ ਜੀ ਖੇਤੀ ਆਦਿਕ ਕਾਮਿਆਂ ਤੋਂ ਕਰਾਉਂਦੇ ਤੇ ਬੇਅੰਤ ਅੰਨ ਦਾਨਾ ਭੰਡਾਰੇ ਵਿਚ ਜਮ੍ਹਾਂ ਰਹਿੰਦਾ ਤਾਂ ਭਾਈ ਬਾਲਾ, ਤਾਰੂ ਭਗਤ ਆਦਿਕ ਸਚੇ ਸਿਦਕੀ ਸਿੱਖ ਗੁਰੂ ਜੀ ਦੇ ਹਜ਼ੂਰ ਰਹਿੰਦੇ ਤੇ ਹਰ ਵੇਲੇ ਭਗਤੀ ਭਾਵ ਇਕ ਦੂ ਇਕ ਸਵਾਇਆ ਹੋ ਕੇ ਕਰਦੇ ਤੇ ਅਖੰਡ ਕੀਰਤਨ ਹੋਣ ਲੱਗਾ। ਕਰਤਾਰਪੁਰ ਇਕ ਸਚਮੁਚ ਹੀ ਇਸ ਗੁਰਵਾਕ 'ਸਾ ਧਰਤਿ ਭਈ ਹਰਿਆਵਲੀ ਜਿਥੇ ਮੇਰਾ ਸਤਿਗੁਰ ਬੈਠਾ ਜਾਇ' ਅਨੁਸਾਰ ਇਹ ਦੇਵਪੁਰੀ ਨੂੰ ਵੀ ਮਾਤ ਕਰਨ ਲਗਾ, ਇਕ ਦਿਨ ਚੰਦੋ ਰਾਣੀ (ਬਾਬਾ ਜੀ ਦੀ ਸੱਸ) ਵੀ ਮਿਲਣ ਵਾਸਤੇ ਆ ਗਈ ਤੇ ਇਸ ਤਰ੍ਹਾਂ ਗੁਰੂ ਜੀ ਦੇ ਪ੍ਰਤਾਪ ਨੂੰ ਵੇਖ ਕੇ ਖੁਸ਼ ਹੋਈ ਤੇ ਹੱਥ ਜੋੜ ਵਾਹਿਗੁਰੂ ਦਾ ਧੰਨਵਾਦ ਕੀਤਾ ਤੇ ਆਖਣ ਲਗੀ ਲੈ ਵੇ ਨਾਨਕਾ ! ਅੱਜ ਮੈਂ ਤੈਨੂੰ ਜਾਣਿਆ ਹੈ ਕਿ ਕੋਈ ਕਣੀ ਵਾਲਾ ਆਦਮੀ ਹੈ ਤਾਂ ਇਹ ਦੁਨੀਆਂ ਤੇਰੇ ਅਗੇ ਨਿਉਂਦੀ ਹੈ ਜੇ ਕੁਝ ਤੇਰੇ ਵਿਚ ਹੈਈ ਤਾਂ ਇਹ ਹੈ ਨਾ ਜੋ ਮੈਂ ਪਿਛੇ ਕੁਝ ਕਬੋਲ ਕੀਤਾ ਹੋਵੇ ਤਾਂ ਬਖਸ਼ ਲੈ । ਇਸ ਤਰ੍ਹਾਂ ਦੀਆਂ ਸਿਧੀਆਂ ਸਾਦੀਆਂ ਗੱਲਾਂ ਸੁਣ ਸੁਣ

ਕੇ ਗੁਰੂ ਜੀ ਨੇ ਆਖਿਆ ਤੈਨੂੰ ਵਾਹਿਗੁਰੂ ਬਖਸ਼ੇਗਾ। ਵਾਹਿਗੁਰੂ ਦਾ ਭਜਨ ਕਰਿਆ ਕਰ। ਤੇਰੇ ਹੁਣ ਥੋੜ੍ਹੇ ਦਿਨ ਹੀ ਬਾਕੀ ਹਨ। ਇਸ ਵਾਕ ਨੂੰ ਸੁਣ ਕੇ ਉਸ ਦੇ ਵੀ ਬੇੜੇ ਪਾਰ ਹੋ ਗਏ ਤੇ ਭਗਤੀ ਭਾਉ ਕਰਦੀ ਹੋਈ ਥੋੜ੍ਹੇ ਦਿਨ ਮਗਰੋਂ ਹੀ ਗੁਰਪੁਰੀ ਵਿਚ ਜਾ ਬਿਰਾਜੀ।

ਇਕ ਦਿਨ ਮਰਦਾਨਾ ਵੀ ਪੰਜ ਮਹੀਨੇ ਮਗਰੋਂ ਜੋ ਤਲਵੰਡੀ ਗਿਆ ਹੋਇਆ ਸੀ ਮਾਤਾ ਤ੍ਰਿਪਤਾ, ਕਾਲੂ ਚੰਦ, ਲਾਲੂ ਚੰਦ, ਮਾਸੀ ਲਖੋ, ਤੁਲਸਾਂ ਦਾਸੀ ਆਦਿਕ ਸਾਰੇ ਪਰਿਵਾਰ ਨੂੰ ਨਾਲ ਲੈ ਕੇ ਆ ਗਿਆ ਤਾਂ ਗੁਰੂ ਜੀ ਅਗੋਂ ਦੋਹਾਂ ਪੁਤ੍ਰਾਂ ਤੇ ਹੋਰ ਸੇਵਕਾਂ ਸਣੇ ਥੋੜ੍ਹੀ ਦੂਰ ਉਤੇ ਹੀ ਜਾ ਮਿਲੇ ਤੇ ਸਭ ਤੋਂ ਪਹਿਲਾਂ ਬਾਬਾ ਜੀ ਨੇ ਮਾਤਾ ਤ੍ਰਿਪਤਾ ਜੀ ਦੇ ਚਰਨਾਂ ਤੇ ਮਥਾ ਟੇਕਿਆ ਤੇ ਫਿਰ ਹੋਰ ਸਾਰਿਆਂ ਨੂੰ ਯਥਾ ਯੋਗ ਨਮਸ਼ਕਾਰ ਕੀਤੀ। ਹੁਣ ਬਾਬਾ ਜੀ ਦੇ ਮਾਤਾ ਪਿਤਾ ਵੀ ਬਾਬਾ ਜੀ ਦੇ ਪ੍ਰਤਾਪ ਨੂੰ ਤੇ ਪਰਿਵਾਰ ਨੂੰ ਵੇਖ ਕੇ ਪ੍ਰਸੰਨ ਹੋਏ ਤੇ ਇਕ ਦਿਨ ਕਾਲੂ ਜੀ ਨੇ ਵੀ ਆਖਿਆ ਮੈਂ ਤਾਂ ਤੈਨੂੰ ਪੁੱਤਰ ਭਾਵ ਨਾਲ ਉਚਾ ਨੀਵਾਂ ਹੁੰਦਾ ਰਿਹਾ ਪਰ ਤੂੰ ਤਾਂ ਕੋਈ ਸਚਮੁਚ ਹੀ ਅਵਤਾਰੀ ਹੈਂ। ਹੁਣ ਮੈਂ ਜਾਣਿਆ ਹੈ ਕਿ ਪੰਡਤ ਹਰਿਦਿਆਲ ਨੇ ਜੋ ਆਖਿਆ ਸੀ ਸੋ ਸਭ ਸਚ ਸੀ। ਜਿਸ ਤਰ੍ਹਾਂ ਲੋਕਾਂ ਨੂੰ ਤਾਰਿਆ ਹੈ, ਸਾਡਾ ਵੀ ਬੇੜਾ ਪਾਰ ਕਰ। ਤਦ ਗੁਰੂ ਜੀ ਨੇ ਸਹਿਜ ਸੁਭਾਅ ਹੀ ਬਚਨ ਕੀਤਾ ਪਿਤਾ ਜੀ ਜਿਥੇ ਅਸੀਂ ਰਹਾਂਗੇ ਓਥੇ ਤੁਸੀਂ ਵੀ ਨਾਲ ਹੀ ਰਹੋਗੇ। ਬਸ ਇਤਨੇ ਵਿਚ ਹੀ ਮਾਤਾ ਪਿਤਾ ਵੀ ਜੋ ਪਹਿਲੇ ਦਿਨੋਂ ਹੀ ਨਿਹਾਲ ਸਨ ਹੋਰ ਵੀ ਪੂਰਨ ਹੋ ਗਏ ਤੇ ਦੋ ਮਹੀਨੇ ਪਰਿਵਾਰ ਵਿਚ ਰਹਿ ਕੇ ਫੇਰ ਤਲਵੰਡੀ ਚਲੇ ਗਏ।

ਇਨ੍ਹਾਂ ਹੀ ਦਿਨਾਂ ਵਿਚ ਹੋਰ ਵੀ ਕਈ ਤਰ੍ਹਾਂ ਸਿਖਿਆ ਪੂਰਤ ਚਰਿਤ੍ਰ ਸਿੱਖਾਂ ਨੂੰ ਦਿਖਾਏ। ਇਕ ਦਿਨ ਦੀਵਾਨ ਲਗਾ ਹੋਇਆ ਸੀ ਤੇ ਬਾਬਾ ਜੀ ਸੰਗਤ ਵਿਚ ਬਿਰਾਜਮਾਨ ਹੋ ਕੇ ਆਪਣੇ ਮਨੋਹਰ ਵਾਕਾਂ ਨਾਲ ਸੰਗਤ ਨੂੰ ਨਿਹਾਲ ਕਰ ਰਹੇ ਸਨ ਕਿ ਥੋੜ੍ਹੀ ਦੂਰ ਰਾਵੀ ਦੇ ਕੰਢੇ ਤੇ ਇਕ ਜਵਾਨ ਸੁੰਦਰ ਸਰੂਪਵਾਨ ਤੀਵੀਂ ਚੰਗੇ-ਚੰਗੇ ਬਸਤਰ ਪਾਏ ਹੋਏ ਹੀ ਬਾਬਾ ਜੀ ਨੂੰ ਨਮਸ਼ਕਾਰ ਕਰਦੀ ਤੇ ਆਉਣ ਨੂੰ ਲੋਚਦੀ ਹੈ ਪਰ ਅਗੇ ਆਉਣ ਤੋਂ ਡਰਦੀ ਹੈ ਇਹ ਕੌਤਕ ਵੇਖ ਕੇ ਮਰਦਾਨੇ ਨੇ ਪੁਛਿਆ ਤਾਂ ਬਾਬਾ ਜੀ ਨੇ ਬਚਨ ਕੀਤਾ, ਮਰਦਾਨਿਆ ਇਹ ਮਾਇਆ ਹੈ। ਇਸ ਨੇ ਇਨ੍ਹਾਂ ਹੀ ਹਾਉ ਭਾਵਾਂ ਨਾਲ ਵਡੇ ਵਡੇ ਅਵਤਾਰ ਤੇ

ਪੈਗੰਬਰ ਔਲੀਏ ਸਾਧ ਸੰਤ ਜਗਤ ਵਿਚ ਮੋਹੇ ਤੇ ਪ੍ਰਮੇਸ਼ਰ ਤੋਂ ਬੇਮੁਖ ਕਰਕੇ ਖੁਆਰ ਕੀਤੇ ਹਨ। ਇਹ ਪਹਿਲਾਂ ਆਪ ਪੈਰਾਂ ਤੇ ਡਿਗਦੀ ਹੈ ਅਤੇ ਪਿਛੋਂ ਉਨ੍ਹਾਂ ਨੂੰ ਆਪਣੇ ਚੇਲੇ ਬਣਾ ਕੇ ਉਨ੍ਹਾਂ ਉਤੇ ਅਸਵਾਰੀ ਕਰਦੀ ਹੈ । ਸੋ ਸਾਡੇ ਚਰਨੀਂ ਵੀ ਲਗਣਾ ਲੋੜਦੀ ਹੈ । ਪਰ ਅਸੀਂ ਨਹੀਂ ਲਾਉਂਦੇ । ਦੂਰੋਂ ਹੀ ਨਮਸ਼ਕਾਰ ਕਰੇਗੀ ਪਰ ਜੋ ਸਾਡੇ ਮਗਰੋਂ ਹੋਵੇਗਾ ਉਸ ਦੇ ਬੂਹੇ ਉਤੇ ਆ ਜਾਵੇਗੀ ਤੇ ਤੀਜੀ ਪੀੜੀ ਵਾਲੇ ਦੇ ਚਰਨੀਂ ਲਗੇਗੀ ਤੇ ਚੌਥੀ ਪੀੜੀ ਵਾਲੇ ਦੇ ਅੰਦਰ ਪ੍ਰਵੇਸ਼ ਕਰੇਗੀ ਤਾਂ ਮਰਦਾਨੇ ਨੇ ਆਖਿਆ ਗੁਰੂ ਜੀ ਓਨਾਂ ਚਿਰ ਫਿਰ ਮੈਨੂੰ ਹੀ ਦੇ ਦਿਓ ਤਾਂ ਗੁਰੂ ਜੀ ਨੇ ਆਖਿਆ ਮਰਦਾਨਿਆ ਜਾ ਕੇ ਪੁੱਛ ਲੈ । ਸੋ ਮਰਦਾਨਾ ਉਸ ਦੇ ਪਾਸ ਗਿਆ ਅਤੇ ਪੁਛਿਆ ਉਹ ਆਖਣ ਲਗੀ ਜੇ ਤੂੰ ਮੈਨੂੰ ਚੁੱਕ ਕੇ ਲੈ ਚਲੇਂ ਤਾਂ ਮੈਂ ਤੇਰੇ ਘਰ ਚਲਦੀ ਹਾਂ ਤਾਂ ਮਰਦਾਨੇ ਨੇ ਉਸ ਨੂੰ ਚੁੱਕ ਲਿਆ ਤਦ ਉਸ ਨੇ ਅੱਡੀਆਂ ਮਾਰ ਮਾਰ ਕੇ ਚੰਗੀ ਤਰ੍ਹਾਂ ਨਚਾਇਆ ਤੇ ਉਹ ਵੀ ਖੁਸ਼ ਹੋ ਕੇ ਨਚਿਆ ਪਰ ਓੜਕ ਵਿਆਕੁਲ ਹੋ ਕੇ ਰੋਣ ਲਗਾ । ਗੁਰੂ ਜੀ ਅਗੇ ਵਾਸਤੇ ਪਾਉਣ ਲਗਾ, ਜਿਸ ਕਰਕੇ ਸਾਰੀ ਸੰਗਤ ਹੱਸ ਹੱਸ ਕੇ ਦੰਗ ਹੋ ਰਹੀ ਸੀ ਜਦ ਮਰਦਾਨਾ ਬੇਹੋਸ਼ ਹੋ ਕੇ ਡਿਗ ਪਿਆ ਤਾਂ ਗੁਰੂ ਜੀ ਨੇ ਸੋਟਾ ਚੁਕਿਆ ਜਿਸ ਕਰਕੇ ਉਹ ਦੂਰ ਜਾ ਖਲੋਤੀ ਤੇ ਮਰਦਾਨੇ ਨੂੰ ਭਾਈ ਬਾਲੇ ਨੇ ਉਠਾ ਲਿਆਂਦਾ ।

ਇਕ ਸੈਦੋ ਘੇਉ ਜਾਤ ਦਾ ਖਤਰੀ ਕਲਾਨੌਰੀਆ ਜੋ ਵਰਨ ਦਾ ਉਪਾਸ਼ਕ ਸੀ ਤੇ ਲੋਕਾਂ ਨੂੰ ਆਪਣੇ ਸੇਵਕ ਬਣਾ ਰਿਹਾ ਸੀ । ਇਕ ਦਿਨ ਉਸ ਦੇ ਮਨ ਵਿਚ ਆਈ ਕਿ ਨਾਨਕ ਦਾ ਪ੍ਰਤਾਪ ਥੋੜ੍ਹੇ ਵਿਚ ਹੀ ਇੰਨਾ ਹੋ ਗਿਆ ਹੈ । ਮੈਂ ਵੀ ਇਸੇ ਤਰ੍ਹਾਂ ਕਰਾਂ । ਉਹ ਵੀ ਦਰਿਆ ਦੇ ਕੰਢੇ ਜਾ ਬੈਠਾ ਤੇ ਅੰਨ ਪਾਣੀ ਛਡ ਬੈਠਾ ਤਾਂ ਇਕ ਰਾਤ ਕੀ ਹੋਇਆ ਕਿ ਇਕ ਆਦਮੀ ਦਰਿਆ ਵਿਚੋਂ ਨਿਕਲ ਕੇ ਹੱਥ ਵਿਚ ਇਕ ਥਾਲ ਚੁਕਿਆ ਹੋਇਆ ਕਰਤਾਰ ਪੁਰ ਵਲ ਤੁਰ ਪਿਆ ਤਾਂ ਉਸ ਨੇ ਪੁਛਿਆ ਤੂੰ ਕੌਣ ਹੈਂ ਤੇ ਕਿਥੇ ਜਾਂਦਾ ਹੈਂ ਤਾਂ ਉਸ ਨੇ ਆਖਿਆ, "ਮੈਂ ਵਰਨ ਹਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਚਲਿਆ ਹਾਂ, ਜਿਸ ਕਰਕੇ ਮੇਰਾ ਕਲਿਆਣ ਹੋਵੇ ।" ਇਸ ਪ੍ਰਸੰਗ ਤੋਂ ਗੁਰ ਦਰਿਆ ਦੇ ਪ੍ਰੇਮੀਆਂ ਨੂੰ ਸਿਖਿਆ ਲੈਣੀ ਚਾਹੀਦੀ ਹੈ ਕਿ ਭੇਟਾ ਲੈ ਕੇ ਸੇਵਕ ਹਾਜ਼ਰ ਹੋਇਆ ਕਰਦੇ ਹਨ ਕਿ ਗੁਰੂ ? ਇਹ ਸੁਣ ਕੇ ਸੈਦੋ ਵੀ ਗੁਰੂ ਜੀ ਦੇ ਚਰਨਾਂ ਤੇ ਆ ਡਿਗਾ।

ਇਸ ਤਰ੍ਹਾਂ ਇਕ ਦਿਨ ਇਕ ਪੰਡਤ ਬਹੁਤ ਸਾਰੇ ਵਿਦਿਆਰਥੀਆਂ ਸਣੇ ਕਸ਼ਮੀਰ ਨੂੰ ਜਾਂਦਾ ਹੋਇਆ ਗੁਰੂ ਜੀ ਦਾ ਜਸ ਸੁਣ ਕੇ ਆ ਗਿਆ ਤੇ ਸੁਚਤਾ ਦਾ ਖਿਆਲ ਕਰਕੇ ਲੰਗਰ ਤੋਂ ਪ੍ਰਸ਼ਾਦ ਨਾ ਛਕਿਆ। ਸੁਕਾ ਸੀਧਾ ਲਿਆ ਜਦ ਜਮੀਨ ਪੁਟ ਕੇ ਚੁਲ੍ਹਾ ਬਨਾਉਣ ਲਗਾ ਤਾਂ ਹੇਠੋਂ ਹੱਡੀਆਂ ਨਿਕਲੀਆਂ। ਇਸੇ ਤਰ੍ਹਾਂ ਜਦ ਕਈ ਥਾਵਾਂ ਤੋਂ ਇਸੇ ਤਰ੍ਹਾਂ ਹੋਇਆ ਤਾਂ ਹੈਰਾਨ ਹੋ ਕੇ ਗੁਰੂ ਜੀ ਦੀ ਚਰਨੀਂ ਡਿਗਾ ਤੇ ਲੰਗਰ 'ਚੋਂ ਪ੍ਰਸ਼ਾਦਿ ਛਕ ਕੇ ਸਿਦਕੀ ਸਿਖ ਬਣਿਆ। ਉਸ ਦੀ ਔਲਾਦ ਵਿਚੋਂ ਭਾਈ ਮੇਲਾ ਸਿੰਘ ਸਾਹਿਬ ਜਿਨ੍ਹਾਂ ਦਾ ਪ੍ਰਸਿਧ ਅਸਥਾਨ ਪੁਣਛ ਵਿਚ ਹੈ ਹੋਏ ਹਨ, ਜਿਨ੍ਹਾਂ ਦੀ ਸਿਖੀ ਸੇਵਕੀ ਸਾਰੇ ਉਸ ਦੇਸ ਵਿਚ ਹੈ ਜੋ ਕੇਵਲ ਗੁਰੂ ਘਰ ਨੂੰ ਹੀ ਆਪਣਾ ਆਸਰਾ ਪਰਨਾ ਜਾਣਦੇ ਹਨ।

ਹੋਰ ਵੀ ਅਨੇਕਾਂ ਹੀ ਇਸ ਤਰ੍ਹਾਂ ਦੇ ਪ੍ਰਸੰਗ ਹੋਏ ਤੇ ਸਿਖਾਂ ਸੇਵਕਾਂ ਦੀ ਪ੍ਰੀਖਿਆ ਵੀ ਸਤਿਸੰਗ ਕਸੌਟੀ ਨਾਲ ਹੁੰਦੀ ਰਹੀ।

## ਗੀਆ ਮਾਲਤੀ ਛੰਦ

*ਧੰਨ ਸਤਿਗੁਰੂ ਸ੍ਰੀ ਨਾਨਕ ਜਗਤ ਜਿਸ ਨੇ ਤਾਰਿਆ।*
*ਬੈਠੇ ਵਿਚ ਕਰਤਾਰ ਪੁਰ ਦੇ ਭੋਗ ਮੋਖ ਬਿਥਾਰਿਆ।*
*ਭਾਉ ਭਗਤੀ ਸਦਾ ਹੁੰਦੀ ਖੁਲੇ ਨਾਮ ਭੰਡਾਰਿਆ।*
*ਰਾਜਾ ਰੰਕ ਬਰਾਬਰੀ ਹੋ ਖੜੇ ਕੋਈ ਦਵਾਰਿਆ॥੧॥*
*ਜੇ ਕੋਈ ਆਵੇ ਪਾ ਮੁਰਾਦਾਂ ਗੁਰੂ ਤੋਹਿ ਦੁਵਾਰਿਆ।*
*ਰਖ ਕੇ ਕਿਰਪਾ ਸਾਗਰ ਸੰਤ ਬੇਦ ਪੁਕਾਰਿਆ।*
*ਕਈ ਜਨਮ ਪਾਪ ਕੀਤੇ ਬਖਸ਼ ਬਖਸ਼ਨ ਹਾਰਿਆ।*
*ਨਜਰ ਤੇਰੀ ਇਕੋ ਤਾਰੇ ਡਿਠਾ ਚਿਤ ਵਿਚਾਰਿਆ॥੨॥*
*ਦੁਸ਼ਟ ਨਿੰਦਕ ਤੁਸਾਂ ਪਾਪੀ ਤਾਰੇ ਭਾਰਿਆ।*
*ਬਿਰਦ ਤੇਰਾ ਸੁਣਿਆ ਸਤਿਗੁਰ ਹੋਇਆ ਚਿਤ ਕਰਾਰਿਆ।*
*ਨਹੀਂ ਤੇ ਸਾਡੇ ਪਾਪ ਸੁਣ ਕੇ ਨਰਕ ਵੀ ਡਰ ਧਾਰਿਆ।*
*ਐਸੇ ਪਾਪੀ ਮੈਂ ਨਾ ਝਲਾਂ ਦੂਰੋਂ ਹੀ ਦੁਰਕਾਰਿਆ॥੩॥*
*ਨਾਮ ਤੇਰੇ ਦਾ ਆਸਰਾ ਤਕ ਅਸਾਂ ਨਹੀਂ ਹਠ ਹਾਰਿਆ।*
*ਪਤਿਤ ਪਾਵਨ ਨਾਮ ਸਤਿਗੁਰ ਆਪੇ ਕਰਸੋ ਪਾਰਿਆ।*

ਨਹੀਂ ਲਜਾ ਨਾਮ ਤੇਰੇ ਲਾਵੇ ਸਭ ਸੰਸਾਰਿਆ।
ਸਿੰਘ ਸੂਰਜ ਜਗਤ ਸੇਵਕ ਤਾਰੋ ਗੁਰ ਬਲਿਹਾਰਿਆ ॥੪॥

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚੌਥੀ ਉਦਾਸੀ

## ਤਲਵੰਡੀ ਪੁਜਣਾ

ਅਜੇ ਕੋਈ ਚਾਰ ਮਹੀਨੇ ਵੀ ਪੂਰੇ ਨਹੀਂ ਹੋਏ ਸਨ ਤਾਂ ਸਤਿਗੁਰੂ ਜੀ ਵੀ ਚੌਥੀ ਕੂਟ ਦੀ ਸੈਲ ਵਾਸਤੇ ਤਿਆਰੀ ਕਰ ਰਹੇ ਸਨ ਪਰ ਤਲਵੰਡੀ ਤੋਂ ਨਿਧਾ ਬ੍ਰਾਹਮਣ ਆਇਆ ਅਤੇ ਮਾਤਾ ਤ੍ਰਿਪਤਾ ਅਰ ਪਿਤਾ ਕਾਲੂ ਚੰਦ ਵਲੋਂ ਬਹੁਤ ਹੀ ਬੇਨਤੀ ਕੀਤੀ ਕਿ ਜਰੂਰ ਹੀ ਹੁਣ ਅੰਤ ਸਮਾਂ ਨੇੜੇ ਹੈ ਦਰਸ਼ਨ ਇਕ ਵਾਰ ਦੇ ਜਾਓ ਤਾਂ ਗੁਰੂ ਜੀ ਨੇ ਅਗਲੇ ਦਿਨ ਹੀ ਅਜਿਤੇ ਦੀ ਗੱਡ ਜੁਆਕੇ ਸ੍ਰੀ ਚੰਦ, ਲਖਮੀਦਾਸ, ਸੁਲਖਣੀ ਜੀ, ਤੁਲਸਾਂ ਦਾਸੀ ਆਦਿਕ ਸਾਰੇ ਪ੍ਰਵਾਰ ਨੂੰ ਸਵਾਰ ਕਰਕੇ ਤੋਰ ਦਿਤਾ ਤੇ ਆਪ ਭਾਈ ਬਾਲੇ ਤੇ ਮਰਦਾਨੇ ਸਣੇ ਦੜਪ ਦੇ ਅਨੇਕ ਨਗਰਾਂ ਦੀ ਸੈਲ ਕਰਦੇ ਤੇ ਜੀਵਾਂ ਨੂੰ ਸਤ ਮਾਰਗ ਵਲ ਜੋੜਦੇ ਹੋਏ ਤਲਵੰਡੀ ਜਾ ਪੁਜੇ। ਸਾਰਾ ਪਰਿਵਾਰ ਤਾਂ ਪ੍ਰਸੰਨ ਹੋਣਾ ਹੀ ਸੀ ਸਗੋਂ ਨਗਰ ਨਿਵਾਸੀਆਂ ਨੂੰ ਵੀ ਚੰਦ ਚੜ੍ਹ ਗਿਆ। ਮਾਤਾ ਜੀ ਦੇ ਚਰਨਾਂ ਤੇ ਮਥਾ ਟੇਕਿਆ ਤੇ ਫਿਰ ਸਨਬੰਧੀਆਂ ਨੂੰ ਯਥਾ ਯੋਗ ਨਮਸ਼ਕਾਰ ਕੀਤੀ।

ਇਨ੍ਹਾਂ ਹੀ ਦਿਨਾਂ ਵਿਚ ੧੩ ਚੇਤ ਸੰ: ੧੫੭੬ ਬਿ: ਵਾਲੇ ਦਿਨ ਮਾਤਾ ਤ੍ਰਿਪਤਾ ਜੀ ਬੜੀ ਖੁਸ਼ੀ ਆਪਣੇ ਈਸ਼ਵਰ ਸਰੂਪ ਪੁੱਤਰ ਤੇ ਪੋਤਰਿਆਂ ਨਾਲ ਬਚਨ ਬਿਲਾਸ ਕਰਦੀ ਕਰਦੀ ਜਿਸ ਤਰ੍ਹਾਂ ਇਕ ਜੋਗੀ ਸਮਾਧੀ ਸਥਿਤ ਹੋ ਜਾਂਦਾ ਹੈ। ਜਰਾ ਕੁ ਦੋ ਦਿਨ ਤੋਂ ਤਪ ਦੀ ਹਕੀਕਤ ਤੇ ਬਿਰਧ ਸਰੀਰ ਹੋਣ ਕਰਕੇ ਪਲੰਘ ਉਤੇ ਬਿਰਾਜਮਾਨ ਸਨ ਭਾਵੇਂ ਨਿਧੇ ਬ੍ਰਾਹਮਣ ਨੇ ਆਖਿਆ ਵੀ ਕਿ ਭੁੰਜੇ ਚੌਂਕਾ ਦੇ ਕੇ ਬਿਸਤਰਾ ਕਰ ਦੇਈਏ ਪਰ ਗੁਰੂ ਜੀ ਨੇ ਇਸ ਵੇਲੇ ਤਕਲੀਫ ਦੇਣ ਤੋਂ ਰੋਕ ਦਿਤਾ। ਉਸ ਵੇਲੇ ਭਾਈ ਮਰਦਾਨੇ ਨੇ ਕੀਰਤਨ ਆਰੰਭ ਕਰ ਦਿਤਾ ਤੇ ਸਾਰੀ ਸੰਗਤ ਨੇ ਬਾਹਰ ਸਸਕਾਰ ਕਰਕੇ ਤੀਜੇ ਦਿਨ ਨੂੰ ਜਦ ਸਾਰੀ ਬਿਭੂਤ ਉਠਾ ਕੇ ਗੁਰੂ ਜੀ ਨੇ ਰਾਵੀ ਦੇ ਪਾਣੀ ਵਿਚ ਪਾਉਣ ਦੀ ਆਗਿਆ ਭਾਈ ਬਾਲੇ ਨੂੰ ਕੀਤੀ ਤਾਂ ਉਸ ਦਿਨ ਸਵੇਰ ਵੇਲੇ ਮਹਿਤਾ ਕਾਲੂ ਜੀ ਨੇ ਵੀ ਜਦ ਦਾਤਨ ਕੁਰਲਾ

ਕੀਤਾ ਤੇ ਸਾਰੇ ਪਰਿਵਾਰ ਵਿਚ ਬੈਠ ਕੇ ਬਚਨ ਬਿਲਾਸ ਕਰਨ ਲਗੇ ਜੋ ਇਸ ਤਰ੍ਹਾਂ ਜਾਪਦਾ ਸੀ ਕਿ ਘਰ ਤੋਂ ਕਿਤੇ ਬਾਹਰ ਚਲੇ ਹਨ ਤੇ ਪਿਛੋਂ ਆਪਣੇ ਪਰਿਵਾਰ ਨੂੰ ਘਰ ਦੀ ਸੰਭਾਲ ਕਰ ਰਹੇ ਹਨ ਇਨ੍ਹਾਂ ਗੱਲਾਂ ਵਿਚ ਹੀ ਗੁਰੂ ਜੀ ਨੂੰ ਆਖਣ ਲਗੇ ਅਛਾ ਹੁਣ ਤਿਆਰੀ ਹੈ ਤਾਂ ਭਾਈ ਬਾਲੇ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਜਦ ਭੋਗ ਪਿਆ ਤਾਂ ਮਹਿਤਾ ਜੀ ਸੀਸ ਨਿਵਾਇਆ ਪਰ ਜਦ ਸੀਸ ਮੁੜ ਕੇ ਉਤੇ ਨਾ ਹੋਇਆ ਤਾਂ ਗੁਰੂ ਜੀ ਨੇ ਆਖਿਆ ਭਾਈ ਤਿਆਰ ਹੋ ਕੇ ਸਸਕਾਰ ਕਰੋ ਤੇ ਸਾਡੇ ਮਾਤਾ ਪਿਤਾ ਦੀ ਬਿਭੂਤ ਨਦੀ ਵਿਚ ਅਜੇ ਹੀ ਸਿਵਾ ਠੰਢਾ ਪਾ ਆਓ। ਤਦ ਪਾਸੋਂ ਮਹਿਤਾ ਲਾਲੂ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਬ੍ਰਾਹਮਣ ਲੋਕ ਆਖਦੇ ਹਨ ਕਿ ਇਹ ਕੰਮ ਅਗੇ ਕਦੇ ਕਿਸੇ ਹਿੰਦੂ ਨੇ ਨਹੀਂ ਕੀਤਾ ਤੇ ਹੁਣ ਅਗੇ ਵਾਸਤੇ ਸਾਨੂੰ ਦਸੋ ਕਿ ਕੀ ਕੁਝ ਇਨ੍ਹਾਂ ਦੇ ਪਿਛੋਂ ਵਿਹਾਰ ਕਾਰ ਕੀਤਾ ਜਾਵੇ। ਬ੍ਰਾਹਮਣ ਤਾਂ ਇਸ ਵੇਲੇ ਦੀਵੇ ਪ੍ਰਾਣੀ ਦੇ ਹੱਥ ਉਤੇ ਰਖਾ ਕੇ ਸੰਕਲਪ ਕਰਾਉਂਦੇ ਹੁੰਦੇ ਹਨ ਜੋ ਆਪ ਨੇ ਉਹ ਵੀ ਨਹੀਂ ਕਰਨ ਦਿਤੇ। ਮਗਰੋਂ ਚੌਥਾ, ਕਿਰਿਆ, ਪਿੰਡ ਪਤਲ ਕਈ ਤਰ੍ਹਾਂ ਦੀਆਂ ਗੱਲਾਂ ਤੋਂ ਬਿਨਾਂ ਗੰਗਾ ਆਦਿਕ ਉਤੇ ਜਾਣਾ। ਇਨ੍ਹਾਂ ਕੰਮਾਂ ਦੇ ਕੀਤੇ ਬਿਨਾਂ ਜੀਵ ਦੀ ਗਤੀ ਨਹੀਂ ਹੁੰਦੀ ਦਸਦੇ ਹਨ, ਤਾਂ ਤੇ ਸਾਨੂੰ ਆਗਿਆ ਦਿਓ। ਤਾਂ ਗੁਰੂ ਜੀ ਨੇ 'ਦੀਵਾ ਮੇਰਾ ਏਕ ਨਾਮ ਦੁਖ ਵਿਚਿ ਪਾਇਆ ਤੇਲ' ਸ਼ਬਦ ਸੁਣਾ ਕੇ ਦੀਵੇ ਦਾ ਤੇ 'ਜੇਕਰ ਸੂਤਕ ਮੰਨੀਐ ਸਭ ਤੇ ਸੂਤਕ ਹੋਇ' ਸ਼ਬਦ ਦੁਆਰਾ ਸੂਤਕ ਪਾਤਕ ਸਾਰੇ ਭਰਮ ਤੇ ਲੋਕਾਂ ਨੂੰ ਲੁਟਣ ਵਾਸਤੇ ਧੂਰਤ ਲੋਕਾਂ ਦੀ ਠਗੀ ਦਸੀ ਤੇ ਫੁਲ ਆਦਿਕ ਗੰਗਾ ਲਿਜਾਣ ਦਾ ਵੀ ਇਕ ਆਪਣੀ ਕੌਮ ਨਾਲ ਪਿਆਰ ਜਾਲ ਹੀ ਬ੍ਰਾਹਮਣ ਲੋਕਾਂ ਨੇ ਰਚਿਆ ਹੋਇਆ ਦਸਿਆ ਤੇ ਆਗਿਆ ਕੀਤੀ ਕਿ ਮੁਰਦੇ ਦੀ ਰਾਖ ਭਾਵੇਂ ਡੂੰਘਾ ਟੋਆ ਕੱਢ ਕੇ ਦਬ ਦਿਤੀ ਜਾਵੇ ਕੋਈ ਵਾਧਾ ਘਾਟਾ ਨਹੀਂ। ਇਹ ਕੰਮ ਵੀ ਕੇਵਲ ਇਸ ਵਾਸਤੇ ਕੀਤਾ ਜਾਣਾ ਯੋਗ ਹੈ ਕਿ ਸ਼ਮਸ਼ਾਨ ਭੂਮੀ ਵਿਚ ਬਹੁਤੇ ਜੀਵਾਂ ਦੀ ਰਾਖ ਤੇ ਹੱਡੀਆਂ ਦਾ ਗੰਦ ਨਾ ਪੈ ਜਾਏ। ਬਸ ਜੋ ਕੁਝ ਪਦਾਰਥ ਮਾਤਾ ਪਿਤਾ ਦਾ ਸੀ ਉਹ ਸਾਰਾ ਗਰੀਬਾਂ ਨੂੰ ਵੰਡ ਦਿਤਾ ਤੇ ਜ਼ਮੀਨ ਲਾਲੂ ਚੰਦ ਦੇ ਹਵਾਲੇ ਕੀਤੀ ਅਤੇ ਫਿਰ ਪਰਿਵਾਰ ਸਾਰੇ ਨੂੰ ਕਰਤਾਰ ਪੁਰ ਪੁਚਾ ਦਿਤਾ ਤੇ ਆਪ ਭਾਈ ਬਾਲੇ ਮਰਦਾਨੇ ਨੂੰ ਨਾਲ ਲੈ ਕੇ ਚੌਥੀ ਕੂੰਟ ਦੇ ਜੀਵਾਂ ਦੇ ਉਧਾਰ ਕਰਨ ਲਈ ਤਿਆਰੇ ਗਜਾਏ।

# ਬਾਲ ਗੁੰਦਾਈ ਦਾ ਮਿਲਾਪ

ਸ੍ਰੀ ਗੁਰੂ ਨਾਨਕ ਕ੍ਰਿਪਾ ਸਾਗਰ ਮਨ ਆਪਣੇ 'ਚ ਕਈ ਵਿਚਾਰ।
ਚੌਥੀ ਕੂਟ ਵੇਖੀਏ ਚਲ ਕੇ ਬਾਲਾ ਤੇ ਮਰਦਾਨਾ ਤਿਆਰ।
ਤਲਵੰਡੀ ਤੋਂ ਤੁਰੇ ਸਤਿਗੁਰ ਪੁਜੇ ਮਾਝੇ ਦੇ ਵਿਚਕਾਰ।
ਸ਼ੇਖੂਪੁਰੇ ਤੇ ਸ਼ਕਰਪੁਰ ਲੌਂ ਕਿਰਪਾ ਕਰਕੇ ਜੀਵਾਂ ਤਾਰ।
ਸੰਮਤ ਪੰਦਰਾਂ ਸੈ ਛਿਹਤਰ ਵੈਸਾਖੀ ਦੇ ਦਿਵਸ ਨਿਹਾਰ।
ਪੁਜੇ ਸਤਿਗੁਰ ਵਿਚ ਕਟਾਸ ਦੇ ਡਿਠੀ ਮੇਲੇ ਆਨ ਬਹਾਰ।
ਸ਼ਬਦ ਕੀਰਤਨ ਹੋਵਣ ਲਗਾ ਸੁਣ ਸੁਣ ਸੰਗਤ ਜੁੜੀ ਅਪਾਰ।
ਨਿਸ਼ਾ ਕਰੀ ਸਤਿਗੁਰ ਨੇ ਸਭ ਦੀ ਨਸੇ ਸਾਰੇ ਖਾ ਕੇ ਹਾਰ।
ਚਰਨ ਫੜੇ ਬਾਬੇ ਦੇ ਸਭ ਨੇ ਆਖਣ ਭੁਲੇ ਔਗਣਹਾਰ।
ਹਨੂੰਮਾਨ ਤੇ ਭੈਰੋਂ ਪੂਜਾ ਮੜ੍ਹੀ ਮਸਾਣੀ ਦਈ ਵਿਸਾਰ।
ਦੰਭ ਵਿਖਾਵਾ ਸਭ ਛਡ ਬੈਠੇ ਸਚਾ ਰਸਤਾ ਬੈਠੇ ਧਾਰ।
ਪਿੰਡ ਦਾਦਨ ਖਾਂ ਜਾ ਪੁਜੇ, ਸਤਿਗੁਰ ਜੀਵਾਂ ਕਰਨ ਉਧਾਰ।
ਪੁਜੇ ਜਾ ਕੇ ਵਿਚ ਰੁਤਾਸ ਦੇ ਜਿਥੇ ਅਜ ਕਲ ਕਿਲੇ ਦੀਦਾਰ।
ਮਰਦਾਨੇ ਨੇ ਮੰਗਿਆ ਪਾਣੀ ਐਸੀ ਗੁਰ ਪੈ ਬਿਨੇ ਪੁਕਾਰ।
ਪਾਣੀ ਬਹੁਤਾ ਦੂਰ ਗੁਰੂ ਜੀ ਦੂਰ ਕਰੋ ਇਹ ਤੰਗੀ ਭਾਰ।
ਸ੍ਰੀ ਗੁਰ ਥੋੜ੍ਹੀ ਜਗ੍ਹਾ ਪੁਟਾਈ ਜਿਥੋਂ ਨਿਕਲੀ ਪਾਣੀ ਧਾਰ।
ਚੋਹਾ ਗੁਰ ਕਾ ਨਾਮ ਉਸਦਾ ਪ੍ਰਗਟ ਹੋਆ ਅਜ ਕਲ ਸੰਸਾਰ।
ਸ਼ੇਰ ਸ਼ਾਹ ਜਦ ਕਿਲ੍ਹਾ ਬਣਾਇਆ ਓਦੋਂ ਵਰਤੀ ਐਸੀ ਕਾਰ।
ਅੰਦਰ ਕੀਤਾ ਚੋਹਾ ਉਸ ਨੇ ਇਸ ਕਿਲ੍ਹੇ ਦੀ ਖਾਸ ਦੀਵਾਰ।
ਦਿਨੇ ਬਾਹਰ ਕਰ ਕੰਧ ਏਸ ਤੋਂ ਹੋਵੇ ਰਾਤ ਨੂੰ ਅੰਦਰਵਾਰ।
ਸਤ ਵੇਰ ਏਸ ਕਿਰਤ ਕਮਾਕੇ ਬਾਦਸ਼ਾਹ ਹੋ ਬੜਾ ਲਾਚਾਰ।
ਓੜਕ ਗੁਰੂ ਕੀ ਕਰਾਮਾਤ ਲਖ ਸੌ ਸੌ ਵਾਰੀ ਹੋ ਬਲਿਹਾਰ।
ਮਹਾਰਾਜਾ ਰਣਜੀਤ ਸਿੰਘ ਨੇ ਪਕਾ ਕੀਤਾ ਪਿਆਰ।
ਬਾਲ ਗੁੰਦਾਈ ਜੋ ਟਿਲਾ ਉਤੇ ਪ੍ਰਬਤ ਡੇਰਾ ਭਾਰ।
ਪੂਜ ਕਰਾਵੇ ਵਿਚ ਦੇਸ ਦੇ ਨੇੜੇ ਹੀ ਇਥੋਂ ਕੋਹ ਚਾਰ।

ਉਥੇ ਜਾ ਕੇ ਸ੍ਰੀ ਸਤਿਗੁਰ ਜੀ ਨੇ ਦਿਤਾ ਉਸ ਨੂੰ ਆਪ ਦੀਦਾਰ।
ਉਹ ਬਾਬੇ ਜੀ ਦੇ ਦਰਸ਼ਨ ਕਰਕੇ ਡਿਗਾ ਚਰਨਾਂ ਤੇ ਸਿਰ ਭਾਰ।
ਲਗਾ ਕਰਨ ਵਡਾਈ ਗੁਰ ਦੀ ਰਿਦਾ ਖਿੜ ਗਿਆ ਜਿਉਂ ਗੁਲਜਾਰ।
ਤਿੰਨ ਰੋਜ਼ ਗੁਰੂ ਪਾਸ ਉਸ ਦੇ ਰਹਿ ਕੇ ਕੀਤੇ ਬੇੜੇ ਪਾਰ।
ਮਰਦਾਨੇ ਇਕ ਜਥਾ ਵੇਖਿਆ ਮੁਸਲਮਾਨ ਹੈਸੀ ਸੌ ਚਾਰ।
ਅਰਜ ਕਰੀ ਤਿਨ ਸਤਿਗੁਰ ਆਗੇ ਦਿਉ ਆਗਿਆ ਗੁਰ ਹਿਤਕਾਰ।
ਹਜ ਕਰਾਂ ਮੈਂ ਜਾ ਸੰਗ ਏਨਾ ਇਸ ਜਮਾਤ ਦੀ ਸੰਗਤ ਸਾਰ।
ਆਪ ਕਰਾਸਾਂ ਹਜ ਚਲ ਕੇ ਹੈ ਮਰਦਾਨੇ ਰਹੋ ਤਿਆਰ।
ਸੂਰਜ ਸਿੰਘਾ ਸਤਿਗੁਰ ਪੂਰਾ ਸਭ ਦੀ ਇਛਾ ਪੂਰਨ ਹਾਰ।

## ਡੇਰਾ ਇਸਮਾਇਲ ਖਾਂ ਪੁਜਣਾ

ਇਥੋਂ ਚਲ ਕੇ ਗੁਰੂ ਜੀ ਜਲਾਲ ਤੇ ਹਰਨ ਪੁਰ ਸੋਢੀਆਂ ਆਦਿਕ ਨਗਰਾਂ ਦੀ ਸੈਲ ਕਰਦੇ ਹੋਏ ਪੋਠੋਹਾਰ ਤੇ ਧੰਨੀ, ਸੁੰਞਾਂ ਦੇ ਜੀਵਾਂ ਦਾ ਉਧਾਰ ਕੀਤਾ ਤੇ ਜ਼ਿਲ੍ਹਾ ਸ਼ਾਹ ਵਿਚ ਸੂਨ ਸੁਕੇਸਰ ਦੇ ਇਲਾਕੇ। ਜਿਥੇ ਇਕ ਪਾਣੀ ਦਾ ਵਡਾ ਸਾਰਾ ਅਥਾਹ ਡਲ ਖਲੋਤਾ ਹੈ, ਪੁਜੇ ਤਾਂ ਇਸ ਸਿਧ ਨੇ ਗੁਰੂ ਜੀ ਦੀ ਅਨੇਕ ਤਰ੍ਹਾਂ ਦੇ ਫਲਾਂ ਫੁਲਾਂ ਕਰਕੇ ਬਹੁਤ ਸੇਵਾ ਕੀਤੀ ਤੇ ਕਈ ਤਰ੍ਹਾਂ ਦੇ ਚਮਤਕਾਰ ਵੇਖ ਕੇ ਬਹੁਤ ਖੁਸ਼ ਹੋਇਆ। ਬਾਬਾ ਜੀ ਨੇ ਉਸ ਨੂੰ ਨਿਰਅਭਿਮਾਨ ਰਹਿਣ ਦੀ ਸਿਖਿਆ ਦਿਤੀ। ਫਿਰ ਇਸੇ ਹੀ ਇਲਾਕੇ ਵਿਚ ਨਰਸਿੰਘ ਫੁਹਾਰ ਨਾਮੀ ਥਾਂ ਜਿਥੇ ਹਰਨਾਖਸ਼ ਨੂੰ ਮਾਰ ਕੇ ਨਰਸਿੰਘ (ਜੋ ਅਸਲ ਵਿਚ ਖਾਲਸਾ ਬਲਿਵਾਨ ਸੀ) ਭਗਵਾਨ ਆਖਦੇ ਹਨ। ਇਥੇ ਸਮਾ ਗਿਆ ਸੀ ਦੇ ਮਜਾਵਰ ਨੂੰ ਸਤ ਮਾਰਗ ਦਾ ਉਪਦੇਸ਼ ਦੇ ਕੇ ਅਟਕ ਦਰਿਆ ਤੋਂ ਪਾਰ ਕਾਲਾ ਬਾਗ ਤੇ ਭਖਰ ਆਦਿਕ ਨਗਰਾਂ ਦਾ ਉਧਾਰ ਕਰਦੇ ਹੋਏ ਡੇਰਾ ਇਸਮਾਇਲ ਖਾਂ ਦੇ ਇਲਾਕੇ ਵਿਚ ਜਾ ਪੁਜੇ। ਜਿਥੇ ਖਜੂਰਾਂ ਦੇ ਬ੍ਰਿਛ ਫਲੇ ਹੋਏ ਛੋਲੇ ਪਕੇ ਹੋਏ ਜਿਨ੍ਹਾਂ ਦਾ ਰਾਖਾ ਇਕ ਮੁੰਡਾ ਬੈਠਾ ਹੋਇਆ ਸੀ। ਉਸ ਨੇ ਖਜੂਰਾਂ ਤੇ ਛੋਲਿਆਂ ਦੀਆਂ ਹੋਲਾਂ ਭੁੰਨ ਕੇ ਗੁਰੂ ਜੀ ਨੂੰ ਛਕਾਈਆਂ ਤਾਂ ਉਸ ਦਾ ਪ੍ਰੇਮ ਵੇਖ ਕੇ ਸਹਿਜ ਸੁਭਾਵ ਹੀ ਗੁਰੂ ਜੀ ਨੇ ਬਚਨ ਕੀਤਾ 'ਸਬਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ॥ ਨਾਨਕ ਸਿਫਤੀ ਰਤਿਆ ਆਉ ਬੈਠ ਸੁਲਤਾਨ॥' ਸੋ ਇਹ ਬਚਨ ਓਸੇ ਵੇਲੇ ਦੂਜੇ ਦਿਨ

ਹੀ ਪੂਰਾ ਹੋ ਗਿਆ ਕਿ ਮੁਨਕੇਰੇ ਦਾ ਨਵਾਬ ਮਰ ਗਿਆ, ਜਿਸ ਦਾ ਕੋਈ ਪੁੱਤਰ ਨਹੀਂ ਸੀ ਤਾਂ ਸਾਰੇ ਅਹਿਲਕਾਰਾਂ ਨੇ ਸੋਚਿਆ ਕਿ ਜੋ ਕੋਈ ਸਭ ਤੋਂ ਪਹਿਲਾਂ ਇਸ ਸ਼ਹਿਰ ਦੇ ਬੂਹੇ ਆ ਜਾਵੇ ਸੋਈ ਮਾਲਕ ਗੱਦੀ ਦਾ ਜਾਣਿਆ ਜਾਵੇ। ਦੇਵਨੇਤ ਨਾਲ ਸੋਈ ਮੁੰਡਾ ਖੇਤ ਵਿਚੋਂ ਹਨੇਰੇ ਹਨੇਰੇ ਹੀ ਘਰ ਨੂੰ ਗਿਆ ਸੀ ਤਾਂ ਉਸੇ ਨੂੰ ਗੱਦੀ ਮਿਲ ਗਈ ਤੇ ਉਹ ਵੀ ਗੁਰੂ ਨਾਨਕ ਜੀ ਦੇ ਬਚਨ ਨਾਲ ਇਸ ਰੁਤਬੇ ਨੂੰ ਜਾ ਪੁੱਜਾ ਜਾਣ ਕੇ ਗੁਰੂ ਘਰ ਦੀ ਬਹੁਤ ਇਜ਼ਤ ਕਰਦਾ ਰਿਹਾ। ਜਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਵੇਲੇ ਉਸ ਦੀ ਸੰਤਾਨ ਦਾ ਨਵਾਬ ਗੁਰੂ ਘਰ ਤੋਂ ਮੁਨਕਰ ਹੋ ਕੇ ਭੁਲ ਗਿਆ ਤਾਂ ਉਸ ਦੇ ਪੁੱਤਰ ਨੂੰ ਸਰਦਾਰ ਹਰੀ ਸਿੰਘ ਨਲੂਏ ਨੇ ਜਿਨ੍ਹਾਂ ਵਿਚ ਸ਼ਰਤ ਨਵਾਬ ਨੇ ਆਪ ਹੀ ਇਕ ਕੀਤੀ ਸੀ ਕਿ ਫੌਜ ਕਿਉਂ ਮਰੇ ਮੈਂ ਹਰੀ ਸਿੰਘ ਨਾਲ ਲੜਦਾ ਹਾਂ। ਜੇ ਮੈਂ ਹਾਰ ਗਿਆ ਤਾਂ ਅਸੀਂ ਹਾਰ ਮੰਨ ਲਵਾਂਗੇ। ਜੇ ਹਰੀ ਸਿੰਘ ਹਾਰ ਗਿਆ ਤਾਂ ਸਿੱਖਾਂ ਦੀ ਹਾਰ ਹੋ ਜਾਵੇਗੀ। ਤਦ ਦੋਹਾਂ ਦੀ ਲੜਾਈ ਦੋਹਾਂ ਦਲਾਂ ਦੇ ਜੁਟੀ ਤਾਂ ਆਪਣੀ ਤਲਵਾਰ ਨਾਲ ਕਤਲ ਕੀਤਾ ਤੇ ਉਹ ਗੱਦੀ ਇਸ ਵਾਕ 'ਜਿਸ ਕੀ ਵਸਤ ਤਿਸੈ ਘਰ ਆਵੈ' ਅਨੁਸਾਰ ਖਾਲਸਈ ਝੰਡੇ ਹੇਠ ਆ ਗਈ।

## ਮਰਦਾਨੇ ਨੂੰ ਪੀਰ ਬਨਾਉਣਾ

ਇਥੋਂ ਚਲ ਕੇ ਗੁਰੂ ਜੀ ਬਾਰਕ ਜ਼ਈ, ਖੇਲ ਜ਼ਈ ਪਠਾਣ ਤੇ ਬਲੋਚਾਂ ਦੇ ਦੇਸਾਂ ਦੀ ਸੈਲ ਕਰਦੇ ਕਰਦੇ ਡੇਰਾ ਦੀਨ ਪਨਾਹ ਪੀਰ ਆਦਲ, ਡੇਰਾ ਗਾਜੀ ਖਾਂ ਆਦਿਕ ਕਈ ਸ਼ਹਿਰਾਂ ਦੇ ਜੀਵਾਂ ਨੂੰ ਆਪਣੇ ਮਨੋਹਰ ਉਪਦੇਸ਼ਾਂ ਨਾਲ ਨਿਹਾਲ ਕਰਦੇ ਹੋਏ ਨਿਗਾਹੇ ਪਿੰਡ ਦੇ ਪਾਸ ਸੁਲਤਾਨ ਪੀਰ ਦੀ ਚੁਖੰਡੀ ਦੇ ਪਾਸ ਜਿਥੇ ਹੁਣ ਗੁਰੂ ਦਾ ਥੜ੍ਹਾ ਪ੍ਰਸਿਧ ਹੈ ਜਾ ਬਿਰਾਜੇ ਤੇ ਜੀਵਾਂ ਨੂੰ ਜੋ ਮੇਲੇ ਆਏ ਸਨ ਸਚੇ ਸੁਲਤਾਨ ਦਾ ਰਾਹ ਦਸ ਕੇ ਇਸ ਝੂਠੇ ਸੁਲਤਾਨ ਨੂੰ ਨਾਸ ਰੂਪ ਦਸ ਕੇ ਆਪ ਹਨਦ ਸ਼ਹਿਰ ਜਿਥੇ ਇਕ ਪਹਾੜ ਨੂੰ ਹਿਰਨਕਿਸ਼ਪ ਦੀ ਦਾੜ ਆਖਦੇ ਹਨ ਤੋਂ ਅਗੇ ਮੀਰਾਪੁਰ ਫਾਜਲਪੁਰ ਤੋਂ ਹੋ ਕੇ ਨੁਸ਼ਹਿਰੇ ਪੰਜ ਸਤ ਦਿਨ ਜਾ ਬਿਰਾਜੇ। ਜਾਂ ਬਹੁਤ ਲੋਕ ਗੁਰੂ ਜੀ ਦੇ ਸੇਵਕ ਹਿੰਦੂ ਮੁਸਲਮਾਨ ਬਣੇ ਡਿਠੇ ਤਾਂ ਮਰਦਾਨੇ ਨੇ ਬੇਨਤੀ ਕੀਤੀ ਮਹਾਰਾਜ ਮੈਨੂੰ ਕਿਸੇ ਥਾਂ ਦਾ ਪੀਰ ਬਣਾ ਦਿਓ ਤਾਂ ਇਥੋਂ ਦੇ ਲੋਕਾਂ ਦਾ ਪੀਰ ਮੁਰਦਾਨੇ ਨੂੰ ਬਣਾ ਦਿਤਾ। ਉਹ ਲੋਕ ਹੁਣ ਤੀਕਰ

ਮਰਦਾਨੇ ਦੀ ਸੰਤਾਨ ਦੇ ਮੁਰੀਦ ਸਦਾਉਂਦੇ ਹਨ ਤੇ ਪ੍ਰਸਿਧ ਖੈਰ ਪੁਰ ਸਿੰਧ ਵਾਲੇ ਮੀਰ ਵੀ ਮਰਦਾਨੇ ਦੀ ਔਲਾਦ ਵਿਚੋਂ ਹੀ ਰਾਜ ਕਰਦੇ ਹਨ।

# ਕਰਾਚੀ ਪੁਜਣਾ

ਇਥੋਂ ਚਲ ਕੇ ਗੁਰੂ ਜੀ ਕਈ ਨਗਰਾਂ ਤੇ ਵਡੇ ਵਡੇ ਸ਼ਹਿਰਾਂ ਦੇ ਜੀਵਾਂ ਨੂੰ ਅਕਾਲ ਪੁਰਖ ਦੇ ਚਰਨਾਂ ਨਾਲ ਜੋੜਦੇ ਹੋਏ ਮਿਠਣ ਕੋਟ ਜਿਥੇ ਪੰਜ ਦਰਿਆ ਮਿਲਦੇ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਹੱਦ ਸੀ, ਆਦਿਕ ਸ਼ਹਿਰਾਂ ਦੇ ਰਹਿਣ ਵਾਲੇ ਫਕੀਰਾਂ ਨੂੰ ਧੋਖੇਬਾਜੀ ਤੋਂ ਹਟਾ ਕੇ ਸੁਹਾਣੇ ਨਗਰ ਜਿਥੇ ਇਕ ਬ੍ਰਾਹਮਣ ਜ਼ਕਾਤੀਏ ਦੇ ਪ੍ਰਥਾਇ ਇਹ ਵਾਕ—"ਗਊ ਬ੍ਰਾਹਮਣ ਕਉ ਕਰੁ ਲਾਵਹੁ ਗੋਬਰ ਤਰਣ ਨ ਜਾਈ" ਕਥਨ ਕੀਤਾ ਜਾ ਪੁਜੇ। ਇਥੇ ਵੀ ਗੁਰ ਸਥਾਨ ਪ੍ਰਸਿਧ ਹੈ। ਅਗੇ ਦਰਿਆ ਦੇ ਕੰਢੇ ਕੰਢੇ ਸੈਲ ਕਰਦੇ ਸਖਰ ਤੋਂ ਰੋੜੀ ਦੇ ਮਧ ਸਤਾਂ ਨਦੀਆਂ ਦੇ ਵਿਚਕਾਰ ਜਿਥੇ ਹੁਣ ਸਾਧ ਬੇਲਾ ਉਦਾਸੀ ਸੰਤਾਂ ਦਾ ਵਡਾ ਭਾਰਾ ਸਥਾਨ ਹੈ। ਜਿਸ ਨੂੰ ਬਾਬਾ ਵਣਖੰਡੀ ਦਾਸ ਨੇ ਪ੍ਰਸਿਧ ਕੀਤਾ ਸੀ ਤੇ ਅਜ ਕਲ ਸਾਰਾ ਸਿੰਧ ਉਸਦੀ ਪੂਜਾ ਕਰਦਾ ਹੈ ਜਾ ਬਿਰਾਜੇ ਤੇ ਖਵਾਜੇ ਪੀਰ ਦੇ ਮਜਾਵਰ ਚਰਚਾ ਆਣ ਲਗੇ ਕਰਨ ਪਰ ਓੜਕ ਗੁਰੂ ਜੀ ਅਗੇ ਹਾਰ ਕੇ ਸਿਰ ਨੀਵਾਂ ਕਰ ਗਏ ਤੇ ਗੁਰੂ ਜੀ ਸ਼ਿਕਾਰਪੁਰ ਲਾੜਕਾਣਾ ਆਦਿਕ ਸ਼ਹਿਰਾਂ ਤੋਂ ਹੁੰਦੇ ਹੋਏ ਹਲਾਣੀ ਬੁਲਾਣੀ ਜਿਥੇ ਅਜ ਕਲ ਬੜਾ ਪ੍ਰਸਿਧ ਜਗੀਰ ਸਹਿਤ ਗੁਰ ਅਸਥਾਨ ਹੈ ਦੇ ਵਿਖੇ ਸਤਿਸੰਗ ਦਾ ਪ੍ਰਚਾਰ ਕਰਦੇ ਹੋਏ ਹੈਦਰਾਬਾਦ, ਜਿਥੇ ਹੁਣ ਭਾਈ ਜੋਧ ਸਿੰਘ ਨੇ ਗੁਰ ਅਸਥਾਨ ਬਣਾਇਆ ਜਾ ਬਿਰਾਜੇ ਤੇ ਲੋਕਾਂ ਨੂੰ ਕਈ ਭਰਮਾਂ ਦੇ ਵਿਚੋਂ ਕੱਢ ਕੇ ਸਿਧੇ ਰਾਹ ਤੇ ਲਾਇਆ ਤੇ ਫਿਰ ਨਗਰ ਠਟੇ ਜੋ ਪੁਰਾਣੇ ਰਾਜ ਸਿੰਧ ਦੀ ਰਾਜਧਾਨੀ ਸੀ ਜਿਸ ਨੂੰ ਕਿਲ੍ਹੇ ਤੇ ਮੰਦਰ ਸਣੇ ਮੁਸਲਮਾਨ ਬਾਦਸ਼ਾਹਾਂ ਨੇ ਤੋੜਕੇ ਵੈਰਾਨ ਕਰ ਦਿੱਤਾ ਸੀ, ਤੇ ਇਥੇ ਹੀ ਪੰਜਾਬ ਦੇ ਦਰਿਆ ਸਮੁੰਦਰ ਵਿਚ ਮਿਲਦੇ ਹਨ ਜਾ ਪੁਜੇ। ਇਥੇ ਵੀ ਗੁਰ ਅਸਥਾਨ ਹੈ। ਇਥੇ ਹੀ ਪਹਿਲਾਂ ਹਿੰਗਲਾਜ ਦੇਵੀ ਦੇ ਥਾਂ ਨੂੰ ਜਾ ਡਿਠਾ ਤੇ ਫਿਰ ਕਰਾਚੀ ਬੰਦਰਗਾਹ ਜਿਥੇ ਅਜ ਕਲ੍ਹ ਗੁਰ ਸਥਾਨ ਸੇਠ ਗਰੀਬ ਦਾਸ ਨੇ ਬਣਾਇਆ ਜਿਸ ਦਾ ਨਾਮ ਅਕਾਲ ਬੁੰਗਾ ਹੈ ਜਾ ਬਿਰਾਜੇ। ਇਥੇ ਹੀ ਦੂਜੀ ਥਾਂ ਜਿਥੇ ਗੁਰੂ ਜੀ ਨੇ ਬਿਰਾਜਮਾਨ ਹੋ ਕੇ ਸੰਗਤ ਨੂੰ ਨਿਹਾਲ ਕੀਤਾ ਸੀ, ਨਦੀ ਦੇ ਕੰਢੇ ਤੇ ਹੈ (ਜਿਥੋਂ ਪਾਣੀ ਦੇ

ਨਲਕੇ ਸਰਕਾਰ ਅੰਗਰੇਜ਼ੀ ਨੇ ਲਿਆਕੇ ਕਰਾਚੀ ਸ਼ਹਿਰ ਨੂੰ ਸਪਲਾਈ ਕੀਤਾ ਹੈ) ਚੰਗਾ ਗੁਰਦੁਆਰਾ ਹੈ । ਇਸ ਸਾਰੇ ਸਿੰਧ ਦੇ ਇਲਾਕੇ ਵਿਚ ਬੜੀ ਭਾਰੀ ਗੁਰੂ ਜੀ ਦੀ ਕ੍ਰਿਪਾ ਹੈ ਜਿਸ ਕਰਕੇ ਸਭ ਲੋਕ ਗੁਰੂ ਘਰ ਦੇ ਅਨੰਨਯ ਸੇਵਕ ਹਨ ।

## ਅਰਬ ਦੇਸ ਪੁਜਣਾ

*ਛੰਦ ॥*

*ਇਥੋਂ ਅਗੇ ਸਤਿਗੁਰੂ ਪੂਰੇ ਜਾ ਕੇ ਅਦਨ ਪੁਜਾਏ।*
*ਗੁਰ ਥਾਨ ਹੈ ਪਾਸ ਕਿਲ੍ਹੇ ਦੇ ਜਿਥੇ ਗੁਰੂ ਬਠਾਏ।*
*ਸ਼ਹਿਰੋਂ ਬਾਹਰ ਗੁਰੂ ਦਾ ਮੰਦਰ ਅਧ ਮੀਲ ਤੇ ਭਾਈ।*
*ਕਲਸ ਸੁਨਹਿਰੀ ਸੋਭਾ ਪਾਵੇ ਮੰਨੇ ਸਭ ਲੁਕਾਈ।*
*ਨਾਲ ਆਤਮਕ ਸ਼ਕਤੀ ਗੁਰੂ ਜੀ ਜਦੇ ਆਣ ਥਰਾਏ।*
*ਮਾਈ ਹਵਾ ਦੀ ਕਬਰੋਂ ਚੜ੍ਹਦੇ ਨਦੀ ਕਿਨਾਰੇ ਸਾਏ।*
*ਏਥੇ ਵੀ ਗੁਰ ਮੰਦਰ ਚੰਗਾ ਐਸੇ ਲੋਕ ਸੁਣਾਵੇ।*
*ਨਾਨਕ ਸ਼ਾਹ ਕਲੰਦਰ ਦੀ ਥਾਂ ਵਲੀ ਹਿੰਦ ਜਾ ਗਾਵੇ।*
*ਅਰਬ ਦੇਸ ਵਿਚ ਵੜਕੇ ਗੁਰ ਜੀ ਸੋਈ ਭੇਸ ਸਵਾਰਾ।*
*ਆਸਾ ਤੇ ਅਸਤਾਵਾ ਹੱਥ ਵਿਚ ਕਤੇਲ ਮੁਸੱਲਾ ਸਾਰਾ।*
*ਨੀਲੇ ਰੰਗ ਦੀ ਲਟਕਦੀ ਟੋਪੀ ਪਹਿਨ ਸੇਹਲੀ ਧਾਰੀ।*
*ਅਰਬੀ ਬਣੇ ਫਕੀਰ ਗੁਰੂ ਜੀ ਵੇਖ ਦੰਗ ਨਰ ਨਾਰੀ।*
*ਮਰਦਾਨਾ ਤੇ ਗੌਸ ਮੁਹੰਮਦ ਜੋ ਸਨਖਤ੍ਰੇ ਵਾਲਾ।*
*ਨਾਲ ਗੁਰੂ ਦੇ ਮੁਸਲਮਾਨ ਏਹ ਹਿੰਦੂ ਭਾਈ ਬਾਲਾ।*
*ਜਦ ਜਦੇ ਤੋਂ ਤੁਰੇ ਅਗਾਰੀ ਮੰਜ਼ਲਾਂ ਚਾਰ ਪੁਜਾਏ।*
*ਇਹ ਕਾਫਲਾ ਜਾਇ ਹਾਜੀਆਂ ਉਸਦੇ ਨਾਲ ਮਿਲਾਏ।*
*ਸ਼ਾਹ ਸ਼ਰਫ ਤਾਂ ਪੀਰ ਇਕ ਸੀ ਓਹਨਾਂ ਦੇ ਵਿਚ ਜਾਂਦਾ।*
*ਵੇਖ ਗੁਰੂ ਜੀ ਪਾਸ ਆਣ ਕੇ ਐਸੇ ਸੁਵਾਲ ਕਰਾਂਦਾ।*

# ਉਤਰ ਪ੍ਰਸ਼ਨ

ਅਵਲ ਫਕੀਰੀ ਚੀਸਤ ? (ਪਹਿਲਾਂ ਫਕੀਰੀ ਕੀ ਹੈ ?) ਆਖਰ ਫਕੀਰ ਚੀਸਤ ? (ਅੰਤ ਫਕੀਰੀ ਕੀ ਹੈ ?) ਉਤਰ—ਆਦਿ ਫਕੀਰ ਫਨਾਹ ਹੈ ਅੰਤ ਫਕੀਰ ਮੁਕਤੀ ਹੈ, ਇਸ ਸਵਾਲ ਦੇ ਨਾਲ ਚੀਸਤ ਤੇ ਜਵਾਬ ਦੇ ਨਾਲ ਅਸਤ ਪਦ ਜੋੜ ਲੈਣੇ ਫਕੀਰੀ ਦੇ ਸਵਾਲ ਜਵਾਬ ਅਸੀਂ ਕੇਵਲ ਪੰਜਾਬੀ ਵਿਚ ਹੀ ਲਿਖਦੇ ਹਾਂ —

| | *ਸਵਾਲ* | *ਜਵਾਬ* |
|---|---|---|
| ੧ | ਕੁੰਜੀ ਕੀ ਹੈ ? | ਅਭਿਆਸ |
| ੨ | ਜੰਜੀਰੀ ਕੀ ਹੈ ? | ਬੰਦਗੀ |
| ੩ | ਮਕਬਰਾ ਕੀ ਹੈ ? | ਹਲੇਮੀ |
| ੪ | ਗੰਜ ਕੀ ਹੈ ? | ਸਤਸੰਗ |
| ੫ | ਨੀਤੀ ਵਿਚਾਰ ਕੀ ਹੈ ? | ਗਿਆਨ |
| ੬ | ਵਿਸਤਾਰ ਕੀ ਹੈ ? | ਅਕਲ ਤੇ ਇਲਮ |
| ੭ | ਖੁਸ਼ੀ ਕੀ ਹੈ ? | ਦੀਦਾਰ |
| ੮ | ਖੁਰਾਕ ਕੀ ਹੈ ? | ਸਬੂਰੀ |
| ੯ | ਜਮਾਂ ਕੀ ਹੈ ? | ਸਚਾਈ |
| ੧੦ | ਖਫਨੀ ਕੀ ਹੈ ? | ਜਿਊਂਦੇ ਮਰਨਾ |
| ੧੧ | ਦ੍ਰਿੜਤਾ ਕੀ ਹੈ ? | ਆਸਣ ਪਕਾ |
| ੧੨ | ਨਫਾ ਕੀ ਹੈ ? | ਏਕਤਾ |
| ੧੩ | ਪਹੌੜੀ ਕੀ ਹੈ ? | ਸਫਾਈ |
| ੧੪ | ਟੋਪੀ ਕੀ ਹੈ ? | ਖੁਸ਼ੀ ਖੁਸ਼ੀ ਭਾਣਾ ਮੰਨਣਾ |
| ੧੫ | ਘਰ ਕੀ ਹੈ ? | ਬੇਫਿਕਰੀ |
| ੧੬ | ਬਚਨ ਕੀ ਹੈ ? | ਸਚ |
| ੧੭ | ਕਿਸ਼ਤੀ ਕੀ ਹੈ ? | ਗੁਣ ਗ੍ਰਾਹੀ ਹੋਣਾ |
| ੧੮ | ਲੰਗੋਟ ਕੀ ਹੈ ? | ਜਤ |
| ੧੯ | ਮੁਕਤੀ ਕੀ ਹੈ ? | ਹਠ (ਸਿਰੜ) |

| | | |
|---|---|---|
| ੨੦ | ਜਿੰਦ ਕੀ ਹੈ ? | ਹਕ |
| ੨੧ | ਵਜੂਦ ਕੀ ਹੈ ? | ਸਭ ਦਾ ਪਿਆਰ |
| ੨੨ | ਬਾਹਾਂ ਕੀ ਹਨ ? | ਮੈਤ੍ਰੀ |
| ੨੩ | ਆਸਣ ਕੀ ਹੈ ? | ਲੋਹੇ ਦੀ ਕਿਲੀ ਹੋਣਾ |
| ੨੪ | ਸਫਰ ਕੀ ਹੈ ? | ਪੌਣ ਦੀ ਪੁਠੀ |

ਜਦ ਇਸ ਤਰ੍ਹਾਂ ਦੇ ਉਤਰ ਬਾਬਾ ਜੀ ਨੇ ਦਿਤੇ ਤਾਂ ਫਿਰ ਪੀਰ ਨੇ ਪੁਛਿਆ ਫਕੀਰੀ ਦਾ ਲਿਬਾਸ ਕੀ ਸਿਖਿਆ ਦਿੰਦਾ ਹੈ ?

| | *ਲਿਬਾਸ ਦਾ ਨਾਮ* | *ਸਿਖਿਆ* |
|---|---|---|
| ੧ | ਟੋਪੀ | ਰਾਗ ਦਵੈਖ ਤੋਂ ਰਹਿਤ ਹੋ ਤਾਂ ਪਾ |
| ੨ | ਮੁੰਡ ਮੁੰਡਾਉਣਾ | ਜਟਾ ਜੂਟ ਰਹੁ ਮਨਮੁਖ ਨਾ ਬਣ |
| ੩ | ਖਫਨੀ | ਮੁਰਦਾ ਹੋ ਤੇ ਪਹਿਨ |
| ੪ | ਪਹੌੜੀ | ਦਿਲ ਨੂੰ ਸਾਫ ਰਖ ਤੇ ਫੜ |
| ੫ | ਧੂੰਆਂ | ਵਿਸ਼ੇ ਵਾਸ਼ਨਾ ਨੂੰ ਸਾੜ ਤਾਂ ਬਾਲ |
| ੬ | ਝੋਲੀ | ਪਰਉਪਕਾਰੀ ਹੋ ਤਾਂ ਰਖ |
| ੭ | ਖਾਕ ਮਲਣੀ | ਸਭਨਾਂ ਦੀ ਧੂੜ ਹੋ ਤਾਂ ਮਲ |
| ੮ | ਖੜਾਵਾਂ | ਸਭ ਤੋਂ ਨੀਚ ਸਦਾ ਤਾਂ ਪਾ |

ਜਦ ਇਸ ਤਰ੍ਹਾਂ ਦੇ ਮੂੰਹ ਤੋੜ ਉਤਰ ਗੁਰੂ ਜੀ ਤੋਂ ਸੁਣੇ ਤਾਂ ਪੀਰ ਸ਼ਰਮਿੰਦਾ ਹੋ ਕੇ ਆਖਣ ਲਗਾ ਤੁਸੀਂ ਹਿੰਦੂ ਹੋ ਸਾਡੇ ਨਾਲੋਂ ਵੱਖ ਹੋ ਜਾਓ। ਹਿੰਦੂ ਨੂੰ ਮੱਕੇ ਜਾਣ ਦਾ ਹੁਕਮ ਨਹੀਂ ਤਾਂ ਗੁਰੂ ਜੀ ਨੇ ਆਖਿਆ। ਤੁਸੀਂ ਸਚੇ ਹਾਜੀ ਨਹੀਂ ਇਸ ਰਾਹ ਵਿਚ ਖਲਕ ਖਿਦਮਤ ਖੈਰਾਤ ਕਰਦੇ ਜਾਣਾ ਚਾਹੀਦਾ ਹੈ ਤਾਂ ਫੈਜ ਮਿਲਦਾ ਹੈ ਜੇ ਹੁਜਤ ਹਾਸਾ ਹੰਕਾਰ (ਮੁਸਲਮਾਨ ਦੀ) ਹਿਰਸ ਕਰਦੇ ਜਾਈਏ ਤਾਂ ਸਵਾਬ ਨਹੀਂ ਹੁੰਦਾ। ਇਸੇ ਪੀਰ ਨੂੰ ਸਿਖਿਆ ਦੇਣ ਲਈ ਬਾਬਾ ਜੀ ਨੇ ਬਚਨ ਕੀਤਾ।

## ਹਾਜਰ ਨਾਮਾ ਸੁਣਾਇਆ

| | | |
|---|---|---|
| ੧ | ਹਾਜਰ ਕੇ | ਮਹਿਰ |
| ੨ | ਬੇ ਹਾਜ਼ਰ | ਬੇ ਮਹਿਰ |

| | | |
|---|---|---|
| ੩ | ਈਮਾਨ | ਦੋਸਤ |
| ੪ | ਬੇਈਮਾਨ | ਕਾਫਰ |
| ੫ | ਚੁਗਲ ਦਾ | ਮੂੰਹ ਕਾਲਾ |
| ੬ | ਦਿਆਨਦਾਰ | ਸੁਰਖਰੂ ਹੈ |
| ੭ | ਕਿਰਤਘਣ ਦਾ | ਮੂੰਹ ਪੀਲਾ ਹੈ |
| ੮ | ਝੂਠ | ਦੋਜਕ ਹੈ |
| ੯ | ਸਚ | ਬਹਿਸ਼ਤ ਹੈ |
| ੧੦ | ਬੇਹਿਰਸੀ | ਔਲੀਆ ਹੈ |
| ੧੧ | ਇਲਮ | ਹਲੇਮੀ ਹੈ |
| ੧੨ | ਤੁਵਜਾ | ਉਚਾਈ ਹੈ |
| ੧੩ | ਫਕੀਰੀ | ਸਬੂਰੀ ਹੈ |
| ੧੪ | ਨਾ ਸਬੂਰੀ | ਮਕਰੂਹ ਹੈ |
| ੧੫ | ਜੋਰ | ਜੁਲਮ ਹੈ |
| ੧੬ | ਬੇਜੋਰ | ਪਾਕ ਹੈ |
| ੧੭ | ਦੁਆਈ | ਦੌਲਤ ਹੈ |
| ੧੮ | ਬਦ ਦੁਆਈ | ਕਹਿਰ ਹੈ |
| ੧੯ | ਨਿਆਉ | ਸਾਫ ਹੈ |
| ੨੦ | ਚੋਰੀ | ਲਾਲਚ ਹੈ |
| ੨੧ | ਕਰਾਮਾਤ | ਕੁਦਰਤ ਹੈ |
| ੨੨ | ਰਾਹ | ਪੀਰਾਂ ਹੈ |
| ੨੩ | ਬੇ ਰਾਹ | ਬੇ ਪੀਰਾਂ ਹੈ |
| ੨੪ | ਦਰਦਵੰਦ | ਦਰਵੇਸ਼ ਹੈ |
| ੨੫ | ਬੇਦਰਦ | ਕਸਾਈ ਹੈ |
| ੨੬ | ਰੋਜ਼ੀ ਬਖਸ਼ | ਰਹੀਮ ਹੈ |
| ੨੭ | ਦੇਗ ਤੇਗ | ਮਰਦਾ ਹੈ |
| ੨੮ | ਅਦਲ | ਬਾਦਸ਼ਾਹਾਂ ਹੈ |

*'ਏਤਨੇ ਬੋਲ ਜੋ ਜਣਾਵੈ॥ ਤਾਂ ਨਾਨਕ ਦਾਨਸ਼ਵੰਦ ਕਹਾਵੈ॥'*

ਜਦ ਇਸ ਤਰ੍ਹਾਂ ਸ਼ਾਹ ਸ਼ਰਫ ਦੀ ਸਾਰੇ ਕਾਫਲੇ ਸਣੇ ਨਿਸ਼ਾ ਹੋ ਗਈ ਤਾਂ ਦੀਨ ਹੋ ਕੇ ਆਖਣ ਲਗਾ, "ਸ਼ਾਹ ਜੀ! ਅਸੀਂ ਕਾਬੇ ਦੇ ਮਜਾਵਰਾਂ ਤੋਂ ਡਰਦੇ ਹਾਂ ਓਹ ਲੋਕ ਝਗੜਾਲੂ ਹਨ। ਸੱਚ ਦੇ ਖੋਜੀ ਨਹੀਂ ਤਦ ਗੁਰੂ ਜੀ ਉਹਨਾਂ ਨਾਲੋਂ ਵੱਖ ਹੋ ਕੇ ਅੱਖ ਦੇ ਫੋਰ ਵਿਚ ਹੀ ਮੱਕੇ ਸ਼ਹਿਰ ਜਾ ਪੁਜੇ।

## ਕਾਬੇ ਵਿਚ ਪੁਜਣਾ

ਅਰਬ ਦੇਸ ਮੱਕੇ ਸ਼ਹਿਰ ਦੇ ਵਿਚਕਾਰ ਕਾਬੇ ਦੀ ਚਾਰ ਦੀਵਾਰੀ ਅੰਦਰ ਗੁਰੂ ਜੀ ਕਾਬੇ ਦੇ ਬੂਹੇ ਅਗੇ ਪੈਰ ਕਰਕੇ ਸਾਰੀ ਰਾਤ ਬੇਫਿਕਰ ਸੁਤੇ ਰਹੇ ਜਾਂ ਸਵੇਰ ਵੇਲੇ ਜੀਊਣ ਨਾਮੀ ਸਫਾਈ ਵਾਲੇ ਨੇ ਗੁਸੇ ਨਾਲ ਆਖਿਆ ਤੁਸੀਂ ਕੌਣ ਕਾਫਰ ਹੋ ਜੋ ਖੁਦਾ ਦੇ ਘਰ ਵਲ ਪੈਰ ਕਰਕੇ ਸੁੱਤੇ ਹੋ ਤਾਂ ਬਾਬੇ ਨੇ ਆਖਿਆ ਭਾਈ ਜਿਧਰ ਖੁਦਾ ਦਾ ਘਰ ਨਹੀਂ ਓਧਰ ਸਾਡੇ ਪੈਰ ਕਰ ਦੇਹ। ਅਸੀਂ ਥੱਕੇ ਹੋਏ ਹਾਂ ਤਦ ਉਸ ਨੇ ਬਾਬੇ ਦੇ ਪੈਰ ਫੜ ਕੇ ਦੂਜੇ ਪਾਸੇ ਕੀਤੇ ਤਾਂ ਕਾਬਾ ਨਾਲ ਹੀ ਫਿਰਿਆ ਦਿਸਿਆ। ਗੱਲ ਕੀ ਜਿਧਰ ਪੈਰ ਕਰੇ ਓਧਰ ਕਾਬਾ ਦਿਸੇ ਤਾਂ ਗੁਰੂ ਜੀ ਨੇ ਆਖਿਆ ਭਾਈ ਜਿਊਣਾ ਖੁਦਾ ਤਾਂ ਹਰ ਪਾਸੇ ਹੈ। ਇਤਨੇ ਚਿਰ ਨੂੰ ਕਾਜੀ ਹਾਜੀ ਮੌਲਵੀ ਮਜਾਵਰ ਸਭ ਇਕਠੇ ਹੋ ਗਏ ਤਾਂ ਜੀਊਣ ਨੇ ਕੁਰਾਣ ਸ਼ਰੀਫ ਦੀ ਕਸਮ ਖਾ ਕੇ ਆਖਿਆ ਮੈਂ ਇਸ ਫਕੀਰ ਦੇ ਕਦਮਾਂ ਨਾਲ ਕਾਬਾ ਫਿਰਦਾ ਡਿੱਠਾ ਹੈ ਤਦ ਸਾਰੇ ਗੁਰੂ ਜੀ ਨਾਲ ਉਤਰ ਪ੍ਰਸ਼ਨ ਤੇ ਚਰਚਾ ਕਰਨ ਲਗੇ।

## ਸਵਾਲ ਜੀਊਣਾ ਸੂਰਾ

*ਹਮਦ ਸਨਾਈ ਰਬ ਨੇ ਦੋਇਮ ਨਬੀ ਰਸੂਲ।*
*ਸੋਇ ਚਾਰੇ ਹੈਂ ਪੜ੍ਹ ਕਲਮਾਂ ਪਵੋ ਕਬੂਲ।*
*ਲਿਖਿਆ ਧੁਰ ਦਰਗਾਹ ਦਾ ਇਕੋ ਪਾਕ ਅਲਾਹਿ।*
*ਦੂਜਾ ਕਲਮਾ ਨਬੀ ਦਾ ਪਜ ਹੋ ਕੇ ਪਾਕ ਗਵਾਹਿ।*
*ਇਸਰਾਈਲ ਫਰੇਸਤਾ ਜਦ ਫੂਕੇਸੀ ਕਰਨਾਹਿ।*
*ਰਾਜੀ ਹੋਸੀ ਰਬ ਤਦ ਪੈਗੰਬਰ ਸਾਹਾਇ।*
*ਉਮਤਿ ਛੁਟੂ ਨਬੀ ਦੀ ਦੋਜਕ ਕਾਫਰ ਪਾਹਿ।*
*ਲਿਖਿਆ ਵਿਚ ਕਿਤਾਬ ਦੇ ਏਹੋ ਆਪ ਅਲਾਹਿ।*

# ਨਾਨਕ ਸ਼ਾਹ ਸੂਰਾ

ਹਮਦ ਸੁਣਾਈ ਰਬ ਨੇ ਵਾਹਦ ਲਾ ਸ਼ਰੀਕ।
ਅਵਤਾਰ ਪੈਗੰਬਰ ਜੇਹੜੇ ਕਰ ਨਾ ਸਕਣ ਤਹਿਕੀਕ।
ਕੁਦਰਤ ਲਖ ਰਸੂਲ ਹੈ ਕੌਣ ਗੁਵਾਹ।
ਮੁਫਤੀ ਕੋਈ ਨ ਰਬ ਦਾ ਯਾਰ ਨ ਕੋਈ ਆਹਿ।
ਗੌਰ ਹਿਸਾਬ ਨ ਹੋਵਸੀ ਰਬਾਨੀ ਦਰਗਾਹ।
ਤਲਬਾਂ ਪਉਸਣ ਆਕੀਆਂ ਕੀਤੇ ਜਿਨਾ ਗੁਨਾਹਿ।
ਛੁਟਸਨ ਸੋਈ ਨਾਨਕਾ ਮੁਰਸ਼ਦ ਜਿਨਾ ਪਨਾਹਿ।

ਇਸੇ ਤਰ੍ਹਾਂ ਬਹੁਤ ਚਿਰ ਤੀਕ ਕਾਜੀ ਰੁਕਨਦੀਨ ਇਮਾਮ ਕਰੀਮਦੀਨ ਸਯਦ ਤੇ ਹਾਜੀਆਂ ਨੇ ਗੁਰੂ ਜੀ ਨਾਲ ਚਰਚਾ ਕੀਤੀ ਤੇ ਗੁਰੂ ਜੀ ਨੂੰ ਆਖਰੀ ਪੈਗੰਬਰ ਮੰਨਿਆ ਤੇ ਓਨ੍ਹਾਂ ਵਿਚੋਂ ਸਭਨਾਂ ਦੀ ਸੰਮਤੀ ਨਾਲ ਜੋ ਪੀਰ ਬਹਾਉਦੀਨ ਸੁਣਾਇਆ, ਉਹ ਲਿਖ ਦਿੰਦੇ ਹਾਂ ਗ੍ਰੰਥ ਵਧਣ ਦੇ ਭੈ ਕਰਕੇ ਸਾਰੀ ਚਰਚਾ ਨਹੀਂ ਲਿਖਦੇ । ਜਿਸ ਨੇ ਵੇਖਣੀ ਹੋਵੇ ਜਨਮ ਸਾਖੀਆਂ ਵਿਚੋਂ ਵੇਖ ਸਕਦਾ ਹੈ।

# ਪੀਰ ਬਹਾਉਦੀਨ ਸੂਰਾ

ਬੋਲਿਆ ਪੀਰ ਬਹਾਵਦੀ ਸੁਣ ਜਲਾਲ ਦੀਂ ਪੀਰ। ਨਾਨਕ ਪਾਸੋਂ ਪੁਛਣਾ ਬਹੁਤ ਏਹੋ ਤਕਸੀਰ। ਜਾਹਰਾ ਅਜ਼ਮਤ ਏਸ ਦੀ ਕਾਅਬਾ ਦਿਤਾ ਫਿਰਾਇ। ਮਜ਼ਬ ਸਭੇ ਮਨਸੂਖ ਕਰ ਮੰਨਿਆ ਇਕ ਖੁਦਾਇ। ਚਾਰ ਕਤੇਬਾਂ ਬੇਦ ਚਾਰ ਪੈਗੰਬਰ ਅਵਤਾਰ। ਕਰੇ ਸਭੇ ਮਨਸੂਖ ਕਰ ਮੰਨੇ ਇਮਾਮ ਨ ਯਾਰ। ਭਾਵੇਂ ਮੂੰਹੋਂ ਨ ਆਖਦਾ ਜ਼ਾਹਿਰ ਦਿਸਣ ਅਸਾਰ। ਆਇਆ ਆਖਰੀ ਧੁਰੋਂ ਏਹ ਪੈਗੰਬਰ ਅਵਤਾਰ। ਵਡਾ ਫਕੀਰੀ ਮਰਤਬਾ ਮਾਰਫਤ ਸਚਾ ਰਾਹ। ਮਾਰਫਤੋਂ ਜੋ ਬਾਹਰੇ ਸਭੇ ਹੈਂ ਗੁਮਰਾਹ। ਮਹਿਰਮ ਤੁਸੀਂ ਨ ਪੀਰ ਜੀ ਨਾਨਕ ਵਡਾ ਫਕੀਰ। ਰਬ ਜਿਥੇ ਦੀ ਮੰਨਦਾ ਸੋਈ ਵਡਾ ਪੀਰ।

# ਜਵਾਬ ਨਾਨਕ ਸ਼ਾਹ ਸੂਰਾ

ਨਾਨਕ ਆਖੇ ਪੀਰ ਜੀ ਮੇਰੀ ਕਰ ਨ ਤਾਰੀਫ। ਵਡਾ ਕਰੇ ਸਾਹਿਬ ਕਿਸੇ ਚਾਹੇ ਕਰੇ ਹਰੀਫ । ਰਬ ਨਿਤਾਣਿਆਂ ਦਾ ਤਾਣ ਹੈ ਨਿਮਾਣਿਆਂ ਦਾ ਮਾਣ।

ਜੇ ਕੀਟੀ ਵਿਚ ਬਲ ਕਰੇ ਲੇਵੇ ਫੀਲ ਰਵਾਣ। ਨਦੀਆਂ ਦੇ ਵਿਚ ਟਿਬੇ ਦਿਖਾਲੇ ਥਲੀ ਕਰੇ ਅਸਗਾਹ। ਕੀੜਾ ਥਾਪ ਦੇਇ ਪਾਤਸ਼ਾਹੀ ਲਸਕਰ ਕਰੈ ਸੁਆਹ।

ਪੀਰ ਬਹਾਉਦੀਨ ਦਾ ਫੈਸਲਾ ਸੁਣ ਕੇ ਸਾਰੇ ਪੀਰ ਫਕੀਰ ਬਾਬੇ ਦੇ ਕਦਮੀਂ ਲਗੇ ਤੇ ਆਪਣੀ ਗੁਸਤਾਖੀ ਤੇ ਪਛਤਾ ਕੇ ਮਾਫੀ ਮੰਗੀ ਪਰ ਉਸ ਗੱਲ ਵਾਂਗ 'ਪੈਂਚਾਂ ਦਾ ਆਖਿਆ ਸਿਰ ਮਥੇ ਪਰਨਾਲਾ ਉਥੇ ਹੀ' ਫੇਰ ਵੀ ਨਾ ਰਹਿ ਸਕੇ ਪੁੱਛਣ ਲੱਗੇ ਕਿ ਆਪ ਹਿੰਦੂ ਹੋ ਕਿ ਮੁਸਲਮਾਨ ? ਤਾਂ ਬਾਬੇ ਨੇ ਆਪਣਾ ਆਸ਼ਾ ਤੇ ਨਿਸਚਾ ਦਸਿਆ "ਹਿੰਦੂ ਕਹਾ ਤੇ ਮਾਰੀਐ ਮੁਸਲਮਾਨ ਭੀ ਨਾਹਿ। ਪਾਂਚ ਤਤ ਕਾ ਪੁਤਲਾ ਖੇਲੇ ਗੈਬੀ ਮਾਹਿ॥"

ਗੈਬੀ ਆਇਆ ਗੈਬ ਤੇ ਆਣ ਲਗਾਇਆ ਐਬ। ਉਲਟ ਸਮਾਨਾਂ ਗੈਬ ਮੇਂ ਮਿਟ ਗਏ ਸਭੇ ਐਬ। ਕਲਜੁਗ ਨਾਨਕ ਨਿਰਮਲਾ ਪੰਥ ਚਲਾਯੋ ਆਇ। ਬੇਦ ਕਤੇਬੋਂ ਬਾਹਰਾ ਜਪਦੇ ਇਕ ਖੁਦਾਇ। ਕਲਜੁਗ ਨਾਨਕ ਨਿਰਮਲੀ ਸਿਖੀ ਹੈ ਪਰਵਾਨ। ਪਾਰ ਉਤਾਰੋ ਉਮਤੀ ਸਤਿਨਾਮ ਦੇ ਦਾਨ। ਹਿੰਦੂ ਮੁਸਲਮਾਨ ਸਭ ਮਜ਼ਬ ਚਲਾਏ ਕੂਰ। ਸਚਾ ਮਜ਼ਬ ਅਲਾਹਿ ਦਾ ਲਾ ਮਜ਼ਬੀ ਇਕ ਨੂਰ। ਅਮਲਾਂ ਉਤੇ ਨਿਬੜੇ ਸਾਹਿਬ ਦੇ ਦਰਬਾਰ। ਕੋਈ ਕਰੇ ਸਥਾਇ ਨਾ ਪੈਗੰਬਰ ਅਵਤਾਰ।

ਛੰਤ॥

ਵਿਚ ਮਕੇ ਦੇ ਸਤਿਗੁਰ ਕੀਤੀ ਚਰਚਾ ਵਡੀ ਭਾਰੀ ਸੀ। ਕਾਜੀ ਮੁਲਾਂ ਸੇਖ ਮਜਾਵਰ ਪੀਰ ਗੌਂਸ ਬਲਿਕਾਰੀ ਸੀ। ਸ਼ੇਰ ਬਹਾਦਰ ਸਤਿਗੁਰ ਵਾਲੀ ਕਿਸੇ ਨਾ ਤਾਬ ਸਹਾਰੀ ਸੀ। ਉਮਤ ਬਹੁਤ ਦੇਖੀ ਆਪਣੀ ਕਰਦੇ ਕੀਬ ਹੰਕਾਰੀ ਸੀ। ਰਦ ਕਰੇਂਦਾ ਉਮਤ ਸਾਰੀ ਦਸੇ ਗੱਲ ਨਿਆਰੀ ਸੀ। ਪੱਥਰ ਮਾਰੋ ਪੰਜ ਪੰਜ ਸੇਰ ਇਹ ਤੋਂ ਕੁਫਰ ਕੁਫਾਰੀ ਸੀ। ਲੱਗੀ ਪੱਥਰ ਮਾਰਨ ਉਮਤ ਗਿਣਤੀ ਨੌਂ ਲਖ ਸਾਰੀ ਸੀ। ਦੂਰ ਦੂਰ ਹੀ ਪੱਥਰ ਪੈਂਦੇ ਢੇਰ ਲਗ ਗਏ ਭਾਰੀ ਸੀ। ਪੀਰ ਔਲੀਏ ਗੌਂਸ ਕੁਤਬ ਲੌ ਵੇਖ ਰਹੇ ਨਰ ਨਾਰੀ ਸੀ। ਵਾਲ ਨਾ ਵਿੰਗਾ ਸਤਿਗੁਰ ਵਾਲਾ ਹੋਇਆ ਗੱਲ ਨਿਆਰੀ ਸੀ। ਤਾਂ ਸਤਿਗੁਰ ਨੇ ਸਭਨਾਂ ਤਾਈਂ ਬਾਣੀ ਇਹ ਉਚਾਰੀ ਸੀ। ਤੁਮ ਤੋ ਸੰਗ ਜ਼ਮੀ ਕਰ ਥਕੇ ਆਈ ਸਾਡੀ ਵਾਰੀ ਸੀ। ਸਤਿ ਸ੍ਰੀ ਅਕਾਲ ਗਜਾਇਆ ਇਹੋ ਬਾਂਗ ਪੁਕਾਰੀ ਸੀ। ਪੀਰ ਔਲੀਏ ਨੇ ਲਖ ਉਮਤ ਜੋੜੀ ਕਹਿਰ ਕਹਾਰੀ ਸੀ। ਇਕ ਦੂਜੇ ਵਲ ਵੇਖਕੇ ਕਰਦੇ ਗਿਰਿਆ ਜਾਰੀ ਸੀ। ਪੀਰ ਬਹਾਵਦਦੀਨ ਗੁਰ ਆਗੇ ਤਦ ਇਹ ਬਿਨੈ ਗੁਜਾਰੀ ਸੀ।

ਭੁਲਣਹਾਰ ਅਸੀਂ ਗੁਰ ਭਾਰੇ ਬਖਸ਼ੋ ਮੇਹਰ ਤੁਮਾਰੀ ਸੀ । ਤੁਸੀਂ ਪੀਰ ਤੇ ਚੇਲੇ ਸਾਨੂੰ ਜਾਣੋ ਕ੍ਰਿਪਾਧਾਰੀ ਸੀ । ਤਾਂ ਸਤਿਗੁਰ ਨੇ ਪੀਰ ਉਪਰੋਂ ਬਿਪਤਾ ਦੂਰ ਨਿਵਾਰੀ ਸੀ। ਚੁੰਮੇ ਪੈਰ ਪੀਰ ਨੇ ਗੁਰ ਦੇ ਕਰੀ ਤਾਰੀਫ ਸੁਵਾਰੀ ਸੀ । ਉਮਤ ਦੇ ਬੰਧਨ ਕਟੇ ਜੋ ਮੁਰਸ਼ਦ ਦੁਖਿਆਰੀ ਸੀ । ਇਕ ਨਜ਼ਰ ਉਠਾਈ ਬਾਬੇ ਸਭ ਦੇ ਬੇੜੇ ਪਾਰੀ ਸੀ । ਕੁਝ ਦਿਨ ਹਰਿਕੇ ਸਭੇ ਨਿਵਾਏ ਕੀਤੀ ਫੇਰ ਤਿਆਰੀ ਸੀ । ਹਥ ਜੋੜ ਕੇ ਸਭਨਾਂ ਨੇ ਗਲ ਵਿਚ ਪਲਾ ਧਾਰੀ ਸੀ । ਇਤਨੀ ਕੀਤੀ ਯਾਦਗਾਰ ਕੋਈ ਦੇਵੋ ਰੁਚੀ ਹਮਾਰੀ ਸੀ । ਪੈਰੋਂ ਇਕ ਖੜਾਊਂ ਗੁਰੂ ਓਸੇ ਵਕਤ ਉਤਾਰੀ ਸੀ । ਵੇਖ ਪ੍ਰੇਮਾ ਭਗਤੀ ਉਨ ਕੀ ਦਿਤੀ ਨਾਲ ਪਿਆਰੀ ਸੀ। ਵਿਚ ਕਾਬੇ ਦੇ ਰਖੀ ਹੋਈ ਗੁਰ ਕੀਰਤ ਵਿਸਤਾਰੀ ਸੀ । ਧੰਨ ਧੰਨ ਸ੍ਰੀ ਸਤਿਗੁਰ ਪੂਰੇ ਗੁਰ ਨਾਨਕ ਨਿਰੰਕਾਰੀ ਸੀ । ਹਿੰਦੂ ਮੁਸਲਮਾਨ ਨਿਵਾਏ ਕੋਈ ਨਾ ਅੜੇ ਅਗਾਰੀ ਸੀ। ਦੀਨ ਦੁਖੀ ਰਖਵਾਲੇ ਪੂਰੇ ਸਤਿਗੁਰ ਪਰਉਪਕਾਰੀ ਸੀ। ਬਾਣੀ ਜੋ ਸੁਖਦਾਈ ਗੁਰ ਦੀ ਸੰਕਟ ਕਾਟਨ ਹਾਰੀ ਸੀ । ਬੇਦ ਬੇਦ ਕਰ ਮੂਰਖ ਲੜਦੇ ਤਿਸ ਨੂੰ ਮਨੋਂ ਵਿਸਾਰੀ ਸੀ । ਜੋ ਸੁਖ ਲੋੜੇ ਦੋਹੀਂ ਜਹਾਨੀ ਆਖਾਂ ਭੁਜਾ ਪਸਾਰੀ ਸੀ । ਸਰਬ ਪੜੇ ਗੁਰ ਨਾਨਕ ਵਾਲੀ ਪੂਰਨ ਗੁਰ ਅਵਤਾਰੀ ਸੀ । ਰੀਠੇ ਮੀਠੇ ਪੱਥਰ ਤਾਰੇ ਜਿਤੀਆਂ ਕੂੰਟਾਂ ਚਾਰੀ ਸੀ । ਸੂਰਜ ਸਿੰਘ ਜਗਤ ਜੋ ਸੇਵਕ ਸੌ ਵਾਰੀ ਬਲਿਹਾਰੀ ਸੀ।

## ਮਦੀਨੇ ਪੁਜਣਾ

ਮੱਕੇ ਵਿਚ ਵੀ ਅਮਰੇ ਸ਼ਹਿਰ ਦੇ ਉਤੇ ਜਿਥੇ ਰਿਹਾ ਕਰਦੇ ਸਨ ਓਥੇ ਵੀ ਮਸੀਤ ਵਰਗਾ ਮਕਾਨ ਵਲੀ ਹਿੰਦ ਦੇ ਨਾਮ ਤੇ ਪ੍ਰਸਿਧ ਹੈ । ਜਦ ਚੰਗੀ ਤਰ੍ਹਾਂ ਸਾਰੇ ਲੋਕ ਕਾਬੇ ਦੀ ਈਨ ਮੰਨ ਚੁਕੇ ਤਾਂ ਇਕ ਦਿਨ ਉਥੋਂ ਚਲ ਕੇ ਮਦੀਨੇ ਆਪਣੇ ਸਾਥੀਆਂ ਸਣੇ ਪੁਜ ਗਏ । ਪੈਗੰਬਰ ਦੀ ਕਬਰ ਤੋਂ ਬਾਹਰ ਬੈਠ ਕੇ ਬਸੰਤ ਹਿੰਡੋਲ ਮ: ੧ "ਨਉ ਸਤਿ ਚਉਦਹਿ ਤੀਨ ਚਾਰ ਕਰਿ ਮਹਲਤ ਚਾਰਿ ਬਹਾਲੀ" ਸ਼ਬਦ ਗਾਵਿਆ ਤਾਂ ਬਹੁਤ ਲੋਕ ਸ਼ਰਈ ਹਟਾਉਣ ਆ ਗਏ ਤੇ ਇਟਾਂ ਵਟੇ ਮਾਰਨ ਲਗੇ ਪਰ ਸਭਨਾਂ ਦੇ ਹੱਥਾਂ ਨਾਲ ਹੀ ਵਟੇ ਜੁੜ ਗਏ । ਤਦ ਇਹ ਗੱਲ ਹੁੰਦੀ ਹੁੰਦੀ ਸਾਰੇ ਸ਼ਹਿਰ ਵਿਚ ਧੁੰਮ ਪੈ ਗਈ । ਜਦ ਉਥੋਂ ਦਾ ਹਾਕਮ (ਜੋ ਅਲੀ ਔਲਾਦ ਵਿਚੋਂ ਸਨ) ਨੂੰ ਖਬਰ ਪੁੱਜੀ ਤਾਂ ਬਹੁਤ ਨਾਰਾਜ਼ ਹੋਏ ਤੇ

ਉਲਮਾ ਕਾਜ਼ੀ ਮੁਲਾਂ ਪੀਰ ਫਕੀਰ ਮਿਲ ਕੇ ਗੁਰੂ ਜੀ ਪਾਸ ਆਏ ਤੇ ਕੰਨਾਂ ਵਿਚ ਉਂਗਲਾਂ ਦੇ ਖਲੋਤੇ । ਸੋ ਉਥੇ ਹੀ ਜੁੜ ਗਈਆਂ ਤੇ ਸਾਰਿਆਂ ਦੀ ਨਾਨੀ ਮਰ ਗਈ । ਇਮਾਮ ਕਮਾਲ ਦੀਨ, ਜਮਾਲ ਦੀਨ, ਕੁਤਬ ਦੀਨ, ਗੌਸ ਦੀਨ, ਇਮਾਮ ਦੀਨ ਜਾਫਰ, ਇਮਾਮ ਸਫੀ ਆਦਿਕ ਦੰਗ ਹੋ ਖਲੋਤੇ । ਤਦ ਇਮਾਮ ਜਾਸਫਰ ਜੋ ਫਕੀਰਾਂ ਦਾ ਹਿਤਕਾਰੀ ਸੀ । ਉਸਨੇ ਸਾਰਾ ਸ਼ਬਦ ਬੜੇ ਪਿਆਰ ਨਾਲ ਸੁਣਿਆ ਤੇ ਬੇਨਤੀ ਕੀਤੀ । ਜਿਸ ਕਰਕੇ ਸਾਰਿਆਂ ਦੀ ਬੰਦ ਖਲਾਸੀ ਹੋਈ ਤੇ ਫਿਰ ਬਹੁਤ ਸਾਰੇ ਉਤਰ ਪ੍ਰਸ਼ਨ ਹੋਏ । ਸੋ ਸਾਰੇ ਜਨਮ ਸਾਖੀ ਵਿਚ ਦਰਜ ਹਨ । ਜਿਨ੍ਹਾਂ ਦਾ ਅਸਲ ਸਿਧਾਂਤ ਇਹ ਹੈ ।

### ਸਵਾਲ

ਸਾਰੇ ਚਾਰ ਪੈਗੰਬਰ ਦਾਊਦ, ਮੂਸਾ, ਈਸਾ, ਮੁਹੰਮਦ, ਖ਼ੁਦਾ ਦੇ ਯਾਰ ਜੋ ਹਰ ਵੇਲੇ ਖ਼ੁਦਾ ਦੇ ਪਾਸ ਰਹਿੰਦੇ ਹਨ ਤੇ ਜੰਬੂਰ, ਤੌਰੇਤ, ਅੰਜੀਲ, ਕੁਰਾਨ ਚਾਰੋਂ ਕਿਤਾਬਾਂ ਉਨ੍ਹਾਂ ਨੂੰ ਖ਼ੁਦਾ ਤੋਂ ਮਿਲੀਆਂ ਹਨ ਜੋ ਪੁਰਖ ਇਨ੍ਹਾਂ ਦੇ ਹੁਕਮ ਉਤੇ ਤੁਰਦਾ ਹੈ ਉਸ ਦੇ ਸਹਾਇਕ ਪੈਗੰਬਰ ਦੇ ਯਾਰ ਸਦੀਕ, ਅਬੂਬਕਰ ਉਮਰ ਅਲੀ ਬਣੇ ਰਹਿੰਦੇ ਹਨ, ਇਸੇ ਕਰਕੇ ਹਿੰਦੂਆਂ ਦਾ ਤੇਜ ਘਟ ਗਿਆ ਤੇ ਮੁਸਲਮਾਨਾਂ ਦਾ ਵਧ ਰਿਹਾ ਹੈ । ਹਿੰਦੂ ਸਾਰੇ ਦੁਸ਼ਟ ਤੇ ਮੁਸਲਮਾਨ ਬਹਿਸ਼ਤ ਜਾਣਗੇ । ਇਹਨਾਂ ਦਾ ਉਤਰ ਗੁਰੂ ਜੀ ਨੇ ਦਿਤਾ ਕਿ ਤੁਸੀਂ ਤਾਂ ਪੈਗੰਬਰ ਨੂੰ ਖ਼ੁਦਾ ਦੇ ਯਾਰ ਮੰਨਦੇ ਹੋ । ਹਿੰਦੂ ਆਪਣੇ ਅਵਤਾਰਾਂ ਨੂੰ ਖ਼ੁਦ ਖ਼ੁਦਾ ਹੀ ਮੰਨਦੇ ਹਨ ਪਰ ਇਹ ਗੱਲ ਦੋਵੇਂ ਤੁਸੀਂ ਉਲਟੀ ਕਰਦੇ ਹੋ ਨਾ ਖ਼ੁਦਾ ਕੋਈ ਯਾਰ ਹੈ ਤੇ ਨਾ ਉਹ ਆਪ ਜੰਮਦਾ ਹੀ ਹੈ । ਅਸੀਂ ਅਵਤਾਰ ਤੇ ਪੈਗੰਬਰ ਦੋਹਾਂ ਨੂੰ ਉਸ ਦੇ ਬੰਦੇ ਜਾਣਦੇ ਹਾਂ । ਤੁਹਾਡੇ ਮਤ ਵਿਚ ਲਬਾਂ ਕਟ ਲੈਣੀਆਂ, ਸੁੰਨਤ ਕਰਨੀ, ਮੁਹੰਮਦ ਦਾ ਕਲਮਾ ਪੜ੍ਹਨਾ ਕੇਵਲ ਕਾਅਬੇ ਵਲ ਹੀ ਸਿਰ ਨਿਵੌਣਾ, ਰੋਜ਼ੇ ਰਖਣੇ, ਹਿੰਦੂਆਂ ਵਿਚ ਜਨੇਊ ਪਾਉਣਾ, ਕੰਨ ਪੜਾਣੇ, ਭਦਣ ਕਰਾਉਣੇ, ਮੂਰਤੀ ਪੂਜਣੀ ਇਹ ਸਭ ਬਨਾਵਟਾਂ ਹਨ । ਇਸ ਲਈ ਸਾਡਾ ਆਪਣਾ ਕੋਈ ਮਜ਼ਬ ਨਹੀਂ ਜੈਸਾ ਉਸ ਅਕਾਲ ਪੁਰਖ ਵਾਹਿਗੁਰੂ ਦੇ ਘਰੋਂ ਜੀਵ ਆਇਆ ਹੈ ਵੈਸਾ ਹੀ ਸਾਬਤ ਸੂਰਤ ਜਟਾ ਜੂਟ ਅਨਵਿਧਾ ਰਹੇਗਾ । ਦੋਜਖ ਤੇ ਬਹਿਸ਼ਤ ਆਪਣੇ ਆਪਣੇ ਕਰਮਾਂ ਨਾਲ ਮਿਲੇਗਾ ਉਥੇ ਸਿਫਾਰਸ਼ ਕਿਸੇ ਦੀ ਨਹੀਂ ਚਲਣੀ ਤੇ ਬੇਦ ਜਾਂ ਕਤੇਬ ਕਦੇ ਕਿਸੇ ਖ਼ੁਦਾ ਨੇ ਨਹੀਂ ਦਿਤੇ । ਇਹ ਸਭ ਮਨੁੱਖ ਦੀਆਂ ਰਚੀਆਂ ਹੋਈਆਂ ਹਨ । ਇਸ

ਤੋਂ ਪਿਛੋਂ ਜੋ ਜੋ ਵੀ ਪੈਗੰਬਰ ਜਾਂ ਅਵਤਾਰ ਆਏ ਹਨ ਸਭੇ ਹੀ ਅਕਾਲ ਪੁਰਖ ਨੇ ਆਪਣੀ ਬਾਦਸ਼ਾਹੀ ਵਿਚ ਪ੍ਰਬੰਧ ਕਰਨ ਲਈ ਘਲੇ ਸਨ। ਇਥੇ ਆਣ ਕੇ ਉਹਨਾਂ ਨੇ ਮੋਹ ਦੇ ਜਾਲ ਵਿਚ ਫਸ ਕੇ ਪਰਮੇਸ਼ਰ ਦੀਆਂ ਹੱਦਾਂ ਸਾਬਤ ਸੂਰਤ ਆਦਿਕ ਤੋੜ ਦਿਤੀਆਂ ਤੇ ਆਪਣੀਆਂ ਹੱਦਾਂ ਕਾਇਮ ਕੀਤੀਆਂ। ਇਸ ਲਈ ਹੁਣ ਨਵੇਂ ਸਿਰੇ ਅਲਾਹੀ ਦਾ ਕਾਇਮ ਕਰਕੇ ਹਿੰਦੂ ਮੁਸਲਮਾਨ ਦੇ ਸੁਧਾਰ ਵਾਸਤੇ ਸਾਨੂੰ ਆਖਰੀ ਪੈਗੰਬਰ ਬਣਾ ਕੇ ਅਕਾਲ ਪੁਰਖ ਨੇ ਘਲਿਆ ਹੈ। ਸੋ ਅਸੀਂ ਉਸ ਦਾ ਹੁਕਮ ਮਨਾਉਣ ਵਾਸਤੇ ਸਾਰੇ ਜੀਵਾਂ ਨੂੰ ਆਖ ਰਹੇ ਹਾਂ ਜੇ ਕੋਈ ਮੰਨੇਗਾ ਉਸਦਾ ਭਲਾ ਹੋਵੇਗਾ। ਅਜੇ ਬਾਬਾ ਜੀ ਨੇ ਇਹ ਸਾਰੇ ਉਤਰ ਦਿਤੇ ਹੀ ਸਨ ਕਿ ਮੱਕੇ ਦੇ ਹਾਜੀ ਵੀ ਜਿਨ੍ਹਾਂ ਵਿਚ ਕਾਜੀ ਰੁਕਨਦੀਨ, ਪੀਰ ਜਲਾਲਦੀਨ, ਪੀਰ ਬਹਾਵਦੀਨ ਆਦਿਕ ਵਡੇ ਵਡੇ ਪ੍ਰਸਿਧ ਆਦਮੀ ਸਨ ਆਣ ਪੁਜੇ ਤੇ ਬਾਬਾ ਜੀ ਨੂੰ ਓਥੇ ਵੇਖ ਕੇ ਹੈਰਾਨ ਹੋਏ ਤੇ ਪੁੱਛਣ ਲਗੇ ਕਿ ਇਹ ਕਿਸ ਦਿਨ ਤੋਂ ਇਥੇ ਆਏ ਹੋਏ ਹਨ ਜਾਂ ਉਹਨਾਂ ਲੋਕਾਂ ਦੀ ਜਬਾਨੀ ਜਦ ਸਾਰਾ ਪਤਾ ਲਗਾ ਤਾਂ ਕਾਜੀ ਰੁਕਨਦੀਨ ਨੇ ਆਖਿਆ ਕਿ ਯਾਰੋ ਉਸ ਵੇਲੇ ਫਲਾਣੀ ਤਰੀਕੇ ਇਹ ਮੱਕੇ ਵਿਚ ਸਾਡੇ ਨਾਲ ਗੱਲਾਂ ਕਰਕੇ ਤੁਰਿਆ ਸੀ ਤਾਂ ਤੇ ਇਸ ਦੇ ਝਗੜਾ ਕਰਕੇ ਮੂੰਹ ਦੀ ਖਾਣ ਤੋਂ ਬਿਨਾਂ ਹਾਸਲ ਕੁਝ ਨਹੀਂ। ਇਸ ਵੇਲੇ ਸਾਰੇ ਮੁਸਲਮਾਨਾਂ ਨੂੰ ਸੁਣਾ ਕੇ ਇਸ ਨੇ ਇਸ ਤਰ੍ਹਾਂ ਆਖਿਆ—

*ਆਖੇ ਕਾਜੀ ਰੁਕਨ ਦੀਨ ਸੁਣਹੁ ਚਾਰ ਇਮਾਮ॥*
*ਨਾਨਕ ਆਇਆ ਜਗਤ ਪਰ ਲੈ ਸਚਾ ਫੁਰਮਾਨ॥*

ਮਗਰੋਂ ਇਸੇ ਗੱਲ ਦੀ ਪਕਿਆਈ ਸਯਦ ਜਲਾਲਦੀਨ ਤੇ ਬਹਾਵਦੀਨ ਪੀਰ ਨੇ ਕੀਤੀ।

*ਬੋਲੇ ਸ਼ਬਦ ਜਲਾਲ ਦੀਨ ਔਰ ਬਹਾਵਦੀ ਪੀਰ।*
*ਨਾਨਕ ਤਾਈਂ ਛੇੜਨਾ ਬਹੁਤੀ ਹੈ ਤਕਸੀਰ।*

ਇਸ ਤਰ੍ਹਾਂ ਬਾਬਾ ਜੀ ਦੀ ਮਹਿਮਾ ਸੁਣ ਕੇ ਸਾਰਿਆਂ ਦੀ ਨਿਸ਼ਾ ਹੋਈ ਤਾਂ ਗੁਰੂ ਜੀ ਦੇ ਚਰਨ ਚੁੰਮ ਕੇ ਮਾਫੀ ਮੰਗਦੇ ਹੋਏ ਪੁਛਣ ਲਗੇ ਆਪ ਹਦੀਸ ਦੇ ਹੁਕਮ ਅਨੁਸਾਰ ਅੱਲਾ ਨੂੰ ਪੁਜੇ ਹੋਏ ਉਸ ਦਾ ਰੂਪ ਹੀ ਹੋ ਇਸ ਲਈ ਹੁਣ ਸਾਨੂੰ ਉਹ ਰਸਤਾ ਦਸੋ ਜਿਸ ਕਰਕੇ ਮੌਤ ਦਾ ਡਰ ਸਿਰ ਤੋਂ ਦੂਰ ਹੋ ਜਾਵੇ ਤੇ ਦਰਗਾਹ ਵਿਚ ਸੁਰਖਰੂ ਹੋ ਕੇ ਚਲੇ ਜਾਈਏ। ਤਦ ਗੁਰੂ ਜੀ ਨੇ ਇਸ ਤਰ੍ਹਾਂ ਦੱਸਿਆ—

*ਨਾਨਕ ਆਖੇ ਸਚ ਦੀ ਸੁਣਹੁ ਪੰਦ ਇਮਾਮ। ਛਡੋ ਖੁਦੀ ਤਕਬਰੀ ਬਣੋ ਨ ਸ਼ਰ੍ਹਾ ਗੁਲਾਮ। ਤੋਬਾ ਕਰੋ ਗੁਨਾਹ ਥੀਂ ਹਕ ਪਰਾਇਆ ਛਡ। ਲੋਕ ਵਿਖਾਵਾ ਨਾ ਕਰੋ ਮਨ ਅਲਾ ਵਿਚ ਗਡ। ਉਹੀ ਮੁਹੰਮਦ ਮਹਾਦੇਵ ਕਲਮਾਂ ਮੰਦਰ ਏਕ। ਕਰਮ ਛੰਦ ਸੁੰਨਤ ਇਕੋ ਅਲਾ ਰਾਮ ਬਿਕੇਕ। ਕੁਰਬਾਨੀ ਦੇ ਬਲੀ ਇਕ ਦੇਵਲ ਉਹੀ ਮਸੀਤ। ਭਰਮ ਭੇਦ ਤਜ ਦਵੈਖ ਕੋ ਤੋ ਜਾਵੇਂ ਜਗ ਜੀਤ। ਕਰ ਅਲਾ ਦੀ ਬੰਦਗੀ ਏਕੰ ਏਕੀ ਹੋਇ। ਸਿਲ ਅਲੂਣੀ ਚਟਣੀ ਪੌਸੀ ਮੁਸ਼ਕਲ ਹੋਇ। ਪੰਦ ਫਕੀਰਾਂ ਜੋ ਸੁਣੇ ਹਿੰਦੂ ਮੁਸਲਮਾਨ। ਹੋਣ ਗੁਨਾਹੀ ਪਾਕ ਸਭ ਪਾਵਣ ਸੁਖ ਸੁਬਹਾਨ। ਇਕ ਦੀ ਕਰ ਬੰਦਗੀ ਦੂਜਾ ਫਾਨੀ ਧਾਰ। ਕਿਤੀ ਲਖ ਪੈਗੰਬਰਾਂ ਕਿਤੇ ਹੈਂ ਅਵਤਾਰ। ਪੰਡਤਾਂ ਮੁਲਾਂ ਜੋਤਸ਼ੀ ਜੋਗੀ ਕਾਜੀ ਸ਼ੇਖ। ਕਿਸੇ ਸ਼ਾਂਤਿ ਨ ਆਇਆ ਬਾਝੋਂ ਮੁਰਸ਼ਦ ਵੇਖ। ਹਾਜਰ ਨਾਜਰ ਰਬ ਇਕ ਹਿੰਦੂ ਮੁਸਲਮਾਨ। ਜੋ ਚਲੇ ਸੋ ਪਹੁੰਚ ਹੈ ਤਜ ਕੇ ਮਜ਼੍ਹਬ ਗੁਮਾਨ। ਸਚਾ ਫਿਰਕਾ ਸਾਜਿਆ ਨਾਨਕ ਸ਼ਾਹ ਫਕੀਰ। ਜੋ ਆਵੇ ਦ੍ਰਿੜ ਭਾਉ ਕਰ ਪਾਵੈ ਗੁਣੀ ਗਹੀਰ।*

ਇਹ ਵਾਕ ਬਾਬਾ ਜੀ ਦੇ ਸੁਣ ਕੇ ਇਮਾਮ ਬਹੁਤ ਹੀ ਪ੍ਰਸੰਨ ਹੋਏ ਤੇ ਸਚ ਮੁਚ ਹੀ ਗੁਰੂ ਜੀ ਨੂੰ ਆਖਰੀ ਪੈਗੰਬਰ ਮੰਨ ਕੇ ਸਤਿਸੰਗ ਕਰਨ ਲਗੇ ਤੇ ਇਕ ਦਿਨ ਸਾਰਿਆਂ ਨੇ ਗੁਰੂ ਜੀ ਪਾਸ ਬੇਨਤੀ ਕਰਕੇ ਪੁਛਿਆ ਕਿ ਇਹ ਜੋ ਕਿਤਾਬ ਆਪ ਦੇ ਪਾਸ ਹੈ ਇਸ ਤੋਂ ਆਪ ਨੂੰ ਤੇ ਲੋਕਾਂ ਨੂੰ ਕੀ ਮਿਲਦਾ ਹੁੰਦਾ ਹੈ ? ਤਾਂ ਗੁਰੂ ਜੀ ਨੇ ਆਖਿਆ ਕਿ ਇਹ ਕਿਤਾਬ ਇਕ ਬਕਰੀ ਹੈ ਆਰਫ (ਗਿਆਨੀ) ਇਸਦਾ ਮਗਜ ਖਾਂਦੇ ਹਨ ਤੇ ਜਗਿਆਸੂ ਭਗਤ ਦੁੱਧ ਪੀਂਦੇ ਹਨ। ਕਾਜੀ ਪੰਡਤ ਹੱਡੀਆਂ ਚਬਦੇ ਹਨ ਤੇ ਹਾਕਮ ਇਸ ਦਾ ਲਹੂ ਚਟਦੇ ਹਨ। ਇਸ ਤਰ੍ਹਾਂ ਗੁਰੂ ਜੀ ਕਈ ਦਿਨ ਰਹਿ ਕੇ ਜੀਵਾਂ ਦਾ ਉਧਾਰ ਕਰਦੇ ਰਹੇ।

ਇਥੇ ਮੁਹੰਮਦ ਸਹਿਬ ਦੀ ਕਬਰ ਤੋਂ ਤਿੰਨ ਮੀਲ ਉਤਰ ਵਲ ਛਾਉਣੀ ਤੇ ਸ਼ਹਿਰ ਦੇ ਵਿਚਕਾਰ ਸੁਨਹਿਰੀ ਕਲਸ ਵਾਲਾ ਮੰਦਰ ਬਾਬੇ ਦਾ ਹਿੰਦੀ ਪੀਰ ਦੀ ਜਿਆਰਤ ਨਾਮ ਕਰਕੇ ਪ੍ਰਸਿਧ ਹੈ। ਜਦ ਇਥੋਂ ਵੀ ਬਾਬਾ ਜੀ ਤੁਰਨ ਲਗੇ ਤਾਂ ਸਾਰੇ ਲੋਕਾਂ ਨੇ ਬੇਨਤੀ ਕੀਤੀ ਕਿ ਬਾਬਾ ਜੀ ਸਾਨੂੰ ਕੋਈ ਆਪਣੀ ਯਾਦਗਾਰ ਚੀਜ਼ ਦੇ ਜਾਓ। ਤਾਂ ਬਾਬਾ ਜੀ ਨੇ ਦੂਜੀ ਖੜਾਉਂ ਆਪਣੀ ਇਥੇ ਦਿਤੀ। ਜੋ ਹੁਣ ਤੀਕਰ ਰਖੀ ਹੈ। ਹਾਜੀ ਲੋਕ ਦਰਸ਼ਨ ਕਰਕੇ ਨਜਾਤ ਮੰਨਦੇ ਹਨ।

ਛੰਦ ॥

ਈਰਖਾ ਤੇ ਵਾਦ ਝਗੜੇ ਕਈ ਰਗੜੇ ਲਾਇਕੈ। ਜੀਵ ਖਪ ਖਪ ਮਰਨ ਲਗੇ ਆਪੇ ਆਪ ਲੜਾਇਕੈ। ਇਕ ਦੂਜਾ ਬਣੇ ਵੈਰੀ ਮਜਬ ਗਜਬ ਬਤਾਇਕੈ। ਵਾਂਗ ਵਾਂਸਾਂ ਸੜਨ ਲਗੇ ਜਿਵੇਂ ਆਪ ਘਸਾਇਕੈ। ਖੜੀ ਗੌਰਾ ਸ਼ਰ੍ਹਾ ਸੁੰਨਤ ਵਰਤ ਪੂਜਾ ਗਾਇਕੈ। ਦਿਤਾ ਧੋਖਾ ਜਗਤਿ ਚੋਖਾ ਰਸਤਾ ਰਬ ਭੁਲਾਇਕੈ। ਦੇਵੀਆਂ ਦੇਵਤੇ ਲਖ ਭੈਰੋਂ ਭੂਤ ਦਿਖਾਇ ਕੇ। ਲੁਟਣ ਲਗੇ ਲੋਕਾਂ ਤਾਈਂ ਮੌਜਾਂ ਆਪ ਉਡਾਇ ਕੈ। ਜੋਰ ਜੁਲਮ ਜਮਾਨੇ ਅੰਦਰ ਵਧ ਗਿਆ ਦਰਸਾਇਕੈ। ਰਾਜੇ ਹੋ ਅਨਯਾਈ ਬੈਠੇ ਪਰਜਾ ਬਹੁਤ ਸਤਾਇਕੈ। ਕੂਕ ਸੁਣਦਾ ਕੋਈ ਨਾਹੀਂ ਤਰਸ ਚਿਤ ਵਸਾਇਕੈ। ਦੀਨ ਦੁਖੀਏ ਕਰ ਪੁਕਾਰਾਂ ਥਕੇ ਜਾਂ ਕੁਰਲਾਇਕੈ। ਤਾਂ ਅਕਾਲ ਨੇ ਦਯਾ ਕੀਤੀ ਕਹਯੋ ਧੀਰ ਧਰਾਇ ਕੈ। ਬੰਸ ਬੇਦੀ ਹੰਸ ਹੋਸਨ ਕਲਾ ਈਸਰ ਪਾਇਕੈ। ਚਾਰ ਕੁੰਟਾਂ ਤਾਰਦੇ ਸਨ ਸਤਿਨਾਮੁ ਜਪਾਇਕੈ। ਬਾਣੀ ਅੰਮ੍ਰਿਤ ਵੰਡਾਣੀ ਜਿਨ ਝੰਡੇ ਖੂਬ ਝੁਲਾਇ ਕੈ। ਸਿੰਘ ਸੂਰਜ ਜਗਤ ਤਾਰਨ ਗੁਰੂ ਨਾਨਕ ਜਾਇਕੈ।

## ਮਿਸਰ ਵਿਚ ਪੁਜਣਾ

ਇਥੋਂ ਚਲ ਕੇ ਗੁਰੂ ਜੀ ਖਾੜੀ ਤੋਂ ਪਾਰ ਹੋ ਕੇ ਮਿਸਰ ਦੇ ਮੁਲਕ ਦੇ ਕੈਕੈ ਨਾਮੀ ਸ਼ਹਿਰ ਵਿਚ ਜਿਥੇ ਰੂਮ ਸ਼ਾਮ ਦਾ ਬਾਦਸ਼ਾਹ ਸੁਲਤਾਨ ਕਾਰੂੰ ਹਮੀਦ ਰਹਿੰਦਾ ਸੀ। ਕਿਲ੍ਹੇ ਦੇ ਸਾਹਮਣੇ ਜਾ ਬਿਰਾਜੇ। ਇਥੇ ਵੀ ਹੁਣ ਦਖਣੀ ਦਰਵਾਜੇ ਦੇ ਬਾਹਰ ਨਹਿਰ ਦੇ ਕੰਢੇ ਬਾਬੇ ਦਾ ਸਰਾਨ ਸਾਉਣੀ ਦੇ ਰਾਹ ਉਤੇ ਨਾਨਕ ਵਲੀ ਦਾ ਚੌਤਰਾ ਕਰਕੇ ਪ੍ਰਸਿਧ ਹੈ ਜੋ ਫੌਜੀ ਸਿੰਘ ਵੇਖ ਵੀ ਆਏ ਹਨ। ਜਦ ਬਾਬਾ ਜੀ ਨੇ ਉਸ ਦੇਸ ਦੀ ਬੋਲੀ ਵਿਚ ਸ਼ਬਦ ਗਾਵਿਆ ਤਦ ਗੁਰੂ ਜੀ ਪਾਸ ਬਹੁਤ ਲੋਕ ਆਣ ਜੁੜੇ ਤੇ ਸ਼ਹਿਰ ਵਿਚ ਗੁਰੂ ਜੀ ਦੀ ਮਹਿਮਾ ਹੋਣ ਕਰਕੇ ਪੀਰ ਜਲਾਲ ਦਾ ਪੁੱਤਰ ਆਪਣੇ ਕਈ ਸੇਵਕਾਂ ਨੂੰ ਨਾਲ ਲੈ ਕੇ ਬਾਬੇ ਵਲ ਆਇਆ ਤਾਂ ਰਸਤੇ ਵਿਚ ਮਰਦਾਨਾ ਨਦੀ ਤੋਂ ਨਹਾ ਕੇ ਜਪੁਜੀ ਸਾਹਿਬ ਦਾ ਪਾਠ ਕਰਦਾ ਜਾ ਰਿਹਾ ਸੀ ਜਾਂ ਉਸ ਨੇ 'ਪਤਾਲਾ ਪਤਾਲ ਲਖ ਅਗਾਸਾ ਅਗਾਸ' ਤੁਕ ਸੁਣੀ ਤਾਂ ਮਰਦਾਨੇ ਨਾਲ ਝਗੜਨ ਲਗ ਪਿਆ ਕਿ ਤਬਕ ਤਾਂ ਚੌਦਾਂ ਹੀ ਹਜਰਤ ਨੇ ਦਸੇ ਹਨ ਤੂੰ ਕੋਈ ਸ਼ੁਦਾਈ ਹੈਂ ਜੋ ਇਸ ਤਰ੍ਹਾਂ ਆਖ ਰਿਹਾ ਹੈਂ ਤਾਂ ਮਰਦਾਨੇ ਆਖਿਆ

ਭਾਈ ਮੇਰਾ ਮੁਰਸ਼ਦ ਤਾਂ ਇਤਨਾ ਹੀ ਦਸਦਾ ਹੈ। ਇਹ ਦੋਵੇਂ ਇਸੇ ਤਰ੍ਹਾਂ ਝਗੜਦੇ ਹੋਏ ਪੀਰ ਜਲਾਲ ਜੋ ਬਾਦਸ਼ਾਹ ਦਾ ਮੁਰਸ਼ਦ ਸੀ ਪਾਸ ਚਲੇ। ਉਸ ਨੇ ਮਰਦਾਨੇ ਨੂੰ ਆਖਿਆ ਜਾਹ ਭਾਈ ਓਸ ਹਿੰਦਵੀ ਪੀਰ ਨੂੰ ਮੇਰੇ ਪਾਸ ਸੱਦ ਲਿਆ ਤਾਂ ਮਰਦਾਨੇ ਨੇ ਆਖਿਆ ਜੀ ਉਹ ਤਾਂ ਸੱਦਿਆਂ ਨਹੀਂ ਆਉਂਦਾ ਆਪਣੀ ਖੁਸ਼ੀ ਨਾਲ ਹੀ ਜਿਥੇ ਜੀਅ ਕਰੇ ਜਾਂਦਾ ਹੈ ਤਾਂ ਪੀਰ ਆਪ ਤੁਰ ਕੇ ਗੁਰੂ ਜੀ ਪਾਸ ਆਇਆ ਤੇ ਸਲਾਮਲੇਕਮ ਆਖੀ ਤਾਂ ਬਾਬੇ ਨੇ ਵੀ ਸਤਿ ਕਰਤਾਰ ਆਖੀ ਤੇ ਦਸਤਬੋਸੀ ਲਈ ਤੇ ਬਿਠਾ ਲਿਆ ਤਾਂ ਪੀਰ ਨੇ ਬੇਨਤੀ ਕੀਤੀ।

*ਆਖੇ ਪੀਰ ਜਲਾਲਦੀਨ ਸੁਣ ਨਾਨਕ ਸ਼ਾਹ ਕਤਾਲ। ਚੌਦਾਂ ਤਬਕ ਕਿਤਾਬ ਦੇ ਵਿਚ ਤਿਸਤੋ ਪੈਰ ਜੁਵਾਰ। ਡਿਠੇ ਬਾਝੋਂ ਕਿਸੇ ਦੀ ਖਾਤਰ ਜਮਾ ਨ ਹੋਇ। ਕਹਿਣਾ ਸੁਨਣਾ ਬਾਦ ਹੈ ਮਜਲਸ ਵਿਚ ਖਲੋਇ।*

## ਜਵਾਬ ਨਾਨਕ ਸੂਰਾ

*ਆਖੇ ਨਾਨਕ ਸਚ ਸੁਣ ਪੀਰ ਜਲਾਲ ਸਦਾਤ। ਹਿਕੇ ਤੇ ਚਲੋ ਆਪ ਹੀ ਹਿਕੇ ਤਾਂ ਦੇਹੁ ਸੰਗਾਤ। ਅਕਾਸਾ ਅਕਾਸ ਲਖ ਪਤਾਲਾ ਪਤਾਲ। ਸਭਨਾਂ ਦੇ ਸਿਰ ਰਬ ਇਕ ਸਭ ਦੀ ਕਰੇ ਸੰਭਾਲ। ਦਿਤਾ ਬੇਟਾ ਪੀਰ ਨਾਲ ਜੁਲ ਜੁਲਾਈ ਨਾਮ। ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ। ਇਕ ਪਲਕ ਦੇ ਫਰਕਣੇ ਡਿਠੇ ਲਖ ਅਕਾਮ। ਕਈ ਪੈਗੰਬਰ ਦੇਖ ਕੇ ਮੰਨਿਆ ਪੀਰ ਤਰਾਸ। ਫੇਰ ਗਏ ਪਤਾਲ ਨੂੰ ਵੇਖੇ ਬੇਅੰਤ ਪਤਾਲ। ਪੈਗੰਬਰ ਅਵਤਾਰ ਬਹੁ ਗਿਣਤੀ ਨਾਹਿ ਸੰਭਾਲ। ਜਿਥੇ ਬਾਬਾ ਜਾਵਹੇ ਅਗੇ ਤਿਆਰ ਕੜਾਹ। ਸੰਗਤ ਜੁੜੀ ਅਪਾਰ ਹੋਇ ਗਾਵਣ ਸ਼ਬਦ ਸਰਾਹ। ਦਰਸ਼ਨ ਕਰ ਕੁਰਬਾਨ ਹੋਹਿ ਨਜ਼ਰਾਂ ਦੇਣ ਅਮੋਲ। ਇਕ ਇਕ ਥਾਉਂ ਕੜਾਹ ਲੈ ਮਾਸਾ ਮਾਸਾ ਤੋਲ। ਪੂਰ ਗਿਆ ਕਚਕੌਲ ਉਸ ਪੀਰ ਹੋਇਆ ਹੈਰਾਨ। ਆਖਯਾ ਹੁਣ ਸ਼ਾਹ ਜੀ ਚਲੋ ਆਪਣੇ ਥਾਨ। ਆਏ ਪਲ ਮੇਂ ਉਸੇ ਥਾਂ ਜਿਥੇ ਬੈਠਾ ਪੀਰ। ਗੱਲਾਂ ਸੁਣ ਕਚਕੌਲ ਪਿਖ ਹੋਇਆ ਪੀਰ ਜ਼ਹੀਰ। ਆਖਿਆ ਬੇਟੇ ਪੀਰ ਦੇ ਇਹ ਤਾਂ ਖੁਦ ਖੁਦਾਇ। ਲਖ ਅਕਾਸ਼ ਪਤਾਲ ਜਿਨ ਪਲ ਮੈਂ ਦੀਏ ਦਿਖਾਇ।*

ਇਹ ਵਡਾਈ ਬਾਬੇ ਦੀ ਵੇਖ ਕੇ ਪੀਰ ਨੇ ਬਾਬੇ ਦੇ ਚਰਨ ਚੁੰਮੇ ਤੇ ਬੇਨਤੀ

ਕੀਤੀ ਕਿ ਸ਼ਾਹ ਜੀ ਇਥੋਂ ਦਾ ਬਾਦਸ਼ਾਹ ਬਹੁਤ ਜਾਲਮ ਹੈ ਤੇ ਇਸ ਕਾਰੂੰ ਬਾਦਸ਼ਾਹ ਵਾਂਗ ਚਾਲ਼ੀ ਗੰਜ ਜਮ੍ਹਾਂ ਕੀਤੇ ਹਨ ਤੇ ਇਥੋਂ ਤਕ ਕਿ ਕਬਰਾਂ ਦੇ ਮੁਰਦਿਆਂ ਦੇ ਮੂੰਹ ਵਿਚੋਂ ਵੀ ਰੁਪਏ ਕਢਾ ਲਏ ਤੇ ਆਪ ਦਾ ਆਉਣਾ ਸਾਡੇ ਦੇਸ਼ ਦੇ ਚੰਗੇ ਭਾਗਾਂ ਲਈ ਹੋਇਆ ਹੈ ਸੋ ਆਪ ਉਸ ਨੂੰ ਵੀ ਕਿਸੇ ਤਰ੍ਹਾਂ ਰਾਹ ਪਾ ਜਾਵੋ। ਜਿਸ ਕਰਕੇ ਰੱਬ ਦੇ ਬੰਦਿਆਂ ਉਤੇ ਤਰਸ ਕਰਨਾ ਸਿਖ ਜਾਵੇ ਤਾਂ ਬਾਬਾ ਜੀ ਨੇ ਆਖਿਆ ਪੀਰ ਜੀ ਵਾਹਿਗੁਰੂ ਭਲੀ ਕਰੇਗਾ। ਬਾਬਾ ਜੀ ਸ਼ਬਦ ਗਾਉਂਦੇ ਰਹੇ ਜਿਸ ਕਰਕੇ ਭਾਈ ਸਾਹਿਬ ਜੀ ਦੇ ਇਸ ਵਾਕ 'ਘਰ ਘਰ ਬਾਬਾ ਗਾਵੀਐ' ਅਨੁਸਾਰ ਘਰ ਘਰ ਵਿਚ ਬਾਬਾ ਜੀ ਦਾ ਜਸ ਹੋਣ ਲਗਾ ਤੇ ਬਹੁਤ ਹੀ ਪ੍ਰਸਿਧ ਪੀਰ ਅਬਦੁਲ ਕਾਦਰੀ ਪੀਰ ਬਹਾਵਲ ਆਦਿਕ ਬਾਬਾ ਜੀ ਦੇ ਦਰਸ਼ਨਾਂ ਨੂੰ ਆਉਣ ਲਗੇ ਤਾਂ ਇਕ ਦਿਨ ਸੁਲਤਾਨ ਕਾਰੂੰ ਹਮੀਦ ਵੀ ਆਪਣੇ ਪੀਰ ਤੋਂ ਬਾਬੇ ਦੀ ਮਹਿਮਾ ਸੁਣ ਕੇ ਦਰਸ਼ਨ ਕਰਨ ਆਇਆ ਤਾਂ ਬਾਬਾ ਜੀ ਨੂੰ ਸਲਾਮ ਕਰਕੇ ਬੈਠ ਗਿਆ ਤਾਂ ਬਾਬਾ ਜੀ ਨੇ ਇਕ ਸੂਈ ਦਿਤੀ ਕਿ ਸਾਡੀ ਅਮਾਨਤ ਰਖ ਛਡ। ਅਗਲੀ ਦਰਗਾਹ ਚਲਕੇ ਲਵਾਂਗੇ ਤਾਂ ਸੁਲਤਾਨ ਨੇ ਆਖਿਆ ਸ਼ਾਹ ਜੀ ਇਹ ਸੂਈ ਤੇ ਅਗਲੀ ਦਰਗਾਹ ਨਹੀਂ ਜਾਣੀ ਤਾਂ ਮੈਂ ਕਿਸ ਤਰ੍ਹਾਂ ਇਹ ਦੇਵਾਂਗਾ। ਤਦ ਬਾਬਾ ਜੀ ਨੇ ਆਖਿਆ ਭਾਈ ਜਿਸ ਤਰ੍ਹਾਂ ਤੇਰੇ ੪੦ ਗੰਜ ਜਾਣਗੇ ਉਸੇ ਤਰ੍ਹਾਂ ਇਹ ਵੀ ਚਲੀ ਜਾਵੇਗੀ। ਫਕੀਰ ਹਾਂ ਸਾਨੂੰ ਗੋਦੜੀ ਸੀਉਣ ਲਈ ਹੋਰ ਕਿਤੋਂ ਨਾ ਮੰਗਣੀ ਪਵੇਗੀ, ਸੁਲਤਾਨ ਦੇ ਭਾਗ ਜਾਗੇ ਤੇ ਇਸ ਵਾਕ 'ਬ੍ਰਿਥਾ ਨਾ ਸਾਧ ਮਿਲਾਪ' ਅਨੁਸਾਰ ਬਾਬੇ ਦੀ ਰਮਜ ਨੂੰ ਸਮਝ ਗਿਆ ਤੇ ਹੱਥ ਜੋੜ ਕੇ ਆਖਣ ਲਗਾ ਸ਼ਾਹ ਜੀ, ਮੈਨੂੰ ਇਹ ਤਾਂ ਆਪ ਦੀ ਕ੍ਰਿਪਾ ਨਾਲ ਪਤਾ ਲਗ ਗਿਆ ਹੈ ਕਿ ਮੇਰੇ ਨਾਲ ਕੁਝ ਨਹੀਂ ਜਾਣਾ ਪਰ ਆਦਮੀ ਨੂੰ ਹਿਰਸ ਨਹੀਂ ਛਡਦੀ ਤਾਂ ਉਸ ਨੂੰ ਪੂਰਨ ਗਿਆਨ ਕਰਨ ਲਈ ਗੁਰੂ ਜੀ ਨੇ ਇਸ ਤਰ੍ਹਾਂ ਬਚਨ ਕੀਤਾ—

## ਨਸੀਹਤ ਨਾਮਾ

*ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ। ਜੋ ਦੀਸੈ ਜ਼ਿਮੀਂ ਪਰ ਸੋ ਹੋਸੀ ਫਨਾਹਿ।*
*ਦਾਯਮ ਵ ਦੌਲਤ ਕਸੇ ਬੇਸ਼ੁਮਾਰ। ਨ ਰਹੇਂਗੇ ਕਰੋੜੀ ਨ ਰਹਿੰਗੇ ਹਜਾਰ।*
*ਦਮੜਾ ਉਸੀ ਕਾ ਜੋ ਖਰਚੇ ਅਰ ਖਾਇ। ਦੇਵੈ ਦਿਲਾਵੈ ਰਜਾਵੈ ਖੁਦਾਇ।*
*ਹੋਤਾ ਨਾ ਰਾਖੇ ਅਕੇਲਾ ਨ ਖਾਏ। ਤਹਿਕੀਕ ਦਿਲਦਾਨੀ ਵਹੀ ਭਿਸ਼ਤ*

ਜਾਇ। ਕੀਜੈ ਤਵਜਯਾ ਨਾ ਕੀਜੈ ਗੁਮਾਨ। ਨ ਰਹੇਗੀ ਦੁਨੀਆਂ ਨ ਰਹੇਗਾ ਦੀਵਾਨ। ਹਾਥੀ ਵ ਘੋੜੇ ਵ ਲਸ਼ਕਰ ਹਜਾਰ। ਸਭੀ ਗਰਕ ਹੋਤੇ ਕੋ ਲਾਗੇ ਨ ਬਾਰ। ਦੁਨੀਆ ਕਾ ਦੀਵਾਨਾ ਕਹੇ ਮੁਲਕ ਮੇਰਾ। ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ। ਕੇਤੀ ਗਈ ਦੇਖ ਵਾਜੇ ਵਜਾਇ। ਰਹੇਗਾ ਵੁਹੀ ਏਕ ਸਾਚਾ ਖੁਦਾਇ। ਆਯਾ ਇਕੇਲਾ ਇਕੇਲਾ ਚਲਾਯਾ। ਚਲਤੇ ਵਕਤ ਕੁਛ ਕਾਮ ਨ ਆਯਾ। ਲੇਖਾ ਮੰਗੀਜੈ ਕਿਆ ਦੀਜੈ ਜੁਵਾਬ। ਤੋਬਾ ਪੁਕਾਰੇ ਨ ਪਾਵੇ ਅਜਾਬ। ਖਲਕ ਪਰ ਕੀਆ ਜ਼ੋਰ ਦਮੜਾ ਕਮਾਇਆ। ਖਾਇਆ ਹੰਢਾਇਆ ਅਜਾਈਂ ਗੁਵਾਯਾ। ਆਖਰ ਪਛੋਤਾਨਾ ਕਰੇ ਹਾਇ ਹਾਇ। ਦਰਗਹ ਗਿਆ ਬਹੁਤ ਪਾਵੈ ਸਜਾਇ। ਲਾਨਤ ਹੈ ਤੈਕੂੰ ਵ ਤੈਂਡੀ ਕਮਾਈ। ਦਗਾਬਾਜੀ ਕਰਕੇ ਦੁਨੀਆ ਲੂਟ ਖਾਈ। ਪੀਏ ਪਿਆਲੇ ਵ ਖਾਇ ਕਬਾਬ। ਦੇਖੋਂ ਰੇ ਕਾਰੂ ਜੋ ਹੋਤੇ ਖਰਾਬ। ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ। ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ। ਦੇਖੋਂ ਰੇ ਲੋਕੋ ਕਾਰੂ ਹੋਤ ਪ੍ਰੇਸ਼ਾਨ । ਨ ਕੀਤੀ ਹਕੂਮਤ ਪੁਕਾਰੇ ਜਹਾਨ। ਅੰਦਰ ਮਹਿਲਾਂ ਦੇ ਬੈਠੇ ਤੂੰ ਜਾਇ। ਹਰਮਾਂ ਸੇ ਖੇਲੇ ਖੁਸ਼ਬੋ ਹਵਾਇ। ਪੂਛੇਂ ਨ ਬੂਝੇ ਕਿਆ ਬਾਹਰ ਹੋਇ। ਹਰਾਮੀ ਗਰੀਬਾਂ ਕੋ ਮਾਰੇਂ ਬਿਗੋਇ। ਵਸਦੀ ਉਜਾੜੇ ਤਾਂ ਫਿਰ ਨ ਬਸਾਵਹਿ। ਕੂਕਹਿ ਪੁਕਾਰੇ ਨ ਦਾਦ ਪਾਵਹਿ। ਕਰੋੜੀ ਲਖੋੜੀ ਸਾਰੇ ਬੇਸ਼ੁਮਾਰ। ਕਈ ਕਿਰਸਾਣ ਬਪੁੜੇ ਮਰੀਵਹਿ ਹਜਾਰ। ਹਾਕਮ ਕਹਾਵੈ ਅਦਾਲਤ ਨ ਹੋਇ। ਦੁਨੀਆਂ ਕਾ ਦਿਵਾਨਾ ਫਿਰੇਂ ਮਸਤ ਲੋਇ। ਲੁਟੇ ਮੁਲਕ ਸਾਰਾ ਪਹਿਰੇ ਖਰਚ ਖਾਇ। ਦੋਜਕ ਕੀ ਆਤਸ਼ ਮਾਰੇਗੀ ਜਲਾਇ। ਨ ਕੀਚੈ ਹਿਰਸ ਦੇਖ ਦੁਨੀਆ ਦੀਵਾਨੇ । ਹਮੇਸ਼ਾਂ ਨ ਰਹੇਗੀ ਤੂੰ ਐਸੀ ਨ ਜਾਨੇ । ਉਠਾਤੇ ਸਫਾ ਤਿਸੈ ਲਾਗੈ ਨ ਬਾਰ। ਤਬ ਕਿਸ ਕੀ ਦੁਨੀਆਂ ਕਿਸ ਕੇ ਘਰ ਬਾਰ। ਨਾ ਕੀਜੇ ਹਿਰਸ ਬਹੁਤ ਦੁਨੀਆ ਕੇ ਯਾਰ। ਚੰਦ ਰੋਜ ਚਲਣਾ ਕਿ ਪਕੜੋ ਕਰਾਰ। ਸ਼ਰਮਿੰਦਾ ਨ ਹੋਵਹਿ ਕਛੁ ਨੇਕੀ ਕਮਾਇ। ਲਾਨਤ ਕਾ ਜਾਮਾ ਤੂੰ ਪਹਿਰੋਂ ਨ ਜਾਇ। ਗਫਲਤ ਕਰੋਗੇ ਤੇ ਖਾਵੋਗੇ ਮਾਰ। ਬੇਟੀ ਵ ਬੇਟਾ ਕੋ ਲਹੇਗਾ ਨ ਸਾਰ। ਤੋਬਾ ਕਰੋ ਬਹੁਤ ਕੀਜੇ ਨ ਜੋਰ। ਦੋਜਕ ਕੀ ਆਤਸ਼ ਜਲਾਵੇਗੀ ਗੋਰ। ਮਸਾਇਕ ਪੈਗੰਬਰ ਕੇਤੇ ਸ਼ਾਹ ਖਾਨ। ਨ ਰਹਿੰਗੇ ਜਿਮੀਂ ਪਰ ਇਨੋਂ ਕੇ

*ਨਿਸ਼ਾਨ। ਚਲਤੇ ਕਬੂਤਰ ਜਨਾਵਰ ਕੀ ਛਾਉ। ਕਿਤੇ ਖਾਕ ਹੁਏ ਕੌ ਲੇਤਾ ਨ ਨਾਉ। ਚਾਲੀ ਗੰਜ ਜੋੜੇ ਨ ਰਖਿਆ ਇਮਾਨ। ਦੇਖੋ ਰੇ ਕਾਰੂ ਹੂਆ ਪਰੇਸਾਨ। ਹਰ ਵਕਤ ਬੰਦੇ ਇਬਾਦਤ ਵਿਸਾਰ। ਮਸਤੀ ਵ ਗਫਲਤ ਸੇ ਬਾਜੀ ਨ ਹਾਰ। ਤੋਬਹ ਨ ਕੀਤੀਆ ਕਰਕੇ ਗੁਨਾਹ। ਨਾਨਕ ਇਸ ਆਲਮ ਸੇ ਤੇਰੀ ਪਨਾਹ।*

ਇਸੇ ਦੇ ਪ੍ਰਥਾਇ ਗੁਰੂ ਜੀ ਨੇ ਇਕ ਹੋਰ ਸ਼ਬਦ ਉਚਾਰਿਆ—

*ਤਿਲੰਗ ਮਹਲਾ ੧॥*

*ਦੋਸਤੀ ਯਾਰੋ ਦੋਸਤੀ ਦੋਸਤੀ ਸਿਰ ਪਰ ਜਾਣੈ॥ ਹੁਕਮ ਪਛਾਣੈ ਸ਼ਾਹ ਕਾ ਚਲੈ ਖਸਮ ਕੈ ਭਾਣੈ॥੧॥ ਰਹਾਉ ॥ ਆਦਿ ਜੋਰ ਨ ਲਗੇ ਦੋਸਤੀ ਨਹੀਂ ਮੁਲ ਬਿਕਾਵੈ॥ ਦਗੇ ਸਿਉ ਲਾਲ ਨ ਰੀਝਈ ਜੇ ਲਖ ਜਤਨ ਕਮਾਵੈ॥੩॥ ਭਠ ਪਈ ਦੋਸਤੀ ਕਲੀ ਦੀ ਗਈ ਦੇਖ ਦਿਆਹੂ॥ ਨਾਨਕ ਸੋਈ ਦੋਸਤੀ ਜੋ ਤੋੜ ਨਿਬਾਹੂ॥੪॥*

ਕੀਤਾ, ਜਿਸ ਨੂੰ ਸੁਣ ਕੇ ਬਾਦਸ਼ਾਹ ਕੰਬ ਉਠਿਆ ਤੇ ਗੁਰੂ ਜੀ ਦੇ ਚਰਨ ਫੜ ਲਏ ਤੇ ਸਾਰੇ ਖਜਾਨੇ ਜੋ ਜਮ੍ਹਾਂ ਕੀਤੇ ਹੋਏ ਸਨ, ਗਰੀਬਾਂ ਨੂੰ ਵੰਡ ਦਿਤੇ ਤੇ ਪੁੱਤਰ ਨੂੰ ਗੱਦੀ ਦੇ ਕੇ ਬਾਬੇ ਦੇ ਉਪਦੇਸ਼ ਨੂੰ ਧਾਰਨ ਕਰਦਾ ਹੋਇਆ ਬੰਦਗੀ ਕਰਨ ਲਗਾ ।

## ਬਗਦਾਦ ਵਿਚ ਪੁਜਣਾ

ਇਥੋਂ ਚਲ ਕੇ ਗੁਰੂ ਜੀ ਮੁਰਸ਼ਦ ਅਲੀ, ਕਰਬਲਾ ਆਦਿਕ ਕਈ ਦੇਸਾਂ ਤੇ ਸ਼ਹਿਰਾਂ ਦੀ ਸੈਲ ਕਰਦੇ ਤੇ ਕਈ ਪੀਰਾਂ ਫਕੀਰਾਂ ਅਤੇ ਜੀਵਾਂ ਨੂੰ ਨਿਹਾਲ ਕਰਦੇ ਹੋਏ ਬਗਦਾਦ ਸ਼ਹਿਰ ਤੋਂ ਚੜ੍ਹਦੇ ਪਾਸੇ ਪਹਾੜੀ ਹੇਠਾਂ ਜਾ ਬਿਰਾਜੇ । ਇਥੇ ਵੀ ਹੁਣ ਵਲੀ ਹਿੰਦ ਦੀ ਜਗ੍ਹਾ ਹੈ । ਇਨ੍ਹਾਂ ਦਿਨਾਂ ਵਿਚ ਏਥੋਂ ਦਾ ਹਾਕਮ ਖਲੀਫਾ ਬਕਰ ਖਲੀਫੇ ਵਲੀ ਦਾ ਪੜੋਤਾ ਪਰਜਾ ਤੇ ਫਕੀਰਾਂ ਨੂੰ ਬੜਾ ਦੁੱਖ ਦੇ ਰਿਹਾ ਸੀ । ਕਈ ਫਕੀਰਾਂ ਦੀਆਂ ਕਰਾਮਾਤਾਂ ਦੇਖਣ ਵਾਸਤੇ ਕੈਦ ਕਰ ਰਖੇ ਸਨ, ਜਦ ਸ਼ਬਦ ਹੋਣ ਲਗਾ ਤਾਂ ਪੀਰ ਅਬਦੁਲ ਰਹਿਮਾਨ ਦਾ ਚੇਲਾ ਅਬਦੁਲ ਵਜੀਦ ਗੁਰੂ ਜੀ ਨੂੰ ਬੰਦ ਕਰਨ ਲਈ ਆਇਆ ਤਦ 'ਏ ਮਨ ਮਿਤ੍ਰ ਪਿਆਰਿਆ ਮਿਲ ਵੇਲਾ ਹੈ' ਇਹ ਸ਼ਬਦ ਬਾਬਾ ਜੀ ਗਾ ਰਹੇ ਸਨ । ਸੋ ਉਹ ਐਸਾ ਮਸਤ

ਹੋਇਆ ਕਿ ਹਟਾਉਣ ਦੀ ਥਾਂ ਸਗੋਂ ਨਾਲ ਹੀ ਗਾਉਣ ਲਗ ਪਿਆ। ਪੀਰਾਂ ਨੇ ਹੋਰ ਵੀ ਕਈ ਆਦਮੀ ਬੰਦ ਕਰਨ ਘਲੇ ਪਰ ਜੋ ਆਵੇ ਉਹੀ ਨਾਲ ਗਾਉਣ ਲਗ ਪਵੇ ਤਾਂ ਪੀਰ ਆਪ ਆਇਆ। ਉਸਦੀ ਵੀ ਓਹੀ ਹਾਲਤ ਹੋਈ ਤਾਂ ਉਹ ਜਾਣ ਗਿਆ ਕਿ ਇਹ ਨਾਨਕ ਹੈ ਕਿ ਜਿਸ ਨੇ ਮੱਕਾ ਫੇਰਿਆ ਤੇ ਮਦੀਨਾ ਜਿਤ੍ਰਿਆ ਹੈ। ਬਾਬਾ ਜੀ ਭੋਗ ਪਾਇਆ ਤਾਂ ਪੀਰ ਨੇ ਆਖਿਆ ਹਜਰਤ ਨੇ ਤਾਂ ਸਰੋਦ ਮਾੜਾ ਜਾਨਿਆ ਹੈ ਤਾਂ ਗੁਰੂ ਜੀ ਨੇ ਆਖਿਆ ਮੁਹੰਮਦ ਸਰੋਦ ਨੂੰ ਬੁਰਾ ਜਾਣਦਾ ਹੁੰਦਾ ਤਾਂ ਬੀਬੀ ਆਇਸ਼ਾਂ ਮੋਢਿਆਂ ਤੇ ਚੁਕ ਕੇ ਬਲੋਚਾਂ ਦਾ ਰਾਗ ਸੁਨਾਉਣ ਲਈ ਕਿਉਂ ਰੋਜ ਰਾਤ ਨੂੰ ਲੈ ਜਾਇਆ ਕਰਦੇ। ਇਹ ਗੁਝਾ ਭੇਦ ਸੁਣ ਕੇ ਪੀਰ ਹੁਰੀਂ ਤਾਂ ਦੜ ਵਟ ਗਏ ਤੇ ਸਮਾਂ ਪਾ ਕੇ ਖਲੀਫਾ ਬਕਰ ਵੀ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਤਾਂ ਬਾਬਾ ਜੀ ਨੇ 'ਨਾਨਕ ਆਖੇ ਰੇ ਮਨਾ ਸੁਣੀਐ ਸਿਖ ਸਹੀ' ਸ਼ਬਦ ਗਾਇਆ ਤਾਂ ਖਲੀਫਾ ਹੱਥ ਜੋੜ ਖਲੋਤਾ ਤਦ ਗੁਰੂ ਜੀ ਨੇ ਆਖਿਆ ਕਰਾਮਾਤ ਕਹਿਰ ਹੁੰਦਾ ਹੈ। ਸਾਰੇ ਫਕੀਰ ਛੱਡ ਦੇਹ ਤਾਂ ਉਸ ਨੇ ਪੁੱਤਰ ਵਾਸਤੇ ਬੇਨਤੀ ਕੀਤੀ ਤੇ ਬੜੇ ਪਿਆਰ ਨਾਲ ਉਤਨਾ ਚਿਰ ਗੁਰੂ ਜੀ ਨੂੰ ਉਥੇ ਹੀ ਰਖਿਆ ਜਿਤਨਾ ਚਿਰ ਉਸ ਦੇ ਘਰ ਪੁੱਤਰ ਨ ਜਨਮਿਆ। ਇਹ ਮੁਰਾਦ ਪੂਰੀ ਹੋਈ ਵੇਖ ਕੇ ਉਸਦੀ ਬੇਗਮ ਆਪਣੀ ਹੱਥ ਨਾਲ ਇਕ ਚੋਲਾ ਤੇ ਟੋਪੀ ਰੇਸ਼ਮ ਕੁਰਾਨ ਦੀਆਂ ਆਇਤਾਂ ਲਿਖ ਕੇ ਤੇ ਬਾਬਾ ਜੀ ਦੇ ਲਈ ਬਹੁਤ ਸਾਰਾ ਪਦਾਰਥ ਭੇਟਾ ਰਖਿਆ ਪਰ ਗੁਰੂ ਜੀ ਨੇ ਕੁਝ ਅੰਗੀਕਾਰ ਨਾ ਕੀਤਾ ਤਦ ਉਸ ਬੇਗਮ ਨੇ ਹੱਥ ਜੋੜ ਕੇ ਉਹ ਚੋਲਾ ਗੁਰੂ ਜੀ ਦੇ ਗਲ ਪਾ ਦਿਤਾ ਤੇ ਟੋਪੀ ਸਿਰ 'ਤੇ ਰੱਖ ਕੇ ਦੀਨਤਾ ਕੀਤੀ ਕਿ ਸਚੇ ਪਾਤਸ਼ਾਹ ਇਹ ਮੇਰੀ ਭਾਵਨਾ ਪੂਰੀ ਕਰੋ ਤਾਂ ਗੁਰੂ ਜੀ ਦੀਨਾ ਬੰਧੂ ਨੇ ਇਹ ਚੀਜਾਂ ਸਵੀਕਾਰ ਕੀਤੀਆਂ। ਸੋਈ ਚੋਲਾ ਅਜ ਕਲ੍ਹ ਡੇਰਾ ਬਾਬਾ ਨਾਨਕ ਵਿਚ ਬੇਦੀ ਅਤਰ ਸਿੰਘ ਦੇ ਘਰ ਹੈ ਜਿਥੇ ਸੰਗਤ ਦਰਸ਼ਨ ਕਰਦੀ ਹੈ ਪਰ ਉਸ ਉਤੇ ਕਈ ਦੇਸ਼ਾਂ ਦੀ ਜ਼ਬਾਨ ਵਿਚ ਅਕਾਲ ਪੁਰਖ ਦਾ ਜਸ ਲਿਖਿਆ ਹੈ ਸੋ ਜੇ ਤਾਂ ਇਸ ਤਰ੍ਹਾਂ ਹੈ ਤਾਂ ਉਹੀ ਚੋਲਾ ਹੈ ਜੇ ਨਹੀਂ ਕੋਈ ਹੋਰ ਕਿਸੇ ਤਰ੍ਹਾਂ ਖਟੀ ਵਾਸਤੇ ਰਖ ਲਿਆ ਹੈ। ਤੁਰਨ ਵੇਲੇ ਗੁਰੂ ਜੀ ਨੇ 'ਯਕ ਅਰਜ ਗੁਫਤਮ ਪੇਸ਼ ਤੋ ਦਰ ਗੋਸ਼ ਕੁਨ ਕਰਤਾਰ' ਸ਼ਬਦ ਖਲੀਫੇ ਨੂੰ ਯਾਦ ਕਰਾਇਆ। ਜਿਸ ਨੇ ਆਪਣੀ ਬੋਲੀ ਵਿਚ ਲਿਖਿਆ ਤੇ ਅਗੋਂ ਨੇਕ ਨੀਤੀ ਨਾਲ ਪਰਜਾ ਦੀ ਪਾਲਣਾ ਕਰਨ ਲਗਾ।

# ਭੁਰਹਾਨ ਵਿਚ ਪੁਜਣਾ

ਇਥੋਂ ਚਲ ਕੇ ਗੁਰੂ ਜੀ ਸੁਆਸ ਸ਼ਹਿਰ ਵਿਚ ਜਿਥੋਂ ਦੇ ਹਾਕਮ ਨੇ ਹੋਰ ਦੇਸ ਦੇ ਆਦਮੀਆਂ ਨੂੰ ਮਾਰਨ ਦਾ ਹੁਕਮ ਦਿਤਾ ਹੋਇਆ ਸੀ ਜਾ ਪੁਜੇ ਤੇ ਉਥੋਂ ਦੇ ਹਾਕਮ ਨੂੰ ਸਾਰੇ ਲੋਕਾਂ ਸਣੇ ਇਸ ਭੈੜੇ ਕੰਮਾਂ ਦੀ ਸਹੁੰ ਪੁਆ ਕੇ ਭਗਤੀ ਵਲ ਜੋੜਿਆ ਤੇ ਆਪ ਈਰਾਨ ਦੇਸ ਤੇ ਭੁਰਹਾਨ ਸ਼ਹਿਰ ਵਿਚ ਜਾ ਪੁਜੇ। ਇਥੋਂ ਦਾ ਹਾਕਮ ਕੈਕੋ ਨਾਮ ਦਾ ਜਿਸਦੀ ਔਲਾਦ ਵਿਚੋਂ ਹੀ ਨਾਦਰ ਸ਼ਾਹ ਹੋਇਆ ਹੈ, ਵਡਾ ਜਾਲਮ ਸੀ, ਉਸਨੂੰ ਵੀ ਬਾਬਾ ਜੀ ਨੇ ਮੌਤ ਦਾ ਡਰ ਵਿਖਾਲ ਕੇ ਦਸਿਆ ਕਿ ਅੰਤ ਵੇਲੇ ਕਿਸੇ ਭੈਣ ਭਰਾ ਨੇ ਸਹਾਇਤਾ ਨਹੀਂ ਕਰਨੀ ਤਦ ਉਸ ਨੇ ਹੱਥ ਜੋੜ ਕੇ ਪਿਛਲੇ ਕਰਮਾਂ ਦੀ ਮਾਫੀ ਮੰਗੀ ਤੇ ਅਗੇ ਵਾਸਤੇ ਪਰਜਾ ਪਾਲਕ ਧਰਮੀ ਬਣ ਗਿਆ ।

# ਸੀਰਾਜ ਸਿਧ ਨੂੰ ਤਾਰਨਾ

ਇਥੋਂ ਚਲ ਕੇ ਗੁਰੂ ਜੀ ਅਸਫਾਹਨ, ਨੇਰਸੀ, ਬੈਲਸ ਆਦਿਕ ਅਨੇਕ ਸ਼ਹਿਰਾਂ ਦੇ ਜੀਵਾਂ ਨੂੰ ਸਤ ਮਾਰਗ ਤੇ ਲਾਉਂਦੇ ਤੇ ਜੰਗਲਾਂ ਪਹਾੜਾਂ ਦੀ ਸੈਲ ਕਰਦੇ ਹੋਏ ਉਰਗੰਜ ਦੇਸ ਰੂਸ ਦੇ ਰਾਜ ਜੋ ਈਰਾਨ ਤੁਰਕਸ ਨਾਂ ਦੇ ਵਿਚਕਾਰ ਹੈ ਜਾ ਡਿਠਾ ਤੇ ਅਗੇ ਜਾ ਵੋਹੀ ਸ਼ਹਿਰ ਦੇ ਪਾਸ ਇਕ ਪਹਾੜੀ ਵਿਚ ਇਕ ਸੀਰਾਜ ਨਾਮੀ ਸਿਧ ਜੋ ਆਪਣੀਆਂ ਕਰਾਮਾਤਾਂ ਦਸ ਕੇ ਲੋਕਾਂ ਨੂੰ ਮਗਰ ਲਾ ਰਿਹਾ ਸੀ ਕੇਵਲ ਸੁਰਗ ਦੀ ਇਛਾ ਕਰ ਰਿਹਾ ਸੀ। ਜਦ ਉਸ ਨੇ ਬਾਬਾ ਜੀ ਦਾ ਦਰਸ਼ਨ ਕੀਤਾ ਤਾਂ ਮਨ ਸਾਫ ਹੋ ਗਿਆ ਤਾਂ ਗੁਰੂ ਜੀ ਨੇ 'ਕੋਟ ਕੋਟੀ ਮੇਰੀ ਆਰਜਾ ਪਵਣ ਪੀਅਣ ਅਪਿਆਉ' ਸ਼ਬਦ ਸੁਣਾ ਕੇ ਨਿਰ ਅਭਿਮਾਨ ਕਰਕੇ ਸਚੇ ਰਾਹ ਲਾਇਆ ਤਾਂ ਜਦ ਗੁਰੂ ਜੀ ਤੁਰਨ ਲਗੇ ਤਾਂ ਇਕ ਅਮੋਲਕ ਰਤਨ ਉਸ ਨੇ ਗੁਰੂ ਜੀ ਦੀ ਭੇਟਾ ਕੀਤਾ ਤਾਂ ਗੁਰੂ ਜੀ ਨੇ ਸਾਰਾ ਪਹਾੜ ਹੀ ਹੀਰਿਆਂ ਦਾ ਕਰ ਵਿਖਾਇਆ ਤਾਂ ਉਸ ਨੇ ਚਰਨ ਫੜ ਲਏ ਤੇ ਭਜਨ ਕਰਨ ਲਗਾ। ਇਥੇ ਹਾੜ ਦੀ ਪੁੰਨਿਆ ਨੂੰ ਵਲੀ ਹਿੰਦ ਦੇ ਨਾਮ ਤੇ ਬੜਾ ਭਾਰੀ ਮੇਲਾ ਲਗਦਾ ਹੈ।

# ਕਰਮੀਨੇ ਪੁਜਣਾ

ਇਸ ਤੋਂ ਅਗੇ ਗੁਰੂ ਜੀ ਕਾਗਾਨ ਦੇਸ ਵਿਚ ਜਾ ਪੁਜੇ ਇਹ ਦੇਸ ਕਸ਼ਮੀਰ

ਵਾਂਗ ਚੰਗਾ ਰਮਣੀਕ ਹੈ । ਇਥੋਂ ਦੇ ਲੋਕਾਂ ਨੂੰ ਜਿੰਨ ਭੂਤ ਆਦਿਕ ਦੀ ਪੂਜਾ ਤੋਂ ਹਟਾ ਕੇ ਪ੍ਰਮੇਸ਼ਰ ਪ੍ਰਾਇਣ ਕੀਤਾ ਹੈ । ਆਪ ਤਖਤ ਸੁਲੇਮਾਨ ਜੋ ਮਾਰਗ ਵਲ ਲਾਉਂਦੇ ਤੇ ਕਤਾ ਕੁਰਗਾਨ ਆਦਿਕ ਸ਼ਹਿਰਾਂ ਦੀ ਸੈਲ ਕਰਦੇ ਹੋਏ ਕਰਮੀਨੇ ਸ਼ਹਿਰ ਜਾ ਬਿਰਾਜੇ । ਜਦ ਸ਼ਬਦ ਹੋਣ ਲਗਾ ਤਾਂ ਉਥੋਂ ਦਾ ਪ੍ਰਸਿਧ ਸਾਦਕ ਸ਼ਾਹ ਫਕੀਰ ਜੋ ਵਡਾ ਕਰਾਮਾਤੀ ਮੰਨਿਆ ਹੋਇਆ ਸੀ, ਗੁਰੂ ਜੀ ਨਾਲ ਚਰਚਾ ਕਰਨ ਲਗਾ ਪਰ ਵਿਚਾਰ ਦੀ ਇਕ ਗੱਲ ਨਾ ਫੁਰੀ । ਤੁਰੰਤ ਸਾਰੇ ਜੀਵ ਬਾਬਾ ਜੀ ਦੇ ਐਸੇ ਸੇਵਕ ਬਣੇ ਕਿ ਮੱਕੇ ਆਦਿਕ ਤੇ ਜਾਣਾ ਭੁਲ ਹੀ ਬੈਠੇ।

# ਬਹਾਵਦੀ ਨੂੰ ਤਾਰਨਾ

ਇਥੋਂ ਅਗੇ ਗੁਰੂ ਜੀ ਜੀਜਕ, ਵਾਉਕੰਦ ਆਦਿਕ ਸ਼ਹਿਰਾਂ ਦੇ ਜੀਵਾਂ ਨੂੰ ਨਿਹਾਲ ਕਰਦੇ ਹੋਏ ਚਲੇ ਆ ਰਹੇ ਸਨ ਕਿ ਬਹਾਵਦੀ ਨਾਮ ਜੋ ਉਸ ਦੇਸ ਦਾ ਪੀਰ ਸੀ ਤੇ ਕਾਰ ਭੇਟਾ ਲੈਂਦਾ ਫਿਰਦਾ ਸੀ । ਗੁਰੂ ਜੀ ਦੀ ਮਹਿਮਾ ਸੁਣ ਕੇ ਸ਼ਰਨ ਆਇਆ ਤੇ ਪ੍ਰਸ਼ਾਦ ਛਕਾਣ ਵਾਸਤੇ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਮਾਝ ਦੀ ਵਾਰ ਸਲੋਕ—"ਨ ਰਿਜਕ ਦਸਤ ਆ ਕਸੇ ॥ ਹਮਾ ਰਾ ਏਕ ਅਸ ਦਸੇ ॥ ਅਸਤਿ ਏਕੁ ਦਿਗਰ ਕੁਈ ॥ ਏਕੁ ਤੁਹੀ ਏਕੁ ਤੁਹੀ ॥੫॥ ਪਿਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ਦਿਹੰਦ ਸੁਈ ॥ ਏਕੁ ਤੁਹੀ ਏਕ ਤੁਹੀ ॥੬॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ ਹਿਰੈ ਸੁਈ ॥ ਏਕੁ ਤੁਹੀ ਏਕੁ ਤੁਹੀ ॥੭॥" ਇਹ ਬਚਨ ਸੁਣ ਕੇ ਬਾਬਾ ਜੀ ਦਾ ਉਹ ਮੁਰੀਦ ਬਣ ਗਿਆ ਤੇ ਗੁਰੂ ਜੀ ਸੇਲੀ ਟੋਪੀ ਤੇ ਚੋਲਾ ਉਸ ਨੂੰ ਬਖਸ਼ਿਆ। ਉਸ ਦਿਨ ਤੋਂ ਇਹ ਚੀਜ਼ਾਂ ਉਹੀ ਫਕੀਰ ਪਹਿਨਦੇ ਹਨ, ਹੋਰ ਕੋਈ ਨਹੀਂ ਪਹਿਨ ਸਕਦਾ । ਇਸ ਨੇ ਜਪੁਜੀ ਬਹਿਰ ਤਵੀਲ ਸਾਹਿਬ ਆਦਿਕ ਬਾਣੀ ਵੀ ਯਾਦ ਕਰ ਲਈ ਜੋ ਹੁਣ ਤੀਕਰ ਪੜ੍ਹ ਰਹੇ ਹਨ । ਇਥੇ ਹੀ ਇਕ ਬ੍ਰਿਛ ਦੇ ਸਿਰ ਵਿਚੋਂ ਬਾਬੇ ਦੇ ਬਚਨ ਨਾਲ ਪਾਣੀ ਦਾ ਚਸ਼ਮਾ ਵੀ ਨਿਕਲਿਆ ਹੋਇਆ ਹੈ ਤੇ ਇਥੇ ਹੀ ਮੈਦਾਨ ਵਿਚ ਬਹਾਵਦੀ ਔਲੀਏ ਦਾ ਮਕਬਰਾ ਕਰੋੜਾਂ ਹੀ ਰੁਪਏ ਦੀ ਲਾਗਤ ਦਾ ਹੈ । ਇਥੇ ਹੀ ਸੋਟਾ ਬਾਬੇ ਨੇ ਗਡਿਆ ਸੀ ਜੋ ਹੁਣ ਵਡਾ ਬ੍ਰਿਛ ਬਣਿਆ ਹੋਇਆ ਹੈ । ਜਿਸ ਨੂੰ ਬਾਰਾਂ ਮਹੀਨੇ ਫੁਲ ਖੁਸ਼ਬੂਦਾਰ ਲਗੇ ਰਹਿੰਦੇ ਹਨ । ਇਸ ਬ੍ਰਿਛ ਦੀ ਪਛਾਣ ਵੀ ਨਹੀਂ ਕੀਤੀ ਜਾਂਦੀ ਕਿ ਕਿਸ ਦੇਸ ਦਾ ਹੈ।

# ਸਬਜ਼ ਸ਼ਹਿਰ ਪੁਜਣਾ

ਇਥੋਂ ਚਲ ਕੇ ਗੁਰੂ ਜੀ ਓਸ ਬਾਗ ਦੀ ਸੈਲ ਕਰਦੇ ਹੋਏ ਸਮਰਕੰਦ ਸ਼ਹਿਰ, ਜਿਥੇ ਬਾਬਰ ਬਾਦਸ਼ਾਹ ਸੀ ਜਾ ਬਿਰਾਜੇ। ਇਥੇ ਇਕ ਬ੍ਰਾਹਮਣ ਦਾ ਤਖਤ ਹੈ, ਜਿਸ ਦੇ ਉਤੇ ਕੋਈ ਬੈਠਦਾ ਨਹੀਂ ਦੁਆਲੇ ਜੰਗਲਾ ਕੀਤਾ ਹੋਇਆ ਹੈ। ਇਹ ਸ਼ਹਿਰ ਬੱਤੀ ਕੋਹ ਲੰਬਾ ਤੇ ਅਧ ਮੀਲ ਚੌੜਾ ਹੈ, ਸਵਾ ਲਖ ਮਸੀਤਾਂ ਇਸ ਵਿਚ ਹਨ। ਇਥੋਂ ਦੇ ਪੀਰ ਫਕੀਰਾਂ ਤੇ ਮੌਲਵੀਆਂ ਨੂੰ ਮੁਹੰਮਦ ਸਾਹਿਬ ਦੀ ਸਿਫਾਰਸ਼ ਨਾਲ ਬਹਿਸ਼ਤ ਪੁਜਣ ਦੇ ਭਰਮ ਵਿਚੋਂ ਕਢਿਆ ਤੇ ਫਿਰ ਸਿੰਧ ਤੋਂ ਪਾਰ ਹੋ ਕੇ ਸਬਜ਼ ਸ਼ਹਿਰ ਜਾ ਪੁਜੇ ਤੇ ਕਈ ਜੀਵਾਂ ਨੂੰ ਜੋ ਪਰੀਆਂ ਦੇ ਪ੍ਰੇਮ ਵਿਚ ਬੌਰੇ ਹੋ ਰਹੇ ਸਨ, ਸਿਧੇ ਰਸਤੇ ਲਾਇਆ। ਇਥੇ ਹੀ ਛੋਟਾ ਤਖਤ ਸੁਲੇਮਾਨੀ ਹੈ। ਇਸ ਥਾਂ ਵਲੀ ਹਿੰਦ (ਜਾਂ ਨਾਨਕ) ਕਲੰਦਰ ਦੇ ਦਰਸ਼ਨ ਹੁੰਦੇ ਹਨ।

# ਨੁਰਾਤੇ ਪਿੰਡ ਪੁਜਣਾ

ਇਸ ਥਾਂ ਤੋਂ ਚਲਕੇ ਗੁਰੂ ਜੀ ਅਰਗੂਜ ਪਿੰਡ ਸੰਬੇ ਆਦਿਕ ਸ਼ਹਿਰਾਂ ਦੇ ਮੰਨੇ ਪ੍ਰਮੰਨੇ ਪੀਰ ਜਲਾਲ ਮਰਦਾਨੇ ਵਰਗਿਆਂ ਦੇ ਮਨੋ ਬਹਿਸ਼ਤ ਦੀਆਂ ੭੦ ਹੂਰਾਂ ਤੇ ੭੨ ਗੁਲਾਮਾਂ ਦੇ ਮਿਲਣ ਦੇ ਸੁਦਾਇ ਨੂੰ ਦੂਰ ਕਰਕੇ ਸਕੀਮ ਦੇ ਪਹਾੜ ਵਿਚ ਦੀ ਸੰਧਾ ਨਦੀ ਦੇ ਕੰਢੇ ਇਕ ਉਚੀ ਪਹਾੜੀ ਉਤੇ ਨੁਰਾਤੇ ਨਾਮ ਤਪਸੀ ਨੂੰ ਜਾ ਡਿਠਾ ਤਾਂ ਉਸ ਨੇ ਗੁਰੂ ਜੀ ਨੂੰ ਸਚਾ ਸਤਿਗੁਰੂ ਮੰਨ ਕੇ ਬੇਨਤੀ ਕੀਤੀ ਕਿ ਮੈਨੂੰ ਪਾਣੀ ਦੀ ਤੰਗੀ ਹੈ ਤਾਂ ਗੁਰੂ ਜੀ ਨੇ ਓਥੇ ਹੀ ਪਾਣੀ ਦਾ ਸੋਮਾ ਕੱਢ ਦਿਤਾ। ਉਸ ਥਾਂ ਹੁਣ ਨੁਰਾਤਾ ਪਿੰਡ ਵਸਦਾ ਹੈ ਹਰ ਪੁੰਨਿਆਂ ਨੂੰ ਮੇਲਾ ਲਗਦਾ ਹੈ ਤੇ ਉਸ ਨੁਰਾਤੇ ਫਕੀਰ ਦੇ ਚੇਲੇ ਪੂਜਾ ਭੇਟਾ ਲੈਂਦੇ ਹਨ। ਇਸੇ ਚਸ਼ਮੇ ਦੀਆਂ ਮਛੀਆਂ ਸੋਨੇ ਵਰਗੀਆਂ ਨਥਾਂ (ਜੋ ਬੁਖਾਰੇ ਦੇ ਬਾਦਸ਼ਾਹ ਅਬਦੁਲ ਨੇ ਆਪਣੀ ਜਿੱਤ ਵੈਰੀ ਉਤੇ ਹੋਣ ਦੀ ਸੁਖਣਾ ਵਿਚ ਪਾਈਆਂ ਸਨ) ਵਾਲੀਆਂ ਹਨ। ਇਸ ਥਾਂ ਗੁਰੂ ਜੀ ਨੂੰ ਨਾਨਕ ਕਲੰਦਰ ਜਾਂ ਵਲੀ ਹਿੰਦ, ਬਲਾ ਗਰਦਾਨ ਪੀਰ ਲੋਕ ਆਖਦੇ ਹਨ।

# ਬੁਖਾਰੇ ਪੁਜਣਾ

ਨੁਰਾਤੇ ਤੋਂ ਚਲ ਕੇ ਗੁਰੂ ਜੀ ਬੁਖਾਰੇ ਸ਼ਹਿਰ, ਜਿਸ ਥਾਂ ਹੁਣ ਵਲੀ ਹਿੰਦ

ਦਾ ਚਸ਼ਮਾ ਪ੍ਰਸਿਧ ਹੈ । ਜਦ ਮਰਦਾਨਾ ਫਕੀਰ ਅਬਦੁਲ ਕਾਦਰੀ ਪਾਸ ਪਾਣੀ ਲੈਣ ਗਿਆ ਤਾਂ ਉਸ ਨੇ ਨਾ ਦਿਤਾ ਤਦ ਗੁਰੂ ਜੀ ਨੇ ਆਪਣਾ ਸੋਟਾ ਦੇ ਕੇ ਬਾਲੇ ਮਰਦਾਨੇ ਨੂੰ ਸਿਧਾ ਦਰਿਆ ਤੇ ਜੋ ਇਥੋਂ ਬਾਰਾਂ ਕੋਹ ਤੇ ਵਗਦਾ ਸੀ ਘਲਿਆ ਜੋ ਨਦੀ ਵਿਚੋਂ ਕਢਕੇ ਸੋਟੇ ਨਾਲ ਲੀਕ ਪਾਈ ਆਏ ਤੇ ਪਿਛੇ ਪਿਛੇ ਦਰਿਆ ਵੀ ਬੁਖਾਰੇ ਤੀਕ ਆਇਆ ਜੋ ਹੁਣ ਸਾਰੇ ਸ਼ਹਿਰ ਨੂੰ ਸੁੱਖ ਦੇ ਰਿਹਾ ਹੈ।

## ਬਲਖ ਸ਼ਹਿਰ ਪੁਜਣਾ

ਇਥੋਂ ਚਲ ਕੇ ਗੁਰੂ ਜੀ ਕੁਜ਼ਛ ਸ਼ਹਿਰ ਦੇ ਦੱਖਣ ਵਲ ਜਿਥੇ ਹੁਣ ਨਾਨਕ ਕਲੰਦਰ ਦਾ ਤਕੀਆ ਪ੍ਰਸਿਧ ਹੈ ਜਾ ਬਿਰਾਜੇ । ਇਹ ਬੁਖਾਰੇ ਤੋਂ ੮ ਮੰਜਲਾਂ ਤੇ ਹੈ । ਇਹ ਸਾਰਾ ਇਲਾਕਾ ਰੇਤ ਦਾ ਹੈ । ਕਈ ਜੀਵਾਂ ਦਾ ਭਲਾ ਕਰਕੇ ਕਈ ਥਾਵਾਂ ਦੀ ਸੈਲ ਕਰਦੇ ਹੋਏ ਕਲੀਫਾ ਦੇ ਪਤਣੋਂ ਹਾਮੂੰ ਦਰਿਆ ਤੋਂ ਪਾਰ ਤੁਰਕਮਾਨ ਦੇਸ ਦੀ ਸੈਲ ਕਰਦੇ ਕਰਦੇ ਬਲਖ ਸ਼ਹਿਰ (ਜੋ ਬਲੀ ਰਾਜੇ ਪ੍ਰਹਲਾਦ ਦੇ ਪੋਤਰੇ ਦਾ ਆਖਿਆ ਜਾਂਦਾ ਹੈ) ਜਾ ਬਿਰਾਜੇ ਤੇ ਬਲ ਰਾਜੇ ਦੀ ਜਗਸ਼ਾਲਾ ਤੇ ਓਹ ਗੁਫਾ ੧੫ ਗਜ ਚੌੜੀ ਤੇ ੪੫ ਗਜ ਲੰਮੀ ਜਿਸ ਥਾਂ ਦੀ ਰਾਵਨ ਨੇ ਬਲ ਨੂੰ ਪਤਾਲ ਘਲਿਆ ਸੀ ਜਾ ਡਿਠੇ । ਇਸ ਥਾਂ ਤੋਂ ਨੇੜੇ ਹੀ ਬਲਖ ਤੋਂ ਚਲ ਕੇ ਸੁਹਾਣ ਤੇ ਮਜਾਰ ਪਿੰਡ ਵਿਚਕਾਰ ਜਿਸ ਥਾਂ ਇਕ ਮਜਾਰ ਦੇ ਪਾਸ ਵਡਾ ਮੇਲਾ ਚੇਤ ਵਿਚ ਲਗਦਾ ਹੈ ਤੇ ੪੧ ਦਿਨ ਰਹਿੰਦਾ ਹੈ ਜਾ ਬਿਰਾਜੇ। ਇਸ ਥਾਂ ਇਕ ਵਡੀ ਸਾਰੀ ਦੇਗ ਸਤ ਧਾਤਾਂ ਦੀ ਬਣੀ ਹੋਈ ਹੈ ਜਿਸ ਵਿਚ ੫੧ ਮਣ ਚਾਵਲ ਤੇ ੨੧ ਦੂੰਬੇ ਮੇਲੇ ਵਾਲੇ ਦਿਨ ਰਿਝਦੇ ਹਨ । ਮੁਸਲਮਾਨ ਦਿਆਂ ਦੀ ਤੇ ਹਿੰਦੂ ਬਲੀ ਜਾਂ ਪਾਂਡਵਾਂ ਦੀ ਆਖਦੇ ਹਨ । ਸਭ ਲੋਕ ਬਾਬਾ ਜੀ ਦਾ ਉਪਦੇਸ਼ ਸੁਣ ਕੇ ਨਿਹਾਲ ਹੋਏ । ਉਸ ਵੇਲੇ ਇਕ ਸੁਦਾਗਰ ਨੇ ਸੁਖਣਾ ਬਾਬਤ ਦੇਗ ਭਰਕੇ ਰਿੰਨ੍ਹਣ ਲਈ ੪੧ ਊਠਾਂ ਦੇ ਭਾਰ ਚਾਵਲ ਪਾਏ ਪਰ ਦੇਗ ਨਾ ਭਰੀ ਤੇ ਨਾ ਰਿਝੀ । ਜਦ ਗੁਰੂ ਜੀ ਨੇ ਪੰਜ ਮੁਠਾਂ ਚਾਵਲ ਪਾਏ ਤਾਂ ਦੇਗ ਭਰ ਗਈ ਤੇ ਜਿਤਨਾ ਚਿਰ ਗੁਰੂ ਜੀ ਰਹੇ ਨਾ ਮੁਕੀ । ਤਦ ਸਾਰੇ ਲੋਕ ਗੁਰੂ ਜੀ ਦੇ ਮੁਰੀਦ ਬਣ ਗਏ, ਪਰ ਇਕ ਰਜਬ ਸ਼ਾਹ ਸਯਦ ਪੂਰਾ ਸਿਦਕੀ ਸਿਖ ਗੁਰੂ ਦਾ ਹੋਇਆ ਜਿਸ ਦਾ ਚੇਲਾ ਹੁਣ ਤਗਾਰੇ ਸ਼ਾਹ ਸਿਭ ਗੁਲੇ ਸੁਰਖ ਦੇ ਬਾਗ ਵਿਚ ਰਹਿੰਦਾ ਹੈ ਅਤੇ ਯੋਗਾ ਅਭਿਆਸ ਕਰਦਾ ਹੈ।

# ਕਾਬਲ ਪੁਜਣਾ

ਇਥੋਂ ਚਲ ਕੇ ਗੁਰੂ ਜੀ ਓਸ ਮਜਾਰ ਤੋਂ ੪੦ ਕੋਹ ਦੱਖਣ ਮੋਮਨਾ ਸ਼ਹਿਰ ਜੋ ਪਰੀਆਂ ਦਾ ਜਿਥੇ ਤਾਜਕ ਮਲੂਕ ਜਾਣਾ ਲਿਖਿਆ ਹੈ । ਕੋਤਲ ਅਬਦੂ ਸ਼ਹਿਰ ਦੇਖ ਕੇ ਕੋਮਲ ਸ਼ਹਿਰ ਦੇ ਰਮਣੀਕ ਮੈਦਾਨ ਵਿਚੋਂ ਲੰਘ ਕੇ ਖੁਲਮ ਸ਼ਹਿਰ ਦੇ ਰੋਸ਼ਨ ਜਮੀਰ ਪੀਰ ਨੂੰ ਸਚੀ ਬੇਦਗੀ ਵਲ ਜੋੜਦੇ ਹੋਏ ਫਗਣ ੧੫੭੭ ਬਿ: ਨੂੰ ਕਾਬਲੋਂ ਦੋ ਮੀਲ ਬਾਬਰ ਬਾਦਸ਼ਾਹ ਦੇ ਮਹਿਲਾਂ ਪਾਸ ਜਾ ਬਿਰਾਜੇ। ਜਦ ਸਵੇਰੇ ਹੀ ਇਹ ਸ਼ਬਦ 'ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ' ਗੁਰੂ ਜੀ ਨੇ ਗਾਵਿਆ । ਜਿਸ ਨੂੰ ਸੁਣ ਕੇ ਬਾਬਰ ਬਾਦਸ਼ਾਹ ਘਾਇਲ ਹੋ ਚੁਕਾ ਸੀ। ਦਿਨ ਚੜ੍ਹੇ ਬਹੁਤ ਸਾਰਾ ਪਦਾਰਥ ਗੁਰੂ ਜੀ ਦੀ ਭੇਟਾ ਕਰ ਕੇ ਚਰਨਾਂ ਤੇ ਆਣ ਡਿਗਾ ਪਰ ਬਾਬਾ ਜੀ ਨੇ ਕੁਝ ਅੰਗੀਕਾਰ ਨਾ ਕੀਤਾ । ਜਿਸ ਕਰਕੇ ਉਸ ਨੇ ਬੇਨਤੀ ਕੀਤੀ ਮਹਾਰਾਜ ਆਪ ਖੁਦਾਇ ਦਾ ਰੂਪ ਹੋ ਬਚਨ ਕਰੋ ਮੈਂ ਹਿੰਦੁਸਤਾਨ ਦਾ ਬਾਦਸ਼ਾਹ ਬਣਾਂ । ਗੁਰੂ ਜੀ ਤਾਂ ਇਸ ਦੀ ਜਾਚਨਾ ਦਾ ਵਾਕ ਦਸ ਵਰ੍ਹੇ ਪਹਿਲਾਂ ਹੀ ਆਖ ਚੁਕੇ ਹੋਏ ਸਨ । ਇਸ ਲਈ ਬਚਨ ਹੋਇਆ ਅਕਾਲ ਪੁਰਖ ਫਤਹਿ ਦੇਵੇਗਾ ।

ਇਥੋਂ ਚਲ ਕੇ ਮਹਾਰਾਜ ਕਾਬਲ ਸ਼ਹਿਰ ਵਿਚ ਜਿਥੇ ਹੁਣ ਧਰਮਸਾਲਾ ਹੈ ਆ ਬਿਰਾਜੇ ਤੇ ਫਿਰ ੯ ਕੋਹ ਪਹਾੜ ਵਲ ਆਸਾ ਦੇਵੀ ਦੀ ਟੇਕਰੀ ਤੇ ਜਿਥੇ ਹੁਣ ਗੁਰੂ ਕਾ ਕੋਠਾ ਹੈ ਤੇ ਕੜਾਹ ਪ੍ਰਸ਼ਾਦਿ ਨੂੰ ਪੰਜਾ ਲਗਦਾ ਹੈ । ਇਥੇ ਲੋਕਾਂ ਨੂੰ ਇਕ ਪੋਥੀ ਬਖਸ਼ੀ, ਜਿਸ ਦਾ ਹੁਣ ਦਰਸ਼ਨ ਹੁੰਦਾ ਹੈ । ਇਸ ਥਾਂ ਵਿਸਾਖੀ ਦਾ ਮੇਲਾ ਲਗਦਾ ਹੈ । ਹਿੰਦੂ ਮੁਸਲਮਾਨ ਮੰਨਦੇ ਹਨ । ਫੇਰ ਲੁੰਡੇ ਦਰਿਆ ਦੇ ਨਿਕਾਲ ਦੀ ਗੁਫਾ ਵਿਚ ਇਕ ਸਿਧ ਨੂੰ ਜਾ ਸੁਮਾਰਗ ਲਾਇਆ।

# ਘੜੂਕਾ ਨੂੰ ਨਿਹਾਲ ਕੀਤਾ

ਇਥੋਂ ਚਲ ਕੇ ਮਹਾਰਾਜ ੨੫ ਕੋਹ ਪਹਾੜੀ ਉਤੇ ਪੁਜੇ । ਇਸ ਥਾਂ ਇਕ ਹਸਾਰ ਦੇਸ ਦਾ ਅਮੀਰ ਫਕੀਰ ਘੜੂਕਾ ਨਾਮ ਦਾ ਤਪ ਕਰਦਾ ਸੀ ਤੇ ਇਹ ਨੇਮ ਕੀਤਾ ਹੋਇਆ ਸੀ ਕਿ ਜੋ ਮੈਨੂੰ ਬੁਲਾ ਲਵੇਗਾ । ਉਸੇ ਨੂੰ ਗੁਰੂ ਧਾਰਾਂਗਾ। ਜਦ ਉਸ ਥਾਂ ਜਾ ਕੇ ਗੁਰੂ ਜੀ ਨੇ ਸ਼ਬਦ ਗਾਇਆ ਤਾਂ ਉਸ ਨੇ ਗੁਰੂ ਜੀ ਦੇ

ਚਰਨ ਆਣ ਚੁੰਮੇ ਤੇ ਉਪਦੇਸ਼ ਲਿਆ ਤਾਂ ਗੁਰੂ ਜੀ ਤੁਰਨ ਲਗੇ ਤਦ ਉਸ ਨੇ ਬੇਨਤੀ ਕੀਤੀ ਫਿਰ ਕਦੋਂ ਦਰਸ਼ਨ ਹੋਣਗੇ ਤਾਂ ਗੁਰੂ ਜੀ ਨੇ ਕਿਹਾ ਜਦੋਂ ਯਾਦ ਕਰੇਂਗਾ। ਉਸੇ ਵੇਲੇ ਕੁਦਰਤੀ ਵਾਜੇ ਵਜਣਗੇ। ਹੁਣ ਉਹ ਥਾਂ ਘੜੂਕਾ ਨਾਮ ਤੇ ਪ੍ਰਸਿਧ ਹੈ ਤੇ ਹਰ ਪੁੰਨਿਆਂ ਨੂੰ ਮੇਲਾ ਲਗਦਾ ਹੈ।

## ਲਾਲ ਕਾਫਰਾਂ ਦੇ ਮੁਲਕ ਪੁਜੇ

ਇਸ ਥਾਂ ਤੋਂ ਚਲ ਕੇ ਗੁਰੂ ਜੀ ਨੇ ਹਜ਼ਾਰੇ ਦੇ ਮੁਲਕ ਵਿਚ ਦੋ ਮਹੀਨੇ ਵਾਸ ਕਰਕੇ ਲੋਕਾਂ ਨੂੰ ਨਿਹਾਲ ਕੀਤਾ ਤੇ ਫਿਰ ਕਈ ਥਾਵਾਂ ਦੀ ਸੈਲ ਕਰਦੇ ਹੋਏ ਨੌ ਨਗਰਹਾਰ ਪਹਾੜ ਦੇ ਇਲਾਕੇ, ਜਿਸ ਥਾਂ ਹੁਣ ਬਾਬੇ ਦਾ ੧, ਬਾਲੇ ਦਾ ੨, ਮਰਦਾਨੇ ਦਾ ੩ ਚਸ਼ਮੇ ਅਤੇ ਧਰਮਸਾਲਾ ਹਨ ਜਾ ਬਿਰਾਜੇ। ਇਸ ਥਾਂ ਵੀ ਇਕ ਅਬਦੁਲ ਗੌਂਸ ਬੜਾ ਹੰਕਾਰੀ ਫਕੀਰ ਸੀ ਇਸ ਨੇ ਵੀ ਮਰਦਾਨੇ ਨੂੰ ਪਾਣੀ ਨਾ ਦਿਤਾ। ਤਾਂ ਗੁਰੂ ਜੀ ਨੇ ਤਿੰਨ ਚਸ਼ਮੇਂ ਕਰਤਾਰ ਦੇ ਲੋਕਾਂ ਨੂੰ ਲੈ ਦਿਤੇ। ਇਸ ਥਾਂ ਹੁਣ ਬੇਦੀ ਕਰਮ ਸਿੰਘ ਰਹਿੰਦਾ ਹੈ। ਫਿਰ ਲਾਲ ਕਾਫਰਾਂ ਦੇ ਇਲਾਕੇ, ਜੋ ਨਾ ਹਿੰਦੂ ਨਾ ਮੁਸਲਮਾਨਾਂ ਨਾਲ ਹੀ ਵਰਤਦੇ ਹਨ। ਸਾਰੇ ਹੀ ਜਟਾ ਜੂਟ ਰਹਿੰਦੇ ਤੇ ਭੇਡਾਂ ਬਕਰੀਆਂ ਤੇ ਦੁੰਬੀਆਂ ਰਖਦੇ ਤੇ ਮਾਸ ਖਾ ਕੇ ਖਲਾਂ ਦੇ ਕਪੜੇ ਬਣਾ ਲੈਂਦੇ ਹਨ। ਥੋੜਾ ਜਿਹਾ ਇਲਾਕਾ ਪਿਛੇ ਅਮੀਰ ਕਾਬਲ ਨੇ ਲੈ ਕੇ ਮੁਸਲਮਾਨ ਕਰ ਲਿਆ ਸੀ। ਸਾਰਿਆਂ ਨੂੰ ਪ੍ਰਮੇਸ਼ਰ ਤੋਂ ਛੁਟ ਹੋਰ ਭਰਮ ਦੂਰ ਦਸ ਕੇ ਗੁਰੂ ਜੀ ਨੇ ਨਿਹਾਲ ਕੀਤਾ ਜੋ ਹੁਣ ਤੀਕ ਵਾਹਿਗੁਰੂ ਤੋਂ ਬਿਨਾਂ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦੇ।

## ਪਿਸ਼ਾਵਰ ਪੁਜਣਾ

ਇਥੋਂ ਚਲ ਕੇ ਗੁਰੂ ਜੀ ਸੁਵਾਂਤ ਬੁਨੇਰ ਦੇ ਇਲਾਕੇ ਵਿਚੋਂ ਲੰਘ ਕੇ ਚਕਦਰਾ, ਮਾਲਾਕੰਦ ਆਦਿਕ ਥਾਵਾਂ ਦੇ ਜੀਵਾਂ ਵਿਚ ਪ੍ਰੇਮਾ ਭਗਤੀ ਦਾ ਪ੍ਰਚਾਰ ਕਰਦੇ ਦਰਾ ਖੈਬਰ ਅਲੀ ਮਸੀਤ ਜਮਰੌਦ ਤੋਂ ਹੁੰਦੇ ਪਿਸ਼ਾਵਰ ਸ਼ਹਿਰ ਗੰਜ ਮਹਲੇ ਜਿਸ ਥਾਂ ਹੁਣ ਸਿਰੀ ਚੰਦ ਦੀ ਧਰਮਸਾਲਾ ਹੈ, ਆ ਬਿਰਾਜੇ ਤੇ ਸ਼ਬਦ ਕੀਰਤਨ ਹੋਣ ਲਗਾ। ਜਿਸ ਕਰਕੇ ਬਹੁਤ ਲੋਕ ਗੁਰੂ ਜੀ ਦੇ ਪ੍ਰੇਮੀ ਬਣ ਗਏ। ਕਈ ਦਿਨ ਇਸ ਥਾਂ ਸੰਗਤ ਨੂੰ ਨਿਹਾਲ ਕਰਕੇ ਹੋਤੀ ਮਰਦਾਨ ਤੇ ਨੁਸ਼ਹਿਰੇ ਦੇ ਲੋਕਾਂ ਨੂੰ

ਆਣ ਤਾਰਿਆ ।

# ਪੰਜਾ ਸਾਹਿਬ ਪ੍ਰਸਿਧ ਹੋਣਾ

ਇਥੋਂ ਚਲ ਕੇ ਗੁਰੂ ਜੀ ਅਟਕੋਂ ਪਾਰ ਲੰਘ ਹਸਨ ਅਬਦਾਲ ਨਗਰ ਪਾਸ ਪਹਾੜੀ ਦੇ ਹੇਠਾਂ ਵੈਸਾਖ ੧੫੭੯ ਬਿ: ਨੂੰ ਜਾ ਬਿਰਾਜੇ ਅਤੇ ਬਾਬਾ ਜੀ ਦਾ ਦਰਸ਼ਨ ਕਰਕੇ ਸ਼ਬਦ ਸੁਣ ਕੇ ਸਭ ਲੋਕ ਸਿੱਖ ਬਣ ਗਏ । ਇਸ ਥਾਂ ਹੀ ਇਕ ਵਲੀ ਕੰਧਾਰੀ ਪੀਰ ਬੜਾ ਹੰਕਾਰੀ ਪਹਾੜੀ ਤੇ ਰਹਿੰਦਾ ਸੀ । ਜੰਗਲ ਹੋਣ ਦੇ ਕਾਰਨ ਪਾਣੀ ਕੇਵਲ ਉਸੇ ਪਾਸ ਸੀ । ਜਦ ਮਰਦਾਨਾ ਪਾਣੀ ਲੈਣ ਪਹਾੜੀ ਉਤੇ ਗਿਆ ਤਾਂ ਉਸ ਨੇ ਜਵਾਬ ਦੇ ਦਿਤਾ । ਜਦ ਮਰਦਾਨਾ ਮੁੜਿਆ ਤਾਂ ਕ੍ਰਿਪਾਲੂ ਸਤਿਗੁਰੂ ਜੀ ਨੇ ਫਿਰ ਉਸ ਥਾਂ ਘਲਿਆ ਤਦ ਉਸ ਮੂਰਖ ਨੇ ਸਗੋਂ ਬਹੁਤ ਅਯੋਗ ਪਦ ਵਰਤੇ ਤੇ ਆਖਿਆ ਜੇ ਇਕ ਹਿੰਦੂ ਦੀ ਵਡਿਆਈ ਇਕ ਮੁਸਲਮਾਨ ਹੋ ਕੇ ਕਰਦਾ ਹੈਂ ਤਾਂ ਓਸੇ ਤੋਂ ਪਾਣੀ ਲੈ । ਮੈਂ ਤੇਰੇ ਵਰਗੇ ਕਾਫਰਾਂ ਨੂੰ ਪਾਣੀ ਨਹੀਂ ਦੇਂਦਾ । ਜਾਂ ਮਰਦਾਨਾ ਤੀਸਰੀ ਵਾਰ ਪਹਾੜੀ ਤੇ ਚੜ੍ਹ ਕੇ ਵਿਆਕੁਲ ਹੋ ਚੁੱਕਾ ਤਾਂ ਬਾਬਾ ਜੀ ਨੇ ਇਸ ਤਰ੍ਹਾਂ ਤਸੱਲੀ ਦਿਤੀ ।

*ਛੰਦ ॥*

*ਹੇ ਮਰਦਾਨੇ ਕਿਉਂ ਤੂੰ ਡੋਲੇਂ ਰਖ ਆਪਣੇ ਮਨ ਵਿਚ ਧੀਰ ।*
*ਕੀ ਹੋਇਆ ਜੋ ਉਸ ਨਾਹੀ ਦਿਤਾ ਤੈਨੂੰ ਵੇਖ ਤਿਹਾਇਆ ਨੀਰ ।*
*ਓਹ ਹੰਕਾਰੀ ਮਹਾਂ ਅਪਰਾਧੀ ਐਵੇਂ ਲੋਕ ਕਹੇਂ ਫਕੀਰ ।*
*ਦਯਾ ਬਿਨਾ ਹੋ ਸਿਧ ਕਸਾਈ ਓੜਕ ਉਤੇ ਹੋਣ ਜਹੀਰ ।*
*ਖਲਕ ਖੁਦਾ ਦੇ ਤਾਈਂ ਠਗਣ ਨਾਟਕ ਚੇਟਕ ਕਰਦੇ ਪੀਰ ।*
*ਕਿਸੇ ਕੰਮ ਨਹੀਂ ਮਾਨ ਵਡਾਈ ਜੇ ਨਹੀਂ ਰਖੀ ਧਰਮ ਲਕੀਰ ।*
*ਤੇਰੇ ਬਦਲੇ ਵੇਖ ਵਾਹਿਗੁਰੂ ਕਰਦਾ ਕੈਸੀ ਹੈ ਤਕਦੀਰ ।*
*ਇਹ ਪਥਰ ਆ ਚੁਕ ਉਤਾਂਹ ਸਤਿਨਾਮੁ ਕਹਿ ਮੂੰਹ ਤੋਂ ਬੀਰ ।*
*ਜਿਥੇ ਹੋਯਾ ਸੀ ਜੋ ਬੈਠਾ ਵਿਚ ਗੋਡਿਆਂ ਸਿਰ ਦਿਲਗੀਰ ।*
*ਉਠ ਕੇ ਪਥਰ ਜਾਂ ਸੀ ਚੁਕਿਆ ਡਿਠਾ ਪਾਣੀ ਨਿਰਮਲ ਸੀਰ ।*
*ਉਸ ਫਕੀਰ ਦਾ ਸੁਕਾ ਪਾਣੀ ਫਲ ਦੇ ਗਈ ਜੋ ਸੀ ਤਕਸੀਰ ।*
*ਤੜਫਨ ਲਗਾ ਮਛੀ ਵਾਂਗਰ ਵੱਜਾ ਵਿਚ ਕਲੇਜੇ ਤੀਰ ।*

ਅਜੇ ਨ ਜਾਤੀ ਮੂਰਖ ਭੈੜੀ ਉਲਟੀ ਜਿਸ ਦੀ ਸੀ ਤਕਸੀਰ।
ਕਈ ਤਰ੍ਹਾਂ ਦੀਆਂ ਗਿਣਤੀਆਂ ਵਾਂਗ ਕੰਗਾਲਾਂ ਬੈਠਾ ਕੀਰ।
ਅੱਖ ਪਰਾਈ ਦਿਸੇ ਤਿਣਕਾ ਅਪਣੀ ਅੱਖ ਦਾ ਨ ਦਿਸੇ ਸ਼ਤੀਰ।
ਵਡਾ ਭਾਰਾ ਪਥਰ ਸੁਟਿਆ ਵਲ ਗੁਰੂ ਦੇ ਓਸ ਬੇਪੀਰ।
ਫਕਰਾਂ ਦੇ ਗੁਰ ਫਕਰ ਪੂਰੇ ਹਨ ਅਮੀਰਾਂ ਵਿਚ ਅਮੀਰ।
ਸ਼ਰਨ ਪਏ ਨੂੰ ਬਖਸ਼ਨ ਛੇਤੀ ਆਕੜ ਵਾਲੇ ਲੈਣ ਨਾ ਪੀਰ।
ਪ੍ਰਬਤ ਡਿਗਾ ਉਪਰ ਆਇਆ ਹਿਲੇ ਨਹੀਂ ਗੁਰੂ ਰਹਿ ਥੀਰ।
ਹਥ ਦੇ ਕੇ ਪਰਬਤ ਰੋਕਣ ਅੰਤਰਜਾਮੀ ਗੁਰੂ ਗੰਭੀਰ।
ਪੰਜਾ ਲਗਾ ਵਿਚ ਓਸ ਦੇ ਦਿਸੇ ਹੁਣ ਲੌ ਬੇਨਜੀਰ।
ਨਿਰਮਲ ਪਾਣੀ ਸੋਮਾ ਨਿਕਲੇ ਮਿਠਾ ਹੈਗਾ ਵਾਂਗਰ ਖੀਰ।
ਵੈਸਾਖੀ ਦਾ ਮੇਲਾ ਲਗੇ ਸੰਗਤ ਆਵੇ ਪਾਇ ਵਹੀਰ।
ਸੰਗਤ ਸਾਰੀ ਗੁਰੂ ਜਸ ਗਾਵੇ ਨਰ ਨਾਰੀ ਬਾਲਕ ਤੇ ਪੀਰ।

ਜਦ ਪੀਰ ਦੀ ਕੋਈ ਪੇਸ਼ ਨਾ ਗਈ ਤਾਂ ਗੁਰੂ ਜੀ ਦੇ ਚਰਨਾਂ ਤੇ ਆ ਡਿਗਾ ਤੇ ਆਪਣੇ ਗੁਨਾਹ ਦੀ ਮਾਫੀ ਮੰਗੀ ਤਦ ਉਸ ਦੀ ਬਹੁਤ ਹੀ ਦੀਨਤਾ ਵੇਖ ਕੇ ਗੁਰੂ ਜੀ ਨੇ ਹੰਕਾਰ ਕਰਨ ਤੋਂ ਹਟਾਇਆ ਅਤੇ ਆਖਿਆ ਤੇਰਾ ਵੀ ਦੀਵਾ ਟਿਮਕਦਾ ਰਹੇਗਾ। ਸੋ ਹੁਣ ਪਹਾੜੀ ਉਤੇ ਉਸਦੇ ਥਾਂ ਤੇ ਸਾਰੀ ਰਾਤ ਦੀਵਾ ਜਗਦਾ ਰਹਿੰਦਾ ਹੈ। ਕਈ ਵਾਰ ਇਸ ਪੰਜੇ ਨੂੰ ਮੇਟਣ ਵਾਸਤੇ ਮੁਸਲਮਾਨਾਂ ਨੇ ਵੀ ਜਤਨ ਕੀਤੇ ਹਨ ਪਰ ਉਹ ਨਹੀਂ ਮਿਟਿਆ।

## ਸਿਆਲ ਕੋਟ ਪੁਜਣਾ

ਇਥੋਂ ਅਗੇ ਗੁਰੂ ਜੀ ਮਾਰਗਲੇ ਤੋਂ ਪਾਰ ਲੰਘ ਕੇ ਰਾਵਲਪਿੰਡੀ ਤੇ ਕਹੂਟੇ ਤੋਂ ਅਗੇ ਥੋਹੇ ਦੇ ਪਾਸ (ਜਿਥੇ ਹੁਣ ਓਸ ਦੇਸ ਵਿਚ ਪ੍ਰਸਿਧ ਦੁਖ ਭੰਜਨੀ ਨਾਮ ਦਾ ਸਥਾਨ ਹੈ) ਇਥੇ ਸੰਤ ਨਿਹਾਲ ਸਿੰਘ ਜੀ ਹੋਏ ਹਨ ਆ ਬਿਰਾਜੇ। ਇਥੇ ਭਿਆਨਕ ਜੰਗਲ ਵੇਖ ਕੇ ਮਰਦਾਨੇ ਆਖਿਆ ਮਹਾਰਾਜ ਇਥੇ ਐਸੀ ਉਜਾੜ ਵਿਚ ਆਪ ਕਿਉਂ ਬੈਠੇ ਹੋ ਤਾਂ ਗੁਰੂ ਜੀ ਨੇ ਆਖਿਆ ਮਰਦਾਨਿਆ ਇਥੇ ਇਕ ਭਜਨ ਮੂਰਤਿ ਮਹਾਤਮਾ ਹੋਣਗੇ ਤੇ ਸਰਬ ਹਿਤਕਾਰੀ ਹੋ ਕੇ ਵਿਦਿਆ ਦਾ ਦਾਨ ਤੇ ਅੰਨ ਦਾ ਦਾਨ ਦੇਂਦੇ ਹੋਏ ਤਿੰਨੇ ਤਾਪ ਜੀਵਾਂ ਦੇ ਦੂਰ ਕਰਨਗੇ ਤੇ ਅਨੇਕਾਂ

ਜੀਵਾਂ ਨੂੰ ਸੁਮਾਰਗ ਲਾ ਕੇ ਹਿਲ ਬਘਾਮ ਦੇ ਪਤਣੋਂ ਪਾਰ ਲੰਘ ਕੇ ਚੋਮੁਖ ਮੀਰਪੁਰ ਤੋਂ ਹੋ ਕੇ ਭਿੰਬਰ ਜਿਥੋਂ ਦਾ ਨਵਾਬ ਬਹੁਤ ਜਾਲਮ ਸੀ ਜਾ ਡਿਠਾ ਤੇ ਨਵਾਬ ਨੂੰ ਨਿਆਂ ਕਰਨ ਵਲ ਜੋੜਿਆ ਤੇ ਝਨਾ ਤੋਂ ਪਾਰ ਹੋ ਕੜੀਆਂ ਵਾਲਾ ਨੁਸ਼ਹਿਰਾ ਆਦਿਕ ਨਗਰਾਂ ਤੋਂ ਹੋ ਕੇ ਸਿਆਲ ਕੋਟ ਜਿਥੇ ਹੁਣ ਬਾਬੇ ਦੀ ਬਾਉਲੀ ਹੈ ਆ ਬਿਰਾਜੇ। ਇਥੇ ਇਕ ਮੂਲਾ ਖਤਰੀ ਜੋ ਪਹਿਲੀ ਵਾਰ ਜਦ ਇਥੇ ਗੁਰੂ ਜੀ ਆਏ ਸਨ ਤਾਂ ਨਾਲ ਹੀ ਚਲਾ ਗਿਆ ਸੀ ਤੇ ਗਯਾ ਤੋਂ ਗੁਰੂ ਜੀ ਨੇ ਮੋੜ ਦਿਤਾ ਸੀ। ਉਸ ਨੇ ਆਣ ਕੇ ਵਿਆਹ ਕਰਾ ਲਿਆ ਸੀ। ਗੁਰੂ ਜੀ ਨੇ ਉਸਨੂੰ ਸਦ ਘਲਿਆ ਤਾਂ ਉਹ ਲੁਕ ਗਿਆ ਤੇ ਵਹੁਟੀ ਨੇ ਆਖਿਆ, ਜੀ ਓਹ ਹੈ ਨਹੀਂ। ਮਰਦਾਨੇ ਨੇ ਇਹੋ ਗੱਲ ਗੁਰੂ ਜੀ ਨੂੰ ਜਾ ਦਸੀ ਤਾਂ ਗੁਰੂ ਜੀ ਨੇ ਬਚਨ ਕੀਤਾ—

*ਨਾਲ ਕਿਰਾੜਾਂ ਦੋਸਤੀ ਕੂੜੈ ਕੂੜੀ ਪਾਇ॥*
*ਮਰਨ ਨ ਜਾਪੀ ਮੂਲਿਆ ਆਵੈ ਕਿਤੈ ਥਾਇ॥*

ਤਦ ਅਕਾਲ ਪੁਰਖ ਦੀ ਆਗਿਆ ਨਾਲ ਜੋ ਗੁਰ ਬੇਮੁਖ ਦੀ ਗਤੀ ਹੁੰਦੀ ਹੈ, ਓਸੇ ਤਰ੍ਹਾਂ ਜਿਥੇ ਲੁਕਿਆ ਸੀ, ਉਥੋਂ ਹੀ ਸਪ ਨਿਕਲ ਕੇ ਲੜ ਗਿਆ ਤੇ ਉਹ ਮਰ ਗਿਆ।

## ਏਮਨਾਬਾਦ ਪੁਜਣਾ

ਇਥੋਂ ਚਲ ਕੇ ਗੁਰੂ ਜੀ ੪ ਕਤਕ ੧੫੭੯ ਬਿ: ਨੂੰ ਏਮਨਾਬਾਦ ਆ ਪੁਜੇ ਤਾਂ ਭਾਈ ਲਾਲੋ ਆਦਿਕ ਪ੍ਰੇਮੀ ਨੂੰ ਤਾਂ ਚੰਦ ਚੜ੍ਹ ਗਿਆ ਪਰ ਦੁਸ਼ਟ ਮਲਕ ਭਾਗੋ ਵਰਗੇ ਪਾਪੀ ਸੜ ਗਏ। ਅਜੇ ਦੋ ਚਾਰ ਦਿਨ ਹੀ ਹੋਏ ਸਨ ਤਾਂ ਇਸ ਪਾਪੀ ਨੇ ਫਿਰ ਗੁਰੂ ਜੀ ਨੂੰ ਸਾਥੀਆਂ ਸਣੇ ਤੰਗੀ ਦਿਤੀ ਤੇ ਫੜ ਕੇ ਕੈਦ ਕਰਾ ਦਿਤਾ ਪਰ ਤੀਜੇ ਦਿਨ ਹੀ ਬਾਬਰ ਨੇ ਸ਼ਹਿਰ ਆਣ ਲੁਟਿਆ ਤੇ ਕੈਦੀਆਂ ਦੇ ਸਿਰ ਭਾਰ ਚੁਕਾਇਆ ਗਿਆ ਤੇ ਬਾਬੇ ਦੇ ਸਾਥੀਆਂ ਸਣੇ ਪੰਡਾਂ ਸਿਰ ਤੋਂ ਉਚੀਆਂ ਰਹਿਣ ਦੀ ਗੱਲ ਸੁਣ ਕੇ ਜੋ ਦਰੋਗੇ ਨੇ ਸੁਣਾਈ ਸੀ। ਬਾਬਰ ਨੇ ਗੁਰੂ ਜੀ ਨੂੰ ਬੜੀ ਇਜ਼ਤ ਨਾਲ ਪਿੰਡ ਅਵਾਣ ਜਿਥੇ ਇਸ ਸ਼ਹਿਰ ਨੂੰ ਲੁਟ ਕੇ ਡੇਰਾ ਕੀਤਾ ਸੀ ਆਪਣੇ ਮੁਰਸ਼ਦ ਸਰਦਾਨ ਸ਼ਾਹ ਨੂੰ ਘਲ ਕੇ ਸਦਿਆ ਤੇ ਪਛਾਣ ਕੇ ਗੁਰੂ ਜੀ ਦੇ ਚਰਨ ਫੜ ਲਏ ਤੇ ਪਿਛਲੀ ਭੁਲ ਦੀ ਮਾਫੀ ਮੰਗ ਕੇ ਬੇਨਤੀ ਕੀਤੀ ਕੋਈ ਜਗੀਰ ਮੈਂ ਆਪ ਦੇ ਲੰਗਰ ਨਾਲ ਲਾ ਦੇਵਾਂ ਤਾਂ ਬਾਬਾ ਜੀ ਨੇ ਬਚਨ

ਕੀਤਾ—

*ਮਹਲਾ ੧ ॥ ਐਸਾ ਦੀਆ ਏਕ ਖੁਦਾਇ ॥ ਜਿਸ ਕਾ ਦੀਆ ਸਭ ਕੋਈ ਖਾਇ ॥੧॥ ਇਕ ਦਾਤਾ ਸਭ ਜਗਤ ਭਿਖਾਰੀ ॥ ਤਿਸ ਕੋ ਛਾਏ ਅਗਰ ਕਉ ਜਾਚਹਿ ਤਿਸੁ ਜਮ ਕਰੇ ਖੁਆਰੀ ॥੧॥ ਰਹਾਉ ॥ ਸਾਹ ਬਾਦਸਾਹ ਸਭੁ ਤਿਸ ਕੇ ਕੀਏ ॥ ਤਿਸ ਹੀ ਕੇ ਸਭ ਹੈ ਅਰਥੀਏ ॥੨॥ ਮਾਨੁਖ ਕੀ ਜੋ ਲੇਵੇ ਓਟ ॥ ਦੀਨ ਦੁਨੀ ਮੈਂ ਤਾ ਕਉ ਤੋਟ ॥੩॥ ਕਹਿ ਨਾਨਕ ਸੁਣ ਬਾਬਰ ਬੀਰ ॥ ਤੁਝ ਤੇ ਮਾਂਗੈ ਸੋ ਅਹਿਮਕ ਫਕੀਰ ॥*

ਇਹ ਸੁਣ ਕੇ ਬਾਬਰ ਨੇ ਆਖਿਆ ਸਾਨੂੰ ਹਜਰਤ ਸਫਾਰਸ਼ ਕਰਕੇ ਛੁਡਾ ਲਏਗਾ । ਤਦ ਬਾਬਾ ਜੀ ਨੇ ਇਕ ਹੋਰ ਸ਼ਬਦ ਉਚਾਰਿਆ—

*ਏਕੇ ਸਾਹਿਬ ਸਭ ਕੁਛ ਜਾਨੇ ॥ ਕਿਸੇ ਕੀ ਨਾਹਿ ਸਫਾਰਸ ਮਾਨੇ ॥ ਜੇ ਮਾਨੇ ਤਬ ਹੋਇ ਅਨਿਆਈ ॥ ਧਰਮ ਮਰਯਾਦਾ ਤਿਸਤੇ ਜਾਈ ॥ ਪੈਗੰਬਰ ਅਵਤਾਰ ਅਪਾਰ ॥ ਆਜਜ ਤਿਸ ਕੇ ਖੜੇ ਦੁਆਰ ॥ ਰਸੂਲ ਰਸਾਲ ਅਨਿਕ ਜਗ ਆਏ ॥ ਜਬ ਚਾਹੇ ਤਬ ਪਕੜ ਮੰਗਾਏ ॥ ਇਉ ਸਹੀ ਕੀਆ ਹੈ ਨਾਨਕ ਬੰਦੇ ॥ ਪਾਕ ਖੁਦਾਇ ਔਰ ਸਭ ਗੰਦੇ ॥*

ਇਹ ਸੁਣ ਕੇ ਬਾਬਰ ਨੇ ਬਾਬਾ ਜੀ ਦੇ ਚਰਨ ਫੜ ਲਏ ਤਾਂ ਗੁਰੂ ਜੀ ਨੇ ਸਾਰੇ ਕੈਦੀ ਛੁਡਾ ਦਿਤੇ । ਜਦ ਚਾਰੇ ਬੰਨੇ ਗੁਰੂ ਜੀ ਨੇ ਕੁਝ ਵੀ ਨਾ ਲਿਆ ਤਾਂ ਸਮਰਕੰਦ ਦੀ ਭੰਗ ਸੰਤਾਂ ਦੀ ਬੂਟੀ ਜਾਣ ਕੇ ਭੇਟਾ ਕੀਤੀ । ਜਦ ਵਾਰੀ-ਵਾਰੀ ਸਤ ਮੁਠਾਂ ਪਾਈਆਂ ਤਾਂ ਹਰ ਇਕ ਮੁੱਠ ਦੇ ਬਦਲੇ ਇਕ ਬਾਦਸ਼ਾਹੀ ਦਿੰਦੇ ਗਏ । ਜਦ ਸਤ ਬਾਦਸ਼ਾਹੀਆਂ ਦੇ ਚੁਕੇ ਤਾਂ ਮਰਦਾਨੇ ਹਥ ਫੜ ਲਿਆ । ਇਸੇ ਵਾਸਤੇ ਬਾਬਰ ਦੀ ਬੰਸ ਸਤ ਬਾਦਸ਼ਾਹੀਆਂ ਕੀਤੀਆਂ ਹਨ ।

## ਕਰਤਾਰਪੁਰ ਜਾਣਾ

*ਸਤਵੀਂ ਮਘਰ ਲਿਓ ਪਛਾਣ । ਪੰਦਰਾਂ ਸੈ ਅਠਤਰ ਜਾਣ ।*
*ਕਰਤਾਰਪੁਰ ਗੁਰੂ ਜੀ ਆਏ । ਸਭ ਸੰਗਤ ਵਿਚ ਖੁਸ਼ੀ ਕਰਾਏ ।*
*ਸਿਖ ਸੰਤ ਸਾਧੂ ਚਲ ਆਵੇਂ । ਮਨ ਬਾਂਛਤ ਧਰ ਭੇਟਾ ਪਾਵੇਂ ।*
*ਭੁਗਤਿ ਮੁਕਤਿ ਕਾ ਲੰਗਰ ਜਾਰੀ । ਧੰਨ ਗੁਰੂ ਨਾਨਕ ਨਿਰੰਕਾਰੀ ।*
*ਦੇ ਉਪਦੇਸ਼ ਗੁਰੂ ਕ੍ਰਿਪਾਲ । ਨਰ ਨਾਰੀ ਨੂੰ ਕਰੇਂ ਨਿਹਾਲ ।*

ਸ਼ਬਦ ਕੀਰਤਨ ਹੁੰਦਾ ਸਦ ਹੀ । ਹੋਰ ਬਾਤ ਨਾ ਕੋਈ ਕਦ ਹੀ।
ਭਗਤੀ ਭਾਉ ਬਿਬੇਕ ਬੈਰਾਗ। ਸੁਣ ਸੁਣ ਧਾਰੇ ਸਿਖ ਸੁਭਾਗ।
ਏਕ ਸਿਖ ਨੇ ਅਰਜ ਗੁਜਾਰੀ। ਧੰਨ ਗੁਰੂ ਨਾਨਕ ਨਿਰੰਕਾਰੀ।
ਸਤਿ ਸੰਗ ਮਹਿਮਾ ਬੇਦ ਬਤਾਵੇ। ਰਿਖੀ ਮੁਨੀ ਸਭ ਏਹੋ ਗਾਵੇ।
ਮਿਲੇ ਨ ਅੰਤਰ ਮੈਨੂੰ ਕੋਈ । ਕਈ ਦਿਨਾਂ ਤੋਂ ਖੋਜਾਂ ਸੋਈ।
ਘਰ ਮੇਰਾ ਨਹੀਂ ਹੁੰਦਾ ਪੂਰਾ। ਸੰਤ ਨਾ ਮਿਲਿਆ ਕੋਈ ਸੂਰਾ।
ਕਰਾਂ ਬੇਨਤੀ ਮੈਂ ਬਲਿਹਾਰੀ। ਧੰਨ ਗੁਰੂ ਨਾਨਕ ਨਿਰੰਕਾਰੀ।
ਗੁਰ ਕਹਿਆ ਸੁਣ ਸਿਖ ਪਿਆਰੇ । ਸੰਤ ਸੇਵੇਂ ਤੂੰ ਕਿਆ ਵਿਚਾਰੇ।
ਜਿਵੇਂ ਸਾਹਸ ਜਗ ਫਿਰੇ ਅਵਾਰੇ । ਮੈਂ ਜਾਣਾ ਸਾਧੂ ਇਉਂ ਸਾਰੇ।
ਫਿਰ ਬੀਤੇ ਜਾਂ ਕਈ ਦਿਹਾਰੇ। ਉਹੀ ਸਿਖ ਬੈਠ ਉਚਾਰੇ।
ਹੁਣ ਦਸੋ ਗੁਰ ਕਿਰਪਾ ਧਾਰੀ। ਧੰਨ ਗੁਰੂ ਨਾਨਕ ਨਿਰੰਕਾਰੀ।
ਹੁਣ ਕੈਸੇ ਤੂੰ ਸਾਧ ਪਛਾਨੇ। ਪੈਂਚਾਂ ਵਾਂਗਰ ਸੋਈ ਬਖਾਨੇ।
ਬੀਤੇ ਫੇਰ ਮਹੀਨੇ ਚਾਰ। ਸਿਖ ਕਰੇ ਸੇਵਾ ਹਿਤ ਧਾਰ।
ਪੁਛੇ ਫਿਰ ਗੁਰੂ ਜੀ ਪਾਸ। ਹਥ ਜੋੜ ਕੇ ਕਰ ਅਰਦਾਸ।
ਦਸੋ ਗੱਲ ਗੁਰੂ ਜੀ ਸਾਰੀ । ਧੰਨ ਗੁਰੂ ਨਾਨਕ ਨਿਰੰਕਾਰੀ।
ਕੀ ਸਰੂਪ ਹੁਣ ਸਾਧਾਂ ਜਾਨਾ। ਤਦੋਂ ਦੇਵਤਾ ਉਸ ਬਖਾਨਾ।
ਤਾਂ ਭੀ ਗੁਰੂ ਨਹੀਂ ਕਛੂ ਬਤਾਇ। ਚਾਰ ਮਹੀਨੇ ਵਕਤ ਲੰਘਾਇ।
ਫੇਰ ਕਹੀ ਕਿਨ ਹੇ ਗੁਰ ਸੁਆਮੀ । ਭੇਤ ਬਤਾਵੋ ਅੰਤਰਜਾਮੀ।
ਮਨ ਮੇਰੇ ਵਿਚ ਇਛਾ ਭਾਰੀ। ਧੰਨ ਗੁਰੂ ਨਾਨਕ ਨਿਰੰਕਾਰੀ।
ਤਾਂ ਭੀ ਗੁਰ ਜੀ ਮੋਨ ਰਹਾਇ। ਚਾਰ ਮਹੀਨੇ ਹੋਰ ਬਤਾਇ।
ਫਿਰ ਪੂਛਯੋ ਹੇ ਸਿਖ ਸੁਜਾਨ। ਹੁਣ ਸਾਧੂ ਕੈਹੇ ਤੁਹਿ ਧਿਆਨ।
ਜਿਉਂ ਪ੍ਰਮੇਸ਼ਰ ਸਭ ਹਿਤਕਾਰੀ। ਤਿਵੇਂ ਸਾਧੂ ਆ ਜਗਤ ਵਿਹਾਰੀ।
ਹੁਣ ਤੇ ਦਸੇ ਗੁਰ ਉਪਕਾਰੀ। ਧੰਨ ਗੁਰੂ ਨਾਨਕ ਨਿਰੰਕਾਰੀ।
ਗੁਰੂ ਕਹੇ ਸੁਨਯੋ ਮਨ ਲਾਈ। ਦਸੇ ਸਾਰਾ ਭੇਤ ਬਤਾਈ।
ਪਸ਼ੂ ਬੁਧਿ ਹੋ ਪਸੂ ਨਿਹਾਰੇ। ਪੁਰਖ ਬੁਧ ਲਖ ਪਰਖਾਂ ਸਾਰੇ।
ਹੋਈ ਦੇਵਤਾ ਬੁਧਿ ਜਬੇਹੀ। ਸਾਧ ਦੇਵਤਾ ਲਖੇ ਤਬੇਹੀ।
ਈਸ ਬੁਧ ਭਰ ਈਸਰ ਸਾਰੀ । ਧੰਨ ਗੁਰੂ ਨਾਨਕ ਨਿਰੰਕਾਰੀ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਉਦਾਸੀ

## ਪਾਕਪਟਣ ਪੁਜਣਾ

ਜਦ ਇਕ ਵਰ੍ਹਾ ਇਥੇ ਰਹਿ ਕੇ ਸਿੱਖ ਸੇਵਕਾਂ ਨੂੰ ਨਿਹਾਲ ਕੀਤਾ ਤੇ ਕਈ ਤਰ੍ਹਾਂ ਦੀ ਸਿਖਿਆ ਜੀਵਾਂ ਨੂੰ ਦਿੰਦੇ ਹੋਏ ਭੁਗਤ ਮੁਕਤ ਦਾ ਲੰਗਰ ਵਰਤਾ ਚੁਕੇ ਤਾਂ ਫਿਰ ਮਰਦਾਨੇ ਦੇ ਆਖਣ ਤੇ ਫਗਣ ੧੫੭੯ ਬਿ: ਨੂੰ ਜਦ ਮਰਦਾਨਾ ਜੋ ਤਲਵੰਡੀ ਚਲਾ ਗਿਆ ਸੀ, ਆ ਗਿਆ। ਕਰਤਾਰਪੁਰੋਂ ਤੁਰ ਕੇ ਮਾਝੇ ਵਿਚ ਨੁਸ਼ਹਿਰੇ ਪਿੰਡ ਆ ਪੁਜੇ ਤੇ ਉਥੇ ਇਕ ਸ਼ਾਹੂਕਾਰ ਵਡੇ ਧਨੀ ਨੂੰ ਵੇਖ ਕੇ ਮਰਦਾਨੇ ਨੇ ਸ਼ੰਕਾ ਕਰਨੇ ਤੇ 'ਸਹੰਸਰ ਦਾਨ ਦੇ ਇੰਦਰ ਰੂਆਇਆ' ਸਲੋਕ ਵਾਰ ਰਾਮਕਲੀ ਦੁਆਰਾ ਦੁਖੀ ਦਸਿਆ ਜੋ ਨਾਮਰਦ ਸੀ ਪਰ ਗੁਰੂ ਜੀ ਦਾ ਸਿਖ ਬਣਿਆ ਤੇ ਤਨੋਂ ਮਨੋਂ ਸੇਵਾ ਕਰਨ ਲਗਾ ਤੇ ਮਰਦ ਵੀ ਹੋ ਗਿਆ ਤੇ ਚੰਗੇ ਪਰਿਵਾਰ ਵਾਲਾ ਹੋਇਆ ਤੇ ਗੁਰੂ ਸਾਰੇ ਦੇਸ ਮਾਝੇ ਦੇ ਪ੍ਰਸਿਧ ਜਾਹਮਣ ਆਦਿਕ ਪਿੰਡਾਂ ਦੇ ਜੀਵਾਂ ਨੂੰ ਨਿਹਾਲ ਕਰਦੇ ਹੋਏ ਹੁਜਰੇ ਸ਼ਾਹ ਮੁਕੀਮ ਦੇ ਜਾ ਪੁਜੇ ਤੇ ਉਥੋਂ ਦੇ ਫਕੀਰ ਨੂੰ ਪ੍ਰਮੇਸ਼ਰ ਦੇ ਰਾਹ ਲਾ ਕੇ ਦਿਆਲਪੁਰ ਆਦਿਕ ਨਗਰਾਂ ਤੋਂ ਅਗੇ ਘਾਰਾ ਨਦੀ (ਸਤਲੁਜ ਬਿਆਸ ਦੋਹਾਂ ਦੇ ਇਕੱਠ ਦਾ ਨਾਂ ਹੈ) ਦੇ ਕੰਢੇ ਪਾਕ ਪਟਣ ਦਾ ਤੇ ਬਾਬੇ ਫਰੀਦ ਦਾ ਰੋਜ਼ਾ ਜਾ ਡਿਠਾ ਤੇ ਇਥੇ ਜਦ ਸ਼ਬਦ ਹੋਣ ਲਗਾ ਤਾਂ ਫਰੀਦ ਦੇ ਮੁਰੀਦ ਕਈ ਫਕੀਰ ਆਖਣ ਲਗੇ 'ਇਕ ਖੁਦਾ ਦੂਜਾ ਰਸੂਲ ਦੋਹਾਂ ਦਾ ਕਲਮਾ ਕਬੂਲ' ਤਾਂ ਗੁਰੂ ਜੀ ਨੇ ਆਖਿਆ 'ਦੂਜਾ ਕਾਹੇ ਸਿਮਰੀਐ (ਜੋ) ਜੰਮੈ ਤੈ ਮਰ ਜਾਇ॥ ਏਕੋ ਸਿਮਰਹੁ ਨਾਨਕਾ ਜਲ ਥਲ ਰਹਿਆ ਸਮਾਇ॥' ਇਹ ਸੁਣ ਕੇ ਉਥੋਂ ਦੇ ਗੱਦੀ ਵਾਲੇ ਸ਼ੇਖ ਇਬਰਾਹੀਮ ਨੇ ਆਣ ਆਖਿਆ, 'ਇਕ ਸਾਹਿਬ ਤੇ ਇਕੋ ਹਦ। ਇਕ ਸੇਵ ਤੇ ਦੂਜਾ ਰਦ।' ਹੋਰ ਵੀ ਚਰਚਾ ਬਹੁਤ ਸਾਰੀ ਹੋਈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ ਦੀ ਵਾਰ ਦੇ ਸਲੋਕਾਂ ਦੁਆਰਾ ਸੀ ਜਿਸਨੂੰ ਸੁਣ ਕੇ ਸ਼ੇਖ ਇਬਰਾਹੀਮ ਨੇ ਦਸਤ ਪੰਜਾ ਲਿਆ ਤੇ ਬੜੀ ਇਜਤ ਸਤਿਗੁਰੂ ਜੀ ਦੀ ਕੀਤੀ ਤੇ ਪੀਰ ਭਾਵਨਾ ਗੁਰੂ ਜੀ ਤੇ ਰੱਖਣ ਲਗਾ।

## ਉਚ ਸ਼ਹਿਰ ਪੁਜਣਾ

ਪਾਕ ਪਟਣ ਤੋਂ ਚਲ ਕੇ ਗੁਰੂ ਜੀ ਮੁਲਤਾਨ ਸ਼ਮਸ਼ ਤਬਰੇਜ਼ ਦੇ ਮਕਬਰੇ

ਦੀ ਚਾਰ ਦੀਵਾਰੀ ਦੇ ਅੰਦਰ ਜਿਥੇ ਹੁਣ ਗੁਰੂ ਜੀ ਦੀ ਮੰਜੀ ਸਾਹਿਬ ਹੈ ਜਾ ਬਿਰਾਜੇ ਤੇ ਇਹ ਸਭ ਲੋਕ ਪਹਿਲੀ ਵਾਰ ਗੁਰੂ ਜੀ ਦੇ ਦਰਸ਼ਨ ਕਰ ਚੁਕੇ ਹੋਏ ਸਨ, ਬਹੁਤ ਪ੍ਰਸੰਨ ਹੋਏ । ਦੋ ਦਿਨ ਹੀ ਇਥੇ ਨਿਵਾਸ ਕਰਕੇ ਗੁਰੂ ਜੀ ਉਚ ਨਗਰ ਜਾ ਪੁਜੇ ਤਾਂ ਪੀਰ ਜਲਾਲ ਦੀਨ ਮਿਲਿਆ ਤਦ ਮਰਦਾਨਾ 'ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ' ਪੜ੍ਹ ਰਿਹਾ ਸੀ ਜਿਸ ਕਰਕੇ ਉਸਨੇ ਗੁਰੂ ਜੀ ਤੋਂ ਗੁਰਮੁਖ ਦੇ ਲੱਛਣ ਪੁਛੇ ਤਾਂ ਗੁਰੂ ਜੀ ਨੇ ਆਖਿਆ ਵੇਖਣੇ ਹਨ ਕਿ ਸੁਣਨੇ ਹਨ ? ਤਾਂ ਉਸਨੇ ਵੇਖਣੇ ਚਾਹੇ ਤਦ ਗੁਰੂ ਜੀ ਨੇ ਸਿੰਧ ਦਰਿਆ ਪਾਰ ਇਕ ਪਹਾੜੀ ਤੇ ਘਲਿਆ ਜਿਥੇ ਇਕੀ ਸੰਤ ਬੈਠੇ ਭਜਨ ਕਰਦੇ ਦੇਖੇ ਪਰ ਬੁਲਾਏ ਨਾ ਤੇ ਬੈਠ ਗਿਆ । ਤਦ ਇਕ ਬੇੜਾ ਡੁਬਣ ਲਗਾ ਤਾਂ ਪੀਰ ਨੇ ਆਖਿਆ, ਹੇ ਖੁਦਾ ! ਇਤਨੇ ਜੀਵ ਕਿਉਂ ਡੋਬਦਾ ਹੈਂ ? ਤਦ ਬੇੜਾ ਸੰਭਲ ਗਿਆ ਤੇ ਉਹ ਨਾ ਡੁਬੇ ਜਦ ਰਾਤ ਨੂੰ ਸੰਤਾਂ ਪਾਸ ਗਿਆ ਤਾਂ ਉਹਨਾਂ ਨੂੰ ਪ੍ਰਸ਼ਾਦ ਦੇ ਥਾਲ ਆਏ । ਪੀਰ ਨੂੰ ਨਾ ਆਇਆ ਤੇ ਸੁਤੇ ਨੂੰ ਛਡ ਕੇ ਮਹਾਤਮਾ ਚਲੇ ਗਏ । ਅਗਲੇ ਦਿਨ ਪੀਰ ਨੇ ਦਰਿਆ ਵਿਚ ਮੀਂਹ ਪੈਂਦਾ ਡਿਠਾ ਤੇ ਫੇਰ ਆਖਣ ਲਗਾ ਹੇ ਖੁਦਾ ! ਇਥੇ ਮੀਂਹ ਦੀ ਕੀ ਲੋੜ ਹੈ ? ਤਾਂ ਮੀਂਹ ਬੰਦ ਹੋ ਗਿਆ। ਜਦ ਫਿਰ ਸੰਤਾਂ ਪਾਸ ਗਿਆ ਤਾਂ ਉਹਨਾਂ ਨੂੰ ਫੇਰ ਥਾਲ ਆਏ ਪਰ ਪੀਰ ਨੂੰ ਨਾ ਆਇਆ । ਤਦ ਮਹੰਤ ਨੇ ਆਖਿਆ, ਭਾਈ ਜਲਾਲ ! ਤੂੰ ਕੋਈ ਮਨਮਤ ਕੀਤੀ ਹੈ, ਤੈਨੂੰ ਪ੍ਰਸ਼ਾਦ ਨਹੀਂ ਆਇਆ । ਤਾਂ ਪੀਰ ਨੇ ਸਾਰੀ ਗੱਲ ਗੁਰੂ ਜੀ ਨੂੰ ਆਣ ਦਸੀ ਤਾਂ ਗੁਰੂ ਜੀ ਨੇ ਆਖਿਆ ਕਿ ਬੇੜਾ ਡੁਬਣ ਲਗਾ ਸੀ ਕਿਉਂ ਅਕਾਲ ਪੁਰਖ ਦੇ ਭਾਣੇ ਨੂੰ ਮੋੜਿਆ । ਫੇਰ ਨਦੀ ਵਿਚੋਂ ਮੀਂਹ ਪੈਣੋਂ ਹਟਾਇਆ। ਭਾਈ ਅਨੇਕ ਜੀਵ ਸਿੰਧ ਵਿਚ ਹੈਨ, ਜੋ ਮੀਂਹ ਦਾ ਪਾਣੀ ਪੀਂਦੇ ਹਨ ਕਿ ਅਕਾਲ ਪੁਰਖ ਅਪਰਾਧੀ ਬਣਿਆ । ਬਸ ਇਹੋ ਗੁਰਮੁਖ ਦੇ ਲੱਛਣ ਹਨ ਕਿ ਅਕਾਲ ਪੁਰਖ ਦੇ ਭਾਣੇ ਵਿਚ ਮਨੌਤ ਨ ਕਰੇ ਤਾਂ ਤੇ ਜਟਾ ਜੂਟ ਰਹਿਣਾ ਹਰ ਜੀਵ ਦਾ ਪਰਮ ਧਰਮ ਹੈ । ਸੁਣ ਕੇ ਪੀਰ ਨੇ ਗੁਰੂ ਜੀ ਦੇ ਚਰਨ ਚੁੰਮੇ ਅਗੋਂ ਜਟਾ ਜੂਟ ਹੀ ਰਹਿ ਕੇ ਦਿਨ ਬਤੀਤ ਕਰਨ ਲਗਾ ।

## ਕੰਧਾਰ ਪੁਜਣਾ

ਇਥੋਂ ਮਰਦਾਨੇ ਨੇ ਰਿਆੜ ਕੀਤੀ ਕਿ ਜਿਸ ਤਰ੍ਹਾਂ ਸਾਰੇ ਮੁਲਖ ਵਖਾਲੇ

ਜੇ, ਹੁਣ ਕੰਧਾਰ ਵੀ ਵਿਖਾਲੋ। ਅਸਲ ਵਿਚ ਇਕ ਕਈ ਭਗਵਾਨ ਜੀਵ ਅਜੇ ਇਸ ਪਵਿਤਰ ਦਰਸ਼ਨ ਦੇ ਚਾਹਵਾਨ ਰਹਿ ਗਏ ਹੋਣੇ ਹਨ ਤੇ ਦੂਜਾ ਮਰਦਾਨੇ ਦੀ ਮਰਨ ਭੂਮੀ ਲਈ ਜਾ ਰਹੀ ਹੈ। ਇਸ ਲਈ ਨਗਰਾਂ ਤੇ ਪਹਾੜਾਂ ਦੇ ਜੀਵਾਂ ਦਾ ਉਧਾਰ ਕਰਦੇ ਪੰਜਾਂ ਨਦਾਂ ਤੋਂ ਪਾਰ ਸੀਤਾ ਪੁਰ ਤੋਂ ਅਟਕ ਜਾ ਲੰਘੇ ਤੇ ਮਰੀ ਥਰੌਈ ਕੌਮ ਦੇ ਜੀਵਾਂ ਦਾ ਸੁਧਾਰ ਕਰਦੇ ਹੋਏ ਬਲੋਚਸਤਾਨ ਦੇ ਕਤਾਲ ਭੰਬੋਰ ਆਦਿਕ ਸ਼ਹਿਰਾਂ ਦੀ ਸੈਲ ਕਰਦੇ ਵੈਸਾਖ ੧੫੮੧ ਬਿ: ਨੂੰ ਕੰਧਾਰ ਸ਼ਹਿਰ ਵਿਚ ਮਸੀਤ ਦੇ ਪਾਸ ਜਿਥੇ ਹੁਣ ਧਰਮਸਾਲਾ ਹੈ ਜਾ ਬਿਰਾਜੇ। ਉਥੋਂ ਦਾ ਹਾਕਮ ਬੜਾ ਜ਼ਾਲਮ ਸੀ ਜਦ ਮਸੀਤ ਵਿਚ ਆਇਆ ਤਾਂ ਬਾਬੇ ਦਾ ਸ਼ਬਦ ਸੁਣ ਕੇ ਜਾ ਸਲਾਮ ਕੀਤਾ। ਤਦ ਗੁਰੂ ਜੀ ਨੇ 'ਰਾਜ ਮਾਲ, ਰੂਪ ਜਾਤਿ, ਜੋਬਨ ਪੰਜੇ ਠਗ, ਏਨੀ ਠਗੀ ਜਗ ਠਗਿਆ ਕਿਸੇ ਨਾ ਰਖੀ ਲਜ' ਇਹ ਸ਼ਬਦ ਬੋਲਿਆ ਤਾਂ ਖਾਨ ਰੋ ਕੇ ਚਰਨਾਂ ਤੇ ਡਿਗ ਪਿਆ ਤੇ ਮਾਫੀ ਮੰਗ ਕੇ ਸਚੇ ਦਿਲੋਂ ਗੁਰੂ ਜੀ ਦਾ ਮੁਰੀਦ ਬਣਿਆ ਤੇ ਪੰਦਰਾਂ ਦਿਨ ਗੁਰੂ ਜੀ ਨੂੰ ਰਖਿਆ। ਹੁਣ ਤੱਕ ਉਸ ਦੀ ਸੰਤਾਨ ਗੁਰੂ ਜੀ ਦੀ ਬਾਣੀ ਪੜ੍ਹਦੀ ਹੈ। ਇਧਰ ਹੀ ਹਰਾਤ ਗਜਨੀ ਆਦਿ ਸਾਰੀ ਸੈਲ ਕੀਤੀ।

## ਮਰਦਾਨੇ ਦਾ ਚਲਾਣਾ

ਇਥੋਂ ਮੁੜਦੇ ਹੋਏ ਗੁਰੂ ਜੀ ਕੁਰਮ ਨਦੀ ਦੇ ਕੰਢੇ ਕੰਢੇ ਕੁਰਮ ਸ਼ਹਿਰ ਪੁਜੇ ਤਾਂ ਮਰਦਾਨੇ ਨੂੰ ਦਰਦ ਹੋਇਆ। ਬਾਬਾ ਜੀ ਨੇ ਆਖਿਆ ਮਰਦਾਨਿਆ ਹੁਣ ਤੇਰਾ ਅੰਤ ਸਮਾਂ ਆ ਗਿਆ ਹੈ। ਜਿਸ ਤਰ੍ਹਾਂ ਆਖੇਂ ਉਸੇ ਤਰ੍ਹਾਂ ਕਰੀਏ ਤਾਂ ਮਰਦਾਨੇ ਕਿਹਾ ਮਹਾਰਾਜ ਮੈਨੂੰ ਸਾੜਨਾ ਦੱਬਨਾ ਨਾ ਮੈਂ ਭਾਵੇਂ ਜਨਮ ਦਾ ਮੁਹੰਮਦੀ ਹਾਂ ਪਰ ਕਰਮ ਦਾ ਨਹੀਂ (ਇਸ ਮਰਦਾਨੇ ਦੇ ਕਥਨ ਤੋਂ ਜਰਾ ਰਬਾਬੀਆਂ ਨੂੰ ਸਿਖਿਆ ਲੈਣੀ ਚਾਹੀਦੀ ਹੈ ਜੋ ਸਾਰੀ ਉਮਰ ਗੁਰਬਾਣੀ ਪੜ੍ਹਦੇ ਤੇ ਪੇਟ ਪਾਲਣਾ ਕਰਦੇ ਰਹਿਣ ਪਰ ਮਰਨ ਵੇਲੇ ਜਨਾਜ਼ੇ ਤੋ ਬਿਨਾਂ ਨਜਾਤ ਨਹੀਂ ਮੰਨਦੇ ਤੇ ਸਿੱਖਾਂ ਦੇ ਘਰਾਂ ਤੋਂ ਲਏ ਹੋਏ ਪੈਸੇ ਨਾਲ ਮਸੀਤਾਂ ਬਣਵਾ ਕੇ ਸਚੇ ਮੁਸਲਮਾਨ ਬਣਦੇ ਹਨ) ਅਗਲੇ ਦਿਨ ੧੩ ਮਘਰ ੧੫੮੧ ਬਿ: ਵਾਲੇ ਦਿਨ ਭਾਈ ਮਰਦਾਨੇ ਦੀ ਦੇਹ ਸ਼ਾਂਤ ਹੋਈ ਤੇ ਗੁਰੂ ਜੀ ਨੇ ਆਪਣੇ ਹੱਥਾਂ ਨਾਲ ਦਾਹ ਦਿਤਾ।

# ਸਦਾ ਸੁਹਾਗਣ ਨੂੰ ਸੁਮੱਤ

ਕੁਰਮ ਤੋਂ ਚਲ ਕੇ ਗੁਰੂ ਜੀ ਬੰਨੂ ਦੇ ਇਲਾਕੇ ਈਸਾ ਖੇਲ ਲਈ ਹੁੰਦੇ ਹੋਏ ਅਟਕੋਂ ਉਤਰ ਕੇ ਮਿਠੇ ਕੋਟ ਮਿਠੇ ਸਯਦ ਦੇ ਬਾਗ ਵਿਚ ਆ ਬਿਰਾਜੇ ਤਾਂ ਪੀਰ ਅਬਦੁਲ ਰਹਿਮਾਨ ਨੇ ਖੁਦਾ ਦੀ ਸਿਫਤ ਪੁਛੀ ਤੇ ਬਾਬੇ ਤੋਂ 'ਪੰਛੀ ਹੋਇ ਕੇ ਜੇ ਭਵਾ ਸੈ ਅਸਮਾਨੀ ਜਾਉ' ਸ਼ਬਦ ਦੁਆਰਾ ਸੁਣ ਕੇ ਬਹੁਤ ਖੁਸ਼ ਹੋਇਆ। ਤਦ ਉਸ ਦਾ ਮੁਰੀਦ ਸਯਦ ਮਿਠਾ ਜੋ ਚੌਦਾਂ ਤਬਕ ਮੰਨਦਾ ਸੀ ਨਾ ਮੰਨੇ ਤਾਂ ਗੁਰੂ ਜੀ ਤੋਂ ਸੁਣਕੇ ਉਹ ਮਿਠਾ ਵੀ ਬਾਬਾ ਜੀ ਦਾ ਮੁਰੀਦ ਬਣਿਆ ਤੇ ਧਰਮਸਾਲਾ ਬਣਾ ਕੇ ਭਜਨ ਕਰਨ ਲਗਾ ਤੇ ਗੁਰੂ ਜੀ ਸ਼ਾਹਪੁਰ ਖੁਸ਼ਾਬ ਤੋਂ ਹੋ ਕੇ ਭੇਰੇ ਪੁਜੇ। ਇਥੇ ਸਦਾ ਸੁਹਾਗਣ ਜੋ ਤੀਵੀਂ ਦਾ ਭੇਸ ਰਖਦਾ ਤੇ ਆਪਣੇ ਉਤੇ ਰਬ ਨੂੰ ਆਸ਼ਕ ਦਸ ਕੇ ਪਰ ਇਸਤ੍ਰੀ ਗਾਮੀ ਜੋ ਮਹੀਨਾ ਭਰ ਗੁਫਾ ਵਿਚ ਰਹਿੰਦਾ ਤੇ ਇਕ ਦਿਨ ਨਿਕਲਦਾ ਸੀ। ਫਕੀਰ ਤੋਂ ਪਖੰਡ ਛੁਡਾ ਕੇ ਸਿਧੇ ਰਾਹ ਤੇ ਲਾਇਆ।

# ਡਿੰਗੇ ਪੁਜਣਾ

ਇਥੋਂ ਚਲ ਕੇ ਗੁਰੂ ਜੀ ਮਾਂਗਟ ਪਿੰਡੀ ਬਹਾਉਦੀਨ ਤੋਂ ਅਗੇ ਡਿੰਗੇ ਪੁਜੇ। ਇਥੇ ਵੀ ਜੋਗੀ ਪਖੰਡੀ ਰਹਿੰਦਾ ਸੀ। ਜੋ ਚਾਲ੍ਹੀ ਦਿਨ ਪਿਛੋਂ ਇਕ ਦਿਨ ਨਿਕਲਦਾ ਸੀ ਤੇ ਲੋਕਾਂ ਨੂੰ ਧੋਖਾ ਦਿੰਦਾ ਸੀ ਕਿ ਚਾਲ੍ਹੀ ਦਿਨ ਮਗਰੋਂ ਇਕ ਦਿਨ ਖਾਂਦਾ ਹਾਂ ਇਸ ਦਾ ਵੀ ਪੋਲ ਖੋਲ੍ਹ ਕੇ ਲੋਕਾਂ ਨੂੰ ਦਸਿਆ ਤੇ ਮਾਣ ਦੀ ਖੁਰਾਕ ਆਸਰੇ ਜੀਉਣਾ ਸਾਬਤ ਕਰਕੇ ਆਪਣੇ ਮਨੋਹਰ ਵਾਕ ਨਾਲ ਉਸਦਾ ਬੇੜਾ ਗੁਰੂ ਜੀ ਨੇ ਪਾਰ ਕੀਤਾ।

# ਕਰਤਾਰ ਪੁਰ ਜਾਣਾ

ਇਥੋਂ ਚਲ ਕੇ ਗੁਰੂ ਜੀ ਵਜੀਰਾਬਾਦ, ਸੋਧਰਾਂ ਰਾਗਚ ਚੀਮੇ ਡਸਕਾ ਆਦਿਕ ਨਗਰਾਂ ਦੇ ਜੀਵਾਂ ਦਾ ਉਧਾਰ ਕਰਦੇ ਹੋਏ ਚੇਤਰ ੧੫੯੨ ਬਿ: ਨੂੰ ਕਰਤਾਰਪੁਰ ਵਿਚ ਜਾ ਬਿਰਾਜੇ।

॥ ਕਬਿਤ ॥

*ਪੰਜਵੀਂ ਉਦਾਸੀ ਸੁਖਰਾਸੀ ਤਾਰ ਆਸੀਆਂ,*
*ਗੁਫਾ ਅਬਨਾਸੀ ਪਾਸੀ ਦਰਸ਼ਨ ਕੇ ਤੋਰ ਕੈ।*

ਤੋਰ* ਕੇ ਸੁ ਮਾਰਗ ਅਪਾਰ ਜੀਵ ਸਾਧ ਸੰਤ,
ਦੰਭੀਆਂ ਪਖੰਡੀਆਂ ਦਾ ਮਾਣ ਸਿੰਧ ਬੋਰ ਕੈ।
ਬੋਰ[1] ਕੈ ਰਸੀਲੇ ਵਾਕ ਝਾਕ ਇਕ ਪਾਕ ਹੂੰ ਹੀ,
ਕਾਮ ਆਦਿ ਜਾਰ ਰਾਗ ਦਵੈਖ ਤਾਕ ਤੋਰ ਕੈ।
ਤੋਰ[2] ਕੈ ਸੰਦੇਸੇ ਗੁਰੂ ਰਿਦੇ ਮੈ ਹਮੇਸੇ ਜਾਹਿ,
ਕਸ਼ਟ ਔਰ ਕਲੇਸੇ ਮੇਸੇ ਸੂਰਜ ਸਿੰਘ ਤੋਰ ਕੈ।

ਗੀਆ ਮਾਲਤੀ ਛੰਦ॥

ਸ੍ਰੀ ਨਾਨਕ ਤਰਨ ਤਾਰਨ ਟਾਲ ਦੇ ਸਿਰ ਕਾਲ ਨੂੰ।
ਸਰਨ ਪਕੜੀ ਤਰਨ ਸੋਈ ਹਰਨ ਡਰਨ ਜੁਵਾਲ ਨੂੰ।
ਕਰਨ ਕਰਨਾ ਭਰਨ ਡੇਰੇ ਦਰਨ ਸਾਰੇ ਸਾਲ ਨੂੰ।
ਪੁਜ ਕੇ ਕਰਤਾਰਪੁਰ ਮੇਂ ਧਰਿਆ ਚਿਤ ਖਿਆਲ ਨੂੰ।
ਭੋਗ ਮੋਖ ਦਾ ਲਾ ਕੇ ਲੰਗਰ ਗੁਰ ਨੇ ਜਸ ਵਰਤਾਰਿਆ।
ਸਿਖ ਸੇਵਕ ਕਰਨ ਸੇਵਾ ਮਿਲੇ ਮੇਵਾ ਧਾਰਿਆ।
ਲਾ ਕਸੌਟੀ ਸਾਰਿਆਂ ਨੂੰ ਪਰਖ ਦੇ ਗੁਰ ਭਾਰਿਆ।
ਲੈ ਮੁਰਾਦਾਂ ਸੋਈ ਗੁਰ ਤੋਂ ਸਦਾ ਆਗਿਆਕਾਰਿਆ।
ਇਕ ਦੂਜੇ ਤੋਂ ਵਧ ਅਗਾੜੀ ਕਰਨ ਸੇਵਾ ਸੂਰਮੇ।
ਸਚਖੰਡ ਜਮੀਨ ਉਤੇ ਬਣਿਆ ਗੁਰ ਦੇ ਹਜ਼ੂਰ ਮੇਂ।
ਗੁਰ ਕੀ ਕੀਰਤੀ ਹੋਣ ਲਾਗੀ ਜਗਤ ਨੇੜੇ ਦੂਰ ਮੇਂ।
ਸੂਰ ਹਰ ਗੁਰ ਭੂਰ ਤਾਰੇ ਪੂਰ ਕੂਰ ਜੁ ਸੂਰਮੇਂ।
ਫੇਰ ਕਲਜੁਗ ਪਾ ਕੇ ਸਤਿਗੁਰ ਭਾਰਾ ਪੁੰਨ ਕਮਾ ਲਿਆ।
ਸ਼ਾਹ ਫਕੀਰਾਂ ਪੀਰਾਂ ਪੈਰ ਚੁੰਮ ਕੇ ਸੁਖ ਪਾ ਲਿਆ।
ਕਈ ਵਰ੍ਹਿਆਂ ਰੁਲੇ ਜੋਈ ਗੁਰੂ ਨੇ ਗਲ ਲਾ ਲਿਆ।
ਬਿਰਦ ਆਪਣਾ ਜਾਣ ਤਾਰਨ ਸਿੰਘ ਸੂਰਜ ਬਾਲਿਆ।

*ਤੋੜ ਕੇ। ਚਲਾ ਕੇ। ੧. ਡੋਬ ਕੇ। ੨. ਤੋੜ ਕੇ ਸਿਰ ਦੇ।

# ਮਰਦਾਨੇ ਦੇ ਪੁੱਤਰ ਟਿਕਾਉਣੇ

ਜਦ ਮਰਦਾਨੇ ਦੀ ਦੇਹ ਦਾ ਛੁਟਣਾ ਸੁਣਿਆ ਤਾਂ ਤਲਵੰਡੀ ਤੋਂ ਸਜਾਦਾ ਤੇ ਰਜਾਦਾ ਦੋਵੇਂ ਪੁੱਤਰ ਉਸਦੇ ਬਾਬਾ ਜੀ ਪਾਸ ਆਏ ਤੇ ਬੇਨਤੀ ਕੀਤੀ ਸਚੇ ਪਾਤਸ਼ਾਹ ਸਾਨੂੰ ਸਾਡੇ ਪਿਤਾ ਜੀ ਦੀ ਮੜ੍ਹੀ ਤਾਂ ਵਖਾਲੋ। ਤਾਂ ਬਾਬਾ ਜੀ ਨੇ ਸਜਾਦੇ ਨੂੰ ਤਾਂ ਮਰਦਾਨੇ ਵਾਲਾ ਰਬਾਬ ਦੇ ਕੇ ਆਪਣੇ ਕੋਲ ਕਰਤਾਰਪੁਰ ਰਹਿਣ ਦੀ ਆਗਿਆ ਦਿਤੀ ਤੇ ਰਜਾਦੇ ਨੂੰ ਲੈ ਕੇ ਬਾਬਾ ਜੀ ਗੁਜਰਾਂਵਾਲਾ ਹਾਫਜਾਬਾਦ ਧਨੀ ਘੇਬ ਤਖਤ ਹਜਾਰਾ ਆਦਿਕ ਥਾਵਾਂ ਥਾਣੀਂ ਹੋ ਕੇ ਕੁਰਮ ਜਾ ਪੁਜੇ ਤੇ ਉਥੇ ਦਾ ਹੀ ਪੀਰ ਬਣਾ ਕੇ ਟਿਕਾ ਦਿਤਾ। ਸੋ ਹੁਣ ਤੀਕਰ ਉਸਦੀ ਔਲਾਦ ਕੁਰਮ ਦੇ ਇਲਾਕੇ ਪੀਰਾਂ ਵਾਂਗ ਪੂਜੀ ਜਾਂਦੀ ਹੈ ਤੇ ਕੁਝ ਸਿੰਧ ਵਿਚ ਖੈਰਪੁਰ ਜਿਲ੍ਹਾ ਵਿਚੋਂ ਹੀ ਪ੍ਰਸਿਧ ਮੀਰ ਸੁਰਾਬ ਅਲੀ ਮੁਰਾਦ ਆਦਿਕ ਉਥੋਂ ਦੇ ਹਾਕਮ ਹਨ ਰਜਾਦੇ ਦੀ ਔਲਾਦ ਡੇਰਾ ਬਾਬਾ ਨਾਨਕ ਵਿਚ ਹੈ। ਆਪ ਫਿਰ ਗੁਰੂ ਜੀ ਬਾਲੇ ਨੂੰ ਨਾਲ ਲੈ ਕੇ ਛੇਤੀ ਹੀ ਕਰਤਾਰਪੁਰ ਆ ਗਏ। ਇਸ ਵਰ੍ਹੇ ਅਸੂ ਦੇ ਨਰਾਤਿਆਂ ਦੇ ਸਮੇਂ ਜਵਾਲਾ ਦੇ ਦਰਸ਼ਨ ਨੂੰ ਸੰਗ ਲਈ ਜਾਂਦਾ ਹੋਇਆ ਇਕ ਲਹਿਣਾ ਭਗਤ ਜੋ ਫਿਰ ਅੰਗਦ ਬਣਿਆ ਤੇ ਦਰਸ਼ਨ ਕਰਕੇ ਨਿਹਾਲ ਹੋ ਗਿਆ। ਇਹ ਸਾਰਾ ਪ੍ਰਸੰਗ ਗੁਰੂ ਜੀ ਦੇ ਸਮਾਚਾਰ ਵਿਚ ਆਵੇਗਾ।

# ਅਚਲ ਪੁਜਣਾ

ਭਾਵੇਂ ਅਗੇ ਕਈ ਵਾਰ ਜੋਗੀ ਆਪਣੀ ਨਿਸ਼ਾ ਕਰਾ ਚੁਕੇ ਹੋਏ ਸਨ ਪਰ ਫਿਰ ਵੀ ਨਾ ਟਲੇ। ੧੫੯੩ ਬਿ: ਨੂੰ ਬਟਾਲੇ ਦੇ ਪਾਸ ਅਚਲ ਨਾਮੀ ਥਾਂ (ਜਿਥੇ ਇਕ ਤਲਾ ਤੇ ਮੰਦਰ ਹੂ-ਬ-ਹੂ ਸ੍ਰੀ ਅੰਮ੍ਰਿਤਸਰ ਦੇ ਨਮੂਨੇ ਦਾ ਹੀ ਬਣਿਆ ਹੋਇਆ ਹੈ ਤੇ ਵਿਚਕਾਰ ਤਲਾ ਤੇ ਉਸ ਮੰਦਰ ਵਿਚ ਬਹੁਤ ਸਾਰੇ ਵਟੇ (ਠਾਕੁਰ) ਰਖੇ ਹੋਏ ਹਨ ਜੋ ਉਨ੍ਹਾਂ ਨੇ ਆਪਣੇ ਵਰਗਾ ਹੀ ਓਸ ਥਾਂ ਨੂੰ ਬਣਾ ਲਿਆ ਹੈ ਕਿ ਅਜ ਤੀਹ ਵਰ੍ਹੇ ਪਿਛੇ ਉਸ ਦੀ ਮਹਿਮਾ ਤੇ ਰੌਣਕ ਵੀ ਚੰਗੀ ਤਰ੍ਹਾਂ ਨਾਲ ਬਹੁਤ ਸਾਰੀ ਜਗੀਰ ਹੋਣ ਕਰਕੇ ਸੀ, (ਪਰ ਹੁਣ ਕੇਵਲ ਨਾਮ ਮਾਤ੍ਰ ਹੀ ਹੈ) ਸ਼ਿਵਰਾਤ ਦੇ ਮੇਲੇ ਤੇ ਇਕਠੇ ਹੋਏ ਤੇ ਸਾਧ ਸੰਗਤ ਨੂੰ ਨਾਲ ਲੈ ਕੇ ਆ ਪੁਜੇ ਤਦ ਉਥੇ ਰਾਸਧਾਰੀਏ ਜੋਗੀਆਂ ਅਗੇ ਨਚ ਰਹੇ ਸਨ। ਕੇਵਲ ਉਸ ਵੇਲੇ ਉਹਨਾਂ ਦੇ ਧੋਖੇ

ਵਿਚੋਂ ਲੋਕਾਂ ਨੂੰ ਕੱਢਣ ਵਾਸਤੇ ਗੁਰੂ ਜੀ ਨੇ ਰਾਸਧਾਰੀਆਂ ਦਾ ਪੈਸਿਆਂ ਵਾਲਾ ਲੋਟਾ ਅਜਿਤੇ ਦੀ ਰਾਹੀਂ ਲੁਕਾ ਦਿਤਾ। ਜਿਸ ਕਰਕੇ ਉਹ ਰੋਣ ਲਗੇ ਤਾਂ ਅਜਿਤੇ ਨੇ ਸਿਧਾਂ ਨੂੰ ਆਖਿਆ ਤੁਸੀਂ ਤਾਂ ਸਿਧ ਸਦਾਉਂਦੇ ਹੋ। ਹੁਣ ਕਿਥੇ ਗਈ ਤੁਹਾਡੀ ਸਿਧੀ। ਅਜਿਤੇ ਨੇ ਲੋਟਾ ਵੀ ਕਢ ਦਿਤਾ। ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ—

*ਰਾਮਕਲੀ ਮਹਲਾ ੧॥*

*ਜਗ ਪਰਬੋਧਹਿ ਮੜੀ ਬਧਾਵਹਿ॥*

ਕਥਨ ਕੀਤਾ ਤੇ ਹੋਰ ਵੀ ਕਈ ਉਤਰ ਪ੍ਰਸ਼ਨ ਹੋਏ ਫੇਰ ਜੋਗੀਆਂ ਨੇ ਹਾਰ ਮੰਨੀ ਤੇ ਅਗੇ ਵਾਸਤੇ ਕੰਨਾਂ ਨੂੰ ਹੱਥ ਲਾਇਆ ਕਿ ਕਦੇ ਆਪ ਦੇ ਸਾਹਮਣੇ ਨਹੀਂ ਹੋਵਾਂਗੇ। ਇਹ ਸਾਰਾ ਇਲਾਕਾ ਜੋਗੀਆਂ ਦੇ ਹਥੋਂ ਨਿਕਲ ਕੇ ਗੁਰੂ ਜੀ ਦਾ ਸਿਖ ਬਣ ਗਿਆ। ਇਥੇ ਜਿਥੇ ਗੁਰੂ ਜੀ ਬਿਰਾਜੇ ਸਨ, ਉਥੇ ਹੁਣ ਚੰਗਾ ਗੁਰਦੁਆਰਾ ਹੈ। ਗੁਰੂ ਜੀ ਫਿਰ ਕਰਤਾਰਪੁਰ ਹੀ ਆ ਗਏ।

# ਭੂਮੀਆਂ ਠਗ ਤਾਰਣਾ

ਚੇਤ ੧੫੯੪ ਬਿ: ਨੂੰ ਲੋਕ ਮਹਾਂ ਵਰਈ ਦੇ ਮੇਲੇ ਲਈ ਗੰਗਾ ਵਲ ਜਾਂਦੇ ਡਿਠੇ ਤਾਂ ਗੁਰੂ ਜੀ ਨੇ ਵੀ ਪ੍ਰਚਾਰ ਦਾ ਸਮਾਂ ਚੰਗਾ ਜਾਤਾ ਤੇ ਭਾਈ ਬਾਲੇ ਸਣੇ ਉਧਰ ਤਿਆਰੇ ਗਜਾਏ। ਜਦ ਦੁਆਬੇ ਢਕੇ ਦੇ ਪ੍ਰਗਣੇ ਵਿਚ ਜਾ ਪੁਜੇ ਤਾਂ ਇਕ ਭੂਮੀਆਂ ਠਗ ਜੋ ਵਡਾ ਧਾੜਵੀ ਪਰ ਆਏ ਗਏ ਸਾਧੂ ਦੀ ਸੇਵਾ ਕਰਦਾ ਸੀ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ ਤੇ ਪ੍ਰਸ਼ਾਦ ਛਕਾਉਣਾ ਲੋੜਿਆ। ਗੁਰੂ ਜੀ ਨੇ ਚੋਰੀ ਛੁਡਾਉਣੀ ਚਾਹੀ ਪਰ ਉਸ ਨੇ ਕਿਹਾ ਮੇਰਾ ਕੰਮ ਹੀ ਹੋਰ ਕੋਈ ਨਹੀਂ ਤਾਂ ਗੁਰੂ ਜੀ ਨੇ ਤਿੰਨ ਬਚਨ ਉਸ ਤੋਂ ਲਏ (ਇਕ ਤਾਂ ਚੋਰੀ ਕਿਸੇ ਵਡੇ ਅਮੀਰ ਦੀ ਕਰਨੀ, ਗਰੀਬ ਨੂੰ ਨਾ ਲੁਟਣਾ, ਦੂਸਰਾ ਸਚ ਬੋਲਣਾ, ਤੀਸਰਾ ਲੂਣ ਖਾ ਕੇ ਬੁਰਾ ਨਾ ਕਰਨਾ) ਜੋ ਉਸ ਨੇ ਮੰਨ ਕੇ ਪ੍ਰਸ਼ਾਦ ਛਕਾਇਆ। ਹੁਣ ਗੁਰੂ ਜੀ ਤਾਂ ਚਲੇ ਗਏ ਤੇ ਥੋੜ੍ਹੇ ਦਿਨ ਮਗਰੋਂ ਭੂਮੀਆਂ ਚੰਗੀ ਸੋਹਣੀ ਪੁਸ਼ਾਕ ਪਾ ਕੇ ਰਾਤ ਦੇ ਵਕਤ ਆਪਣੇ ਦੇਸ ਵਿਚ ਰਾਜੇ ਦੇ ਘਰ ਚੋਰੀ ਕਰਨ ਗਿਆ ਤਾਂ ਜਦ ਪਹਿਲੇ ਪਹਿਰੇ ਵਾਲੇ ਨੇ ਪੁਛਿਆ ਤੂੰ ਕੌਣ ਹੈਂ? ਤਾਂ ਉਸ ਨੇ ਬਾਬਾ ਜੀ ਦੇ ਹੁਕਮ ਅਨੁਸਾਰ ਕਿਹਾ ਮੈਂ ਚੋਰ ਹਾਂ ਤਾਂ ਪਹਿਰੇਦਾਰ ਨੂੰ ਯਕੀਨ ਹੋਇਆ ਕਿ ਇਹ ਕੋਈ ਰਾਜੇ ਦਾ ਮਿੱਤਰ ਹੈ ਸਗੋਂ ਉਸ ਨੇ ਮਾਫੀ ਮੰਗੀ। ਇਸ ਤਰ੍ਹਾਂ

ਤਿੰਨ ਦਰਵਾਜੇ ਲੰਘਿਆ ਤੇ ਮਹਿਲਾਂ ਵਿਚ ਜਾ ਕੇ ਬਹੁਤ ਸਾਰਾ ਪਦਾਰਥ ਬੰਨ੍ਹ ਲਿਆ ਪਰ ਕੁਦਰਤ ਨਾਲ ਉਸਦਾ ਹੱਥ ਲੂਣ ਵਾਲੇ ਭਾਂਡੇ ਜੋ ਪੀਠਾ ਹੋਇਆ ਸੀ ਲਗਾ। ਜਦ ਉਸ ਦੇ ਮੂੰਹ ਨੂੰ ਲਗਾ ਤਾਂ ਪਦਾਰਥ ਛਡ ਕੇ ਖਾਲੀ ਮੁੜ ਆਇਆ। ਸਵੇਰੇ ਰਾਜੇ ਨੇ ਧਨ ਪਦਾਰਥ ਬਧਾ ਹੋਇਆ ਵੇਖ ਕੇ ਵਿਚਾਰਿਆ ਕਿ ਕੋਈ ਚੋਰ ਆਇਆ ਵੀ ਹੈ ਤੇ ਲੈ ਕੇ ਵੀ ਕੁਝ ਨਹੀਂ ਗਿਆ। ਜਦ ਪਹਿਰੇਦਾਰਾਂ ਨੇ ਦਸਿਆ ਕਿ ਰਾਤੀਂ ਇਕ ਆਦਮੀ ਜਰੂਰ ਅੰਦਰ ਆਇਆ ਸੋ ਜੋ ਪੁੱਛਣ ਤੇ ਦਸਦਾ ਵੀ ਚੋਰ ਸੀ ਤਾਂ ਰਾਜਾ ਹੋਰ ਵੀ ਹੈਰਾਨ ਹੋਇਆ ਤਾਂ ਢੰਡੋਰਾ ਕਰਾਇਆ ਕਿ ਉਹ ਚੋਰ ਹਾਜਰ ਹੋਵੇ ਤਾਂ ਉਸ ਨੂੰ ਇਨਾਮ ਮਿਲੇਗਾ ਤਾਂ ਭੂਮੀਆਂ ਹਾਜਰ ਹੋਇਆ ਤਾਂ ਰਾਜੇ ਦੇ ਪੁੱਛਣ ਤੇ ਗੁਰੂ ਜੀ ਦਾ ਸਾਰਾ ਪ੍ਰਸੰਗ ਸੁਣਾਇਆ ਤਾਂ ਰਾਜੇ ਨੇ ਆਖਿਆ ਸਾਨੂੰ ਵੀ ਬਾਬਾ ਜੀ ਦੇ ਦਰਸ਼ਨ ਕਰਾ ਤਾਂ ਉਸ ਨੇ ਆਖਿਆ ਪ੍ਰੇਮ ਕਰਕੇ ਸਾਧ ਸੰਗਤ ਕਰਿਆ ਕਰੋ। ਸਤਿਗੁਰ ਕ੍ਰਿਪਾ ਦੇ ਸਾਗਰ ਆਪੇ ਆ ਦਰਸ਼ਨ ਦੇਣਗੇ। ਤਦ ਤੋਂ ਰਾਜਾ ਵੀ ਲਗਾ ਅਰਾਧਨਾ ਕਰਨ ਤੇ ਬਾਬਾ ਜੀ ਦੇ ਦਰਸ਼ਨ ਲਈ ਪਪੀਹੇ ਵਾਂਗ ਤਰਸਨ।

## ਕੁੜੀ ਵੇਚਾਂ ਨੂੰ ਸਿਖਿਆ

ਜਦ ਭੂਮੀਏ ਪਾਸੋਂ ਬਾਬਾ ਜੀ ਚਲਕੇ ਸਤਲੁਜ ਦੇ ਕੰਢੇ ਜੰਗਲ ਵਿਚ ਪੁਜੇ ਤਾਂ ਇਕ ਸੋਲਾਂ ਵਰ੍ਹੇ ਦੀ ਕੁੜੀ ਸੁੰਦਰ ਰੂਪਵਾਨ ਨੇ ਬਾਬਾ ਜੀ ਅਗੇ ਮਾਸ ਆਣ ਰਖਿਆ ਤਾਂ ਉਸ ਤੋਂ ਬਾਲੇ ਨੇ ਸਾਰੀ ਗੱਲ ਪੁਛੀ। ਉਸ ਨੇ ਆਖਿਆ ਮੈਂ ਪਿਛਲੇ ਜਨਮ ਖਤਰੀ ਦੀ ਧੀ ਸੀ। ਉਸ ਨੇ ੮੦ ਵਰ੍ਹੇ ਦੇ ਬੁਢੇ ਨਾਲ ਮੇਰਾ ਵਿਆਹ ਅਠ ਸੌ ਰੁਪਏ ਲੈ ਕੇ ਕਰ ਦਿਤਾ। ਸੋ ਦੋ ਵਰ੍ਹੇ ਮਗਰੋਂ ਬੁੱਢਾ ਮਰ ਗਿਆ ਤੇ ਮੈਂ ਬਾਰਾਂ ਵਰ੍ਹੇ ਦੀ ਸਾਂ ਜਦੋਂ ਵਿਧਵਾ ਹੋਈ। ਜਦ ਮੈਂ ਮਰੀ ਤਾਂ ਧਰਮਰਾਜ ਨੇ ਆਖਿਆ ਜਿਸ ਨੇ ਤੈਨੂੰ ਵੇਚਿਆ ਸੀ ਉਸ ਦਾ ਮਾਸ ਖਾਹ। ਸੋ ਹੁਣ ਮੈਂ ਆਪਣੇ ਪਿਤਾ ਦਾ ਮਾਸ ਖਾ ਰਹੀ ਹਾਂ। ਇਹ ਕੌਤਕ ਵੇਖ ਕੇ ਬਾਲਾ ਹੈਰਾਨ ਹੋਇਆ ਤੇ ਗੁਰਸਿਖਾਂ ਲਈ ਬਾਬਾ ਜੀ ਨੇ ਇਸ ਕੰਮ ਦਾ ਨੇਮ ਕਰਾਇਆ। ਸਾਰੀ ਸਾਖੀ ਦੇਖੋ ਜਨਮ ਸਾਖੀ ਪੰਨਾ ੫੭੨ 'ਤੇ।

# ਇਕ ਪਠਾਣ ਨੂੰ ਸਿਖਿਆ

ਸਤਲੁਜੋਂ ਪਾਰ ਇਕ ਪਿੰਡ ਦਾ ਰਾਜ ਪਠਾਣ ਬਾਬਾ ਜੀ ਨੂੰ ਪ੍ਰੇਮ ਨਾਲ ਗਾਂਵਦੇ ਸੁਣ ਕੇ ਪਾਸ ਆਇਆ ਤੇ ਪੁਛਿਆ ਤੇਰਾ ਮੁਰਸ਼ਦ ਕੌਣ ਹੈ ? ਤਾਂ ਗੁਰੂ ਜੀ ਨੇ ਬਚਨ ਕੀਤਾ—

*'ਵਾਹਦ ਲਾ ਸ਼ਰੀਕ। ਮੁਰਸ਼ਦ ਸਾਡਾ ਹੈ ਤਹਿਕੀਕ। ਦੂਈ ਦਰੋਗ ਦੂਰ ਹੈ ਕੀਨਾ। ਅਜਰ ਅਮਰ ਪਦ ਤਬ ਤੇ ਲੀਨਾ। ਜੇ ਤੂੰ ਦੂਈ ਦਿਲੋਂ ਵਿਸਾਰੇ। ਹਾਜਰ ਨਾਜਰ ਰਬ ਨਿਹਾਰੇ।*

ਤਦ ਉਹ ਗੁਰੂ ਜੀ ਦਾ ਸੇਵਕ ਬਣਿਆ ਤੇ ਉਸ ਦੀ ਹਾਲਤ ਵੇਖ ਕੇ ਉਸ ਦਾ ਮਿੱਤਰ ਜੋ ਬਿਦਰ ਸ਼ਹਿਰ ਤੋਂ ਆਇਆ ਸੀ, ਉਹ ਗੁਰੂ ਜੀ ਦਾ ਮੁਰੀਦ ਬਣਿਆ ।

# ਹਰਦਵਾਰ ਪੁਜਣਾ

ਇਥੋਂ ਚਲ ਕੇ ਗੁਰੂ ਜੀ ਕਈ ਥਾਵਾਂ ਦੇ ਲੋਕਾਂ ਨੂੰ ਸੁਮਾਰਗ ਪਾਉਂਦੇ ਹੋਏ ਹਰਦਵਾਰ ਗੰਗਾ ਦੇ ਕੰਢੇ ਜਾ ਪੁਜੇ ਤਾਂ ਲੋਕਾਂ ਨੂੰ ਜੋ ਮੇਲੇ ਆਏ ਹੋਏ ਸਨ, ਉਪਦੇਸ਼ ਦੇ ਕੇ ਪੰਡਿਆਂ ਦੇ ਫੰਧੇ ਵਿਚ ਫਸਣ ਤੋਂ ਲਗੇ ਬਚਾਉਣ । ਜਦ ਪਾਂਡੇ ਸੂਰਜ ਨੂੰ ਪਾਣੀ ਦਿੰਦੇ ਡਿਠੇ ਤਾਂ ਆਪ ਲਹਿੰਦੇ ਵਲ ਪਾਣੀ ਪਾਉਣ ਲਗ ਪਏ ਤਾਂ ਪਾਂਡਿਆਂ ਦੇ ਪੁਛਣ ਤੇ ਦਸਿਆ ਰਾਵੀ ਕੰਢੇ ਆਪਣੀ ਖੇਤੀ ਨੂੰ ਪਾਣੀ ਦਿੰਦਾ ਹਾਂ। ਜੇ ਤੁਹਾਡਾ ਪਾਣੀ ਸੂਰਜ ਨੂੰ ਪੁਜੇਗਾ ਤਾਂ ਸਾਡਾ ਵੀ ਖੇਤੀ ਨੂੰ ਪੁਜ ਜਾਵੇਗਾ। ਇਹ ਢੰਗ ਕਰਕੇ ਉਨ੍ਹਾਂ ਨੇ ਇਸ ਤਰ੍ਹਾਂ ਦੇ ਕੰਮ ਲੋਕਾਂ ਨੂੰ ਲੁਟਣ ਦੇ ਮਸਾਲੇ ਦਸੇ ਜਿਸ ਕਰਕੇ ਲੋਕ ਉਹਨਾਂ ਦੇ ਜਾਲ ਵਿਚੋਂ ਨਿਕਲ ਕੇ ਬਹੁਤ ਸਾਧ ਸੰਤ ਤੇ ਯਾਤਰੂ ਗੁਰੂ ਜੀ ਦੇ ਸੇਵਕ ਬਣੇ ।

# ਕਪਾਲ ਮੋਚਨ ਪੁਜਣਾ

ਇਥੋਂ ਚਲ ਕੇ ਗੁਰੂ ਜੀ ੧੫੮੪ ਬਿ: ਕਤਕ ਦੀ ਪੁੰਨਿਆਂ ਨੂੰ ਕਪਾਲ ਮੋਚਨ ਜੋ ਹਿੰਦੂਆਂ ਦਾ ਤੀਰਥ ਜਿਥੇ ਮੇਲਾ ਲਗਦਾ ਹੈ ਜਾ ਪੁਜੇ ਤੇ ਇਥੇ ਬਹੁਤ ਸਾਰੇ ਸਿਧ ਜੋਗੀ ਬੈਰਾਗੀ ਅਵਧੂਤ ਸੰਨਿਆਸੀ ਆਦਿਕ ਗੁਰੂ ਜੀ ਪਾਸ ਆਏ ਤੇ

ਸਾਧਾਂ ਦੇ ਲੱਛਣ ਪੁਛੇ ਤਾਂ ਗੁਰੂ ਜੀ ਨੇ ਰਤਨ ਮਾਲਾ ਉਚਾਰੀ । ਜਿਸ ਨੂੰ ਸੁਣ ਕੇ ਸਭਨਾਂ ਨੇ ਬਾਬੇ ਦੇ ਚਰਨ ਚੁੰਮੇ ਤੇ ਪਾਂਡਿਆਂ ਨੇ ਇਸ ਤੀਰਥ ਦਾ ਸਾਰਾ ਪ੍ਰਸੰਗ ਤੇ ਸ਼ਿਵ ਦੇ ਸਰਾਪ ਦਾ ਜੋ ਬ੍ਰਹਮਾ ਆਪਣੀ ਪੁਤ੍ਰੀ ਸੁਰਸਤੀ ਉਤੇ ਮੋਹਿਤ ਹੋਣਾ ਤੇ ਪੰਜ ਮੂੰਹ ਕਰਨੇ ਤੇ ਸ਼ਿਵ ਜੀ ਦਾ ਸਿਰ ਵਢਣਾ ਤੇ ਇਥੇ ਆਣ ਕੇ ਉਥੇ ਸਰਾਪ ਲਥਣਾ ਆਦਿਕ ਸੁਣਾਇਆ ਤਾਂ ਗੁਰੂ ਜੀ ਨੇ ਸਭ ਇਹ ਕਪੋਲ ਕਲਪਣਾ ਦਸੀ ਤੇ ਸਾਰੇ ਲੋਕਾਂ ਨੂੰ ਇਸ ਤੋਂ ਜਾਣੂ ਕੀਤਾ ਕਿ ਜੋ ਬ੍ਰਹਮਾ ਤੁਸੀਂ ਐਸਾ ਕਰਮ ਕਰਨ ਵਾਲਾ ਦਸਦੇ ਹੋ ਉਸ ਦੇ ਬਣਾਏ ਹੋਏ ਬੇਦਾਂ ਤੋਂ ਜੀਵਾਂ ਨੂੰ ਕੀ ਲਾਭ ਹੋ ਸਕਦਾ ਹੈ । ਜੋ ਆਦਮੀ ਆਪੇ ਦੁਰਕਰਮ ਕਰਦਾ ਹੈ ਉਹ ਦੂਜੇ ਦਾ ਕੀ ਸੁਧਾਰ ਕਰ ਸਕਦਾ ਹੈ ਤੇ ਸ਼ਿਵ ਜੀ ਨੂੰ ਬ੍ਰਹਮਾ ਦਾ ਸਿਰ ਵਢਣ ਕਰਕੇ ਪਾਪ ਲਗਾ ਤੇ ਓਹ ਸਿਰ ਹਥ ਉਤੇ ਲਗਾ ਹੋਇਆ ਇਥੇ ਆਣ ਕੇ ਲੱਥਾ ਦਸਦੇ ਹੋ । ਇਹ ਵੀ ਕਹਿਣਾ ਬੇਅਰਥ ਹੈ । ਭਲਾ ਜੋ ਆਦਮੀ ਇਕ ਬ੍ਰਾਹਮਣ ਕੁਲ ਵਿਚ ਜਨਮ ਲੈ ਕੇ ਤੇ ਚੰਗਾ ਵਿਦਵਾਨ ਹੋ ਕੇ ਵੀ ਐਸਾ ਦੁਰਕਰਮ ਕਰੇ ਜੋ ਉਸ ਨੂੰ ਦੁਸ਼ਟ ਕਿਹਾ ਜਾਏ ਤੇ ਇਕ ਖਤਰੀ ਉਸ ਦਾ ਸਿਰ ਕਟ ਦੇਵੇ ਤਾਂ ਪਾਪ ਨਹੀਂ, ਹਾਂ ਸ਼ਿਵ ਜੀ ਨੇ ਬ੍ਰਹਮਾ ਜੋ ਅਕਾਲ ਪੁਰਖ ਸੀ, ਉਸ ਦਾ ਸਿਰ ਵਢਿਆ ਭਾਵ ਉਸ ਤੋਂ ਭੁਲਾ ਕੇ ਜੀਵਾਂ ਨੂੰ ਆਪਣੀ ਪੂਜਾ ਉਹ ਵੀ ਇਕ ਦੀ ਕਰਨ ਲਾਇਆ ਇਹ ਜੋ ਹੰਕਾਰ ਰੂਪ ਪਾਪ ਉਸ ਦੇ ਬੁਧੀ ਰੂਪ ਹੱਥ ਉਤੇ ਲਗਾ ਹੋਇਆ ਹੈ । ਉਹ ਬਿਨਾਂ ਸਾਧ ਸੰਗਤ ਤੋਂ ਕਦੇ ਦੂਰ ਨਹੀਂ ਹੋਣਾ । ਇਸ ਗੱਲ ਦਾ ਫਲ ਹੈ ਕਿ ਹੁਣ ਕਲਪ ਤੀਕਰ ਅਕਾਲ ਪੁਰਖ ਦੇ ਦਵਾਰੇ ਤੇ ਖੜਾ ਨਿਰਾਦਰੀ ਸਹਾਰੇਗਾ । ਜੇਕਰ ਇਸ ਤਰ੍ਹਾਂ ਛਪੜਾਂ ਤਲਾਵਾਂ ਤੇ ਨਦੀਆਂ ਵਿਚ ਇਸ਼ਨਾਨ ਕਰਨ ਨਾਲ ਪਾਪ ਦੂਰ ਹੋ ਜਾਣ ਤਾਂ ਚੰਗੀ ਗੱਲ ਹੈ । ਫਿਰ ਸ਼ੁਭ ਕਰਮ ਕਰਨ ਦੀ ਕੀ ਲੋੜ ਹੈ ਸਾਰੀ ਉਮਰ ਪਾਪ ਕਰਕੇ ਇਕ ਦਿਨ ਆ ਕੇ ਇਥੇ ਇਸ਼ਨਾਨ ਕਰ ਲਿਆ । ਬਸ ਛੁਟੀ ਪਾਈ । ਇਹ ਕੇਵਲ ਮੂਰਖ ਲੋਕਾਂ ਨੂੰ ਲੁੱਟਣ ਲਈ ਗੰਢ ਤੁਪ ਕੀਤੇ ਹੋਏ ਹਨ । ਇਸ ਤਰ੍ਹਾਂ ਦੇ ਵਾਕ ਗੁਰੂ ਜੀ ਦੇ ਸੁਣ ਕੇ ਬਹੁਤ ਇਸ ਧਰਮ ਵਿਚੋਂ ਗੁਰੂ ਜੀ ਦੇ ਸਿੱਖ ਬਣ ਕੇ ਨਿਕਲੇ।

ਇਥੇ ਹੀ ਇਕ ਸੇਠ ਨੇ ਜੋ ਪਰਿਵਾਰ ਸਣੇ ਆਇਆ ਹੋਇਆ ਸੀ, ਸਾਰੇ ਭੇਖੀਆਂ ਨੂੰ ਭੰਡਾਰਾ ਦਿਤਾ । ਜਦ ਪੰਗਤ ਲਗੀ ਤਾਂ ਉਸ ਵੇਲੇ ਉਸ ਦੇ ਘਰ ਪੁੱਤਰ ਹੋਇਆ । ਜਿਸ ਕਰਕੇ ਪੰਡਤ ਸੂਤਕ ਮੰਨ ਕੇ ਪ੍ਰਸ਼ਾਦ ਛਡ ਬੈਠੇ ਤਾਂ

ਗੁਰੂ ਜੀ ਨੇ ਸੂਤਕ ਪਾਤਕ ਭਰਮ ਦਸ ਕੇ ਸੇਠ ਨੂੰ ਕਿਹਾ ਕਿ ਇਹ ਸਾਰਾ ਅੰਨ ਗਰੀਬਾਂ ਨੂੰ ਛਕਾ ਦੇਵੇ ਤਾਂ ਉਸ ਨੇ ਇਸੇ ਤਰ੍ਹਾਂ ਕੀਤਾ । ਤਦ ਬ੍ਰਾਹਮਣ ਵੀ ਖਾਣ ਲਗ ਪਏ ਇਹ ਸੇਠ ਪੂਰਾ ਪ੍ਰੇਮੀ ਸਿਖ ਬਣਿਆ ।

## ਕਰਤਾਰ ਪੁਰ ਜਾਣਾ

ਬਹੁਤ ਸਾਰੇ ਸਿੱਖ ਬ੍ਰਾਹਮਣਾਂ ਦੇ ਜਾਲ ਵਿਚੋਂ ਕੱਢ ਕੇ ਫਿਰ ਕਰਤਾਰ ਪੁਰ ਆ ਪੁਜੇ ਅਤੇ ਦਿਨ ਰਾਤ ਅਖੰਡ ਕੀਰਤਨ ਹੋਣ ਲਗਾ ਤੇ ਬਿਨਾਂ ਜਾਤ ਪਾਤ ਦੇ ਲਿਹਾਜ ਤੋਂ ਕਈ ਹਿੰਦੂ ਮੁਸਲਮਾਨ ਰੰਗੇ ਗਏ । ਇਕ ਦਿਨ ਗੁਰੂ ਜੀ ਜੰਗਲ ਵਿਚ ਜਾ ਕੇ ਇਕਾਂਤ ਵਿਚ ਬੈਠੇ ਹੋਏ ਸਨ ਕਿ ਇਕ ਬਾਲਕ ਬੂੜਾ ਨਾਮੀ ਡਲੇ ਪਿੰਡ ਦੇ ਰਹਿਣ ਵਾਲਾ ਆਇਆ ਤੇ ਹੱਥ ਜੋੜ ਕੇ ਆਖਣ ਲਗਾ ਮੇਰੀ ਕਲਿਆਣ ਕਰੋ ਤਾਂ ਗੁਰੂ ਜੀ ਨੇ ਆਖਿਆ ਕਿ ਤੂੰ ਤਾਂ ਅਜੇ ਬਾਲਕ ਹੈਂ ਤੈਨੂੰ ਇਹ ਬੁਢਿਆਂ ਵਾਲਾ ਫੁਰਨਾ ਕਿਸ ਤਰ੍ਹਾਂ ਫੁਰਿਆ ਹੈ ਤਾਂ ਉਸਨੇ ਆਖਿਆ ਮੁਗਲਾਂ ਨੇ ਸਾਡੇ ਪਿੰਡ ਦੀ ਕਚੀ ਪਕੀ ਖੇਤੀ ਸਭ ਵਢ ਖੜੀ ਹੈ । ਜਿਸ ਕਰਕੇ ਮੈਂ ਸੋਚਿਆ ਕਿ ਜਦ ਇਨ੍ਹਾਂ ਨੂੰ ਕਿਸੇ ਨਹੀਂ ਰੋਕਿਆ ਤਾਂ ਜਮ ਸਭ ਤੋਂ ਬਲੀ ਹੈ । ਉਸ ਨੂੰ ਕੌਣ ਰੋਕ ਸਕੇਗਾ ਤਾਂ ਤੇ ਮੈਂ ਆਪ ਦੀ ਸ਼ਰਨ ਹਾਂ । ਇਸ ਦਿਨ ਤੋਂ ਇਸ ਦਾ ਨਾਮ ਬੁੱਢਾ ਰਖਿਆ ਜੋ ਛੇਵੇਂ ਗੁਰੂ ਜੀ ਤੱਕ ਰਿਹਾ । ਪੂਰਨ ਸਿਦਕੀ ਸਿੱਖ ਹੋਇਆ।

ਇਸੇ ਤਰ੍ਹਾਂ ਇਕ ਹੋਰ ਤਾਰੂ ਪੋਪਟ (ਜੋ ਅਜੇ ਛੋਟਾ ਹੀ ਸੀ) ਨੇ ਆਣ ਕੇ ਬੇਨਤੀ ਕੀਤੀ ਕਿ ਮਹਾਰਾਜ ਮੇਰੀ ਮਾਂ ਚੁਲ੍ਹੇ 'ਚ ਅੱਗ ਬਾਲਣ ਲਗੀ ਤਾਂ ਨਿਕੀਆਂ ਲਕੜਾਂ ਪਹਿਲਾਂ ਹੀ ਸੜ ਗਈਆਂ ਤਾਂ ਮੇਰੇ ਮਨ ਵਿਚ ਡਰ ਪੈ ਗਿਆ ਕਿ ਜਮ ਵੀ ਇਸੇ ਤਰ੍ਹਾਂ ਨਿਕਿਆਂ ਨੂੰ ਪਹਿਲਾਂ ਹੀ ਖਾ ਲਏਗਾ । ਇਸ ਲਈ ਆਪ ਦੀ ਸ਼ਰਨ ਆਇਆ ਹਾਂ । ਮੈਨੂੰ ਮੁਕਤ ਕਰੋ ਤੇ ਗੁਰੂ ਜੀ ਇਸ ਤਰ੍ਹਾਂ ਦੀਆਂ ਭੋਲੀਆਂ ਗੱਲਾਂ ਸੁਣ ਕੇ ਪ੍ਰਸੰਨ ਹੋਏ ਤੇ ਆਤਮ ਗਿਆਨ ਦੇ ਕੇ ਨਿਹਾਲ ਕੀਤਾ।

ਇਸੇ ਤਰ੍ਹਾਂ ਇਕ ਦਿਨ ਸੁਖਾ ਤਰਖਾਣ ਆ ਕੇ ਆਖਣ ਲਗਾ ਸਚੇ ਪਾਤਸ਼ਾਹ ਮੈਂ ਇਕ ਦਿਨ ਇਕ ਬ੍ਰਿਛ ਨੂੰ ਕੱਟਣ ਲਗਾ ਤਾਂ ਉਹ ਬਾਹਰੋਂ ਤਾਂ ਭਾਵੇਂ ਹਰਾ ਭਰਾ ਦਿਸਦਾ ਸੀ ਪਰ ਅੰਦਰੋਂ ਬਾਹਰੋਂ ਸਾਰਾ ਹੀ ਖਾਧਾ ਹੋਇਆ ਸੀ, ਜਿਸ ਨੂੰ ਵੇਖ ਕੇ ਮੈਂ ਬਹੁਤ ਹੀ ਕੰਬਿਆ ਹਾਂ । ਪਤਾ ਲਗਾ ਹੈ ਕਿ ਇਹ ਸਰੀਰ ਵੀ ਬਾਹਰੋਂ ਭਾਵੇਂ ਸੋਹਣਾ ਦਿਸਦਾ ਹੈ ਪਰ ਅੰਦਰ ਬਿਨਾਂ ਗੰਦ ਮੰਦ ਦੇ ਹੋਰ ਕੁਝ ਨਹੀਂ ਤਾਂ

ਮੈਂ ਆਪ ਦੀ ਸ਼ਰਨ ਪਿਆ ਹਾਂ। ਮੈਨੂੰ ਜਨਮ ਮਰਨ ਤੋਂ ਛੁਡਾ ਲਉ ਤਾਂ ਗੁਰੂ ਜੀ ਨੇ ਬ੍ਰਹਮ ਗਿਆਨ ਦੀ ਪ੍ਰਾਪਤੀ ਕੀਤੀ। ਇਹ ਵਡਭਾਗਾ ਪ੍ਰੇਮ ਮਗਨ ਹੋ ਕੇ ਲਗਾ ਸੇਵਾ ਕਰਨ। ਬਸ ਬਿਨਾਂ ਗੁਰੂ ਦਰਸ਼ਨ ਦੇ ਸਾਧ ਸੰਗਤ ਦੀ ਸੇਵਾ ਤੇ ਦੂਜੀ ਗੱਲ ਵੀ ਨਾ ਜਾਣੇ। ਐਸੀ ਸੇਵਾ ਕੀਤੀ ਕਿ ਇਕ ਦਿਨ ਲਹਿਣਾ ਸਭਨਾਂ ਨੂੰ ਫਾਡੀ ਕਰ ਗਿਆ ਤੇ ਗੁਰੂ ਜੀ ਨੇ ਵੀ ਇਕ ਦਿਨ ਇਸ ਦੇ ਪ੍ਰੇਮ ਤੇ ਰੀਝ ਕੇ ਇਸ ਤਰ੍ਹਾਂ ਬਚਨ ਕੀਤਾ—

*ਛੰਦ॥*

*ਆਹੋ ਸੁਖੋ ਸੁਖ ਵਿਹਾਜੇ ਸੁਖਨਾਂ ਸਭ ਪੂਰੀਆਂ।*
*ਜਨਮ ਮਰਨਾ ਮੇਟਿਆ ਤੂੰ ਨਾਸ ਹੋਈਆਂ ਦੂਰੀਆਂ।*
*ਕਿਸੇ ਗੱਲ ਦੀ ਲੋੜ ਨਾਹੀਂ ਗਈਆਂ ਆਸਾਂ ਪੂਰੀਆਂ।*
*ਸਾਧ ਸੰਗ ਪ੍ਰੇਮ ਲਗਾ ਨੂਰ ਮਿਲਿਆ ਨੂਰੀਆਂ।*
*ਸੁਖ ਸਮੁੰਦਰ ਗੋਤਾ ਲੋੜੇ ਨਾ ਗੱਲਾਂ ਫਿਰ ਊਰੀਆਂ।*
*ਬੰਸ ਤੋਰੀ ਬਹੁਤ ਹੋਸਨ ਸੂਰਬੀਰ ਸਮੂਰੀਆਂ।*
*ਹੋ ਬਹਾਦਰ ਧਰਮ ਚਾਦਰ ਹਰਨ ਲੋਕਾਂ ਸੂਰੀਆਂ।*
*ਸਿੰਘ ਸੂਰਜ ਕੌਮ ਏਹੋ ਸਦਾ ਗੁਰ ਦੇ ਹਜੂਰੀਆਂ।*

# ਸ੍ਰੀ ਸੁਲਖਣੀ ਜੀ ਨੂੰ ਵਰ

ਇਕ ਦਿਨ ਕੋਈ ਡੇਢ ਸੌ ਕੰਨ ਪਾਟਾ ਜੋਗੀ ਆ ਗਿਆ ਪਰ ਜਦੋਂ ਲੰਗਰ ਵਰਤ ਚੁਕਾ ਤਾਂ ਲਾਂਗਰੀ ਨੇ ਆਖਿਆ ਇਸ ਵੇਲੇ ਲੰਗਰ ਵਿਚ ਕੋਈ ਪ੍ਰਸ਼ਾਦਾ ਨਹੀਂ ਤਾਂ ਗੁਰੂ ਜੀ ਨੇ ਸੁਲਖਣੀ ਜੀ ਨੂੰ ਸਿੱਖ ਘਲ ਕੇ ਪੁਛਿਆ ਤਾਂ ਉਹਨਾਂ ਨੇ ਆਖਿਆ ਬਹੁਤ ਕੁਝ ਹੈ। ਇਹਨਾਂ ਨੂੰ ਜੋ ਪੰਜ ਪ੍ਰਸ਼ਾਦੇ ਰੋਜ਼ ਲੰਗਰੋਂ ਆਉਂਦੇ ਹਨ ਉਹ ਅਜੇ ਪਏ ਹੀ ਸਨ ਤਦ ਮਾਤਾ ਜੀ ਸਤਿਨਾਮ ਸ੍ਰੀ ਵਾਹਿਗੁਰੂ ਆਖ ਕੇ ਸ਼ਕਰ ਘਿਓ ਤੇ ਦੋ ਪ੍ਰਸ਼ਾਦੇ ਸਿੱਖਾਂ ਦੇ ਹੱਥੀਂ ਸਾਰੇ ਜੋਗੀਆਂ ਨੂੰ ਦੇਂਦੇ ਗਏ। ਸਾਰੇ ਹੀ ਪ੍ਰਸੰਨ ਹੋ ਗਏ ਪਰ ਇਕ ਸਿਧ ਬਸ ਨਾ ਕਰੇ ਤਾਂ ਮਾਤਾ ਜੀ ਨੇ ਇਕ ਪ੍ਰਸ਼ਾਦਾ ਆਪ ਉਸ ਦੇ ਅਗੇ ਰਖ ਕੇ ਆਖਿਆ ਲੈ ਪੁਤ ਰੱਜ ਲੈ ਤਾਂ ਉਸ ਤੋਂ ਉਹ ਪ੍ਰਸ਼ਾਦਾ ਵੀ ਨਾ ਖਾਧਾ ਗਿਆ ਤਾਂ ਸਾਰੀ ਜਮਾਤ ਖੁਸ਼ ਹੋਈ ਤੇ ਗੁਰੂ ਜੀ ਨੇ ਆਖਿਆ ਚੋਣੀਏ ਤੇਰਾ ਪਰਿਵਾਰ ਬਹੁਤ ਵਧੇਗਾ। ਸੋ ਹੁਣ ਇਕ ਲਖਮੀ

ਚੰਦ ਦੀ ਸੰਤਾਨ ਸਤ ਹਜਾਰ ਤੋਂ ਉਤੇ ਹੈ ।

## ਲਹਿਣੇ ਤੋਂ ਅੰਗਦ ਬਣਿਆ

ਇਸ ਤਰ੍ਹਾਂ ਦੋ ਦੋ ਚਾਰ ਚਾਰ ਸੌ ਆਦਮੀ ਰੋਜ਼ ਗੁਰੂ ਜੀ ਦੇ ਲੰਗਰੋਂ ਪ੍ਰਸ਼ਾਦ ਛਕਦੇ ਸੈਂਕੜੇ ਮਥਾਜ ਬੂਹੇ ਤੇ ਬੈਠੇ ਰਹਿੰਦੇ । ਜਸ ਭਾਵਨਾ ਵਾਲਾ ਕੋਈ ਆਉਂਦਾ ਖਾਲੀ ਨਾ ਜਾਂਦਾ । ਕਰੋੜੀ ਮਲ ਤਲਕੇਦਾਰ ਨੇ ਸਾਰੇ ਪਿੰਡ ਦੀ ਮਾਫੀ ਪਕੀ ਕਰਾ ਦਿਤੀ । ਭਾਈ ਬਾਲਾ, ਅਜਿਤਾ ਰੰਧਾਵਾ, ਪੋਪਟ ਸੁਖਾ ਤਰਖਾਣ ਪੀਰਾ ਲੁਹਾਰ, ਭਾਈ ਮੂਲਾ ਚੰਦ ਸਨਖਤ੍ਰਾ, ਪ੍ਰਿਥੀ ਮਲ, ਭਾਈ ਲਾਲੋ, ਕਾਲਾ ਧੀਰੂ ਨਾਈ, ਮਾਣਕ ਬ੍ਰਾਹਮਣ ਸਾਧਾਰਨ ਖਤ੍ਰੀ ਨਿਹਾਲ ਰੰਧਾਵਾ, ਦੇਲੇਲ ਪਠਾਣ ਸੰਤਾ, ਭਾਈ ਕਮਲੀਆ ਆਦਿਕ ਵਡੇ ਵਡੇ ਪ੍ਰੇਮੀ ਸਿਖ ਹਰ ਵੇਲੇ ਗੁਰੂ ਜੀ ਪਾਸ ਰਹਿੰਦੇ । ਚੰਗੀ ਤਰ੍ਹਾਂ ਸਾਰਿਆਂ ਨੂੰ ਕਸੌਟੀ ਨਾਲ ਪਰਖ ਕੇ ਸਾਰੀਆਂ ਗੱਲਾਂ ਵਲੋਂ ਗੁਰਿਆਈ ਦੇ ਯੋਗ ਲਹਿਣੇ ਨੂੰ ਹੀ ਜਾਤਾ । ਇਕ ਦਿਨ ਨਵੇਕਲੀ ਜਫੀ ਪਾ ਕੇ ਕਲਾ ਉਸ ਵਿਚ ਟਿਕਾ ਕੇ ਅੰਗਦ ਨਾਮ ਰਖਿਆ ਤੇ ਗੱਦੀ ਤੇ ਬਿਠਾ ਕੇ ਪਹਿਲਾਂ ਆਪ ਮੱਥਾ ਟੇਕਿਆ ਤੇ ਮਗਰੋਂ ਸਾਰੀ ਸੰਗਤ ਤੋਂ ਮੱਥਾ ਟਿਕਾ ਦਿਤਾ। ਲਖਮੀ ਚੰਦ ਦੇ ਵਿਰੋਧ ਕਰਨ ਕਰਕੇ ਆਖਿਆ ਪੁਰਖਾ ਤੂੰ ਖਡੂਰ ਨਿਹਾਲੋ ਜਟ (ਜੋ ਹਰ ਵਕਤ ਹਾਜਰ ਰਹਿੰਦਾ ਸੀ) ਦੇ ਘਰ ਜਾ ਰਹੋ ।

## ਪੁੱਤਰਾਂ ਦੀ ਹਾਲਤ

ਜਦ ਗੁਰਿਆਈ ਗੁਰੂ ਅੰਗਦ ਦੇ ਹਥ ਆਈ ਤਾਂ ਸ੍ਰੀ ਸੁਲਖਣੀ ਜੀ ਨੇ ਬਹੁਤ ਹੀ ਬੇਨਤੀ ਕੀਤੀ ਕਿ ਪੁੱਤਰ ਬੈਠੇ ਰਹੇ ਤੇ ਕਿਸੇ ਥਾਂ ਦਾ ਖਤਰੇਟਾ ਗੱਦੀ ਲੈ ਗਿਆ । ਨਾਲ ਹੀ ਕੁਝ ਕੁ ਖਿਆਲ ਇਹ ਕੌਤਕ ਵੇਖ ਕੇ ਦੂਜੇ ਸਾਰੇ ਸਿੱਖਾਂ ਦੇ ਮਨ ਵਿਚ ਵੀ ਫੁਰਿਆ ਤਾਂ ਗੁਰੂ ਜੀ ਨੇ ਸਾਰਿਆਂ ਦੇ ਮਨ ਦੀ ਜਾਣ ਕੇ ਇਕ ਗੋਦੜਾ ਮੈਦਾਨ ਵਿਚ ਰਖ ਕੇ ਆਖਿਆ ਕਿ ਇਹ ਗੁਰਿਆਈ ਹੈ ਚੁਕ ਲੈ ਜੋ ਚੁੱਕ ਸਕਦਾ ਹੈ ਤਾਂ ਸ੍ਰੀ ਚੰਦ ਤੇ ਲਖਮੀ ਚੰਦ ਦੋਵੇਂ ਰਲ ਕੇ ਜੋਰ ਲਾ ਚੁਕੇ ਪਰ ਗੋਦੜਾ ਨਾ ਹਿਲਿਆ ਤਾਂ ਸਿੱਖਾਂ ਨੂੰ ਵੀ ਆਗਿਆ ਹੋਈ ਸੋ ਕਿਸੇ ਤੋਂ ਨਾ ਹਿਲਿਆ । ਇਕ ਭਾਈ ਬੁਢੇ ਨੇ ਇਕ ਕੰਨੀ ਚੁਕੀ ਤੇ ਜਾਂ ਭਾਈ ਸੁਖੇ ਨੇ ਇਕ ਕੰਨੀ ਜਰਾ ਕੁ ਹਿਲਾਈ । ਜਦ ਅੰਗਦ ਜੀ ਨੂੰ ਆਗਿਆ ਹੋਈ ਤਾਂ

ਚੁਕ ਕੇ ਬੁਕਲ ਮਾਰ ਲਈ ਤਾਂ ਗੁਰੂ ਜੀ ਨੇ ਆਖਿਆ ਭਾਈ ਬੁਢੇ ਦੇ ਘਰ ਥੋੜ੍ਹਾ ਚਿਰ ਕਲਾ ਰਹੇਗੀ। ਸੋ ਦਸਮ ਗੁਰੂ ਜੀ ਤੀਕ ਰਹੀ ਤੇ ਭਾਈ ਸੁਖੇ ਦੀ ਬਰਾਦਰੀ (ਕੌਮ) ਵਿਚ ਦਿਨੋ ਦਿਨ ਭਗਤੀ ਭਾਵ ਗੁਰ ਸਿੱਖੀ ਵਧੇਗੀ। ਹੁਣ ਸਿੱਖ ਤਾਂ ਸਾਰੇ ਗੁਰੂ ਅੰਗਦ ਦੇਵ ਜੀ ਨੂੰ ਮੰਨ ਕੇ ਸੇਵਾ ਪ੍ਰੇਮ ਕਰਨ ਲਗੇ ਤੇ ਸ੍ਰੀ ਚੰਦ ਤਾਂ ਨਰਾਜ ਹੋ ਕੇ ਆਖਣ ਲਗਾ ਕੁਲ ਨੂੰ ਕਲੰਕਤ ਕਰਦਾ ਹਾਂ ਜੋ ਸਿੱਖੀ ਨੂੰ ਢਾਹ ਲਾ ਦਿਤੀ। ਜੋ ਅਜ ਤੱਕ ਲਗੀ ਹੋਈ ਹੈ ਤੇ ਲਖਮੀ ਚੰਦ ਗੁਰੂ ਅੰਗਦ ਦੇਵ ਜੀ ਨੂੰ ਮਾਰਨ ਵਾਸਤੇ ਤਿਆਰ ਹੋਇਆ ਜਿਸ ਕਰਕੇ ਉਹਨਾਂ ਨੂੰ ਗੁਰੂ ਜੀ ਦਾ ਵਾਕ ਮੰਨ ਕੇ ਖਡੂਰ ਸਾਹਿਬ ਹੀ ਜਾਣਾ ਪਿਆ।

## ਸੱਚਖੰਡ ਪੁਜਣਾ

ਜਦ ਪੁੱਤਰਾਂ ਨੇ ਕੋਈ ਬਚਨ ਨਾ ਮੰਨਿਆ ਤਾਂ ਕਰਤਾਰਪੁਰੋਂ ਉਦਾਸ ਹੋ ਕੇ ਕੁਝ ਦੂਰ ਜੰਗਲ ਵਿਚ ਜਾ ਬੈਠੇ ਤੇ ਜਿਥੇ ਦੋਦੇ ਪਿੰਡ ਦੀ ਇਕ ਮਾਈ ਸੇਵਾ ਕਰਦੀ ਤੇ ਨਿਹਾਲ ਹੋਈ। ਭਾਈ ਬਾਲਾ ਤਾਂ ਪਹਿਲਾਂ ਹੀ ਵਿਦਾ ਕਰ ਦਿਤਾ ਹੋਇਆ ਸੀ ਤੇ ਭਾਈ ਬੁੱਢਾ ਬੂੜਾ ਕਲਾਲ ਅਜਿਤਾ ਧੀਰੂ ਨਾਈ ਆਦਿਕ ਸਿਦਕੀ ਸਿੱਖਾਂ ਨੂੰ ਵੀ ਤੋਰ ਦਿਤਾ। ਕਈ ਦਿਨ ਜੰਗਲ ਵਿਚ ਕਟੇ ਤੇ ਬਿਨਾਂ ਇਕ ਕਮਲੀਏ ਦੇ ਕਿਸੇ ਨੂੰ ਪਾਸ ਜਾਣ ਦੀ ਆਗਿਆ ਨਹੀਂ ਸੀ। ਇਕ ਦਿਨ ਉਥੋਂ ਉਠ ਕੇ ਪਖੋਕੇ ਪਿੰਡ ਸਾਧਾਰਣ ਸਿੱਖ ਦੇ ਘਰ ਜਾ ਸਮਾਧੀ ਲਾਈ ਤੇ ਆਖਿਆ ਕਿਸੇ ਨੂੰ ਕੋਈ ਨਾ ਦਸੇ।

ਇਧਰ ਜਦ ਗੁਰੂ ਅੰਗਦ ਜੀ ਖਡੂਰ ਤੇ ਗੁਰੂ ਬਾਬਾ ਗੁਪਤ ਹੋ ਰਹੇ ਤਾਂ ਪੁੱਤਰਾਂ ਨੇ ਗੁਰਿਆਈ ਲਈ ਬਹੁਤ ਹੀਲੇ ਕੀਤੇ ਪਰ ਸਿੱਖਾਂ ਨੇ ਇਕ ਨਾ ਮੰਨੀ। ਨਾਲ ਹੀ ਦੋਹਾਂ ਗੁਰੂਆਂ ਦਾ ਅਲੋਪ ਹੋਣਾ ਸੰਗਤ ਵਾਸਤੇ ਕਹਿਰ ਸੀ। ਤਦ ਇਕ ਦਿਨ ਬਾਬਾ ਜੀ ਨੇ ਸਾਧਾਰਣ ਨੂੰ ਆਖਿਆ ਪਰਸੋਂ ਸਚਖੰਡ ਵਲ ਤਿਆਰਾ ਹੈ ਤਾਂ ਉਸ ਨੇ ਭਾਈ ਬੁਢੇ ਆਦਿਕਾਂ ਨੂੰ ਖਬਰ ਕੀਤੀ। ਬਸ ਫਿਰ ਕੀ ਸੀ ਹਜਾਰਾਂ ਸਿੱਖ ਸੇਵਕ ਆ ਜੁੜੇ ਤੇ ਦੋ ਪੁੱਤਰ ਵੀ ਆਪਣੀ ਮਾਤਾ ਸਣੇ ਆ ਗਏ। ਸੋ ਥੋੜ੍ਹਾ ਚਿਰ ਹੀ ਗੁਰੂ ਜੀ ਦੇ ਪਾਸ ਬੈਠ ਕੇ ਸ਼ਿਕਾਰ ਕਰਨ ਚਲੇ ਗਏ ਤਾਂ ਪਿਛੋਂ ਗੁਰੂ ਜੀ ਸਮਾਧੀ ਲੀਨ ਹੋ ਗਏ। ਜਿਸ ਤੇ ਪੁੱਤਰ ਸ਼ਿਕਾਰੋਂ ਆਣ ਕੇ ਦਿਖਾਵੇ ਮਾਤਰ ਅੱਥਰੂ ਲਗੇ ਕੇਰਨ ਕਿ ਸਾਡੇ ਨਾਲ ਧੋਖਾ ਕਰ ਗਏ। ਕੋਈ ਗੱਲ ਵੀ

ਅੰਤ ਵੇਲੇ ਨਹੀਂ ਕੀਤੀ । ਮਾਤਾ ਸੁਲਖਣੀ ਨੇ ਬਹੁਤ ਬੇਨਤੀ ਕੀਤੀ ਤੇ ਇਤਨੇ ਚਿਰ ਨੂੰ ਭਾਈ ਬਾਲਾ ਵੀ ਆ ਕੇ ਅਤੀ ਵਿਰਲਾਪ ਕਰਨ ਲਗਾ ਤਾਂ ਭਾਈ ਬਾਲੇ ਨੂੰ ਧੀਰਜ ਦੇਣ ਵਾਸਤੇ ਫਿਰ ਗੁਰੂ ਜੀ ਨੇ ਸੁਰਜੀਤ ਹੋ ਕੇ ਆਖਿਆ, ਭਾਈ ਬਾਲਾ ਧੀਰਜ ਕਰ, ਤੂੰ ਸਾਡੇ ਪਾਸ ਹੈਂ । ਕੁਝ ਦਿਨ ਅੰਗਦ ਜੀ ਪਾਸ ਜਾ ਕੇ ਰਹੁ ਨਹੀਂ ਤੇ ਉਹ ਸਾਡੇ ਵਿਜੋਗ ਕਰਕੇ ਦੁਖੀ ਹੋਵੇਗਾ। ਫਿਰ ਤੈਨੂੰ ਅਸੀਂ ਆਪਣੇ ਪਾਸ ਸਦ ਲਵਾਂਗੇ। ਤਾਂ ਮਾਤਾ ਸੁਲੱਖਣੀ ਜੀ ਨੇ ਬੇਨਤੀ ਕੀਤੀ ਮਹਾਰਾਜ ਹੋਰ ਮੈਂ ਕੁਝ ਨਹੀਂ ਆਖਦੀ ਕੇਵਲ ਕਰਤਾਰ ਪੁਰ ਚਲ ਕੇ ਇਕ ਤਾਂ ਪਰਸੋਂ ਆਪ ਦੇ ਪਿਤਾ ਜੀ ਦੀ ਸਚਖੰਡ ਪਧਾਰਨ ਦੀ ਥਿਤ ਹੈ ਆਪਣੀ ਹਥੀਂ ਜਗ ਕਰ ਜਾਓ ਤੇ ਦੂਜਾ ਓਥੇ ਚਲ ਕੇ ਚੋਲਾ ਛਡੋ । ਇਥੇ ਛਡਣ ਵਿਚ ਆਪ ਦੇ ਪੁੱਤਰਾਂ ਦਾ ਮੁਕਾਬਲਾ ਹੋਵੇਗਾ ਤਾਂ ਗੁਰੂ ਜੀ ਬੇਨਤੀ ਮੰਨ ਕੇ ਕਰਤਾਰ ਪੁਰ ਆਏ ਤੇ ਅਸ਼ਟਮੀ ਵਾਲੇ ਦਿਨ ਮਹਿਤਾ ਕਾਲੂ ਜੀ ਦੇ ਨਮਿਤ ਵਡਾ ਭਾਰਾ ਜਗ ਕੀਤਾ ਤੇ ਨੌਮੀ ਨੂੰ ਸਰਬ ਪ੍ਰਕਾਰ ਦੀ ਤਿਆਰੀ ਕਰਾਈ ਤੇ ਕੀਰਤਨ ਹੁੰਦਾ ਰਿਹਾ । ਅੱਸੂ ਵਦੀ ਦਸਵੀਂ ਸੰ: ੧੫੯੬ ਬਿ: ਨੂੰ ਸਰਬ ਸੰਗਤ ਵਿਚ ਪਦਮਾਸਣ ਲਾ ਕੇ ਧਰਮ ਉਪਦੇਸ਼ ਕਰਦੇ ਹੋਏ ਸਮਾਧੀ ਲੀਣ ਆਪਣੇ ਕ੍ਰਿਪਾਲੂ ਹਰਤਾ ਕਰਤਾ ਪਾਰਬ੍ਰਹਮ ਨਾਲ ਅਭੇਦ ਹੋ ਗਏ ।

## ਹਿੰਦੂ ਮੁਸਲਮਾਨਾਂ ਦਾ ਝਗੜਾ

ਜਦ ਬਾਬਾ ਜੀ ਜੋਤੀ ਜੋਤ ਸਮਾ ਗਏ ਤਾਂ ਹਿੰਦੂ ਆਖਣ ਸਾਡਾ ਗੁਰੂ ਸੀ। ਉਹਨਾਂ ਦਾ ਸਰੀਰ ਸਾੜਨਾ ਹੈ ਤੇ ਮੁਸਲਮਾਨ ਆਖਣ ਸਾਡਾ ਪੀਰ ਸੀ ਦਬਣਾ ਹੈ । ਇਸ ਗੱਲ ਦੇ ਫੈਸਲੇ ਲਈ ਕਈ ਹੀ ਗੋਂਦਾਂ ਗੁੰਦੀਆਂ ਜਾ ਰਹੀਆਂ ਸਨ ਕਿ ਇਕ ਜੋਗੀਆਂ ਦੀ ਜਮਾਤ ਆ ਕੇ ਪੁੱਛਣ ਲਗੀ ਕੈਸਾ ਰੌਲਾ ਹੈ ? ਤਾਂ ਹੁੰਦਿਆਂ ਨੇ ਆਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਚੋਲਾ ਤਿਆਗ ਗਏ ਹਨ ਤੇ ਉਹਨਾਂ ਦੇ ਸਰੀਰ ਬਾਬਤ ਦਬਣ ਤੇ ਸਾੜਨ ਦਾ ਝਗੜਾ ਹੈ ਤਾਂ ਜਮਾਤ ਦੇ ਮਹੰਤ ਨੇ ਆਖਿਆ ਤੁਸੀਂ ਝੂਠੇ ਹੋ ਗੁਰੂ ਜੀ ਤਾਂ ਕਈ ਸੇਵਕਾਂ ਸਣੇ ਉਤਰਾ ਖੰਡ ਦੀ ਯਾਤਰਾ ਲਈ ਤੁਰੇ ਜਾਂਦੇ ਥੋੜ੍ਹਾ ਚਿਰ ਹੋਇਆ ਸਾਨੂੰ ਮਿਲੇ ਹਨ ਤਾਂ ਸਿੱਖਾਂ ਨੇ ਆਖਿਆ ਜੀ ਆਪ ਨੇ ਕੋਈ ਹੋਰ ਭਰਮ ਕਰ ਲਿਆ ਹੋਣਾ ਹੈ ।

ਉਹਨਾਂ ਦਾ ਸਰੀਰ ਤਾਂ ਔਹ ਪਿਆ ਹੈ ਤਾਂ ਜੋਗੀਆਂ ਨੇ ਬਚਨ ਕੀਤਾ ਕਿ

ਦਸੋ ਖਾਂ ਸਰੀਰ ਉਹਨਾਂ ਦਾ ਕਿਥੇ ਹੈ ਤਾਂ ਸਾਰੇ ਉਸ ਮਹੰਤ ਨੂੰ ਨਾਲ ਲੈ ਕੇ ਜਿਥੇ ਬਾਬਾ ਜੀ ਬਿਰਾਜੇ ਸਨ ਉਥੇ ਗਏ ਜਦ ਦੇਖਿਆ ਤਾਂ ਬਿਨਾਂ ਚਾਦਰ ਦੇ ਹੋਰ ਕੁਝ ਵੀ ਨਹੀਂ ਸੀ । ਅੱਧੀ ਅੱਧੀ ਚਾਦਰ ਵੰਡ ਕੇ ਹਿੰਦੂਆਂ ਸਾੜੀ ਤੇ ਮੁਸਲਮਾਨਾਂ ਦਬੀ ਤੇ ਕਰਤਾਰਪੁਰ ਵਿਚ ਦੋਹਾਂ ਨੇ ਸਮਾਧ ਅਤੇ ਮਕਬਰਾ ਬਣਾਇਆ ਪਰ ਥੋੜ੍ਹੇ ਚਿਰ ਪਿਛੋਂ ਰਾਵੀ ਦਰਿਆ ਨੇ ਰੋਹੜ ਲਏ, ਕਿਉਂਕਿ ਗੁਰੂ ਜੀ ਦੀ ਆਗਿਆ ਦੇ ਦੋਵੇਂ ਉਲਟ ਸਨ । ਫਿਰ ਵੀ ਸਿਦਕੀ ਸਿੱਖਾਂ ਨੇ ਦੋ ਸਮਾਧਾਂ ਗੁਰੂ ਜੀ ਦੀ ਯਾਦਗਾਰ ਵਿਚ ਇਕ ਕਰਤਾਰਪੁਰ ਤੇ ਦੂਜੀ ਡੇਰੇ ਬਾਬੇ ਨਾਨਕ ਵਿਚ ਬਣਾ ਹੀ ਲਈਆਂ । ਜਿਨ੍ਹਾਂ ਦੇ ਆਸਰੇ ਕਈ ਜੀਵਾਂ ਦੀ ਰੋਟੀ ਤੁਰ ਰਹੀ ਹੈ ।

  

੧ਓ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਅੰਗਦ ਦੇਵ ਜੀ ਦੂਸਰੀ ਪਾਤਿਸ਼ਾਹੀ

ਗੁਰੂ ਅੰਗਦ ਦੇਵ ਜੀ ਸਿਕੰਦਰ ਲੋਦੀ ਦੇ ਸਮੇਂ ਫੇਰੂ ਮਲ ਖਤ੍ਰੀ ਦੇ ਘਰ ਮਤੇ ਦੀ ਸਰਾਏ ਮੁਕਤਸਰ ਦੇ ਇਲਾਕੇ ਮਾਤਾ ਸਭਰਾਈ (ਨਿਹਾਲ ਕੌਰ ਜੀ) ਦੇ ਘਰ ਸੋਮਵਾਰ ਵੈਸਾਖ ਸੁਦੀ ਇਕਾਦਸ਼ੀ ਸੰਮਤ ੧੫੬੧ ਬਿ: ਨੂੰ ਪ੍ਰਗਟੇ। ਪਹਿਲੇ ਇਹਨਾਂ ਦਾ ਨਾਮ ਲਹਿਣਾ ਜੀ ਸੀ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆਏ ਤਾਂ ਉਹਨਾਂ ਨੇ ਨਾਮ ਅੰਗਦ ਜੀ ਰਖਿਆ।

ਇਨ੍ਹਾਂ ਸਤਿਗੁਰਾਂ ਦਾ ਸੁਭਾਅ ਮੁੱਢ ਤੋਂ ਹੀ ਬੜਾ ਹੀ ਧੀਰਜੀ ਦਿਆਲੂ ਤੇ ਕ੍ਰਿਪਾਲੂ ਸੀ। ਸਭ ਉਤੇ ਰਹਿਮ ਕਰਨਾ। ਸਭ ਦੀ ਸੇਵਾ ਕਰਨ ਦਾ ਇਨ੍ਹਾਂ ਨੂੰ ਬੜਾ ਸ਼ੌਂਕ ਸੀ। ਇਨ੍ਹਾਂ ਦੇ ਘਰ ੯ ਭਾਦਰੋਂ ਸੰ: ੧੫੮੧ ਬਿ: ਦਾਸੂ ਜੀ ਤੇ ੨ ਪੋਹ ਸੰਨ ੧੫੮੯ ਬਿਕ੍ਰਮੀ ਬੀਬੀ ਅਮਰੋ ਸੰਮਤ ੧੫੯੧ ਬਿਕ੍ਰਮੀ ਨੂੰ ਬੀਬੀ ਅਨੋਖੀ ਤੇ ੧ ਵੈਸਾਖ ਸੰਮਤ ੧੫੯੪ ਬਿਕ੍ਰਮੀ ਨੂੰ ਦਾਤੂ ਜੀ ਜਨਮੇ। ਫੇਰੂ ਮਲ ਫਿਰੋਜ਼ਪੁਰ ਦੇ ਹਾਕਮ ਪਠਾਣ ਦਾ ਖਜਾਨਚੀ ਸੀ, ਸਮੇਂ ਦੇ ਉਲਟ ਪੁਲਟ ਹੋਣ ਕਰਕੇ ਖਹਰਿਆਂ ਦੇ ਖਡੂਰ ਆ ਰਿਹਾ ਸੀ। ਇਥੇ ਆਪ ਦਾ ਸ਼ਾਹੂਕਾਰੇ ਕੰਮ ਦੀ ਦੁਕਾਨ ਕਰਕੇ ਗੁਜਾਰਾ ਹੁੰਦਾ ਸੀ ਅਤੇ ਹਰ ਸਾਲ ਸੰਗਤ ਨੂੰ ਲੈ ਕੇ ਵੈਸ਼ਨੋ ਦੇਵੀ ਦੇ ਜਾਂਦੇ ਹੁੰਦੇ ਸਨ। ਪਰ ੧੫੮੨ ਬਿਕ੍ਰਮੀ ਨੂੰ ਉਹ ਕਾਲਵਸ ਹੋ ਗਿਆ। ਇਥੇ ਖਡੂਰ ਸਾਹਿਬ ਗੁਰੂ ਅੰਗਦ ਦੇਵ ਜੀ ਦਾ ਵਿਆਹ ਦੇਵੀ ਚੰਦ ਖਤਰੀ ਦੀ ਧੀ ਨਾਲ ੧੬ ਮਘਰ ਸੰਮਤ ੧੫੭੬ ਬਿਕ੍ਰਮੀ ਨੂੰ ਹੋਇਆ ਸੀ।

## ਗੁਰੂ ਨਾਨਕ ਦੇਵ ਜੀ ਨਾਲ ਮਿਲਾਪ

ਖਡੂਰ ਵਿਚ ਭਾਈ ਜੋਧਾ ਨਾਮੇ ਇਕ ਜਟ ਸਿਖ ਰਹਿੰਦਾ ਸੀ ਜੋ ਸਵੇਰੇ ਤੜਕੇ ਉਠ ਕੇ ਇਸ਼ਨਾਨ ਕਰਕੇ ਆਸਾ ਦੀ ਵਾਰ ਬੜੇ ਪ੍ਰੇਮ ਨਾਲ ਪੜ੍ਹਦਾ ਹੁੰਦਾ ਸੀ।

ਪਿੰਡ ਦੇ ਕਈ ਆਦਮੀ ਉਥੇ ਸ਼ਬਦ ਬਾਣੀ ਸੁਣਨ ਆਉਂਦੇ ਹੁੰਦੇ ਸਨ। ਲਹਿਣੇ ਜੀ ਦਾ ਘਰ ਵੀ ਕੋਲ ਸੀ। ਇਕ ਦਿਨ ਉਨ੍ਹਾਂ ਨੇ 'ਭਿੰਨੀ ਰੈਨੜੀਏ ਚਮਕਣ ਤਾਰੇ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥' ਇਹ ਸ਼ਬਦ ਗਾਵਿਆ ਤਾਂ ਲਹਿਣੇ ਜੀ ਦੇ ਮਨ ਵਿਚ ਖੁਭ ਗਿਆ। ਇਸੇ ਤਰ੍ਹਾਂ ਰੋਜ ਆਸਾ ਦੀ ਵਾਰ ਸੁਣਦੇ ਰਹੇ ਅਰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਦੀ ਅਭਿਲਾਸ਼ਾ ਹੋਈ। ਹਰ ਵੇਲੇ ਗੁਰੂ ਜੀ ਦੇ ਚਰਨਾਂ ਵਿਚ ਪਿਆਰ ਲਗਾ ਰਹੇ ਪ੍ਰੰਤੂ ਫੇਰੂਮਲ ਇਨ੍ਹਾਂ ਦਾ ਪਿਤਾ ਸੁਰਗਵਾਸ ਹੋ ਗਿਆ ਤਾਂ ਸੰਗ ਦੇ ਲੋਕ ਇਹਨਾਂ ਦੇ ਘਰ ਆਏ ਅਤੇ ਕਹਿਣ ਲਗੇ ਤੁਹਾਡਾ ਪਿਤਾ ਦੇਵੀ ਭਗਤ ਸੀ ਅਰ ਹਰ ਸਾਲ ਸਾਨੂੰ ਨਾਲ ਲੈ ਕੇ ਦੇਵੀ ਦੇ ਜਾਂਦਾ ਹੁੰਦਾ ਸੀ ਆਪ ਸਾਨੂੰ ਉਸੇ ਤਰ੍ਹਾਂ ਨਾਲ ਲੈ ਜਾਓ। ਤਦ ਸੰ: ੧੫੮੯ ਬਿ: ਨੂੰ ਅਸੂ ਮਹੀਨੇ ਆਪ ਸਾਥੀਆਂ ਸਣੇ ਵੈਸ਼ਨੋ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਹੋਏ ਜਦ ਡਲੇ ਦਾ ਪਤਨ ਲੰਘਣ ਲਗੇ ਤਾਂ ਉਥੋਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਂਦੀਆਂ ਸਨ। ਕੋਈ ਆਖਦਾ ਸੀ ਗੁਰੂ ਅਵਤਾਰ ਹਨ, ਕੋਈ ਆਖਦਾ ਸੀ ਪੈਗੰਬਰ ਹਨ। ਇਨ੍ਹਾਂ ਨੂੰ ਹਿੰਦੂ ਮੁਸਲਮਾਨ ਦੋਵੇਂ ਹੀ ਪੂਜਦੇ ਹਨ। ਇਹੋ ਜਿਹੀਆਂ ਗੱਲਾਂ ਸੁਣ ਕੇ ਤਾਂ ਲਹਿਣਾ ਜੀ ਨੇ ਸੰਗਤ ਨੂੰ ਆਖਿਆ ਭਾਈ ਇਥੇ ਚਲੀਏ ਤਦ ਉਹਨਾਂ ਦਾ ਦਰਸ਼ਨ ਕਰਨ ਕਰਤਾਰ ਪੁਰ ਨੇੜੇ ਗਏ ਤਾਂ ਇਕ ਸੰਤ ਤੁਰੇ ਜਾਂਦੇ ਦੇਖੇ। ਲਹਿਣਾ ਜੀ ਦਾ ਮਨ ਇਨ੍ਹਾਂ ਦੇ ਦਰਸ਼ਨ ਕਰਕੇ ਬੜਾ ਰਾਜੀ ਹੋਇਆ ਅਰ ਪੁਛਿਆ ਅਸੀਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨੇ ਹਨ। ਉਨ੍ਹਾਂ ਨੇ ਕਿਹਾ ਆ ਜਾਵੋ। ਪਰ ਲਹਿਣਾ ਜੀ ਨੂੰ ਇਹ ਪਤਾ ਨਹੀਂ ਸੀ ਕਿ ਇਹੋ ਹੀ ਗੁਰੂ ਨਾਨਕ ਜੀ ਹਨ। ਲਹਿਣਾ ਜੀ ਘੋੜੇ ਤੇ ਸਵਾਰ ਸੀ, ਗੁਰੂ ਜੀ ਪੈਦਲ ਸਨ। ਇਸ ਕਰਕੇ ਨਾਲੋ ਨਾਲ ਗੱਲਾਂ ਕਰਦੇ ਤੁਰਦੇ ਗਏ। ਗੁਰੂ ਜੀ ਆਪਣੇ ਡੇਰੇ ਆਏ ਅਰ ਲਹਿਣਾ ਜੀ ਸੰਗ ਉਤਾਰ ਪੰਜ ਸਤ ਸਾਥੀਆਂ ਨੂੰ ਨਾਲ ਲੈ ਪ੍ਰਸ਼ਾਦ ਲੈ ਕੇ ਗੁਰੂ ਜੀ ਦੇ ਦਰਸ਼ਨ ਕਰਨ ਗਿਆ ਤਾਂ ਅਗੇ ਉਹੋ ਸੰਤ ਬੈਠੇ ਸਨ, ਜੋ ਨਾਲ ਤੁਰੇ ਆਉਂਦੇ ਸਨ। ਗੁਰੂ ਜੀ ਨੂੰ ਪਛਾਣ ਕੇ ਲਹਿਣਾ ਜੀ ਬਹੁਤ ਲਜਿਆਵਾਨ ਅਰ ਨਿੰਮਰ ਹੋ ਹਥ ਜੋੜ ਕੇ ਬੋਲੇ ਮਹਾਰਾਜ ਮੈਥੋਂ ਬੜੀ ਅਵਗਿਆ ਹੋਈ ਹੈ। ਆਪ ਪੈਦਲ ਅਰ ਮੈਂ ਸਵਾਰ ਸੀ। ਇਹ ਮੇਰੀ ਭੁਲ ਬਖਸ਼ੋ। ਤਾਂ ਗੁਰੂ ਜੀ ਨੇ ਉਤਰ ਦਿਤਾ ਭਾਈ ਤੈਨੂੰ ਕਰਤਾਰ ਨੇ ਬਖਸ਼ਿਆ ਹੈ। ਭਾਈ ਲਹਿਣਿਆ ਤੂੰ ਲੈਣਾ ਤੇ ਅਸਾਂ ਦੇਣਾ ਹੈ। ਅਕਾਲ

ਪੁਰਖ ਦੀ ਭਗਤੀ ਕਰ । ਇਹ ਦੇਵੀ ਦੇਵਤੇ ਸਭ ਉਸੇ ਦੇ ਸੇਵਕ ਹਨ । ਮੰਦਰਾਂ ਕੰਦਰਾਂ ਵਿਚ ਦੇਵੀ ਦੇਵਤੇ ਨਹੀਂ ਭਾਵਨਾ ਵਿਚ ਦੇਵਤੇ ਹਨ । ਲਹਿਣੇ ਜੀ ਦਾ ਮਨ ਗੁਰੂ ਜੀ ਦਾ ਬਚਨ ਸੁਣ ਕੇ ਸ਼ਾਂਤ ਹੋ ਗਿਆ।

## ਦੇਵੀ ਦਾ ਦਰਸ਼ਨ

ਜਦ ਲਹਿਣੇ ਜੀ ਦਾ ਮਨ ਗੁਰੂ ਜੀ ਦੇ ਚਰਨਾਂ ਵਿਚ ਲਗ ਗਿਆ ਤਾਂ ਲਹਿਣੇ ਜੀ ਨੇ ਮਨ ਵਿਚ ਸਿਖੀ ਧਾਰਨ ਕਰਕੇ ਘੁੰਘਰੂ ਦੇਵੀ ਲਾਟਾਂ ਆਦਿ ਦਾ ਵੇਸ ਲਾਹ ਸੁਟਿਆ । ਅਰ ਲਹਿਣਾ ਜੀ ਦੇ ਸਾਥੀ ਦੇਵੀ ਦੇ ਲੈ ਜਾਣ ਵਾਸਤੇ ਬਹੁਤ ਕਹਿਣ ਤਾਂ ਉਨ੍ਹਾਂ ਇਕ ਨਾ ਮੰਨੀ ਤੇ ਆਖਿਆ ਮੈਨੂੰ ਮੋਖ ਭੋਗ ਦੇਣ ਵਾਲਾ ਪੂਰਾ ਗੁਰੂ ਮਿਲ ਪਿਆ ਹੈ । ਉਨ੍ਹਾਂ ਆਖਿਆ ਜੇ ਪੂਰਾ ਗੁਰੂ ਹੈ ਤਾਂ ਸਾਨੂੰ ਇਥੇ ਹੀ ਦੇਵੀ ਦੇ ਦਰਸ਼ਨ ਕਰਾਵੇ ਤਾਂ ਦੂਜੇ ਦਿਨ ਅੰਮ੍ਰਿਤ ਵੇਲੇ ਲਹਿਣਾ ਜੀ ਤੇ ਉਸਦੇ ਦੇ ਸਾਥੀ ਜਦ ਗੁਰੂ ਜੀ ਦੇ ਦਰਸ਼ਨ ਕਰਨ ਆਏ ਤਾਂ ਇਕ ਦਿਬਯ ਰੂਪ ਮਾਈ ਗੁਰੂ ਜੀ ਦੇ ਬੂਹੇ ਅਗੇ ਝਾੜੂ ਦੇਂਦੀ ਵੇਖੀ ਪੁਛਣ ਤੇ ਉਸਨੇ ਕਿਹਾ ਮੈਂ ਓਹ ਈਸ਼ਰੀ ਮਾਇਆ ਦੇਵੀ ਹਾਂ ਜਿਸਦੇ ਤੁਸੀਂ ਯਾਤਰੀ ਹੋ । ਇਹ ਸਚੇ ਸਤਿਗੁਰੂ ਸਤ ਹਨ । ਸੰਤਾਂ ਦੀ ਸ਼ਰਨ ਦੇਵਤੇ ਹਨ । ਦੇਵੀ ਦੇਵਤੇ ਮਾਇਕ ਪਦਾਰਥ ਦੇਂਦੇ ਹਨ । ਗੁਰੂ ਘਰ ਵਿਚ ਮੁਕਤ ਭੁਗਤ ਚਾਰ ਪਦਾਰਥ ਹਨ । ਇਹ ਸੁਣ ਕੇ ਲਹਿਣੇ ਜੀ ਦੇ ਸਾਥੀ ਤੇ ਲਹਿਣਾ ਜੀ ਗੁਰੂ ਜੀ ਦੇ ਪਕੇ ਸਿਖ ਬਣ ਗਏ। ਕੁਛ ਦਿਨ ਲਹਿਣਾ ਜੀ ਰਹਿ ਕੇ ਖਡੂਰ ਆ ਗਏ ।

## ਲਹਿਣਾ ਜੀ ਦਾ ਕਰਤਾਰ ਪੁਰ ਮੁੜਨਾ

ਭਾਵੇਂ ਲਹਿਣਾ ਜੀ ਖਡੂਰ ਆ ਰਹੇ ਸਨ ਪਰ ਹਰ ਵੇਲੇ ਉਨ੍ਹਾਂ ਦਾ ਧਿਆਨ ਗੁਰੂ ਚਰਨਾਂ ਵਿਚ ਰਹਿੰਦਾ ਸੀ । ਇਨ੍ਹਾਂ ਦਾ ਦਿਲ ਇਹ ਚਾਹੁੰਦਾ ਕਿ ਗੁਰੂ ਮਹਾਰਾਜ ਦੀ ਹਰ ਵਕਤ ਸੇਵਾ ਕਰੀਏ । ਸੋ ਕੁਛ ਦਿਨ ਪਿਛੋਂ ਲਹਿਣਾ ਜੀ ਨੇ ਇਕ ਪੰਡ ਲੂਣ ਦੀ ਗੁਰੂ ਕੇ ਲੰਗਰ ਵਾਸਤੇ ਲੈ ਕੇ ਆਪਣੇ ਭਣੇਵੇਂ ਸਮੇਤ ਕਰਤਾਰ ਪੁਰ ਆਏ । ਅਗੇ ਗੁਰੂ ਜੀ ਖੇਤ ਦੀ ਨਦੀਮ ਕਢਾ ਰਹੇ ਸੀ, ਮਾਤਾ ਸੁਲਖਣੀ ਜੀ ਪਾਸ ਲੂਣ ਦੀ ਪੰਡ ਸੁੱਟ ਕੇ ਖੇਤ ਵਿਚ ਹੀ ਗੁਰੂ ਜੀ ਦੇ ਦਰਸ਼ਨ ਜਾ ਕੀਤੇ। ਗੁਰੂ ਜੀ ਨੇ ਇਕ ਪੰਡ ਨਦੀਮ ਦੀ ਗਊਆਂ ਮਹੀਆਂ ਵਾਸਤੇ ਬੰਨ੍ਹੀ ਸੀ । ਗੁਰੂ

ਜੀ ਨੇ ਲਹਿਣੇ ਵਲ ਤਕਿਆ ਤਾਂ ਲਹਿਣਾ ਜੀ ਨੇ ਝਟ ਮੰਦਾਸਾ ਬੰਨ੍ਹ ਕੇ ਚੁਕ ਲੀਤੀ । ਗੁਰੂ ਜੀ ਬਹੁਤ ਖੁਸ਼ ਹੋਏ ਤਾਂ ਮਾਤਾ ਸੁਲਖਣੀ ਨੇ ਕਿਹਾ ਆਪ ਬੜੀ ਬੇਪ੍ਵਾਹੀ ਕਰਦੇ ਹੋ ਸਿੱਖ ਦੀ ਸ਼ਰਧਾ ਨਹੀਂ ਰਹਿਣ ਦਿੰਦੇ। ਇਸ ਦੀ ਪੁਸ਼ਾਕ ਚਿਕੜ ਨਾਲ ਭਰ ਗਈ ਹੈ । ਗੁਰੂ ਜੀ ਨੇ ਉਤਰ ਦਿਤਾ। ਪੰਡ ਚੁਕਣ ਜੋਗੇ ਨੇ ਚੁਕ ਲਈ ਹੈ । ਪੁਸ਼ਾਕ ਚਿਕੜ ਨਾਲ ਨਹੀਂ ਲਿਬੜੀ ਸਗੋਂ ਕੇਸਰ ਨਾਲ ਸਜ ਗਈ ਹੈ, ਸੋ ਪੁਸ਼ਾਕ ਕੇਸਰ ਵਾਲੀ ਹੋ ਗਈ । ਲਹਿਣਾ ਜੀ ਹਰ ਵੇਲੇ ਟਹਿਲ ਸੇਵਾ ਵਿਚ ਰਹਿੰਦੇ ਔਰ ਹਰ ਵੇਲੇ ਗੁਰ ਨਾਨਕ ਦੇਵ ਜੀ ਨੂੰ ਸਾਖਯਾਤ ਪ੍ਮੇਸ਼ਰ ਮੰਨ ਕੇ ਇਨ੍ਹਾਂ ਦਾ ਧਿਆਨ ਹਰ ਵੇਲੇ ਮਨ ਵਿਚ ਰੱਖ ਕੇ ਸਵਾਸ ਸਵਾਸ ਵਾਹਿਗੁਰੂ ਦਾ ਸਿਮਰਨ ਕਰਦੇ।

## ਟਹਿਲ ਦੀ ਪ੍ਰੀਖਿਆ

ਗੁਰੂ ਨਾਨਕ ਦੇਵ ਜੀ ਸਿਆਲ ਹਾੜ ਡੇਢ ਪਹਿਰ ਰਾਤ ਰਹਿੰਦੀ ਤੋਂ ਨਿੱਤ ਪ੍ਰਤਿ ਦਰਿਆ ਵਿਚ ਕੰਠ ਤਕ ਪਾਣੀ ਵਿਚ ਚਾਰ ਘੜੀ ਸੂਰਜ ਚੜ੍ਹੇ ਤਕ ਖੜੇ ਰਹਿੰਦੇ । ਲਹਿਣਾ ਜੀ ਹਮੇਸ਼ਾਂ ਨਾਲ ਹੀ ਜਾਣ, ਕੰਢੇ ਬੈਠੇ ਭਜਨ ਕਰਦੇ ਰਹਿਣ। ਇਕ ਦਿਨ ਭਾਈ ਬੁਢੇ ਅਜਿਤੇ ਆਦਿਕ ਹੋਰ ਪ੍ਰੇਮੀ ਪੁਰਸ਼ਾਂ ਨੇ ਸਲਾਹ ਕੀਤੀ ਕਿ ਅਸੀਂ ਵੀ ਗੁਰੂ ਜੀ ਦੇ ਨਾਲ ਰਾਵੀ ਉਤੇ ਜਾਇਆ ਕਰੀਏ । ਜਾਂ ਗਏ ਤਾਂ ਪੋਹ ਦਾ ਮਹੀਨਾ ਠੰਡੀ ਪੌਣ ਦਰਿਆ ਦਾ ਕਿਨਾਰਾ ਸੀਤ ਮਾਰੇ ਸੁੰਨ ਹੋ ਕੇ ਕੰਬਣ ਲਗੇ ਤੇ ਘਰ ਨੂੰ ਚਲੇ ਤਾਂ ਮੀਂਹ ਤੇ ਗੜ੍ਹਾ ਬਹੁਤ ਪਿਆ । ਬੜਾ ਕਸ਼ਟ ਸਹਾਰਦੇ ਧਰਮਸਾਲਾ ਪਹੁੰਚੇ । ਲਹਿਣਾ ਜੀ ਊਥੇ ਹੀ ਗੁਰੂ ਜੀ ਪਾਸ ਰਹੇ।

(੨) ਇਕ ਦਿਨ ਮੀਂਹ ਬਹੁਤ ਪਿਆ । ਧਰਮਸਾਲਾ ਦੀ ਕੰਧ ਢਹਿ ਪਈ। ਲਹਿਣਾ ਜੀ ਛਤੀਰ ਹੇਠ ਸਿਰ ਦੇ ਕੇ ਸਾਰੀ ਰਾਤ ਖੜੇ ਰਹੇ । ਗੁਰੂ ਜੀ ਨੂੰ ਨਹੀਂ ਜਤਾਇਆ ।

(੩) ਇਕ ਵਾਰ ਬਾਬਾ ਜੀ ਨੇ ਅਧੀ ਰਾਤ ਨੂੰ ਆਵਾਜ਼ ਦਿਤੀ ਵੇਖੋ ਕਿਡਾ ਕੁ ਦਿਨ ਚੜ੍ਹਿਆ ਹੈ । ਸਾਡੇ ਬਸਤ੍ਰ ਸਾਫ ਕਰ ਲਿਆਓ । ਪੁੱਤਰ ਬੋਲੇ ਤੁਹਾਨੂੰ ਤਾਂ ਬੁਢੇ ਹੋਣ ਕਰਕੇ ਨੀਂਦ ਨਹੀਂ ਪੈਂਦੀ। ਸਾਨੂੰ ਵੀ ਨਹੀਂ ਸੌਣ ਦਿੰਦੇ । ਸਵੇਰੇ ਧੁਵਾ ਦੇਵਾਂਗੇ ਨਹੀਂ ਰਹਿੰਦੇ ਤਾਂ ਪੁਸ਼ਾਕ ਬਦਲ ਲਓ । ਭਾਈ ਬੁਢੇ ਨੇ ਉਨ੍ਹਾਂ ਨੂੰ ਆਖਿਆ ਮਹਾਰਾਜ ਅਜੇ ਤਾਂ ਅਧੀ ਰਾਤ ਹੈ । ਇਸ ਵਕਤ ਖੂਹ ਜੋਤਰਿਆ

ਕਰਦੇ ਸਾਂ ਮੈਨੂੰ ਤਾਰਿਆਂ ਦੀ ਚੰਗੀ ਤਰ੍ਹਾਂ ਜਾਚ ਹੈ। ਇਸੇ ਤਰ੍ਹਾਂ ਹੋਰ ਸਿੱਖਾਂ ਨੇ ਕਿਹਾ। ਫਿਰ ਹੁਕਮ ਹੋਇਆ ਲਹਿਣਿਆ ਤੂੰ ਵੇਖ ਤਾਂ ਲਹਿਣਾ ਜੀ ਬਾਹਰ ਦੇਖਣ ਗਏ ਤਾਂ ਆ ਕੇ ਮਹਾਰਾਜ ਜਿਤਨਾ ਆਪ ਨੇ ਕਿਹਾ ਹੈ ਉਤਨਾ ਦਿਨ ਚੜ੍ਹਿਆ ਹੈ। ਬਾਬਾ ਜੀ ਨੇ ਬਸਤਰ ਧੋਣ ਲਈ ਦਿਤੇ, ਜਦ ਲਹਿਣਾ ਜੀ ਬਾਹਰ ਗਏ ਤਾਂ ਇਨ੍ਹਾਂ ਨੇ ਦੁਪਹਿਰ ਦਾ ਸੂਰਜ ਡਿਠਾ। ਬਸਤਰ ਧੋ ਸੁਕਾ ਕੇ ਘਰ ਲੈ ਆਏ ਤਾਂ ਅਜੇ ਪਹਿਰ ਰਾਤ ਰਹਿੰਦੀ ਸੀ।

(੪) ਫਰਸ਼ ਉਤੇ ਬਿੱਲੀ ਹਗ ਗਈ ਤੇ ਚੂਹਾ ਮੋਇਆ ਹੋਇਆ ਸੁਟ ਗਈ। ਬਾਬਾ ਜੀ ਨੇ ਬਚਨ ਦੀ ਪ੍ਰੀਖਿਆ ਵਾਸਤੇ ਸ੍ਰੀ ਚੰਦ ਜੀ ਨੂੰ ਕਿਹਾ ਇਸ ਮੈਲੇ ਅਰ ਚੂਹੇ ਨੂੰ ਉਠਾ ਦਿਓ। ਉਹ ਬੋਲੇ ਮੈਂ ਕੋਈ ਭੰਗੀ ਨਹੀਂ। ਲਖਮੀ ਚੰਦ ਨੇ ਵੀ ਆਖਿਆ ਤੁਹਾਡੀ ਮਤ ਠਿਕਾਣੇ ਨਹੀਂ ਰਹੀ। ਭਲੇ ਮਾਨਸਾਂ ਦੇ ਪੁੱਤਰ ਇਹੋ ਜਿਹੇ ਕੰਮ ਕਰਦੇ ਹਨ। ਫਿਰ ਗੁਰੂ ਜੀ ਨੇ ਲਹਿਣੇ ਵਲ ਤਕਿਆ ਤਾਂ ਉਨ੍ਹਾਂ ਝਟ ਫਰਸ਼ ਧੋ ਕੇ ਸਾਫ ਕਰ ਦਿਤਾ।

(੫) ਫਿਰ ਇਕ ਦਿਨ ਬਹੁਤ ਮੀਂਹ ਪਿਆ। ਰਾਤ ਨੂੰ ਧਰਮਸਾਲਾ ਦੀ ਕੰਧ ਢਹਿ ਪਈ। ਪੁੱਤਰਾਂ ਨੂੰ ਹੁਕਮ ਹੋਇਆ ਹੁਣੇ ਬਣਾਓ। ਉਹਨਾਂ ਜਵਾਬ ਦਿਤਾ ਸਵੇਰੇ ਰਾਜ ਮਜੂਰ ਲਾ ਕੇ ਬਣਵਾ ਦਿਆਂਗੇ। ਇਸੇ ਤਰ੍ਹਾਂ ਹੀ ਹੋਰ ਸੇਵਕਾਂ ਨੇ ਕਿਹਾ ਜਦ ਗੁਰੂ ਜੀ ਨੇ ਲਹਿਣੇ ਵਲ ਤਕਿਆ ਤਾਂ ਉਹ ਝਟ ਬਨਾਉਣ ਲਗ ਪਏ। ਗੁਰੂ ਮਹਾਰਾਜ ਜੀ ਨੇ ਵਿੰਗੀ ਜਾਣ ਕੇ ਢੁਹਾ ਦਿਤੀ। ਲਹਿਣਾ ਜੀ ਨੇ ਫਿਰ ਬਣਾ ਦਿਤੀ। ਇਸੇ ਤਰ੍ਹਾਂ ਚਾਰ ਵਾਰ ਕੀਤਾ। ਸ੍ਰੀ ਮਾਤਾ ਸੁਲਖਣੀ ਜੀ ਨੇ ਕਿਹਾ ਭਾਈ ਲਹਿਣਾ ਇਹ ਤਾਂ ਬੇਪ੍ਰਵਾਹ ਹਨ ਤੂੰ ਵੀ ਇਹੋ ਜਿਹਾ ਹੋ ਗਿਆ ਹੈਂ? ਤਾਂ ਲਹਿਣੇ ਨੇ ਉਤਰ ਦਿਤਾ ਮਾਤਾ ਜੀ ਸੇਵਕ ਨੇ ਤਾਂ ਸੇਵਾ ਕਰਕੇ ਹੀ ਦੇਹ ਪਵਿਤ੍ਰ ਕਰਨੀ ਹੈ, ਕੰਧ ਦੇ ਬਨਾਉਣ ਨਾਲ ਕੋਈ ਪ੍ਰਯੋਜਨ ਨਹੀਂ।

(੬) ਗੁਰੂ ਮਹਾਰਾਜ ਪਾਸ ਸੁਚੇ ਸੁਲੇਮਾਨੀ ਪੱਥਰ ਦਾ ਕਟੋਰਾ ਸੀ। ਗੁਰੂ ਮਹਾਰਾਜ ਨੇ ਡੂੰਘੇ ਚਿਕੜ ਵਿਚ ਸੁਟ ਦਿਤਾ। ਪੁੱਤਰ, ਸਿੱਖ ਸੇਵਕ ਸਭ ਨਾਲ ਸਨ। ਗੁਰੂ ਮਹਾਰਾਜ ਨੇ ਪੁੱਤਰਾਂ ਨੂੰ ਹੁਕਮ ਦਿਤਾ। ਉਹਨਾਂ ਕਿਹਾ ਕਿਸੇ ਕੋਲੋਂ ਕਢਵਾ ਲਵਾਂਗੇ ਤੁਸੀਂ ਡੇਰੇ ਚਲੋ। ਸਿੱਖਾਂ ਨੇ ਵੀ ਆਖਿਆ ਸਾਹਿਬਜ਼ਾਦੇ ਸਚ ਆਖਦੇ ਹਨ। ਜਦ ਗੁਰੂ ਜੀ ਨੇ ਲਹਿਣੇ ਵਲ ਤਕਿਆ ਤਾਂ ਉਨ੍ਹਾਂ ਝਟ ਕਟੋਰਾ ਕੱਢ ਕੇ ਧੋ ਮਾਂਜ ਕੇ ਗੁਰੂ ਜੀ ਦੇ ਹਵਾਲੇ ਕਰ ਦਿਤਾ। ਆਪ ਕਪੜੇ ਧੋ ਕੇ

ਇਸ਼ਨਾਨ ਕਰ ਕੇ ਡੇਰੇ ਆ ਗਏ ।

(੭) ਇਕ ਦਫਾ ਬਹੁਤ ਝੜੀ ਲਗੀ ਸੀ । ਤਿੰਨ ਦਿਨ ਇਸ ਤਰ੍ਹਾਂ ਰਿਹਾ। ਲੰਗਰ ਦਾ ਕੋਈ ਠੀਕ ਪ੍ਰਬੰਧ ਨਹੀਂ ਸੀ । ਮਗਰੋਂ ਬਹੁਤ ਸਾਰੀ ਸੰਗਤ ਆ ਗਈ ਤਾਂ ਸਿੱਖਾਂ ਨੇ ਕਿਹਾ ਗੁਰੂ ਜੀ ਸੰਗਤ ਬਹੁਤ ਆ ਗਈ ਹੈ । ਲੰਗਰ ਨਹੀਂ ਹੈ ਤਾਂ ਗੁਰੂ ਜੀ ਨੇ ਸ੍ਰੀ ਚੰਦ ਜੀ ਨੂੰ ਕਿਹਾ ਕਿ ਇਸ ਕਿੱਕਰ ਉਤੇ ਚੜ੍ਹਕੇ ਹਲੂਣਾ ਦੇਹ ਮਠਿਆਈ ਬੇਅੰਤ ਡਿਗੇਗੀ ਤਾਂ ਸ੍ਰੀ ਚੰਦ ਜੀ ਨੇ ਜਵਾਬ ਦਿਤਾ ਕਿ ਆਪ ਮਖੌਲ ਕਰਦੇ ਹੋ । ਇਸੇ ਤਰ੍ਹਾਂ ਲਖਮੀ ਚੰਦ ਨੇ ਵੀ ਜਵਾਬ ਦਿਤਾ। ਫਿਰ ਗੁਰੂ ਜੀ ਬੋਲੇ ਬਚਾ ਲਹਿਣਿਆ ਤੂੰ ਹੀ ਸੰਗਤ ਨੂੰ ਕਿੱਕਰ ਹਿਲਾ ਕੇ ਮਠਿਆਈ ਛਕਾ ਤਾਂ ਲਹਿਣਾ ਜੀ ਨੇ ਕਿੱਕਰ ਹਿਲਾਈ ਤਾਂ ਸੰਗਤ ਨੇ ਰੱਜ ਕੇ ਮਠਿਆਈ ਛਕੀ ਅਰ ਬਾਕੀ ਦੀ ਪਲੇ ਬੰਨ੍ਹੀ ।

(੮) ਇਕ ਦਿਨ ਗੁਰੂ ਜੀ ਸਿੱਖੀ ਪਰਖਣ ਵਾਸਤੇ ਫਟੇ ਪੁਰਾਣੇ ਮੈਲੇ ਕੁਚੈਲੇ ਕਪੜੇ ਪਾ ਕੇ ਹੱਥ ਵਿਚ ਛੁਰਾ ਤੇ ਡੰਡਾ ਲੈ ਕੇ ਪੰਜ ਚਾਰ ਕੁਤੇ ਕੁਤੀਆਂ ਲੈ ਕੇ ਜੰਗਲ ਵਲੋਂ ਧਰਮਸਾਲਾ ਵਿਚ ਆ ਗਏ । ਜਿਹੜਾ ਅਗੋਂ ਆਵੇ ਉਹਨੂੰ ਪੁੱਛਣ ਤੂੰ ਕੌਣ ਹੈਂ ? ਜਿਹੜਾ ਅਗੋਂ ਆਖੇ ਮੈਂ ਸਿੱਖ ਹਾਂ । ਉਸੇ ਨੂੰ ਹੀ ਦੋ-ਚਾਰ ਸੋਟੇ ਜੜ ਦੇਣ । ਬਹੁਤ ਸਿੱਖ ਕੁਟੇ ਅੰਤ ਨੂੰ ਭਾਜੜ ਪੈ ਗਈ । ਫਿਰ ਦਰਿਆ ਦੇ ਕੰਢੇ ਤੇ ਗਏ । ਭਾਈ ਬੁੱਢਾ ਆਦਿਕ ਪੰਜ ਸਿੱਖ ਨਾਲ ਰਹੇ। ਬਾਕੀ ਦੇ ਸਭ ਭੱਜ ਗਏ ਤਾਂ ਗੁਰੂ ਜੀ ਰਾਤ ਬੜੇ ਦੰਡਕ ਬਨ ਵਿਚ ਚਲੇ ਗਏ ਅਗੇ ਇਕ ਜਗ੍ਹਾ ਬੜਾ ਅੱਗ ਦਾ ਢੇਰ ਲਗਾ ਹੋਇਆ ਸੀ । ਗੁਰੂ ਜੀ ਨੇ ਸਿੱਖਾਂ ਨੂੰ ਪੁਛਿਆ ਤੁਸੀਂ ਮੇਰੇ ਮਗਰ ਕੀ ਕਰਨ ਆਏ ਹੋ ਤਾਂ ਸਿੱਖਾਂ ਨੇ ਉਤਰ ਦਿਤਾ ਗੁਰੂ ਜੀ ਅਸੀਂ ਆਪ ਦੇ ਸਿੱਖ ਹਾਂ । ਗੁਰੂ ਜੀ ਨੇ ਕਿਹਾ ਜੇ ਮੇਰੇ ਸਿੱਖ ਹੋ ਤਾਂ ਇਸ ਅੱਗ ਵਿਚ ਛਾਲ ਮਾਰੋ ਤਾਂ ਸਭ ਸਿੱਖ ਚੁਪ ਕਰ ਰਹੇ ਪਰ ਲਹਿਣਾ ਜੀ ਨੇ ਛਾਲ ਮਾਰੀ ਤਾਂ ਠੰਢੀ ਠਾਰ ਇਕ ਬੂਟੀ ਨਜ਼ਰ ਆਈ ਜੋ ਰਾਤ ਦੇ ਵਕਤ ਅੱਗ ਵਾਂਗ ਚਮਕਦੀ ਹੈ ।

(੯) ਇਕ ਦਿਨ ਰਾਵੀ ਦੇ ਕਿਨਾਰੇ ਬਾਬਾ ਜੀ ਆ ਬੈਠੇ ਸਭ ਸੰਗਤ ਉਥੇ ਹੀ ਇਕੱਠੀ ਹੋ ਗਈ । ਉਥੇ ਇਕ ਮੁਰਦਾ ਪਿਆ ਵੇਖ ਕੇ ਬਾਬਾ ਜੀ ਨੇ ਕਿਹਾ ਜਿਹੜਾ ਸਾਡਾ ਸਿੱਖ ਹੈ ਇਸ ਮੁਰਦੇ ਨੂੰ ਖਾਵੇ । ਜਿਹੜਾ ਨਾ ਖਾਏ ਉਹ ਚਲਾ ਜਾਵੇ । ਸਭ ਸੰਗਤ ਨੇ ਮੂੰਹ ਨੀਵਾਂ ਪਾ ਲਿਆ ਪਰ ਲਹਿਣਾ ਜੀ ਨੇ ਬੇਨਤੀ

ਕੀਤੀ ਕਿ ਸਿਰ ਵਲੋਂ ਖਾਵਾਂ ਜਾਂ ਪੈਰਾਂ ਵਲੋਂ ਤਾਂ ਹੁਕਮ ਹੋਇਆ ਵਿਚਕਾਰੋਂ। ਜਦ ਲਹਿਣਾ ਜੀ ਨੇ ਕਪੜਾ ਚੁਕਿਆ ਤਾਂ ਕੜਾਹ ਪ੍ਰਸ਼ਾਦ ਨਿਕਲਿਆ।

ਇਕ ਦਿਨ ਗੁਰੂ ਜੀ ਨੇ ਦੀਵਾਨ ਲਗੇ ਵਿਚ ਬਚਨ ਕੀਤਾ ਕਿ ਸਾਡਾ ਸਿੱਖ ਉਹ ਹੈ ਜੋ ਮਾਈ ਨਾਲ ਭੋਗ ਕਰੇ। ਸਭ ਸਿੱਖ ਹੈਰਾਨ ਹੋ ਗਏ ਅਰ ਚੁੱਪ ਕਰ ਗਏ। ਪਰ ਲਹਿਣਾ ਜੀ ਚੁਪ ਚਾਪ ਉਠ ਕੇ ਖਡੂਰ ਸਾਹਿਬ ਤੁਰ ਗਏ ਅਰ ਉਥੇ ਜਾ ਕੇ ਪਹਿਲੋਂ ਤਾਂ ਬਹੁਤ ਸਾਰੀ ਦੌਲਤ ਅੰਦਰੋਂ ਲੈ ਕੇ ਸੰਤਾਂ ਸਾਧਾਂ ਤੇ ਲੋੜਵੰਦਾਂ ਨੂੰ ਵਰਸਾਈ। ਅਰ ਫਿਰ ਅੰਦਰ ਜਾ ਕੇ ਮਾਂ ਦਾ ਮੰਮਾ ਚੁੰਘ ਕੇ ਕਰਤਾਰਪੁਰ ਆ ਗਏ ਤਾਂ ਗੁਰੂ ਜੀ ਨੇ ਪੁਛਿਆ ਮਾਈ ਨਾਲ ਭੋਗ ਕਰ ਆਇਆ ਹੈਂ। ਲਹਿਣਾ ਜੀ ਨੇ ਆਖਿਆ ਪਹਿਲਾਂ ਤਾਂ ਮਾਈ ਦਾ ਭੋਗਣਾ ਇਹ ਹੈ ਕਿ ਮਾਇਆ ਨੂੰ ਗਰੀਬ ਗੁਰਬੇ ਨੂੰ ਵਰਸਾਏ ਅਰ ਦੂਸਰਾ ਮੈਂ ਆਪਣੀ ਮਾਂ ਦਾ ਮੰਮਾ ਚੁੰਘ ਆਇਆ ਹਾਂ। ਮਾਈ ਦਾ ਭੋਗ ਇਹੋ ਹੁੰਦਾ ਹੈ।

## ਗੁਰਿਆਈ ਮਿਲਣੀ

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਸਿਵਾਏ ਲਹਿਣਾ ਜੀ ਦੇ ਕੋਈ ਗੱਦੀ ਦੇ ਲਾਇਕ ਨਹੀਂ ਅਰ ਇਹੀ ਇਹ ਕੰਮ ਚੁਕ ਸਕਦਾ ਹੈ ਤਾਂ ਗੁਰੂ ਜੀ ਨੇ ਲਹਿਣਾ ਜੀ ਨੂੰ ਘੁਟ ਕੇ ਗਲ ਨਾਲ ਲਾਇਆ ਅਰ ਬਚਨ ਕੀਤਾ ਭਾਈ ਲਹਿਣਿਆ ਤੂੰ ਸਾਨੂੰ ਅੰਗ ਦਿਤਾ ਸੀ ਹੁਣ ਅਸੀਂ ਆਪਣਾ ਅੰਗ ਦੇ ਕੇ ਤੇਰਾ ਨਾਮ ਅੰਗਦ ਰਖਿਆ। ਅੱਜ ਤੋਂ ਤੂੰ ਸੰਸਾਰ ਦਾ ਗੁਰੂ ਹੋਇਆ। ਇੰਨੇ ਵਿਚ ਗੁਰੂ ਅੰਗਦ ਜੀ ਦੇ ਕਪਾਟ ਖੁਲ੍ਹ ਗਏ ਅਰ ਰਿਧੀ ਸਿਧੀ ਸਭ ਗਿਆਨ ਸਾਖਯਾਤ ਹੋ ਗਿਆ। ਗੁਰ ਮੰਤਰ ਦੀ ਤੇ ਉਪਦੇਸ਼ ਕਰਨ ਦੀ ਸਭ ਰੀਤ ਤਾਂ ਪਹਿਲੇ ਹੀ ਸਮਝ ਰਖੀ ਸੀ। ਪਰੰਤੂ ਗੁਰਿਆਈ ਲੈਣੀ ਅੰਗਦ ਜੀ ਨਹੀਂ ਸੀ ਚਾਹੁੰਦੇ। ਇਸ ਲਈ ਉਹ ਇਸ ਬੋਝ ਨੂੰ ਉਠਾਉਣ ਤੋਂ ਨਾਂਹ ਕਰਨ ਲਗੇ। ਪਰ ਗੁਰੂ ਮਹਾਰਾਜ ਜੀ ਨੇ ਸਭ ਤਰ੍ਹਾਂ ਉਸ ਨੂੰ ਲਾਇਕ ਸਮਝ ਕੇ ਮਨਾ ਲਿਆ ਅਰ ੧੩ ਮਘਰ ੧੫੯੪ ਬਿਕ੍ਰਮੀ ਨੂੰ ਅੰਗਦ ਜੀ ਨਵੇਂ ਕਪੜੇ ਪਹਿਨਾ ਕੇ ਕੜਾਹ ਪ੍ਰਸ਼ਾਦ ਕਰ ਕੇ ਪੰਜ ਪੈਸੇ ਤੇ ਇਕ ਨਾਰੀਅਲ ਅਗੇ ਰੱਖ ਕੇ ਤਿੰਨ ਪ੍ਰਕਰਮਾ ਕਰਕੇ ਪਹਿਲਾਂ ਆਪ ਮਥਾ ਟੇਕਿਆ ਅਰ ਫਿਰ ਸਾਰੀ ਸੰਗਤ ਨੂੰ ਮਥਾ ਟਿਕਾ ਦਿਤਾ। ਅਰ ਬਾਬਾ ਬੁੱਢਾ ਜੀ ਆਦਿਕ ਸਿੱਖਾਂ ਨੂੰ ਵੀ ਹੁਕਮ ਸੁਣਾਇਆ ਕਿ

ਅੱਜ ਤੋਂ ਮੇਰਾ ਰੂਪ ਗੁਰੂ ਅੰਗਦ ਜੀ ਨੂੰ ਸਮਝੋ । ਇਹ ਜਗਤ ਗੁਰੂ ਸੰਗਤਾਂ ਨੂੰ ਤਾਰਨਹਾਰਾ ਮਲਾਹ ਕੀਤਾ ਗਿਆ ਹੈ । ਜੋ ਇਸ ਨੂੰ ਮੇਰਾ ਰੂਪ ਨਹੀਂ ਮੰਨੇਗਾ ਉਹ ਮੇਰਾ ਸਿੱਖ ਨਹੀਂ । ਮੈਂ ਆਪਣੀ ਕਮਾਈ ਸ਼ਕਤੀ ਅਕਾਲ ਪੁਰਖ ਦੀ ਬਖਸ਼ੀ ਹੋਈ ਇਸੇ ਨੂੰ ਬਖਸ਼ੀ ਹੈ । ਇਸ ਬਚਨ ਨੂੰ ਸਭ ਨੇ ਪ੍ਰਵਾਨ ਕੀਤਾ । ਪਰੰਤੂ ਗੁਰੂ ਜੀ ਦੇ ਪੁੱਤਰਾਂ ਨੇ ਇਸ ਗੱਲ ਨੂੰ ਨਾ ਮੰਨਿਆ । ਉਹ ਚਾਹੁੰਦੇ ਸਨ ਕਿ ਗੱਦੀ ਸਾਨੂੰ ਮਿਲੇ । ਉਹ ਬੜੇ ਕ੍ਰੋਧਵਾਨ ਹੋਏ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਰਿਧੀ ਸਿਧੀ ਤਾਂ ਤੁਹਾਨੂੰ ਵੀ ਬਖਸ਼ੀ ਹੈ ਤੁਸੀਂ ਰੋਸ ਨਾ ਕਰੋ ਤੇ ਇਸੇ ਕ੍ਰੋਧ ਵਿਚ *ਸ੍ਰੀ ਚੰਦ ਜੀ ਸਿਰ ਵਿਚ ਸਵਾਹ ਪਾ ਕੇ ਪਿੰਡੋਂ ਬਾਹਰ ਨਿਕਲ ਕੇ ਇਕ ਟਾਹਲੀ ਹੇਠ ਜਾ ਬੈਠੇ ਅਰ ਲਖਮੀ ਚੰਦ ਘਰ ਜਾ ਬੈਠੇ।

ਬਾਬਾ ਜੀ ਨੇ ਪੁੱਤਰਾਂ ਦਾ ਵਿਰੋਧ ਵਧਦਾ ਵੇਖ ਕੇ ਗੁਰੂ ਅੰਗਦ ਨੂੰ ਖਡੂਰ ਸਾਹਿਬ ਰਹਿਣ ਦੀ ਆਗਿਆ ਦਿਤੀ । ਬਚਨ ਕੀਤਾ ਕਿ ਆਪ ਨੇ ਇਥੇ ਨਹੀਂ ਆਉਣਾ । ਅਸੀਂ ਤੁਹਾਨੂੰ ਉਥੇ ਹੀ ਮਿਲਾਂਗੇ । ਇਹ ਬਚਨ ਮੰਨ ਕੇ ਬੇਬਸ ਹੋਏ ਗੁਰੂ ਅੰਗਦ ਜੀ ਬਾਰ ਬਾਰ ਸਤਿਗੁਰੂ ਨਾਨਕ ਜੀ ਦੇ ਚਰਨ ਚੁੰਮਦੇ ਹੋਏ ਖਡੂਰ ਸਾਹਿਬ ਆ ਕੇ ਨਿਹਾਲੇ ਜੱਟ ਸਿੱਖ ਦੇ ਘਰ ਆ ਰਹੇ । ਸਿੱਖ ਗੁਰੂ ਅੰਗਦ ਜੀ ਨੂੰ ਦੇਖ ਕੇ ਬਾਗ-ਬਾਗ ਹੋ ਕੇ ਚਰਨੀਂ ਢਹਿ ਪਏ । ਗੁਰੂ ਜੀ ਅੰਦਰ ਬੈਠ ਕੇ ਰੋੜਾਂ ਦੀ ਵਿਛਾਈ ਕਰਕੇ ਤਪ ਕਰਨ ਲਗ ਪਏ ਅਰ ਬਾਹਰੋਂ ਜੰਦਰਾ ਲੁਆ ਛਡਿਆ ਕਰਨ ਅਰ ਹਮੇਸ਼ਾਂ ਮਹਾਰਾਜ ਦੇ ਚਰਨਾਂ ਵਿਚ ਧਿਆਨ ਰਖਣਾ । ਇਸੇ ਤਰ੍ਹਾਂ ਅੱਠ ਮਹੀਨੇ ਗੁਜਰ ਗਏ ਤਾਂ ਇਕ ਦਿਨ ਬਾਬਾ ਨਾਨਕ ਜੀ ਚੁਪ ਚਾਪ ਕੋਠੀ ਦਾ ਬੂਹਾ ਖੁਲ੍ਹਵਾ ਲਿਆ ਤਾਂ ਗੁਰੂ ਅੰਗਦ ਜੀ ਦੀ ਅਖੰਡ ਸਮਾਧੀ ਲਗੀ ਹੋਈ ਦੇਖੀ ਜਿਸ ਸਰੂਪ ਦਾ ਉਹ ਧਿਆਨ ਕਰਦੇ ਸਨ ਉਹ ਆਪਣਾ ਰੂਪ ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਖਿਚ ਲਿਆ ਤਾਂ ਗੁਰੂ ਅੰਗਦ ਜੀ ਦੇ ਨੇਤਰ ਖੁਲ੍ਹੇ ਤਾਂ ਉਹੋ ਮੂਰਤ ਜਿਸ ਦਾ ਹਿਰਦੇ ਵਿਚ ਧਿਆਨ ਕਰਦੇ ਸਨ ਪ੍ਰਤੱਖ ਦਰਸ਼ਨ ਕੀਤਾ । ਗੁਰੂ ਅੰਗਦ ਜੀ ਚਰਨੀਂ ਢਹਿ ਪਏ । ਗੁਰੂ ਜੀ ਨੇ

*ਇਥੇ ਬਾਬਾ ਸ੍ਰੀ ਚੰਦ ਜੀ ਨੇ ਆਪਣਾ ਪੰਥ ਉਦਾਸੀਆ ਸੰਤਾਂ ਦਾ ਤੋਰਿਆ ਅਰ ਇਹ ਸੰਤ ਬੜੀਆਂ ਕਰਾਮਾਤਾਂ ਵਾਲੇ ਹੋਏ ਹਨ, ਇਹਨਾਂ ਵਿਚੋਂ ਹੀ ਪ੍ਰੀਤਮ ਦਾਸ ਤੇ ਸੰਤੋਖ ਦਾਸ ਜੀ ਹੋਏ ਹਨ । ਜਿਹਨਾਂ ਸ੍ਰੀ ਅੰਮ੍ਰਿਤਸਰ ਜੀ ਨਹਿਰ ਲਿਆਂਦੀ ਸੀ, ਪਹਿਲੋਂ ਇਹ ਲੋਕ ਬੜੇ ਤਿਆਗੀ ਹੁੰਦੇ ਸਨ ਪਰੰਤੂ ਹੁਣ ਇਹ ਬਾਣੀਆਂ ਤੋਂ ਵਧ ਕੇ ਦੌਲਤ ਇਕੱਠੀ ਕਰਕੇ ਵਿਆਜ ਵਟਾ ਖਾਣ ਲਗ ਪਏ ਹਨ ਅਤੇ ਕਈ ਆਦਮੀ ਇਨ੍ਹਾਂ ਵਿਚ ਵੀ ਅਛੇ ਹਨ, ਸਦਾ ਵਰਤ ਲਾਈ ਰਖਦੇ ਹਨ।

ਛਾਤੀ ਨਾਲ ਲਾਇਆ। ਦਿਨੇ ਦੋਵੇਂ ਗੁਰੂ ਉਸ ਕੋਠੜੀ ਵਿਚ ਆ ਬੈਠਣ ਤੇ ਰਾਤ ਨੂੰ ਜੰਗਲ ਵਿਚ ਮੰਗਲ ਕਰਿਆ ਕਰਨ। ਦੋ ਮਹੀਨੇ ਇਸੇ ਤਰ੍ਹਾਂ ਗੁਜ਼ਰ ਗਏ ਤਾਂ ਕਰਤਾਰਪੁਰ ਦੀਆਂ ਸੰਗਤਾਂ ਬਾਬਾ ਜੀ ਨੂੰ ਬੜੇ ਪ੍ਰੇਮ ਨਾਲ ਲੈ ਗਈਆਂ ਅਰ ਜਾਣ ਲਗਿਆਂ ਗੁਰੂ ਅੰਗਦ ਦੇਵ ਜੀ ਨੂੰ ਕਿਹਾ ਕਿ ਮੈਂ ਜਪ ਤਪ ਜਿਤਨੇ ਕੀਤੇ ਹਨ ਸਭ ਤੇਰੇ ਵਾਸਤੇ ਕੀਤੇ ਹਨ। ਤੂੰ ਇਹ ਕਠਨ ਤਪਸਿਆ ਨਾ ਕਰਿਆ ਕਰ। ਇਹ ਕਹਿ ਕੇ ਗੁਰੂ ਜੀ ਕਰਤਾਰ ਪੁਰ ਗਏ ਅਰ ਗੁਰੂ ਅੰਗਦ ਜੀ ਉਸੇ ਤਰ੍ਹਾਂ ਗੁਰੂ ਜੀ ਦੇ ਚਰਨਾਂ ਵਿਚ ਧਿਆਨ ਰਖਣ ਲਗੇ। ਗੁਰੂ ਅੰਗਦ ਜੀ ਦੇ ਪ੍ਰੇਮ ਵਿਚ ਫਿਰ ਬੜੀ ਖਿਚ ਹੋਈ ਤਾਂ ਗੁਰੂ ਨਾਨਕ ਜੀ ਫਿਰ ਝਟ ਖਡੂਰ ਸਾਹਿਬ ਆ ਗਏ ਅਰ ੧੫ ਦਿਨ ਉਥੇ ਰਹੇ ਭਾਈ ਨਿਹਾਲੇ ਤੇ ਮਾਈ ਭਰਾਈ ਨੇ ਤਨੋਂ ਮਨੋਂ ਬੜੀ ਸੇਵਾ ਕੀਤੀ, ੧੫ ਦਿਨ ਗੁਰੂ ਨਾਨਕ ਜੀ ਉਥੇ ਰਹੇ ਅਰ ਸੰਗਤਾਂ ਨੂੰ ਉਪਦੇਸ਼ ਦਿੰਦੇ। ਜਦ ਤੁਰਨ ਲਗੇ ਤਾਂ ਗੁਰੂ ਅੰਗਦ ਜੀ ਨੂੰ ਵੈਰਾਗ ਛੁਟ ਪਿਆ। ਫਿਰ ਜਪੁਜੀ ਸਾਹਿਬ ਦੇ ਅਰਥ ਦ੍ਰਿੜ੍ਹ ਕਰਾਏ ਤੇ ਗਿਆਨ ਧੀਰਜ ਬਹੁਤ ਦਿਤਾ। ਉਥੋਂ ਤੁਰ ਕੇ ਪਖੋਕੇ ਪਿੰਡ ਗੁਰੂ ਨਾਨਕ ਦੇਵ ਜੀ ਸੇਵਕ ਦੇ ਘਰ ਆ ਰਹੇ। ਫਿਰ ਕਰਤਾਰ ਪੁਰ ਪਹੁੰਚ ਕੇ ਸਣਦੇਹ ਸਚਖੰਡ ਨੂੰ ਚਲੇ ਗਏ।

ਗੁਰੂ ਅੰਗਦ ਦੇਵ ਜੀ ਉਨ੍ਹਾਂ ਤੋਂ ਪਿਛੋਂ ਗੁਪਤ ਹੋ ਰਹੇ ਸਨ। ਅਰ ਭਾਈ ਨਿਹਾਲੇ ਅਤੇ ਮਾਈ ਭਰਾਈ ਨੂੰ ਮਨ੍ਹਾ ਕੀਤਾ ਹੋਇਆ ਸੀ ਕਿ ਕਿਸੇ ਨੂੰ ਸਾਡਾ ਪਤਾ ਨਹੀਂ ਦੇਣਾ। ਗੁਰੂ ਜੀ ਦਾ ਸਰੀਰ ਭਾਵੇਂ ਬਹੁਤ ਕਮਜ਼ੋਰ ਹੋ ਗਿਆ ਸੀ ਅਤੇ ਹਡੀਆਂ ਹੀ ਹਡੀਆਂ ਰਹਿ ਗਈਆਂ ਸਨ ਪਰ ਤਦ ਵੀ ਚਿਹਰੇ ਦੀ ਜੋਤ ਅਗੇ ਨਾਲੋਂ ਸਵਾਈ ਸੀ।

## ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਗਟ ਹੋਣਾ

ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਵਾਸਤੇ ਸੰਗਤਾਂ ਬੜੀਆਂ ਵਿਆਕੁਲ ਹੋ ਰਹੀਆਂ ਸਨ। ਭਾਵੇਂ ਉਨ੍ਹਾਂ ਦੇ ਪੁੱਤਰ ਬਹੁਤ ਸਾਖੀਆਂ ਆਦਿਕ ਸੁਨਾਉਣ ਪਰ ਤਦ ਵੀ ਸੰਗਤਾਂ ਦਾ ਮਨ ਨਾ ਟਿਕੇ ਅਰ ਸਭ ਸੰਗਤਾਂ ਨੇ ਰਲ ਕੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਆਪ ਕਹਿੰਦੇ ਹੋ ਕਿ ਅਸੀਂ ਸਮਾਧੀ ਲਾ ਕੇ ਗੁਪਤ ਚੀਜ ਦੇਖ ਸਕਦੇ ਹਾਂ ਸੋ ਦਸੋ ਕਿ ਇਸ ਵੇਲੇ ਗੁਰੂ ਅੰਗਦ ਸਾਹਿਬ ਜੀ ਕਿਥੇ ਹਨ। ਜਦ ਬਾਬਾ ਬੁੱਢਾ

ਜੀ ਨੇ ਧਿਆਨ ਲਾ ਕੇ ਵੇਖਿਆ ਕਿ ਗੁਰੂ ਅੰਗਦ ਸਾਹਿਬ ਜੀ ਤਾਂ ਖਡੂਰ ਸਾਹਿਬ ਹਨ ਤਾਂ ਝਟ ਸੰਗਤ ਨੂੰ ਨਾਲ ਲੈ ਕੇ ਖਡੂਰ ਆ ਗਏ ਅਰ ਮਾਈ ਭਰਾਈ ਨੂੰ ਪੁਛਿਆ ਤੇ ਉਹਨਾਂ ਕਿਹਾ ਇਥੇ ਤੁਹਾਡਾ ਗੁਰੂ ਨਹੀਂ ਹੈ ਤਾਂ ਬਾਬਾ ਬੁੱਢਾ ਜੀ ਨੇ ਆਖਿਆ ਮਾਈ ਜੀ ਕਦੇ ਚੰਨ ਚੜ੍ਹਿਆ ਗੁਝਾ ਰਿਹਾ ਹੈ। ਗੁਰੂ ਜੀ ਤਾਂ ਇਥੇ ਹੀ ਹਨ। ਮਾਈ ਨੇ ਉਸ ਕੋਠੜੀ ਵਲ ਹੱਥ ਕਰ ਦਿਤਾ ਜਿਥੇ ਗੁਰੂ ਜੀ ਸਨ ਤਾਂ ਝਟ ਬਾਬਾ ਬੁੱਢਾ ਜੀ ਨੇ ਬੂਹਾ ਖੋਲ੍ਹਿਆ ਅਰ ਅਗੇ ਦੇਖਣ ਤਾਂ ਇਕ ਦਿਬਯ ਜੋਤ ਰੋੜਾਂ ਦੇ ਬਿਸਤਰੇ ਉਪਰ ਪ੍ਰਕਾਸ਼ ਰਹੀ ਹੈ। ਸਿੱਖਾਂ ਨੇ ਚਰਨਾਂ ਤੇ ਮਥਾ ਟੇਕਿਆ (ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ) ਸਾਖਯਾਤ ਗੁਰੂ ਨਾਨਕ ਜੀ ਹੀ ਹਨ। ਸੰਗਤ ਨੂੰ ਦੇਖ ਕੇ ਬਾਬਾ ਜੀ ਦਾ ਜੋਤੀ ਜੋਤ ਸਮਾਵਣਾ ਸਮਝ ਕੇ ਗੁਰੂ ਜੀ ਦੇ ਨੇਤਰ ਬਹਿ ਤੁਰੇ। ਅਰ ਸਭ ਸੰਗਤ ਗੁਰੂ ਜੀ ਦੀ ਚਰਨੀਂ ਢਠੀ। ਭਾਈ ਬਾਲੇ ਨੂੰ ਖਬਰ ਹੋਈ ਤਾਂ ਉਹ ਵੀ ਚਰਨੀਂ ਢਠਾ ਤਾਂ ਗੁਰੂ ਜੀ ਨੇ ਉਠਾਲ ਕੇ ਗਲ ਨਾਲ ਲਾਇਆ ਅਰ ਕਿਹਾ (ਜਿਸ ਪਿਆਰੇ ਸਿਉ ਨੇਹੁ ਤਿਸ ਆਗੇ ਮਰ ਚਲੀਐ॥ ਧ੍ਰਿਗ ਜੀਵਣੁ ਸੰਸਾਰੁ ਤਾਕੈ ਪਾਛੈ ਜੀਵਣਾ) ਇਹ ਬਚਨ ਸੁਣ ਕੇ ਭਾਈ ਬਾਲੇ ਨੇ ਆਖਿਆ ਧੰਨ ਆਪ ਦਾ ਪ੍ਰੇਮ ਹੈ। ਫਿਰ ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਮੰਗਿਆ ਕਿ ਸਚੇ ਪਾਤਿਸ਼ਾਹ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਦਿਓ ਤੇ ਸਤਿਨਾਮ ਦ੍ਰਿੜ੍ਹਾ ਕੇ ਸੰਗਤ ਦਾ ਉਧਾਰ ਕਰੋ। ਬਾਬਾ ਬੁਢਾ ਜੀ ਦੀ ਬੇਨਤੀ ਮੰਨ ਕੇ ਗੁਰੂ ਜੀ ਪ੍ਰਗਟ ਹੋਏ। ਜਿਉਂ-ਜਿਉਂ ਸੰਗਤਾਂ ਨੂੰ ਖਬਰ ਹੋਈ ਤਿਉਂ-ਤਿਉਂ ਸੰਗਤਾਂ ਆਉਣ ਲਗੀਆਂ। ਰਿਧੀ ਸਿਧੀ ਵਰਸਣ ਲਗੀ। ਪਰ ਗੁਰੂ ਜੀ ਨਾ ਹੱਥ ਲਾਉਣ ਜੋ ਕੁਛ ਆਵੇ ਲੰਗਰ ਵਿਚ ਪਾ ਦੇਣ। ਸਾਧੂ ਬਾਦੂ ਮਰਦਾਨੇ ਦੇ ਪੋਤਰੇ ਸਵੇਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਰੋਜ ਲਾਉਣ।

## ਗੁਰੂ ਜੀ ਦਾ ਆਚਰਣ

ਗੁਰੂ ਸਾਹਿਬ ਜੀ ਦਾ ਸਾਹਿਬਜ਼ਾਦਿਆਂ ਨੂੰ ਹੁਕਮ ਸੀ ਕਿ *ਇਸ ਪੂਜਾ ਦੇ ਧਾਨ ਨੂੰ ਨਾ ਖਾਣਾ। ਗ੍ਰਿਹਸਤੀ ਵਾਸਤੇ ਪੂਜਾ ਦਾ ਧਾਨ ਕਚਾ ਧਾਤ ਹੈ ਅਰ

*ਤਾਹੀਂ ਹੁਣ ਤੱਕ ਤਰੇਹਣ ਬਾਵੇ ਜੋ ਅੰਗਦ ਦੇਵ ਜੀ ਦੀ ਅੰਸ਼ ਹਨ। ਅਰ ਭਲੇ ਸਾਹਿਬਜ਼ਾਦੇ ਜੋ ਗੁਰੂ ਅਮਰਦਾਸ ਜੀ ਦੀ ਅੰਸ ਹੈ, ਆਪਣੀ ਕਮਾਈ ਕਰਕੇ ਖਾਂਦੇ ਹਨ। ਪੂਜਾ ਦਾ ਧਾਨ ਘਟ ਖਾਂਦੇ ਹਨ।

ਕਿਰਤ ਕਮਾਈ ਕਰਕੇ ਆਪਣਾ ਗੁਜ਼ਾਰਾ ਕਰਨਾ। ਜੋ ਗੁਰੂ ਕੇ ਸਾਹਿਬਜ਼ਾਦੇ ਦਾਸੂ ਜੀ ਤੇ ਦਾਤੂ ਜੀ ਦੁਕਾਨ ਕਰਕੇ ਘਰ ਦਾ ਗੁਜ਼ਾਰਾ ਤੋਰਦੇ ਸਨ। ਚੌਧਰੀ ਤਖਤ ਮਲ ਖਡੂਰ ਦਾ ਖਹਿਰਾ ਜੱਟ ਆਪਣੀਆਂ ਗਾਈਆਂ ਮਹੀਆਂ ਦਾ ਜਿਤਨਾ ਦੁੱਧ ਹੋਵੇ ਲੰਗਰ ਵਿਚ ਦੇਂਦੇ ਸੀ ਅਰ ਹੋਰ ਵੀ ਸੰਗਤ ਵਲੋਂ ਬੇਅੰਤ ਦੁੱਧ ਆਉਂਦਾ ਸੀ ਤਾਂ ਹੀ ਗੁਰੂ ਕੇ ਲੰਗਰ ਵਿਚ ਖੀਰ ਪੂੜੇ ਅਰ ਕੜਾਹ ਪ੍ਰਸ਼ਾਦ ਵਰਤਣਾ ਲਿਖਿਆ ਹੈ। ਗੁਰੂ ਸਾਹਿਬ ਦੋ ਵਾਰ ਲੰਗਰ ਆਪਣੀ ਹਥੀਂ ਵਰਤਾਉਂਦੇ ਸਨ। ਪਰੰਤੂ ਆਪ ਇਕ ਖੁਸ਼ਕ ਛੋਟਾ ਜਿਹਾ ਫੁਲਕਾ ਜੋ ਇਹਨਾਂ ਦੇ ਘਰੋਂ ਆਉਂਦਾ ਸੀ ਛਕਦੇ ਸਨ।

ਗੁਰੂ ਮਹਾਰਾਜ ਹਮੇਸ਼ ਪਿਛਲੀ ਰਾਤ ਉਠ ਕੇ ਇਸ਼ਨਾਨ ਕਰਕੇ ਪਰਮੇਸ਼ਰ ਦੇ ਚਰਨਾਂ ਵਿਚ ਆਪਣੀ ਬਿਰਤੀ ਲਾਉਂਦੇ ਅਰ ਮਗਰੋਂ ਸੰਗਤ ਵਿਚ ਆ ਕੇ ਆਸਾ ਦੀ ਵਾਰ ਸੁਣਦੇ। ਫਿਰ ਦਿਨ ਚੜ੍ਹੇ ਗੁਰੂ ਜੀ ਦੀ ਬਾਣੀ ਦਾ ਇਕ ਸ਼ਬਦ ਅਰਥਾਂ ਸਹਿਤ ਸੰਗਤ ਨੂੰ ਉਪਦੇਸ਼ ਕਰਦੇ। ਰਾਤ ਨੂੰ ਭਾਈ ਬਾਲਾ ਜੀ ਤੋਂ ਗੁਰੂ ਨਾਨਕ ਸਾਹਿਬ ਦੀ ਯਾਤਰਾ ਦੀਆਂ ਸਾਖੀਆਂ ਸੁਣਦੇ। ਗੁਰੂ ਸਾਹਿਬ ਜੀ ਸਵੇਰੇ ਜਿਸ ਵੇਲੇ ਉਠ ਕੇ ਆਉਂਦੇ ਤਾਂ ਜਿਸ ਰੋਗੀ ਪਰ ਗੁਰੂ ਜੀ ਦੀ ਨਿਗਾਹ ਪੈ ਜਾਂਦੀ ਉਹ ਝਟ ਰਾਜੀ ਹੋ ਜਾਂਦਾ। ਇਸੇ ਤਰ੍ਹਾਂ ਹੀ ਹਜ਼ਾਰਾਂ ਆਦਮੀ ਰਾਜੀ ਹੁੰਦੇ ਸਨ। ਦੀਵਾਨ ਦੋਨੋਂ ਵੇਲੇ ਲਗਦਾ ਅਰ ਸੰਗਤਾਂ ਹੁੰਮ ਹੁਮਾ ਕੇ ਦਰਸ਼ਨ ਨੂੰ ਆਉਂਦੀਆਂ ਸਨ।

ਜੋ ਕੁਛ ਸੰਗਤਾਂ ਦਾ ਚੜ੍ਹਾਵਾ ਚੜ੍ਹਦਾ ਕੁਛ ਤਾਂ ਗਰੀਬਾਂ, ਅਨਾਥਾਂ ਲੋੜਵੰਦਾਂ, ਵਿਧਵਾ ਤੀਵੀਆਂ ਨੂੰ ਦੇ ਦਿੰਦੇ ਅਰ ਬਾਕੀ ਦਾ ਲੰਗਰ ਵਿਚ ਪਾ ਦਿੰਦੇ ਸਨ।

## ਸ੍ਰੀ ਗੁਰੂ ਅਮਰਦਾਸ ਜੀ ਦਾ ਮਿਲਾਪ

ਸੰ: ੧੫੯੬ ਬਿ: ਜਦੋਂ ਗੁਰੂ ਨਾਨਕ ਦੇਵ ਜੀ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਮਿਲਣ ਗਏ ਤਾਂ ਤਪਿਆਣੇ ਤਲਾ ਕਿਨਾਰੇ ਬੈਠਿਆਂ ਗੁਰੂ ਅਮਰਦਾਸ ਜੀ ਆਪਣੇ ਪਿੰਡ ਬਾਸਰਕੇ ਜਾਂਦੇ ਹੋਏ ਸੁਤੇ ਸਿਧ ਪਾਸ ਆ ਖਲੋਤੇ ਅਰ ਓਸ ਵੇਲੇ ਗੁਰੂ ਅਮਰਦਾਸ ਜੀ ਪਾਸ ਤਰਚੌਲੀ ਸੀ, ਉਹ ਗੁਰੂ ਸਾਹਿਬਾਂ ਅਗੇ ਰਖੀ ਤਾਂ ਗੁਰੂ ਨਾਨਕ ਜੀ ਨੇ ਗੁਰੂ ਜੀ ਨੂੰ ਕਿਹਾ। ਇਸ ਖਤਰੇਟੇ ਨੇ ਸਾਨੂੰ ਤਿਲ ਚੌਲ ਤੇ ਸੱਕਰ ਚਬਾ ਕੇ ਕਰਜਾਈ ਕਰ ਲੀਤਾ ਹੈ। ਇਹ ਸਾਥੋਂ ਬਹੁਤ ਕੁਛ

ਲਏਗਾ। ਅਮਰਦਾਸ ਜੀ ਨੇ ਉਸ ਵੇਲੇ ਇਸ ਗੱਲ ਦਾ ਕੁਛ ਖਿਆਲ ਨਾ ਕੀਤਾ ਤੇ ਆਪਣੇ ਘਰ ਨੂੰ ਤੁਰ ਪਏ ਪਰੰਤੂ ਜਦ ਇਹ ਗੁਰੂ ਹੋ ਕੇ ਗੋਇੰਦਵਾਲ ਰਹਿਣ ਲਗੇ ਤਾਂ ਇਹ ਤਿੰਨ ਚੀਜ਼ਾਂ ਨੂੰ ਮੁਬਾਰਕ ਸਮਝ ਕੇ ਗੁਰੂ ਅੰਗਦ ਦੇਵ ਜੀ ਦੇ ਦੇਹੁਰੇ ਖਡੂਰ ਚੜ੍ਹਾਉਂਦੇ ਰਹੇ ਤਾਹੀਂ ਭਲੇ ਸਾਹਿਬਜ਼ਾਦੇ ਹੁਣ ਤਕ ਦਿਨ ਦਿਹਾਰ ਖਡੂਰ ਸਾਹਿਬ ਤ੍ਰਿਚੌਲੀ ਸ਼ਕਰ ਮਿਲਾਕੇ ਚੜ੍ਹਾਉਂਦੇ ਹਨ।

# ਜਨਮ ਸਾਖੀ ਤੇ ਸ਼ਬਦਾਂ ਦਾ ਲਿਖਣਾ

ਗੁਰੂ ਨਾਨਕ ਦੇਵ ਜੀ ਦੀ ਬਾਣੀ ਜੋ ਕਈਆਂ ਇਲਮਾਂ ਵਿਚ ਨਾਗਰੀ, ਫਾਰਸੀ, ਅਰਬੀ, ਤੁਰਕੀ ਆਦਿਕ ਇਲਮਾਂ ਵਿਚ ਲਿਖੀ ਹੋਈ ਸੀ। ਗੁਰੂ ਅੰਗਦ ਜੀ ਨੇ ਗੁਰਮੁਖੀ ਇਲਮ ਰੱਚ ਕੇ ਉਹ ਗੁਰਮੁਖੀ ਵਿਚ ਲਿਖਾਈ ਅਤੇ ਸੰਮਤ ੧੫੯੭ ਵੈਸਾਖ ਸੁਦੀ ਪੰਚਮੀ ਨੂੰ ਭਾਈ ਪੈੜੇ ਮੋਖੇ ਸੁਲਤਾਨ ਪੁਰ ਦੇ ਖੱਤਰੀ ਨੂੰ ਸੱਦ ਕੇ ਉਸ ਨੂੰ ਗੁਰਮੁਖੀ ਇਲਮ ਸਿਖਾਇਆ ਅਤੇ ਉਸ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਾਈ। ਇਹ ਭਾਈ ਪੈੜਾ ਮੋਖਾ ਸਭ ਇਲਮ ਜਾਣਦਾ ਸੀ।

# ਗੁਰੂ ਜੀ ਤੇ ਹਮਾਯੂੰ ਬਾਦਸ਼ਾਹ

ਸੰ: ੧੫੯੭ ਬਿ: ਨੂੰ ਫਗਣ ਦੇ ਮਹੀਨੇ ਹਮਾਯੂੰ ਬਾਦਸ਼ਾਹ ਸ਼ੇਰਸ਼ਾਹ ਜੌਨਪੁਰ ਵਾਲੇ ਤੋਂ ਜੰਗ ਵਿਚ ਹਾਰ ਖਾ ਕੇ ਲਾਹੌਰ ਆਇਆ ਅਤੇ ਪਾਣੀ ਪੀਣਾ ਉਸ ਨੂੰ ਮੁਸ਼ਕਲ ਹੋ ਗਿਆ। ਫੌਜ ਸਭ ਭੱਜ ਗਈ ਸੀ। ਦਿੱਲੀ ਦਾ ਰਾਜ ਖੁਸ ਗਿਆ। ਲਾਹੌਰ ਦਾ ਸੂਬਾ ਜੋ ਉਸਦਾ ਚਚੇਰਾ ਭਰਾ ਸੀ ਉਹ ਵੀ ਦੁਸ਼ਮਨ ਹੋ ਗਿਆ। ਆਖਰ ਉਸ ਨੇ ਆਪਣੇ ਮਾਮੇ ਨੂੰ ਪੁਛਿਆ ਕਿ ਇਸ ਦੇਸ਼ ਵਿਚ ਕੋਈ ਪੀਰ ਫਕੀਰ ਜਾਂ ਅਮੀਰ ਹੋਵੇ ਜੋ ਮੈਨੂੰ ਸਹਾਰਾ ਦੇਵੇ ਤਾਂ ਉਨ੍ਹਾਂ ਨੇ ਕਿਹਾ ਕਿ ਤੇਰੇ ਪਿਤਾ ਬਾਬਰ ਬਾਦਸ਼ਾਹ ਨੂੰ ਵੀ ਗੁਰੂ ਨਾਨਕ ਦੇਵ ਜੀ ਨੇ ਬਖਸ਼ਸ਼ ਕੀਤੀ ਸੀ। ਅਰਥਾਤ ਕਾਬਲ ਵਿਚ ਹਿੰਦ ਫਤਹਿ ਕਰਨ ਦਾ ਵਰ ਦਿਤਾ ਸੀ। ਫਿਰ ਅਵਾਨ ਪਿੰਡ ਰਾਵੀ ਦੇ ਕਿਨਾਰੇ ੭ ਪੁਸ਼ਤ ਪਕੀ ਬਾਦਸ਼ਾਹੀ ਕਰਨ ਦਾ ਬਚਨ ਕੀਤਾ ਸੀ ਅਰ ਉਸ ਨੇ ਗੁਰੂ ਅੰਗਦ ਸਾਹਿਬ ਜੀ ਦੀ ਅਗੇ ਵੀ ਮਹਿਮਾ ਸੁਣੀ ਸੀ। ਇਸ ਲਈ ਦਰਸ਼ਨ ਦੀ ਚਾਹ ਉਪਜੀ ਅਰ ਖਡੂਰ ਸਾਹਿਬ ਆਇਆ।

ਅਗੇ ਗੁਰੂ ਜੀ ਭਜਨ ਵਿਚ ਮਗਨ ਸਨ । *ਹਮਾਯੂੰ ਸਿਰ ਤੇ ਖਲੋਤਾ ਰਿਹਾ। ਬਾਬਾ ਜੀ ਦਾ ਧਿਆਨ ਬਾਦਸ਼ਾਹ ਵਲ ਨਾ ਪਿਆ ਤਾਂ ਉਸ ਨੇ ਤਲਵਾਰ ਖਿਚ ਲੀਤੀ । ਬਾਬਾ ਜੀ ਨੂੰ ਮਾਰਨ ਲੱਗਾ ਸੀ ਤਾਂ ਸੁਭਾਵਕ ਹੀ ਮਹਾਰਾਜ ਜੀ ਦੇ ਨੇਤਰ ਖੁਲ੍ਹ ਗਏ ਅਤੇ ਬਚਨ ਕੀਤਾ ਬਾਦਸ਼ਾਹ ਸਲਾਮਤ ਸ਼ੇਰਸ਼ਾਹ ਦੁਸ਼ਮਨ ਦੇ ਸਾਹਮਣੇ ਇਹ ਤਲਵਾਰ ਮਿਆਨ ਵਿਚ ਰਹੀ ਅਰ ਮਾਸੂਮ ਫਕੀਰਾਂ ਦੇ ਸਾਹਮਣੇ ਇਹ ਝਟ ਵਾਰ ਕਰਨ ਲਗੀ ਸੀ । ਕੀ ਇਹ ਤਲਵਾਰ ਆਪ ਨੂੰ ਇਸ ਲਈ ਸਪੁਰਦ ਕੀਤੀ ਸੀ ? ਹਮਾਯੂੰ ਬਹੁਤ ਸ਼ਰਮਿੰਦਾ ਹੋਇਆ ਤੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਆਪਣੀ ਬਿਰਥਾ ਸੁਣਾਈ ਤਾਂ ਗੁਰੂ ਜੀ ਨੇ ਪਹਿਲਾਂ ਤਾਂ ਉਸ ਨੂੰ ਸੰਸਾਰ ਦਾ ਵਾਧਾ ਘਾਟਾ ਜਿਤਾ ਕੇ ਕਿਹਾ ਕਿ ਸੰਤੋਖ ਰਖਣਾ ਚਾਹੀਏ। ਫਿਰ ਉਸ ਨੂੰ ਕਿਹਾ ਕਿ ਤੂੰ ਇਨਸਾਫ ਨਹੀਂ ਸੀ ਕਰਦਾ, ਇਸ ਲਈ ਤੇਰਾ ਰਾਜ ਨਸ਼ਟ ਹੋਇਆ ਹੈ । ਦੂਜਾ ਤੂੰ ਹੰਕਾਰ ਬੜਾ ਕਰਦਾ ਹੈਂ ਅਤੇ ਆਖਿਆ ਖੰਜਰ ਖਿਚਣ ਦੀ ਨੀਤ ਨਾ ਕਰਦੋਂ ਤਾਂ ਹੁਣੇ ਬਾਦਸ਼ਾਹੀ ਮਿਲਦੀ ਪਰ ਹੁਣ ਬਾਰਾਂ ਸਾਲ ਪਿਛੋਂ ਦਿੱਲੀ ਦਾ ਬਾਦਸ਼ਾਹ ਹੋਵੇਂਗਾ । ਇਸ ਲਈ ਤੂੰ ਹੁਣ ਆਪਣੇ ਦੇਸ ਜਾਹ ਫਿਰ ਆ ਕੇ ਤੇਰੀ ਬਾਦਸ਼ਾਹੀ ਬਣੇਗੀ ਅਤੇ ਸਤ ਪੁਸ਼ਤ ਤੇਰੀ ਬਾਦਸ਼ਾਹੀ ਰਹੇਗੀ ।

## ਪ੍ਰਸੰਗ ਭਾਈ ਮਾਣਾ

ਭਾਈ ਮਾਣਾ ਨਾਮ ਦਾ ਅਰੋੜਾ ਸਿਖ ਗੁਰੂ ਜੀ ਦੇ ਲੰਗਰੋਂ ਕੜਾਹ ਪ੍ਰਸ਼ਾਦਿ ਖੀਰ ਪੂੜੇ ਆਦਿਕ ਖਾ ਕੇ ਬੜਾ ਮੋਟਾ ਹੋ ਗਿਆ । ਜਿਹੜਾ ਉਸ ਨੂੰ ਕੋਈ ਕੰਮ ਦਸੇ ਤਾਂ ਟਕੇ ਵਰਗਾ ਜਵਾਬ ਦੇਵੇ ਕਿ ਤੂੰ ਹੀ ਕਰ ਲੈ । ਇਸ ਤਰ੍ਹਾਂ ਉਹ ਲੰਗਰ ਦਾ ਕੋਈ ਕੰਮ ਨਾ ਕਰੇ ਅਤੇ ਹਰ ਇਕ ਨੂੰ ਘੂਰੇ। ਇਕ ਦਿਨ ਗੁਰੂ ਜੀ ਨੇ ਕਿਹਾ ਭਾਈ ਸਿੱਖਾਂ ਦੀ ਸੇਵਾ ਕਰਿਆ ਕਰ ਤਾਂ ਫਲ ਪਾਏਂਗਾ ਉਸ ਅਗੋਂ ਜਵਾਬ ਦਿਤਾ ਗੁਰੂ ਜੀ ਮੈਂ ਤੁਹਾਡਾ ਕਿਹਾ ਮੰਨਾਂਗਾ ਅਰ ਸਵਰਗ ਲਵਾਂਗਾ। ਗੁਰੂ ਜੀ ਨੇ ਸਹਿਜ ਸੁਭਾਅ ਉਤਰ ਦਿਤਾ ਕਿ ਜੇ ਸਵਰਗ ਲੈਣਾ ਈ ਤਾਂ ਜੰਗਲ ਵਿਚ ਜਾ ਚਿਤਾ ਰਚਾ ਕੇ ਸੜ ਮਰ ਤਾਂ ਉਸੇ ਵੇਲੇ ਭਾਈ ਮਾਣਾ ਜੰਗਲ ਵਿਚ

---

*ਹਮਾਯੂੰ ਦੇ ਦਿਲ ਵਿਚ ਅਜੇ ਵੀ ਹੰਕਾਰ ਸੀ ਕਿ ਮੈਂ ਬਾਦਸ਼ਾਹ ਹਾਂ ਪਰੰਤੂ ਖੁਦੀ ਵਾਲੇ ਨੂੰ ਪਰਮੇਸ਼ਰ ਦਾ ਮਿਲਣਾ ਮੁਸ਼ਕਲ ਹੈ ਕਿਉਂਕਿ "ਹੰਕਾਰੀਆਂ ਨਿੰਦਕਾਂ ਪਿਠ ਦੇ ਨਾਮਦੇਵ ਮੁਖ ਲਾਇਆ ॥"

ਗਿਆ ਅੱਗ ਬਾਲ ਕੇ ਸੜਨ ਲਗਾ ਤਾਂ ਇਕ ਚੋਰ ਓਧਰੋਂ ਆਇਆ। ਉਸ ਨੇ ਪੁਛਿਆ ਭਲਿਆ ਲੋਕਾ ਕੀ ਕਰਨ ਲਗਾ ਹੈਂ ? ਤਾਂ ਉਸ ਨੇ ਉਤਰ ਦਿਤਾ ਕਿ ਗੁਰੂ ਦਾ ਹੁਕਮ ਹੈ ਅੱਗ ਵਿਚ ਸੜ ਮਰ ਤਾਂ ਚੋਰ ਨੇ ਕਿਹਾ ਇਹ ਗਹਿਣਿਆਂ ਦਾ ਡੱਬਾ ਮੇਰੇ ਕੋਲ ਹੈ ਤੂੰ ਲੈ ਲੈ ਅਤੇ ਗੁਰੂ ਕਾ ਬਚਨ ਮੈਨੂੰ ਦੇ ਦੇ। ਮਾਣੇ ਨੇ ਇਹ ਗੱਲ ਮੰਨ ਲਈ ਅਰ ਡੱਬਾ ਲੈ ਕੇ ਚਲਾ ਗਿਆ। ਫਿਰ ਚੋਰ ਅੱਗ ਵਿਚ ਸੜਨ ਲੱਗਾ ਤਾਂ ਪਿਛੋਂ ਇਸ ਜਗ੍ਹਾ ਦਾ ਰਾਜਾ ਆ ਗਿਆ। ਉਸ ਨੇ ਝਟਪਟ ਅੱਗ ਬੁਝਾ ਕੇ ਚੋਰ ਨੂੰ ਕੱਢ ਲਿਆ। ਅਰ ਸਾਰਾ ਹਾਲ ਉਸ ਤੋਂ ਪੁਛਿਆ। ਰਾਜਾ ਨੇ ਖੁਸ਼ ਹੋ ਕੇ ਉਸ ਨੂੰ ਨਾਲ ਲੈ ਲਿਆ ਅਤੇ ਜਾ ਕੇ ਰਾਜ ਦੇ ਦਿਤਾ। ਫਿਰ ਰਾਜਾ ਤੇ ਚੋਰ ਗੁਰੂ ਜੀ ਦੇ ਪਕੇ ਸਿਖ ਹੋਏ। ਉਹਨਾਂ ਨੇ ਚਰਨਾਮ੍ਰਿਤ ਲਿਆ।

ਉਧਰ ਮਾਣਾ ਜੋ ਗਹਿਣਾ ਲੈ ਕੇ ਭੱਜਾ ਹੋਇਆ ਸੀ ਰਸਤੇ ਵਿਚ ਫੜਿਆ ਗਿਆ। ਅਰ ਬਾਦਸ਼ਾਹ ਪਾਸੋਂ ਉਸ ਨੂੰ ਬੁਰੀ ਸਜਾ ਹੋਈ। ਕੈਦ ਵਿਚ ਹੀ ਉਸ ਨੇ ਚੋਰ ਦੇ ਸਿਦਕ ਕਰਕੇ ਰਾਜਾ ਬਣਨਾ ਸੁਣਿਆ ਤਾਂ ਬੜਾ ਪਛਤਾਇਆ ਫਿਰ ਹਰ ਵੇਲੇ ਭੁਲਾਂ ਮੰਗਦਾ ਰਹੇ। ਕੈਦੋਂ ਛੁੱਟ ਕੇ ਨਿਰਮਾਣ ਹੋ ਕੇ ਭੁੱਲ ਬਖਸ਼ਾਈ ਅਰ ਪੱਕਾ ਸਿੱਖ ਬਣਿਆ।

## ਪ੍ਰਸੰਗ ਬਾਬਾ ਗੋਰਖ ਨਾਥ

ਇਕ ਦਿਨ ਬਾਬਾ ਗੋਰਖ ਨਾਥ ਗੋਪੀ ਚੰਦ ਪੂਰਨ ਭਗਤ ਭਰਥਰੀ ਆਦਿਕ ਸਿਧਾਂ ਨੂੰ ਨਾਲ ਲਈ ਗੁਰੂ ਅੰਗਦ ਜੀ ਦੇ ਦਰਸ਼ਨ ਨੂੰ ਆਇਆ ਅਰ ਪ੍ਰਸ਼ਨ ਕੀਤਾ ਕਿ ਆਪ ਸਿੱਖਾਂ ਦਾ ਉਧਾਰ ਕਿਸ ਤਰ੍ਹਾਂ ਕਰਦੇ ਹੋ। ਬਿਨਾਂ ਜੋਗ ਤੋਂ ਗ੍ਰਿਹਸਤੀ ਸਿੱਖ ਦਾ ਕਿਸ ਤਰ੍ਹਾਂ ਉਧਾਰ ਹੁੰਦਾ ਹੈ, ਆਪ ਸਾਡੇ ਕੋਲੋਂ ਜੋਗ ਧਾਰਨ ਕਰੋ ਤਾਂ ਗੁਰੂ ਜੀ ਨੇ ਉਤਰ ਦਿਤਾ "ਦੀਖਿਆ ਆਖਿ ਬੁਝਾਇਆ ਸਿਫਤੀ ਸਚ ਸਮੇਉ ॥ ਤਿਨ ਕਉ ਕਿਆ ਉਪਦੇਸੀਐ ਜਿਨ ਗੁਰ ਨਾਨਕ ਦੇਉ ॥" ਕਲਿਜੁਗ ਵਿਚ ਕੇਵਲ ਭਗਤੀ ਜੋਗ ਧਿਆਨ ਜੋਗ ਕਰਨਾ ਚਾਹੀਏ ਕਿਉਂਕਿ ਗੁਰੂ ਜੀ ਦਾ ਵਾਕ ਹੈ "ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬ ॥ ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥ ਕਲਿ ਮਹਿ ਰਾਮ ਨਾਮ ਸਾਰ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ ॥" ਕਚੇ ਗੁਰੂ ਭੇਖ ਬਣਾ ਲੈਂਦੇ

ਹਨ ਅਤੇ ਪੂਰਾ ਸਤਿਗੁਰ ਮਿਲੇ ਤਾਂ ਸਹਿਜੇ ਹੀ ਮੁਕਤੀ ਹੋ ਜਾਂਦੀ ਹੈ। "ਪੂਰਾ ਸਤਿਗੁਰ ਭੇਟੀਐ ਪੂਰੀ ਹੋਵੈ ਜੁਗਤਿ। ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ ॥" ਗੁਰੂ ਨਾਨਕ ਜੀ ਨੇ ਸਿਧੀ ਸੜਕ ਤੇ ਸਿੱਖਾਂ ਨੂੰ ਪਾਇਆ ਹੈ। ਭੇਖ ਦੇ ਜੋਗ ਬਾਬਤ ਗੁਰੂ ਜੀ ਦਾ ਇਹ ਸ਼ਬਦ ਹੈ—

*ਸੂਹੀ ਮਹਲਾ ੧ ॥ (ਪੰਨਾ ੭੩੦)*

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥ ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥*

ਇਹ ਸ਼ਬਦ ਸੁਣ ਕੇ ਨਾਥ ਜੀ ਬੜੇ ਖੁਸ਼ ਹੋਏ ਅਰ ਆਖਿਆ ਕੁਛ ਮੰਗੋ ਤਾਂ ਗੁਰੂ ਜੀ ਨੇ ਕਿਹਾ ਦੇਂਦੇ ਹੋ ਤਾਂ ਮਨ ਦੀ ਗਰੀਬੀ, ਬੁਧੀ ਦੀ ਸਵਛਤਾ, ਚਿਤ ਦੀ ਇਕਾਗਰਤਾ, ਹੰਕਾਰ ਦੀ ਨਵਿਰਤੀ ਦਿਓ ਤਾਂ ਸਿਧਾਂ ਨੇ ਕਿਹਾ ਇਹ ਸਭ ਤਾਂ ਗੁਰੂ ਨਾਨਕ ਦੇਵ ਜੀ ਵਾਹਿਗੁਰੂ ਨੇ ਸਾਰੀ ਦੁਨੀਆ 'ਕਠੀ ਕਰਕੇ ਤੁਹਾਨੂੰ ਦਿਤੀਆਂ ਹਨ। ਹੋਰ ਕੁਛ ਮੰਗ ਲਓ। ਤਾਂ ਗੁਰੂ ਜੀ ਨੇ ਕਿਹਾ—

*ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥*
*ਦੇਖਤ ਨੈਨ ਚਲਿਓ ਜਗੁ ਜਾਈ ॥* *(ਪੰਨਾ ੪੮੧)*

ਅਰ ਇਹ ਸੁਣ ਕੇ ਸਿਧ ਅਦੇਸ ਕਰਕੇ ਚਲੇ ਗਏ।

# ਭਾਈ ਜੀਵਾ

ਇਕ ਜੀਵਾ ਨਾਮ ਦਾ ਸਿੱਖ ਰੋਜ਼ ਗੁਰੂ ਜੀ ਵਾਸਤੇ ਖਿਚੜੀ ਤੇ ਦਹੀਂ ਲੈ ਕੇ ਆਉਂਦਾ ਹੁੰਦਾ ਸੀ । ਕਦੀ ਆਪ ਆਉਂਦਾ ਕਦੀ ਉਸ ਦੀ ਪੁੱਤਰੀ ਜਿਵਾਈ ਨਾਮ ਦੀ ਲੈ ਕੇ ਆਉਂਦੀ । ਇਸ ਤਰ੍ਹਾਂ ਦਸ ਸਾਲ ਗੁਜਰ ਗਏ ਤਾਂ ਇਕ ਦਿਨ ਜਿਵਾਈ ਗੁਰੂ ਜੀ ਵਾਸਤੇ ਖਿਚੜੀ ਲੈ ਕੇ ਆਉਣ ਲਗੀ ਤਾਂ ਹਨੇਰੀ ਬਹੁਤ ਚਲ ਪਈ । ਉਸ ਨੇ ਕਿਹਾ ਹਨੇਰੀ ਰੁਕ ਜਾਏ ਤਾਂ ਚੰਗਾ ਹੈ । ਏਨਾ ਕਹਿਣ ਦੀ ਢਿੱਲ ਸੀ ਕਿ ਹਨੇਰੀ ਹਟ ਗਈ ਅਰ ਗੁਰੂ ਜੀ ਪਾਸ ਖਿਚੜੀ ਲੈ ਕੇ ਆ ਗਈ, ਪਰੰਤੂ ਗੁਰੂ ਜੀ ਨੇ ਖਿਚੜੀ ਰਸਨੀ ਨਾ ਲਾਈ ਤਾਂ ਜਿਵਾਈ ਰੋਣ ਲਗ ਪਈ । ਗੁਰੂ ਜੀ ਨੇ ਕਿਹਾ ਅਜ ਤੁਸੀਂ ਮਨਮਤ ਕੀਤੀ ਹੈ ਜੋ ਕਰਤਾਰ ਦਾ ਹੁਕਮ ਸੀ । ਉਹ ਤੁਸੀਂ ਕਿਉਂ ਨਾ ਹੋਣ ਦਿਤਾ ਹਜਾਰਾਂ ਕੀੜੇ ਅਤੇ ਪੱਥਰਾਂ ਦੇ ਸੱਪਾਂ ਨੂੰ ਅਹਾਰ ਪਹੁੰਚਣਾ ਸੀ । ਜਹਾਜ਼ ਚਲਣੇ ਸਨ, ਹੋਰ ਕਈ ਕੰਮ ਖਲਕਤ ਦੇ ਸੌਰਣੇ ਸਨ ਤੁਸੀਂ ਹਨੇਰੀ ਬੰਦ ਕਿਉਂ ਕੀਤੀ । ਇਸ ਪਰ ਗੁਰੂ ਜੀ ਨੇ ਉਚ ਪਿੰਡ ਪੀਰ ਦੀ ਕਥਾ ਸੁਣਾਈ ਜੋ ਗੁਰਮੁਖਾਂ ਨੂੰ ਮਿਲਣ ਗਿਆ ਸੀ ਅਰ ਰਸਤੇ ਵਿਚ ਮੀਂਹ ਪੈਂਦਾ ਬੰਦ ਕੀਤਾ ਸੀ । ਫਿਰ ਗੁਰਮੁਖਾਂ ਨੇ ਉਸ ਨੂੰ ਭੋਜਨ ਨਹੀਂ ਦਿਤਾ ਸੀ । ਇਹ ਸੁਣ ਕੇ ਸਿੱਖ ਨਸੀਹਤ ਮੰਨ ਗਏ ਅਰ ਭਾਈ ਜੀਵਾ ਆਦਿ ਨੇ ਵੀ ਆਪਣੀ ਭੁੱਲ ਬਖਸ਼ਾਈ ।

# ਗੁਰੂ ਜੀ ਦੀ ਯਾਤਰਾ

ਗੁਰੂ ਕੇ ਹਜ਼ੂਰ ਲੰਗਰ ਅਤੁੱਟ ਸੀ । ਲੂਲਾ, ਲੰਗੜਾ, ਅਨਾਥ, ਅੰਨ੍ਹਾ, ਬਿਹੰਗਮ ਜੋ ਆਉਂਦਾ ਸਭ ਨੂੰ ਅੰਨ ਬਸਤਰ ਲੋੜ ਅਨੁਸਾਰ ਮਿਲਦਾ । ਇਸ ਵਾਸਤੇ ਗੁਰੂ ਕੇ ਹਜ਼ੂਰ ਸਾਰਾ ਦਿਨ ਮੇਲਾ ਲਗਾ ਰਹਿੰਦਾ । ਦੂਰ ਦੂਰ ਤੋਂ ਸੰਗਤਾਂ ਆਉਣ ਅਰ ਮਨ ਦੇ ਮਨੋਰਥ ਪੂਰੇ ਕਰਨ । ਸੰਮਤ ੧੬੦੪ ਬਿ: ਨੂੰ ਮਾਝੇ ਮਾਲਵੇ ਦੀਆਂ ਸੰਗਤਾਂ ਬਹੁਤ ਜੋਰ ਲਾ ਕੇ ਗੁਰੂ ਜੀ ਨੂੰ ਆਪਣੇ ਨਗਰਾਂ ਵਲ ਲੈ ਗਈਆਂ । ਗੁਰੂ ਜੀ ਚੌਕੀਆਂ ਰਬਾਬੀਆਂ ਦੀਆਂ ੫੦ ਸਿੱਖ ਸਾਧ ਅਰ ਚਾਰ ਊਠ ਲੰਗਰ ਦੇ ਵਾਸਤੇ ਨਾਲ ਲੈ ਥਾਂ ਥਾਂ ਪ੍ਰਚਾਰ ਕਰਦੇ *ਮਤੇ ਦੀ ਸਰਾਏ ਆਪਣੀ ਜਨਮ

*ਇਥੇ ਹੁਣ ਦੀਵਾਨ ਹੁਕਮ ਚੰਦ ਜੀ ਨੇ ਮੰਦਰ ਬਣਵਾ ਦਿਤਾ ਅਰ ਪਾਸ ਹੀ ਨਾਗੇ ਦੀ ਸਰਾਇ ਵਸ ਪਈ ਹੈ ।

ਭੂਮੀ ਦੀ ਜਗ੍ਹਾ ਜਾ ਦੇਖੀ। ਓਥੋਂ ਹੋ ਹਰੀਕੇ ਪਿੰਡ ਜਾ ਉਤਰੇ। ਸਭ ਲੋਕ ਦਰਸ਼ਨ ਕਰਨ ਆਏ। ਕਈ ਦਿਨ ਪਿੰਡ ਨੇ ਗੁਰੂ ਜੀ ਨੂੰ ਆਪਣੇ ਪਾਸ ਰੱਖ ਕੇ ਉਪਦੇਸ਼ ਲਿਆ। ਉਥੋਂ ਦਾ ਚੌਧਰੀ ਬਖਤਾ ਜੋ ੭੨ ਪਿੰਡ ਦੇ ਮਾਮਲੇ ਦਿਲੀ ਭਰਦਾ ਸੀ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਅਰ ਹੰਕਾਰ ਕਰ ਗੁਰੂ ਜੀ ਦੇ ਸਰ੍ਹਾਣੇ ਆ ਬੈਠਾ। ਨਮਸਕਾਰ ਵੀ ਚੰਗੀ ਤਰ੍ਹਾਂ ਨਾ ਕੀਤੀ। ਕੁਛ ਸਿੱਖਾਂ ਦੇ ਦਿਲਾਂ ਵਿਚ ਕ੍ਰੋਧ ਆਇਆ ਪਰ ਬਾਬਾ ਜੀ ਨੇ ਆਖਿਆ 'ਜਿਸ ਨੋ ਸਾਹਿਬ ਵਡਾ ਕਰੇ ਸੋਈ ਵਡ ਜਾਣੀ॥ ਜੇ ਕੋ ਓਸਦੀ ਰੀਸ ਕਰੇ ਸੋ ਮੂੜ ਅਜਾਣੀ॥' ਚੌਧਰੀ ਬੋਲਿਆ ਮੈਂ ਕੋਈ ਛੋਟਾ ਆਦਮੀ ਹਾਂ। ਮੇਰੀ ਜਾਤੀ ਦੇ ਬਹੁਤ ਵਾਲੇ ਪਿੰਡ ਹਨ। ਗੁਰੂ ਜੀ ਨੇ ਸਲੋਕ ਉਚਾਰਿਆ—

(ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥) ਇਹ ਬਚਨ ਸੁਣ ਕੇ ਚੌਧਰੀ ਚਰਨਾਂ 'ਤੇ ਢੱਠਾ ਅਰ ਕਿਹਾ ਮੈਨੂੰ ਬਖਸ਼ੋ। ਗੁਰੂ ਜੀ ਨੇ ਉਸਦਾ ਵੀ ਉਧਾਰ ਕੀਤਾ। ਇਸ ਤਰ੍ਹਾਂ ਗੁਰੂ ਜੀ ਵਿਚਰਦੇ ਹੋਏ ਤਿੰਨ ਮਹੀਨੇ ਪਿਛੋਂ ਖਡੂਰ ਸਾਹਿਬ ਆ ਬਿਰਾਜੇ।

## ਸ਼ਿਵ ਨਾਥ ਤਪਾ

ਇਕ ਤਪਾ ਜਾਦੂ ਟੂਣੇ ਕਰਕੇ ਬਹੁਤ ਲੋਕਾਂ ਨੂੰ ਲੁਟਦਾ ਹੁੰਦਾ ਸੀ ਅਤੇ ਕਈ ਤਰ੍ਹਾਂ ਦੇ ਪਖੰਡ ਕਰਕੇ ਟਕੇ ਸਿਧੇ ਕਰਦਾ ਹੁੰਦਾ ਸੀ ਅਰ ਗੁਰੂ ਕੀ ਹਰ ਵੇਲੇ ਨਿੰਦਿਆ ਕਰਦਾ ਹੁੰਦਾ ਸੀ। ਗੁਰੂ ਜੀ ਦਾ ਪ੍ਰਤਾਪ ਦੇਖ ਕੇ ਸੜਦਾ ਅਰ ਈਰਖਾ ਵਿਚ ਭੁਜ ਕੇ ਦੁਰਬਚਨ ਬੋਲਦਾ ਸੀ। ਸੰ: ੧੬੦੧ ਬਿ: ਨੂੰ ਭਾਦਰੋਂ ਦੀ ਬੜੀ ਔੜ ਲਗੀ। ਮੀਂਹ ਬਿਲਕੁਲ ਨਾ ਵਸਿਆ ਤਾਂ ਸ਼ਹਿਰ ਦੇ ਸਾਰੇ ਜੱਟ ਰਲ ਕੇ ਇਸ ਦੇ ਪਾਸ ਗਏ ਅਰ ਕਹਿਣ ਲਗੇ ਤਪਾ ਜੀ ਮੀਂਹ ਪਾਓ। ਉਸ ਨੇ ਉਤਰ ਦਿਤਾ ਮੈਂ ਸੰਤ ਹਾਂ, ਤੁਸੀਂ ਮੈਨੂੰ ਮੰਨਦੇ ਨਹੀਂ। ਓਸ ਗ੍ਰਿਹਸਤੀ ਗੁਰੂ ਅੰਗਦ ਨੂੰ ਤੁਸੀਂ ਮੰਨਦੇ ਹੋ। ਇਸ ਕਰਕੇ ਮੀਂਹ ਕੀ ਪਵੇ। ਜਾ ਕੇ ਉਸ ਨੂੰ ਕਹੋ ਮੀਂਹ ਪਾਵੇ, ਨਹੀਂ ਤਾਂ ਪਿੰਡੋਂ ਚਲਾ ਜਾਵੇ ਮੈਂ ਅਠਾਂ ਪਹਿਰਾਂ ਵਿਚ ਮੀਂਹ ਪਾ ਦੇਵਾਂਗਾ ਪਰ ਉਸਨੂੰ ਪਿੰਡੋਂ ਕੱਢ ਦੇਵੋ।

ਇਹ ਗੱਲ ਸੁਣ ਕੇ ਸਭ ਜੱਟ ਅਰ ਚੌਧਰੀ ਗੁਰੂ ਜੀ ਪਾਸ ਆਏ ਅਰ ਸਭ ਗੱਲ ਕਹਿ ਸੁਣਾਈ। ਗੁਰੂ ਜੀ ਨੇ ਕਿਹਾ ਅਸੀਂ ਰੱਬ ਦੇ ਸ਼ਰੀਕ ਨਹੀਂ ਜੋ ਮੀਂਹ

ਪਾਈਏ । ਜੇ ਸਾਡੇ ਤੁਰ ਗਿਆਂ ਜੋਗੀ ਮੀਂਹ ਪਾ ਦੇਵੇ ਤਾਂ ਅਸੀਂ ਚਲੇ ਜਾਨੇ ਹਾਂ । ਇਹ ਸੁਣ ਕੇ ਬਾਬਾ ਬੁੱਢਾ ਜੀ ਨੂੰ ਕ੍ਰੋਧ ਆਇਆ ਅਰ ਕੁਛ ਚਮਤਕਾਰ ਦਿਖਾਉਣਾ ਚਾਹਿਆ ਪਰ ਗੁਰੂ ਜੀ ਨੇ ਕਿਹਾ ਸਾਡਾ ਧਰਮ ਖਿਮਾ ਕਰਨਾ ਹੈ। ਇੰਨੇ ਚਿਰ ਖਾਨ ਰਜਾਦੇ ਪਿੰਡ ਦੀ ਸੰਗਤ ਬੜਾ ਜੋਰ ਲਾਉਣ ਲਗ ਪਈ ਕਿਵੇਂ ਸਾਡੇ ਨਗਰ ਨੂੰ ਪਵਿਤਰ ਕਰੋ । ਗੁਰੂ ਜੀ ਉਥੇ ਚਲੇ ਗਏ । ਉਥੇ ਦੂਰ ਦੂਰ ਦੀਆਂ ਸੰਗਤਾਂ ਆਉਣ ਲਗੀਆਂ ਅਰ ਮਨ ਇਛਤ ਫਲ ਪਾਣ ਲਗੀਆਂ ।

ਇਧਰ ਜੋਗੀ ਨੇ ਖੂਬ ਰੁਪਿਆ ਇਕਠਾ ਕੀਤਾ ਅਤੇ ਲੋਕਾਂ ਨੂੰ ਲੁਟਿਆ। ਕਈ ਤਰ੍ਹਾਂ ਦੇ ਜਾਦੂ ਟੂਣੇ ਕੀਤੇ ਪਰ ਮੀਂਹ ਨਾ ਪਿਆ । ਅੱਠਾਂ ਪਹਿਰਾਂ ਦੇ ਅੱਠ ਦਿਨ ਹੋ ਗਏ ਸਨ । ਜੱਟਾਂ ਦਾ ਦਿਲ ਜੋਗੀ ਤੋਂ ਬਹੁਤ ਦੁਖਿਆ ਹੋਇਆ ਸੀ।

ਇਕ ਦਿਨ ਸਬਬ ਨਾਲ ਗੁਰੂ ਅਮਰਦਾਸ ਜੀ (ਤੀਸਰੀ ਪਾਤਿਸ਼ਾਹੀ) ਆਪਣੇ ਪਿੰਡੋਂ ਖਡੂਰ ਸਾਹਿਬ ਆਏ ਤਾਂ ਅਗੇ ਧਰਮਸਾਲਾ ਖਾਲੀ ਦੇਖ ਕੇ ਜੱਟਾਂ ਤੋਂ ਪੁਛਿਆ ਤਾਂ ਉਨ੍ਹਾਂ ਸਾਰੀ ਹਕੀਕਤ ਜੋਗੀ ਦੀ ਸੁਣਾਈ । ਗੁਰੂ ਅਮਰਦਾਸ ਜੀ ਨੇ ਕਿਹਾ ਤੁਸੀਂ ਬੜੇ ਬੇਸਮਝ ਹੋ ਉਸ ਜੋਗੀ ਦੇ ਆਖੇ ਲਗ ਕੇ ਗੁਰੂ ਜੀ ਦੀ ਬੇਅਦਬੀ ਕੀਤੀ । ਜੇ ਮੀਂਹ ਦੀ ਲੋੜ ਹੈ ਤਾਂ ਇਕ ਪਾਸੇ ਜੋਗੀ ਦੇ ਗਲ ਵਿਚ ਪੰਜਾਲੀ ਪਾਓ ਤੇ ਦੂਜੇ ਬੰਨੇ ਅਲ੍ਹੜ ਵਹਿੜਕਾ ਜੋਵੋ । ਜਿਧਰ-ਜਿਧਰ ਫੇਰੋਗੇ ਓਧਰ-ਓਧਰ ਮੀਂਹ ਪਵੇਗਾ ਤਾਂ ਜੱਟਾਂ ਨੇ ਇਸੇ ਤਰ੍ਹਾਂ ਕੀਤਾ । ਇਧਰ ਓਧਰ ਘਸੀਟਿਆ ਜੋਗੀ ਦਾ ਤੂੰਬਾ-ਤੂੰਬਾ ਉਡ ਗਿਆ । ਜਿਧਰ ਜੋਗੀ ਨੂੰ ਘਸੀਟਣ ਓਧਰ-ਓਧਰ ਮੀਂਹ ਵਸਦਾ ਜਾਏ । ਇਸੇ ਤਰ੍ਹਾਂ ਉਸ ਪਾਪੀ ਦੇ ਪ੍ਰਾਣ ਨਿਕਲ ਗਏ । ਸਚ ਕਿਹਾ ਹੈ—

*'ਗੁਰ ਨਿੰਦਕ ਸਗ ਕੀ ਮ੍ਰਿਤ ਪਾਵੈ।'*

ਇਧਰ ਗੁਰੂ ਅੰਗਦ ਦੇਵ ਜੀ ਨੇ ਜਦ ਜੋਗੀ ਦੀ ਇਹ ਗੱਲ ਸੁਣੀ ਤਾਂ ਗੁਰੂ ਅਮਰਦਾਸ ਜੀ ਤੇ ਬੜੇ ਨਰਾਜ ਹੋਏ ਕਿਉਂਕਿ ਉਹਨਾਂ ਦਾ ਸੁਭਾਅ ਬੜਾ ਦਿਆਲੂ ਅਰ ਰਹਿਮ ਵਾਲਾ ਸੀ । ਜੋਗੀ ਦਾ ਮਰਨਾ ਸੁਣ ਕੇ ਗੁਰੂ ਜੀ ਦਾ ਮਨ ਬੜਾ ਉਦਾਸ ਹੋਇਆ ਪ੍ਰੰਤੂ ਸੰਗਤ ਗੁਰ ਨਿੰਦਕ ਦਾ ਮਰਨਾ ਸੁਣ ਕੇ ਬੜੀ ਖੁਸ਼ ਹੋਈ । ਫਿਰ ਖਡੂਰ ਦੇ ਜੱਟ ਇਨ੍ਹਾਂ ਨੂੰ ਲੈਣ ਆਏ ਅਰ ਆ ਕੇ ਆਪਣੀ ਭੁੱਲ ਬਖਸ਼ਾਈ । ਅਰ ਬੇਨਤੀ ਕੀਤੀ ਸਚੇ ਪਾਤਸ਼ਾਹ ਖਡੂਰ ਸਾਹਿਬ ਚਲ ਕੇ ਸੰਗਤ ਨੂੰ ਤਾਰੋ । ਗੁਰੂ ਜੀ ਸੰਗਤ ਦੀ ਬੇਨਤੀ ਮੰਨ ਕੇ ਖਡੂਰ ਸਾਹਿਬ

ਤੁਰ ਪਏ । ਰਸਤੇ ਵਿਚ ਭੈਰੋਂ ਪਿੰਡ ਦਾ ਸਿੱਖ ਭਾਈ ਖੇਮਾ ਗੁਰੂ ਜੀ ਦੀ ਚਰਨੀਂ ਆ ਲਗਾ। ਸੰਗਤ ਦੀ ਬੜੀ ਟਹਿਲ ਕੀਤੀ ਅਰ ਅਰਜ ਕੀਤੀ ਸਚੇ ਪਾਤਿਸ਼ਾਹ ਮੈਂ ਬਿਰਧ ਹੋ ਗਿਆ ਹਾਂ । ਦੋ ਵਿਆਹ ਕਰਾਏ ਪਰ ਮੇਰੇ ਘਰ ਔਲਾਦ ਨਹੀਂ ਹੋਈ ਤੇ ਕ੍ਰਿਪਾ ਕਰੋ । ਸੋ ਉਸ ਦੀ ਟਹਿਲ ਵੇਖ ਕੇ ਗੁਰੂ ਅਮਰਦਾਸ ਜੀ ਨੇ ਅਰਦਾਸ ਕੀਤੀ ਕਿ ਭਾਈ ਖੇਮੇ ਦੇ ਘਰ ਪੁੱਤਰ ਹੋਵੇ ਸੋ ਇਕ ਸਾਲ ਦੇ ਅੰਦਰ ਉਸ ਦੇ ਘਰ ਪੁੱਤਰ ਜਨਮਿਆ ।

ਗੁਰੂ ਅੰਗਦ ਸਾਹਿਬ ਜੀ ਜਦ ਖਡੂਰ ਸਾਹਿਬ ਆਏ ਤਾਂ ਸਭ ਸੰਗਤ ਨੇ ਮਹਾਰਾਜ ਜੀ ਦੇ ਚਰਨਾਂ 'ਤੇ ਮਥਾ ਟੇਕਿਆ ਪਰੰਤੂ ਜਦ ਗੁਰੂ ਅਮਰਦਾਸ ਜੀ ਮਥਾ ਟੇਕਣ ਲਗੇ ਤਾਂ ਗੁਰੂ ਕਿਆਂ ਨੇ ਚਰਨ ਪਰੇ ਕਰ ਲਏ ਤਾਂ ਬਾਬਾ ਬੁੱਢਾ ਜੀ ਕਿਹਾ ਸਿੱਖਾਂ ਤੋਂ ਗੁਰਾਂ ਦੀ ਨਿਰਾਦਰੀ ਨਹੀਂ ਸਹਾਰੀ ਜਾਂਦੀ, ਇਨ੍ਹਾਂ ਦਾ ਕੁਛ ਦੋਸ਼ ਨਹੀਂ। ਜੋਗੀ ਆਪਣੇ ਕਰਮਾਂ ਦਾ ਫਲ ਪਾਇਆ ਹੈ । ਫਿਰ ਗੁਰੂ ਅੰਗਦ ਜੀ ਬੋਲੇ ਸਾਡੇ ਕੋਲ ਰਹਿਣ ਦਾ ਕੀ ਫਲ ਹੋਇਆ, ਜੇ ਖਿਮਾ ਸਹਾਰਨਾ ਜਰਨਾ ਨਾ ਸਿਖਿਆ। ਨਿਰਾ ਲੋਕਾਂ ਨੂੰ ਰਿਝਾਉਣਾ ਨਹੀਂ ਚਾਹੀਦਾ। ਜਿਸ ਸਰੋਵਰ ਵਿਚੋਂ ਇਕ ਬੂੰਦ ਪਾ ਕੇ ਉਛਲ ਪਏ ਹੋ, ਉਸ ਸਰੋਵਰ ਵਿਚ ਕੀ ਘਾਟ ਹੈ । ਤਦ ਗੁਰੂ ਅਮਰਦਾਸ ਜੀ ਨੇ ਚਰਨ ਫੜ ਲਏ ਤੇ ਕਿਹਾ ਪਿਛਲੇ ਔਗੁਣ ਬਖਸ਼ ਲਓ ਅਤੇ ਅਗੋਂ ਨੂੰ ਰਸਤਾ ਪਾਓ । ਗੁਰੂ ਜੀ ਨੇ ਕਿਹਾ ਸਾਧ ਧਰਤੀ ਜੇਡਾ ਧੀਰਜ ਪ੍ਰਬਤ ਵਾਂਗੂੰ ਦੁਖ ਸੁਖ ਮਾਨ ਅਪਮਾਨ ਵਿਚ ਅਡੋਲਤਾ, ਜਲ ਜਿਹੀ ਨਿਮਰਤਾ ਰਖੇ, ਸਭ ਨੂੰ ਆਪਣੇ ਤੋਂ ਵਡਾ ਜਾਣੇ । ਜਿਸ ਤਰ੍ਹਾਂ ਛੋਟਾ ਬੱਚਾ ਮਾਂ ਪਿਓ ਨੂੰ ਪਿਆਰਾ ਲਗਦਾ ਹੈ ਇਸੇ ਤਰ੍ਹਾਂ ਪਰਮੇਸ਼ਰ ਵੀ ਛੋਟਿਆਂ ਦਾ ਪਿਆਰਾ ਹੈ । ਇਤਆਦਿਕ ਬਚਨ ਸੁਣ ਕੇ ਗੁਰੂ ਅਮਰਦਾਸ ਜੀ ਨੇ ਚਰਨ ਫੜ ਲਏ ਤੇ ਅਗੇ ਤੋਂ ਮਨ ਨੂੰ ਰੋਕਿਆ।

## ਮਲੂਕਾ ਚੌਧਰੀ

ਮਲੂਕਾ ਚੌਧਰੀ ਇਸੇ ਕੰਨ ਪਾਟੇ ਜੋਗੀ ਦਾ ਚੇਲਾ ਸੀ । ਇਹ ਰੋਜ਼ ਸ਼ਰਾਬ ਮਾਸ ਖਾ ਕੇ ਬਕਵਾਸ ਕਰੇ ਤੇ ਸਿੱਖਾਂ ਨੂੰ ਮਸਕਰੀ ਠਠਾ ਕਰੇ ਅਰ ਆਏ ਹੋਏ ਸਿੱਖ ਸੰਤ ਦੀ ਚੋਰੀ ਕਰਵਾ ਦਿਆ ਕਰੇ । ਆਖਰ ਉਸ ਨੂੰ ਮਿਰਗੀ ਦੀ ਬਿਮਾਰੀ ਹੋ ਗਈ । ਦੋ ਪਹਿਰ ਤੜਫਦਾ ਰਹੇ । ਜੋਗੀ ਬਥੇਰਾ ਜਤਨ ਲਾ ਹਟੇ ਪਰ ਕੁਛ ਨਾ ਬਣਿਆ ਤਾਂ ਉਸ ਦੇ ਸਨਬੰਧੀ ਗੁਰੂ ਜੀ ਪਾਸ ਲੈ ਆਏ। ਗੁਰੂ ਜੀ ਨੇ ਕਿਹਾ ਸ਼ਰਾਬ

ਛੱਡ ਦੇ ਤਾਂ ਰਾਜੀ ਹੋ ਜਾਏਂਗਾ। ਸੋ ਗੁਰੂ ਜੀ ਦੇ ਬਚਨ ਨਾਲ ਉਸ ਦੀ ਮਿਰਗੀ ਹਟ ਗਈ। ਦੋ ਸਾਲ ਬੀਤ ਗਏ ਤਾਂ ਉਸ ਨੇ ਗੁਰੂ ਜੀ ਦੇ ਬਚਨ ਤੋਂ ਪਲਟ ਕੇ ਫਿਰ ਜੋਗੀ ਤੋਂ ਸ਼ਰਾਬ ਪੀਤੀ ਅਰ ਕੋਠੇ ਉਤੇ ਚੜ੍ਹ ਕੇ ਬਕਵਾਸ ਕਰਨ ਲਗ ਪਿਆ ਤਾਂ ਉਸ ਵੇਲੇ ਐਸੀ ਸਖਤ ਮਿਰਗੀ ਪਈ ਕਿ ਅਟਾਰੀ ਤੋਂ ਹੇਠਾਂ ਆ ਪਿਆ। ਹੱਡੀਆਂ ਫਿਸ ਗਈਆਂ ਤੇ ਦੋ ਮਹੀਨੇ ਤਕ ਨਰਕ ਭੋਗ ਕੇ ਮਰ ਗਿਆ।

# ਪ੍ਰਸੰਗ ਭਾਈ ਸ਼ੀਹਾਂ

## *ਅਰ ਗੁਰੂ ਗੋਬਿੰਦ ਸਿੰਘ ਜੀ ਦੀ ਭਵਿਖਤ ਕਥਾ*

ਇਕ ਦਿਨ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਤੋਂ ਗੋਇੰਦਵਾਲ ਨੂੰ ਗੁਰੂ ਅਮਰਦਾਸ ਜੀ ਨੂੰ ਮਿਲਣ ਚਲੇ ਸਨ ਤਾਂ ਅਗੋਂ ਇਕ ਸ਼ੀਹਾਂ ਉਪਲ ਖਤਰੀ ਬਹੁਤ ਸਾਰੇ ਬਕਰੇ ਇਕਠੇ ਕਰੀ ਆ ਰਿਹਾ ਸੀ। ਗੁਰੂ ਜੀ ਨੂੰ ਵੇਖ ਕੇ ਚਰਨਾਂ ਤੇ ਮਥਾ ਟੇਕਿਆ। ਗੁਰੂ ਜੀ ਨੇ ਪੁਛਿਆ ਇਹ ਕਿਸ ਲਈ ਲੈ ਕੇ ਆ ਰਿਹਾ ਹੈਂ ਤਾਂ ਉਸ ਨੇ ਉਤਰ ਦਿਤਾ ਮਹਾਰਾਜ ਮੇਰੇ ਪੁੱਤਰ ਦੇ ਮੁੰਡਨ ਹਨ ਤੇ ਬ੍ਰਾਹਮਣਾਂ ਕਹੇ ਇਹ ਬਕਰੇ ਬਲੀ ਦੇਣ ਲਈ ਲਿਆਇਆ ਹਾਂ। ਮੇਰੇ ਘਰ ਮੇਲ ਤੇ ਬਹੁਤ ਸਾਰੇ ਆਦਮੀ ਆਏ ਹੋਏ ਹਨ, ਉਹਨਾਂ ਦੇ ਖਾਣ ਵਾਸਤੇ ਇਹ ਮਾਸ ਰਿਝੇਗਾ। ਬਾਬਾ ਜੀ ਨੇ ਕਿਹਾ ਲੋਕ ਖਾ ਕੇ ਆਪਣੀ ਘਰੀਂ ਤੁਰ ਪੈਣਗੇ ਤੇ ਲੇਖਾ ਤੈਨੂੰ ਦੇਣਾ ਪਵੇਗਾ ਅਤੇ ਜਮ ਤੈਨੂੰ ਫੜਨਗੇ। ਇਹ ਸੁਣ ਕੇ ਸ਼ੀਹਾਂ ਡਰਿਆ ਅਤੇ ਕਿਹਾ ਜੇ ਇਹ ਕੰਮ ਮੈਂ ਨਾ ਕਰਾਂ ਤਾਂ ਲੋਕ ਵਿਘਨ ਪਾਉਣਗੇ। ਗੁਰੂ ਜੀ ਨੇ ਕਿਹਾ ਤੁਸੀਂ ਸਾਡੇ ਡੇਰੇ ਗੋਇੰਦਵਾਲ ਚਲ ਕੇ ਕੇਸਾਂ ਨੂੰ ਗੁੰਦੋ ਅਰ ਕੜਾਹ ਪ੍ਰਸ਼ਾਦ ਕਰੋ। ਕੋਈ ਵਿਘਨ ਨਹੀਂ ਪਵੇਗਾ। ਹਿੰਸਾ ਅਰ ਮੁੰਡਨ ਦੀ ਕੁਚਾਲ ਛਡੋ। ਬਾਬਾ ਜੀ ਦਾ ਇਹ ਬਚਨ ਮੰਨ ਕੇ ਗੁਰੂ ਜੀ ਦੇ ਹਜੂਰ ਗੋਇੰਦਵਾਲ ਆ ਕੇ ਉਸ ਨੇ ਆਪਣੇ ਲੜਕਿਆਂ ਦੇ ਕੇਸ *ਗੁੰਦੇ ਅਰ ਸਭ ਬਰਾਦਰੀ ਵਿਚ ਕੜਾਹ ਪ੍ਰਸ਼ਾਦ ਵੰਡਿਆ ਅਰ ਸਭ ਗੁਰੂ ਘਰ ਦੀ ਰੀਤੀ ਕੀਤੀ। ਉਸ ਦੇ ਸਭ ਸਬੰਧੀ ਖੁਸ਼ ਹੋਏ ਅਰ ਕੁਛ ਵਿਘਨ ਨਾ ਹੋਇਆ ਅਰ ਗੁਰੂ ਜੀ ਨੇ ਕਿਹਾ ਕਿ ਸਾਡਾ

---

*ਤਦ ਤੋਂ ਗੋਇੰਦਵਾਲ ਚੁਬਾਰੇ ਸਾਹਿਬ ਚਲ ਕੇ ਲੋਕ ਬਾਲਾਂ ਦੇ ਕੇਸ ਉਥੇ ਗੁੰਦਦੇ ਹਨ ਪ੍ਰੰਤੂ ਬਾਵਿਆਂ ਦੇ ਸਨਬੰਧੀ ਮੋਨੇ ਖਤਰੀ ਹੋਣ ਕਰਕੇ ਕੁਝ ਚਿਰ ਤੋਂ ਉਹਨਾਂ ਵਿਚ ਮਨਮਤ ਆ ਵੜੀ ਹੈ, ਅਰਥਾਤ ਮੁੰਡਨ ਵੀ ਉਥੇ ਕਰਨ ਲਗ ਪਏ ਹਨ। ਸੋ ਸਾਹਿਬਜ਼ਾਦਿਆਂ ਨੂੰ ਨਹੀਂ ਚਾਹੀਦਾ ਕਿ ਇਹ ਮਨਮਤ ਕਰਨ।

ਦਸਵਾਂ ਅਵਤਾਰ ਗੁਰੂ ਗੋਬਿੰਦ ਸਿੰਘ ਜੀ ਹੋਣਗੇ ਜੋ ਕੇਸਧਾਰੀ ਪੰਥ ਚਲਾਵੇਗਾ ਅਰ ਇਨ੍ਹਾਂ ਦੇ ਸਿਖ ਬੜੇ ਸੂਰਬੀਰ ਬਲਵਾਨ ਹੋਣਗੇ। ਕੈਂਚੀ ਅਤੇ ਉਸਤਰਾ ਉਹਨਾਂ ਦੇ ਸਿਖ ਨਹੀਂ ਲਵਾਉਣਗੇ ਅਰ ਬੜੀ ਜਲਦੀ ਉਹ ਸਭ ਦੇਸਾਂ ਵਿਚ ਫੈਲ ਜਾਣਗੇ ਅਰ ਖੰਡੇ ਦਾ ਅੰਮ੍ਰਿਤ ਛਕਣਗੇ। ਇਹ ਫੁਰਮਾਨ ਸੁਣ ਕੇ ਸ਼ੀਹਾਂ ਅਰ ਉਸ ਦੇ ਸਨਬੰਧੀ ਖੁਸ਼ ਹੋ ਕੇ ਆਪੋ ਆਪਣੇ ਘਰਾਂ ਨੂੰ ਗਏ।

# ਦੇਵ ਗਿਰੀ ਰਸੈਣੀ

ਇਕ ਰਸੈਣੀਆ ਦੇਵ ਗਿਰੀ ਗੁਸਾਈਂ ਗੁਰੂ ਕੀ ਮਹਿਮਾ ਸੁਣ ਕੇ ਜਮਾਤ ਲੈ ਕੇ ਦਰਸ਼ਨ ਕਰਨ ਆਇਆ। ਉਸ ਗੁਰੂ ਕਾ ਲੰਗਰ ਚਲਦਾ ਅਰ ਭਗਤੀ ਭਾਵ ਦਾ ਪ੍ਰਚਾਰ ਵੇਖ ਕੇ ਕਿਹਾ ਬਾਬਾ ਜੀ ਮੇਰੇ ਕੋਲ ਮਾਰਿਆ ਹੋਇਆ ਐਸਾ ਪਾਰਾ ਹੈ ਜੋ ਤਾਂਬੇ ਨੂੰ ਸੋਨਾ ਵੀ ਕਰ ਦਿੰਦਾ ਹੈ। ਇਹ ਕਹਿ ਕੇ ਦੋ ਸੇਰ ਪੈਸਿਆਂ ਦਾ ਉਸ ਨੇ ਸੋਨਾ ਵੀ ਕਰ ਦਿਖਾਇਆ ਅਰ ਪਾਰੇ ਦੀ ਬਿਲ ਗੁਰਾਂ ਦੇ ਅਗੇ ਰਖ ਦਿਤਾ ਅਰ ਕਿਹਾ ਗੁਰੂ ਜੀ ਇਸ ਦੀ ਬੂਟੀ ਵੀ ਮੈਥੋਂ ਸਿਖ ਲਓ। ਗੁਰੂ ਜੀ ਨੇ ਕਿਹਾ 'ਮਨ ਮਾਰੇ ਧਾਤ ਮਰ ਜਾਇ' ਇਤਿਆਦਿਕ ਸ਼ਬਦ ਸੁਣ ਕੇ ਉਸ ਦੇ ਕਪਾਟ ਖੁਲ੍ਹ ਗਏ ਅਰ ਸਾਰੀ ਦੁਨੀਆਂ ਦੀ ਦੌਲਤ ਉਸ ਨੂੰ ਆਪਣੀ ਨਜ਼ਰ ਆਉਣ ਲਗੀ। ਜਗਤ ਦੇ ਝੂਠੇ ਧਨ ਨੂੰ ਛਡ ਕੇ ਗੁਰੂ ਜੀ ਪਾਸ ਰਹਿਣ ਲਗਾ ਅਰ ਗੁਰੂ ਅਮਰਦਾਸ ਜੀ ਪਾਸ ਵੀ ਰਿਹਾ।

# ਭਾਈ ਗੁਜਰ

ਇਕ ਗੁਜਰ ਲੁਹਾਰ ਨੇ ਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਸਚੇ ਪਾਤਸ਼ਾਹ ਮੈਂ ਗ੍ਰਹਿਸਤ ਵਿਚ ਫਸਿਆ ਰਹਿੰਦਾ ਹਾਂ। ਕੁਛ ਸੇਵਾ ਮੈਥੋਂ ਹੋ ਨਹੀਂ ਸਕਦੀ ਮੇਰੀ ਕਲਿਆਣ ਕਿਸ ਤਰ੍ਹਾਂ ਹੋਵੇ। ਗੁਰੂ ਜੀ ਨੇ ਬਚਨ ਕੀਤਾ ਇਕ ਚਿਤ ਹੋ ਕੇ ਜਪੁਜੀ ਸਾਹਿਬ ਦਾ ਪਾਠ ਕਰਿਆ ਕਰ। ਧਰਮ ਦੀ ਕਿਰਤ ਕਰਿਆ ਕਰ, ਗਰੀਬ ਦਾ ਕੰਮ ਪਹਿਲਾਂ ਕਰਿਆ ਕਰ, ਜੋ ਆਪਣੀ ਕਮਾਈ ਹੋਵੇ ਉਸ ਦਾ ਦਸਵੰਧ ਕਢਿਆ ਕਰ, ਅਨਾਥਾਂ ਦਾ ਸਨਮਾਨ ਕਰਕੇ ਜੋ ਸਿੱਖ ਸੰਤ ਤੇਰੇ ਘਰ ਆਵੇ ਉਸ ਦੀ ਪ੍ਰੇਮ ਨਾਲ ਟਹਿਲ ਕਰਿਆ ਕਰ। ਇਸ ਤਰ੍ਹਾਂ ਉਹ ਕਰਦਾ ਰਿਹਾ। ਇਕ ਦਿਨ ਦੋ ਤਿੰਨ ਕ੍ਰਿਤੀ ਭਗਤਾਂ ਨੂੰ ਕਿਸੇ ਨੇ ਝੂਠੀ ਤੋਹਮਤ ਲਾ

ਕੇ ਫਸਾ ਦਿਤਾ ਤੇ ਉਹ ਕੈਦੀ ਗੁਜਰ ਦੇ ਘਰ ਭਜ ਕੇ ਆ ਗਏ। ਉਨ੍ਹਾਂ ਗੁਰੂ ਦਾ ਵਾਸਤਾ ਪਾਇਆ ਤਾਂ ਉਸ ਨੇ ਉਹਨਾਂ ਦੀ ਬੇੜੀ ਕਟਕੇ ਖਲਾਸੀ ਕਰ ਦਿਤੀ।

# ਭਾਈ ਧਿੰਗਾ

ਧਿੰਗਾ ਨਾਮ ਨਾਈ ਨੌਰੰਗਾਬਾਦ ਦਾ ਗੁਰੂ ਕਾ ਬੜਾ ਪ੍ਰੇਮੀ ਸਿੱਖ ਸੀ। ਹਰ ਵੇਲੇ ਟਹਿਲ ਸੇਵਾ ਵਿਚ ਹਾਜ਼ਰ ਰਹਿੰਦਾ ਸੀ। ਉਸ ਨੇ ਸੈਣ ਭਗਤ ਦੀ ਸਾਖੀ ਸੁਣੀ ਹੋਈ ਸੀ। ਗੁਰੂ ਮਹਾਰਾਜ ਦੇ ਅੰਗੂਠੇ ਤੇ ਇਕ ਐਸੀ ਬਿਮਾਰੀ ਸੀ ਕਿ ਜੇ ਕੋਈ ਸਾਰੀ ਰਾਤ ਮੁਠੀਆਂ ਭਰਦਾ ਰਹੇ ਤਾਂ ਨੀਂਦ ਪੈਂਦੀ ਸੀ। ਇਕ ਦਿਨ ਇਹ ਸਾਰੀ ਰਾਤ ਮੁਠੀਆਂ ਭਰਦਾ ਰਿਹਾ। ਇਸ ਦੇ ਜਜਮਾਨਾਂ ਦੇ ਵਿਆਹ ਸੀ ਇਹ ਉਥੇ ਜਾ ਨਾ ਸਕਿਆ ਤਾਂ ਪਰਮੇਸ਼ਰ ਨੇ ਇਸ ਦਾ ਰੂਪ ਧਾਰ ਕੇ ਉਥੇ ਸਭ ਕੰਮ ਚਲਾਇਆ। ਈਸ਼ਵਰ ਦੇ ਦਰਸ਼ਨ ਕਰਨ ਕਰਕੇ ਸਭ ਦੇ ਮਨ ਸ਼ਾਂਤ ਹੋ ਗਏ ਅਰ ਗੁਰੂ ਧਾਰਨ ਦੀ ਅਭਿਲਾਸ਼ਾ ਹੋਈ। ਜਦ ਗੁਰੂ ਅੰਗਦ ਦੇਵ ਜੀ ਪਾਸ ਆਏ ਤਾਂ ਇਹ ਭੇਤ ਖੁਲ੍ਹ ਗਿਆ। ਉਸ ਦਿਨ ਤੋਂ ਧਿੰਗੇ ਨੇ ਸਭ ਕੰਮ ਧੰਦੇ ਛੱਡ ਦਿਤੇ ਅਰ ਕੇਵਲ ਭਜਨ ਭਗਤੀ ਕਰਨ ਲਗਾ। ਰਿਧੀ ਫੁਲ ਆਈ। ਪਰ ਉਸ ਨੇ ਅਜਿਹੀ ਜਰਨਾ ਕੀਤੀ ਕਿ ਕਦੇ ਕਿਸੇ ਨੂੰ ਵਰ ਸਰਾਪ ਨਹੀਂ ਦਿਤਾ ਸੀ। ਇਸ ਲਈ ਗੁਰੂ ਜੀ ਨੇ ਜਫੀ ਵਿਚ ਲੈ ਲੀਤਾ ਤਾਂ ਉਸ ਦੇ ਕਪਾਟ ਖੁਲ੍ਹ ਗਏ।

# ਭਾਈ ਮਲੂਸ਼ਾਹ ਕਿਦਾਰੀ

ਇਕ ਦਿਨ ਮਲੂਸ਼ਾਹ ਨਾਮੇ ਸਿੱਖ ਨੇ ਆ ਕੇ ਗੁਰੂ ਕੇ ਹਜ਼ੂਰ ਅਰਦਾਸ ਕੀਤੀ ਮਹਾਰਾਜ ਮੈਨੂੰ ਉਪਦੇਸ਼ ਦੇ ਕੇ ਕ੍ਰਿਪਾ ਕਰੋ ਕਿਉਂ ਜੋ ਮੈਂ ਕੁਛ ਟਹਿਲ ਸੇਵਾ ਨਹੀਂ ਕਰ ਸਕਦਾ। ਮੈਂ ਮੁਗਲਾਂ ਦੀ ਨੌਕਰੀ ਕਰਦਾ ਹਾਂ ਕਿਸੇ ਤਰ੍ਹਾਂ ਮੇਰੀ ਵੀ ਮੁਕਤੀ ਹੋਵੇ। ਗੁਰੂ ਜੀ ਨੇ ਉਸ ਦਾ ਬਚਨ ਸੁਣ ਕੇ ਉਪਦੇਸ਼ ਦਿਤਾ ਅਰ ਵਾਹਿਗੁਰੂ ਦੇ ਨਾਮ ਜਪਣ ਦੀ ਉਸ ਨੂੰ ਜੁਗਤ ਦੱਸੀ। ਵੰਡ ਛਕਣ ਦੀ ਆਗਿਆ ਦਿਤੀ, ਅਰ ਕਿਸੇ ਦਾ ਦਿਲ ਨਹੀਂ ਦੁਖਾਉਣਾ। ਵੱਢੀ ਨਹੀਂ ਖਾਣੀ, ਕਿਸੇ ਨਾਲ ਬੁਰਾ ਨਹੀਂ ਕਰਨਾ। ਜੰਗ ਦਾ ਮੌਕਾ ਆ ਬਣੇ ਤਾਂ ਪਿਠ ਨਹੀਂ ਦੇਣੀ। ਜੰਗ ਵਿਚ ਮਰਣ ਵਾਲੇ ਸਦਾ ਸਦਗਤੀ ਨੂੰ ਪ੍ਰਾਪਤ ਹੁੰਦੇ ਹਨ। ਸੋ ਮਲੂ ਸ਼ਾਹ

ਨੌਕਰੀ ਤੇ ਗਿਆ ਅਰ ਸਵਾਸ ਸਵਾਸ ਸ੍ਰੀ ਵਾਹਿਗੁਰੂ ਜੀ ਦਾ ਭਜਨ ਕਰਨ ਲਗਾ। ਆਏ ਗਏ ਦੀ ਟਹਿਲ ਸੇਵਾ ਕਰੇ ਜੋ ਕੁਛ ਆਏ ਵੰਡ ਛਕੇ।

ਭਾਈ ਕਿਦਾਰੀ ਨੇ ਗੁਰੂ ਕੇ ਹਜ਼ੂਰ ਆ ਅਰਦਾਸ ਕੀਤੀ ਸਚੇ ਪਾਤਸ਼ਾਹ, ਮੈਂ ਦੇਵੀ ਦੀ ਭਗਤੀ ਉਪਾਸਨਾ ਬਹੁਤ ਕੀਤੀ ਹੈ, ਪਰੰਤੂ ਮੇਰਾ ਮਨ ਸ਼ਾਂਤ ਨਹੀਂ ਹੋਇਆ। ਜਿਸ ਤਰ੍ਹਾਂ ਸੰਸਾਰੀ ਲੋਕ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਅੱਗ ਵਿਚ ਸੜਦੇ ਹਨ, ਇਸੇ ਤਰ੍ਹਾਂ ਮੇਰਾ ਮਨ ਵੀ ਸੜਦਾ ਰਹਿੰਦਾ ਹੈ। ਮੈਂ ਸੁਣਿਆ ਹੈ ਜੋ ਸਤਿਗੁਰਾਂ ਦੇ ਉਪਦੇਸ਼ ਧਾਰਨ ਕਰੇ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਜਲਨ ਮਿਟ ਜਾਂਦੀ ਹੈ ਸੋ ਕ੍ਰਿਪਾ ਕਰਕੇ ਮੈਨੂੰ ਉਪਦੇਸ਼ ਦਿਓ। ਗੁਰੂ ਜੀ ਬੋਲੇ ਭਾਈ ਜਿਸ ਤਰ੍ਹਾਂ ਜੰਗਲ ਨੂੰ ਚੁਫੇਰਿਓਂ ਅੱਗ ਲਗਦੀ ਹੈ ਤਾਂ ਉਸ ਦੇ ਵਿਚ ਆ ਕੇ ਸਭ ਜੀਵ ਸੜ ਜਾਂਦੇ ਹਨ। ਪਰੰਤੂ ਕੁਝ ਜਾਨ ਵਾਲੇ ਮਿਰਗ ਨਿਕਲ ਕੇ ਸਰੋਵਰ ਜਾਂ ਨਦੀ ਕਿਨਾਰੇ ਜਾ ਅਨੰਦ ਪਾਉਂਦੇ ਹਨ। ਕਿਉਂਕਿ ਉਥੇ ਅੱਗ ਦਾ ਭੈ ਨਹੀਂ ਰਹਿੰਦਾ ਇਸ ਪ੍ਰਕਾਰ ਸਤਸੰਗ ਸਰੋਵਰ ਵਿਚ ਆ ਕੇ ਵਿਕਾਰਾਂ ਰੂਪੀ ਅਗਨੀ ਜਾਂ ਡਰ ਨਹੀਂ ਰਹਿੰਦਾ ਤਾਂ ਭਾਈ ਕਿਦਾਰੀ ਨੇ ਗੁਰੂ ਜੀ ਦਾ ਉਪਦੇਸ਼ ਲਿਆ, ਅਰ ਗੁਰੂ ਜੀ ਦੀ ਸੰਗਤ ਵਿਚ ਰਹਿ ਕੇ ਪਰਮ ਪਦ ਪਾਇਆ।

## ਭਾਈ ਪਾਰੋ ਜੁਲਕਾ

ਭਾਈ ਪਾਰੋ ਜੁਲਕਾ ਗੁਰੂ ਜੀ ਦਾ ਜਸ ਸੁਣ ਕੇ ਖਡੂਰ ਆਇਆ ਅਰ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਂ ਨੇ ਪ੍ਰਾਣਾਯਾਮ ਸਮਾਧੀ ਲਾਉਣੀ, ਧਿਆਨ ਲਾਉਣਾ ਇਤਿਆਦਿਕ ਅਨੇਕ ਕਰਮ ਸਿਖੇ ਪਰ ਮਨ ਸ਼ਾਂਤ ਨਹੀਂ ਹੁੰਦਾ। ਇਸ ਦਾ ਕੁਛ ਉਪਾਓ ਦਸੋ। ਗੁਰੂ ਜੀ ਨੇ ਹਸ ਕੇ ਆਖਿਆ ਕਿ ਬਿਆਸ ਨੇ ਬੇਦ ਸ਼ਾਸਤ੍ਰ ਪੁਰਾਣ ਸਿਮ੍ਰਿਤੀਆਂ ਪੜ੍ਹੇ ਅਰ ਰਚੇ ਪਰ ਮਨ ਸ਼ਾਂਤ ਨਾ ਹੋਇਆ ਤਾਂ ਹੇਮਕੁੰਟ ਪਰਬਤ ਵਿਚ ਜਾ ਕੇ ਰੋਣ ਲਗ ਪਿਆ। ਵੈਰਾਗ ਥੰਮ੍ਹੇ ਨਹੀਂ ਅਕਾਸ਼ਬਾਣੀ ਹੋਈ ਕਿ ਤੂੰ ਸਤ ਸ਼ਾਸਤ੍ਰ ਦਾ ਅਭਿਆਸ ਕਰ ਤਾਂ ਉਸ ਦਾ ਮਨ ਪ੍ਰਮਾਤਮਾ ਵਿਚ ਜੁੜ ਗਿਆ। ਇਹ ਪ੍ਰਮਾਣ ਦੇ ਕੇ ਗੁਰੂ ਜੀ ਨੇ ਉਸ ਨੂੰ ਬ੍ਰਹਮ ਗਿਆਨ ਦ੍ਰਿੜ੍ਹਾਇਆ। ਇਹ ਭਾਈ ਗੁਰੂ ਅਮਰਦਾਸ ਜੀ ਦੇ ਹਜ਼ੂਰ ਵੀ ਸੇਵਾ ਕਰਦਾ ਰਿਹਾ।

# ਭਾਈ ਦੀਪਾ, ਨਰੈਣ ਦਾਸ, ਬੂਲਾ

ਇਕ ਦਿਨ ਇਨ੍ਹਾਂ ਨੇ ਆ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜਨਮ ਮਰਨ ਦਾ ਦੁੱਖ ਦੂਰ ਕਰੋ ਤਾਂ ਗੁਰੂ ਜੀ ਨੇ ਬਚਨ ਕੀਤਾ ਈਸ਼ਵਰ ਦੀ ਭਗਤੀ ਕਰੋ। ਜਿਸ ਤੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੋਗੇ, ਤਦ ਉਨ੍ਹਾਂ ਅਰਦਾਸ ਕੀਤੀ ਸਚੇ ਪਾਤਿਸ਼ਾਹ ਆਪ ਭਗਤੀ ਕਰਨ ਦਾ ਉਪਾਅ ਦਸੋ ਤਾਂ ਗੁਰੂ ਜੀ ਬਚਨ ਕੀਤਾ। ਇਕ ਈਸ਼ਵਰ ਸਭ ਜਗ ਦਾ ਸਾਈਂ ਹੈ ਉਸ ਨੇ ਮਾਇਆ (ਸ਼ਕਤੀ) ਕੀਤੀ ਸੀ ਸੋ ਉਹ ਮਾਇਆ ਸਭ ਜਗਤ ਨੂੰ ਭਰਮਾ ਰਹੀ ਹੈ, ਫਿਰ ਮਾਇਆ ਤੇ ਤਰਨ ਵਾਸਤੇ ਚਾਰ ਕਾਰਨ ਕੀਤੇ। ਵੈਰਾਗ ਜੋਗ ਗਿਆਨ ਅਰ ਭਗਤੀ ਸੋ ਵੈਰਾਗ ਜੋਗ ਗਿਆਨ ਨੂੰ ਤਾਂ ਮਾਇਆ ਭਰਮਾ ਲੈਂਦੀ ਹੈ ਪਰ ਭਗਤੀ ਨੂੰ ਨਹੀਂ ਭਰਮਾ ਸਕਦੀ ਕਿਉਂਕਿ ਭਗਤੀ ਪ੍ਰਮੇਸ਼ਰ ਦੀ ਪਤਿਬ੍ਰਤਾ ਇਸਤ੍ਰੀ ਹੈ। ਇਸ ਲਈ ਤੀਵੀਂ ਨੂੰ ਤੀਵੀਂ ਨਹੀਂ ਭਰਮਾ ਸਕਦੀ। ਵੈਰਾਗ ਦੋ ਤਰ੍ਹਾਂ ਦਾ ਹੈ। ਇਸ ਲਈ ਵੈਰਾਗ ਬੁਲਬੁਲ ਵਾਲਾ ਹੁੰਦਾ ਹੈ, ਸੁਖ ਵਾਸਤੇ ਦੁਖ ਹੋਣ ਕਰਕੇ ਵੀ ਹੁੰਦਾ ਹੈ ਪਰ ਜਦ ਸੁਖ ਹੋ ਜਾਵੇ ਤਾਂ ਇਹ ਦੂਰ ਹੋ ਜਾਂਦਾ ਹੈ। ਦੂਜਾ ਤੀਬਰ ਵੈਰਾਗ ਹੈ ਜਿਸ ਦੇ ਹੋਣ ਕਰਕੇ ਸਾਰਾ ਜਗ ਸੁਫਨੇ ਸਮਾਨ ਦਿਸਦਾ ਹੈ। ਅਰ ਜੋਗ ਵੀ ਦੋ ਤਰ੍ਹਾਂ ਦਾ ਇਕ ਜੋਗ ਉਹ ਹੈ ਜੋ ਕਠਿਨ ਸਾਧਨਾ ਕਰਨੀਆਂ ਪਰ ਮਨ ਵਿਸ਼ੇ ਵਿਚ ਹੀ ਰਹਿਣਾ ਇਸ ਜੋਗ ਜਮਾਂ ਦਾ ਡੰਡਾ ਦੇਂਦਾ ਹੈ ਦੂਜਾ ਜੋਗ ਇਹ ਹੈ ਕਿ ਬਿਰਤੀ ਨੂੰ ਵਿਸ਼ੇ ਵਿਕਾਰ ਤੋਂ ਰੋਕਣਾ ਗੁਰੂ ਕੇ ਸ਼ਬਦ ਵਿਚ ਮਨ ਲਗਾਉਣਾ। ਇਕ ਗਿਆਨ ਕਥਨ ਦਾ ਹੁੰਦਾ ਹੈ ਦੂਜਾ ਗਿਆਨ ਇਹ ਹੈ ਜੋ ਆਪਣਾ ਸਰੂਪ ਲਖਣਾ ਪਰੰਤੂ ਭਗਤੀ ਕਲਜੁਗ ਵਿਚ ਸਭ ਤੋਂ ਸਰੇਸ਼ਟ ਹੈ। ਸੋ ਗੁਰੂ ਜੀ ਨੇ ਉਨ੍ਹਾਂ ਨੂੰ ਭਗਤੀ ਦਾਨ ਦਿਤਾ ਅਰ ਗੁਰੂ ਘਰ ਦੀ ਇਹ ਤਿੰਨੇ ਸੇਵਾ ਕਰਦੇ ਰਹੇ।

# ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੋਤੀ ਜੋਤ ਸਮਾਉਣਾ

ਗੁਰੂ ਸਾਹਿਬ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਜਾਣ ਕੇ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਤੋਂ ਬੁਲਾਇਆ। ਗੁਰੂ ਜੀ ਦਾ ਸਚਖੰਡ ਜਾਣਾ ਸੁਣ ਕੇ ਦੂਰੋਂ-ਦੂਰੋਂ ਸੰਗਤਾਂ ਆਈਆਂ। ਸ਼ਬਦ ਕੀਰਤਨ ਹੋਣ ਲਗੇ। ਦਾਸੂ,

ਦਾਤੂ ਜੀ ਅਰ ਬਾਬਾ ਬੁੱਢਾ ਆਦਿ ਸਦੇ। ਗੁਰੂ ਅੰਗਦ ਦੇਵ ਜੀ ਨੇ ਹਰ ਤਰ੍ਹਾਂ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੇ ਲਾਇਕ ਸਮਝ ਕੇ ਸੰ: ੧੬੦੯ ਬਿ: ਬਸੰਤ ਪੰਚਮੀ ਵਾਲੇ ਦਿਨ ੧੨੫ ਰੁਪਏ ਦਾ ਕੜਾਹ ਪ੍ਰਸ਼ਾਦ ਕਰ ਕੇ ਪੰਜ ਪੈਸੇ ਅਰ ਨਾਰੀਅਲ ਰਖ ਕੇ ਮਥਾ ਟੇਕਿਆ ਤੇ ਪਿਛੋਂ ਪੁੱਤਰਾਂ ਅਰ ਸਭਨਾਂ ਸਿਖਾਂ ਤੋਂ ਟਿਕਾਇਆ ਅਰ ਗੁਰਿਆਈ ਬਖਸ਼ੀ। ਅਰ ਆਪਣੀ ਜਗ੍ਹਾ ਗੁਰੂ ਅਮਰਦਾਸ ਜੀ ਨੂੰ ਗੁਰੂ ਥਾਪ ਦਿਤਾ। ਦੋ ਮਹੀਨੇ ਪਿਛੋਂ ਚੇਤ ਸੁਦੀ ਤੀਜ ਨੂੰ ਬਹੁਤ ਭਾਰੀ ਯਗ ਕਰਾਇਆ। ਸਰਬ ਪ੍ਰਕਾਰ ਸਾਧਾਂ ਸੰਤਾਂ ਨੂੰ ਬਸਤਰ ਦਿਤੇ ਅਰ ਗੁਰੂ ਅਮਰਦਾਸ ਜੀ ਨੇ ਬਿਆਸਾ ਤੋਂ ਜਲ ਲਿਆਂਦਾ, ਗੁਰੂ ਸਾਹਿਬ ਜੀ ਨੇ ਇਸ਼ਨਾਨ ਕੀਤਾ ਤਦ ਸਭ ਸੰਗਤ ਦਿਲ ਵਿਚ ਵਿਚਾਰਨ ਲਗੀ ਕਿ ਦੇਖੀਏ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਇਹ ਗੁਰੂ ਸਾਹਿਬ ਵੀ ਸਣਦੇਹ ਜਾਂਦੇ ਹਨ ਜਾਂ ਚੋਲਾ ਛਡਦੇ ਹਨ। ਇਹ ਸੋਚਦੇ ਹੀ ਸਨ ਕਿ ਗੁਰੂ ਸਾਹਿਬ ਅੱਖਾਂ ਅਗੋਂ ਅਲੋਪ ਹੋ ਗਏ ਅਰ ਸਣਦੇਹ ਹੀ ਸਚਖੰਡ ਨੂੰ ਚਲੇ ਗਏ ਤਾਂ ਸੰਗਤ ਬੜੀ ਉਦਾਸ ਹੋਈ। ਬੜਾ ਰੌਲਾ ਪਿਆ ਇਧਰ-ਓਧਰ ਭੱਜਣ ਲਗੇ ਪਰ ਗੁਰੂ ਸਾਹਿਬ ਦਾ ਪਤਾ ਨਾ ਲਗਾ। ਗੁਰੂ ਅਮਰਦਾਸ ਜੀ ਲੰਗਰ ਦੀ ਟਹਿਲ ਕਰ ਰਹੇ ਸਨ ਜਦ ਉਨ੍ਹਾਂ ਨੂੰ ਪਤਾ ਲਗਾ ਤਾਂ ਸੰਗਤ ਵਿਚ ਆਏ ਅਰ ਪ੍ਰਾਰਥਨਾ ਕੀਤੀ ਸਚੇ ਪਾਤਿਸ਼ਾਹ ਆਪ ਪ੍ਰਗਟ ਹੋਵੋ ਤਾਂ ਗੁਰੂ ਅੰਗਦ ਦੇਵ ਜੀ ਫਿਰ ਸਿੰਘਾਸਣ ਪਰ ਬਿਰਾਜਮਾਨ ਹੋਏ, ਦਿਸਣ ਲਗੇ। ਗੁਰੂ ਜੀ ਨੂੰ ਦੇਖਕੇ ਸਭ ਸੰਗਤ ਖੁਸ਼ ਹੋਈ, ਚਰਨਾਂ ਤੇ ਢਠੀ। ਪ੍ਰਾਰਥਨਾ ਕੀਤੀ ਸਚੇ ਪਾਤਿਸ਼ਾਹ ਆਪ ਸਣਦੇਹ ਨਾ ਜਾਓ। ਗੁਰੂ ਜੀ ਸੰਗਤ ਦੀ ਬੇਨਤੀ ਮੰਨ ਕੇ ਸਭਨਾਂ ਨੂੰ ਧੀਰਜ ਦਿਤਾ ਤੇ ਕਿਹਾ ਕਿ ਸਾਡੇ ਪਿਛੋਂ ਕੋਈ ਸੋਗ ਨਾ ਕਰੇ।

ਅਨੰਦ ਮੰਗਲਚਾਰ ਸ਼ਬਦ ਕੀਰਤਨ ਕਰਨਾ। ਸਾਡਾ ਰੂਪ ਗੁਰੂ ਅਮਰਦਾਸ ਜੀ ਹਨ। ਮੇਰੇ ਤੇ ਇਹਨਾਂ ਵਿਚ ਕੋਈ ਭੇਦ ਨਹੀਂ। ਮੁਕਤ ਭੁਗਤ ਸਭ ਇਨ੍ਹਾਂ ਦੇ ਹੱਥ ਹੈ। ਗੁਰੂ ਅੰਗਦ ਸਾਹਿਬ ਜੀ ਨੇ ਜੋ ਅਗੋਂ ਹੀ ਜਗ੍ਹਾ ਮੁਲ ਲੈ ਕੇ ਰਖੀ ਹੋਈ ਸੀ ਕਿਹਾ ਕਿ ਇਸ ਜਗ੍ਹਾ ਸਾਡਾ ਸਸਕਾਰ ਕਰਨਾ। ਇਹ ਬਚਨ ਕਰਕੇ ਗੁਰੂ ਜੀ ਜੋਤੀ ਜੋਤ ਸਮਾ ਗਏ।

ਸਿਖਾਂ ਨੇ ਇਸ਼ਨਾਨ ਕਰਾ ਕੇ ਸੁਗੰਧਤ ਆਦਿਕ ਚੜ੍ਹਾ ਕੇ ਜ਼ਰੀ ਤੇ ਰੇਸ਼ਮ ਵਾਲਾ ਬਬਾਨ ਸਜਾ ਕੇ ਸ਼ਬਦ ਕੀਰਤਨ ਕਰਦੇ ਹੋਏ ਜਿਥੇ ਗੁਰੂ ਜੀ ਨੇ ਹੁਕਮ

ਕੀਤਾ ਸੀ, ਉਥੇ ਚੰਦਨ, ਮੁਸ਼ਕਪੂਰ, ਤਿਲ, ਘਿਉ ਆਦਿ ਪਾ ਕੇ ਸਸਕਾਰ ਕੀਤਾ। ਕੜਾਹ ਪ੍ਰਸ਼ਾਦਿ ਵਰਤਾਇਆ। ਮਗਰੋਂ ਗੁਰੂ ਅਮਰਦਾਸ ਜੀ ਨੇ ਖਡੂਰ ਸਾਹਿਬ ਆ ਕੇ ਸਤਾਰਵੀਂ ਨੂੰ ਬੜਾ ਭਾਰੀ ਯਗ ਕੀਤਾ ਅਰ ਗੁਰਪੁਰਬ ਮਨਾਉਂਦੇ ਰਹੇ।

ਇਹ ਗੁਰੂ ਸਾਹਿਬ ਵੈਸਾਖ ਸੁਦੀ ੧ ਸੰਮਤ ੧੫੬੧ ਬਿ: ਨੂੰ ਨਾਂਗੇ ਦੀ ਸਰਾਏ ਵਿਚ ਪ੍ਰਗਟ ਹੋਏ, ੩੫ ਬਰਸ, ਦੋ ਮਹੀਨੇ, ਨੌਂ ਦਿਨ ਦੀ ਉਮਰ ਵਿਚ ਗੱਦੀ ਬੈਠੇ। ਬਾਰਾਂ ਬਰਸ ਨੌਂ ਮਹੀਨੇ ਛੇ ਦਿਨ ਗੁਰਿਆਈ ਕਰ ੪੭ ਬਰਸ ਗਿਆਰਾਂ ਮਹੀਨੇ ਤਿੰਨ ਦਿਨ ਉਮਰ ਭੋਗ ਕੇ ਚੇਤ ਸੁਦੀ ਚੌਥ ਬੁਧਵਾਰ ਸੰ: ੧੬੦੯ ਬਿ: ਨੂੰ ਚਾਰ ਘੜੀ ਦਿਨ ਚੜ੍ਹੇ ਖਡੂਰ ਸਾਹਿਬ ਵਿਚ ਜੋਤੀ ਜੋਤ ਸਮਾਏ।



ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਅਮਰਦਾਸ ਜੀ ਤੀਸਰੀ ਪਾਤਿਸ਼ਾਹੀ

## ਗੁਰੂ ਜੀ ਦਾ ਜਨਮ

ਇਹ ਗੁਰੂ ਸਾਹਿਬ ਸੂਰਜਬੰਸੀ ਸ੍ਰੀ ਰਾਮ ਚੰਦਰ ਜੀ ਦੇ ਭਰਾ ਭਰਤ ਜੀ ਦੇ ਬੰਸ ਵਿਚੋਂ ਤੇਜ ਭਾਨ ਭਲੇ ਖਤ੍ਰੀ ਦੇ ਘਰ ਵੈਸਾਖ ਸੁਦੀ ਚੌਦਸ਼ ਸ਼ੁਕਰਵਾਰ ਸੰ: ੧੫੨੬ ਬਿਕ੍ਰਮੀ ਨੂੰ ਪਹਿਰ ਰਾਤ ਰਹੀ ਬਾਸਰਕੇ (ਅੰਮ੍ਰਿਤਸਰ) ਦੇ ਇਲਾਕੇ ਵਿਚ ਪ੍ਰਗਟੇ। ਇਹ ਸਨਖਤ੍ਰੇ ਪਿੰਡ ਦੇਵੀ ਚੰਦ ਬਹਿਲ ਖਤਰੀ ਦੀ ਬੇਟੀ ਰਾਮ ਕੌਰ ਨਾਲ ਵਿਆਹੇ ਗਏ। ਜਿਨ੍ਹਾਂ ਦਾ ਸਹੁਰਾ ਨਾਮ ਮਨਸਾ ਦੇਈ ਰਖਿਆ। ਇਨ੍ਹਾਂ ਵਿਚੋਂ ੪ ਜੇਠ ਸੰਮਤ ੧੫੫੯ ਬਿਕ੍ਰਮੀ ਨੂੰ ਬੀਬੀ ਭਾਨੀ ਜੀ ਅਰ ੧੫ ਫਗਣ ਸੰ: ੧੫੬੫ ਬਿਕ੍ਰਮੀ ਨੂੰ ਮੋਹਣ ਜੀ ੫ ਸਾਵਣ ਸੰਮਤ ੧੫੮੯ ਬਿਕ੍ਰਮੀ ਨੂੰ ਮੋਹਰੀ ਜੀ ਅਰ ੭ ਚੇਤ ਸੰ: ੧੬੦੬ ਬਿ: ਨੂੰ ਨਿਧਾਨੀ ਜੀ ਜਨਮੇ। ਗੁਰੂ ਅਮਰਦਾਸ ਜੀ ਪਹਿਲੇ ਦਿਨੋਂ ਹੀ ਸੀਲ ਸੁਭਾਅ ਜਤੀ ਸਤੀ ਅਰ ਸੰਤ ਸੇਵੀ ਸਨ। ਜਪ ਤਪ ਦਾਨ ਪੁੰਨ ਆਦਿਕ ਕਰਦੇ ਸਨ ਅਰ ਦੁਕਾਨ ਕਰਕੇ ਆਪਣਾ ਵਿਹਾਰ ਤੋਰਦੇ ਸਨ। ੨੧ ਵਾਰੀ ਹਰਿਦੁਆਰ ਗਏ ਸਨ। ਜਦ ਇਹ ਵੀਹਵੀਂ ਵਾਰ ਹਰਿਦੁਆਰ ਗਏ ਸਨ ਤਾਂ ਰਸਤੇ ਵਿਚ ਆਉਂਦਿਆਂ ਮੋਹੜੇ ਪਿੰਡ ਦੇ ਬਾਗ ਵਿਚ ਬਿਰਾਜੇ ਹੋਏ ਸਨ ਤਾਂ ਇਨ੍ਹਾਂ ਦੇ ਚਰਨਾਂ ਵਿਚ ਪਦਮ ਚਮਕਦਾ ਸੀ, ਜੋ ਅਕਸਰ ਅਵਤਾਰਾਂ ਦੇ ਪੈਰਾਂ ਵਿਚ ਹੁੰਦਾ ਹੈ। ਇਕ ਦੁਰਗਾ ਦਤ ਪੰਡਤ ਨੇ ਗੁਰੂ ਅਮਰਦਾਸ ਜੀ ਦੇ ਪੈਰਾਂ ਵਿਚ ਇਹ ਪਦਮ ਵੇਖ ਕੇ ਕਿਹਾ ਮਹਾਰਾਜ ਆਪ ਬੜੇ ਪੂਜਨੀਕ ਹੋ ਕੇ ਪਾਤਿਸ਼ਾਹ ਸਦਾਉਗੇ। ਆਪ ਦੇ ਸਿਰ ਪਰ ਚੌਰ ਝੁਲੇਗਾ। ਬੜੇ ਬੜੇ ਰਾਜੇ ਮਹਾਰਾਜੇ ਆਪ ਨੂੰ ਸੇਵਣਗੇ। ਗੁਰੂ ਮਹਾਰਾਜ ਇਹ ਸੁਣ ਕੇ ਆਖਣ ਲਗੇ ਜੋ ਕਰਤਾਰ ਦੀ ਮਰਜੀ। ਜਦ ਪੰਡਤ ਨੂੰ ਉਹ ਮਠਿਆਈ ਦੇਣ ਲਗੇ ਤਾਂ ਉਹਨਾਂ ਪੁਛਿਆ ਆਪਦਾ

ਆਪ ਗੁਰੂ ਧਾਰੋਗੇ ਤਾਂ ਲੈ ਲਵਾਂਗਾ। ਕਿਉਂਕਿ ਨਿਗੁਰੇ ਦੇ ਹਥੋਂ ਲੈ ਕੇ ਖਾਣਾ ਸ਼ਾਸਤਰ ਵਿਚ ਮਨ੍ਹਾਂ ਹੈ। ਜਦ ਆਪ ਗੁਰੂ ਧਾਰੋਗੇ ਉਦੋਂ ਲੈ ਲਵਾਂਗਾ। ਇਹ ਗੱਲ ਕੀਤੀ ਹੀ ਸੀ ਕਿ ਗੁਰੂ ਮਹਾਰਾਜ ਦੇ ਨਾਲ ਜਿਹੜਾ ਬ੍ਰਹਮਚਾਰੀ ਸੀ ਉਹ ਚੀਕ ਉਠਿਆ ਕਿ ਮੈਂ ਇਨ੍ਹਾਂ ਦੇ ਰੋਜ ਖਾਂਦਾ ਪੀਂਦਾ ਰਿਹਾ ਹਾਂ। ਮੇਰੇ ਤੀਰਥ ਵਰਤ ਨੇਮ ਦੇਵਤੇ ਮੰਨੇ ਮਨਾਏ ਐਵੇਂ ਗਏ ਕਿਉਂਕਿ ਨਿਗੁਰੇ ਦਾ ਦਰਸ਼ਨ ਵੀ ਨਹੀਂ ਕਰਨਾ ਚਾਹੀਦਾ। ਇਹ ਸੁਣ ਕੇ ਗੁਰੂ ਅਮਰਦਾਸ ਜੀ ਦਾ ਗੁਰੂ ਧਾਰਨ ਦਾ ਬੜਾ ਖਿਆਲ ਹੋ ਗਿਆ।

## ਗੁਰੂ ਮਿਲਣ ਦਾ ਕਾਰਨ

ਗੁਰੂ ਅਮਰਦਾਸ ਜੀ ਨੂੰ ਤਾਂ ਉਸ ਦਿਨ ਤੋਂ ਐਸੀ ਚਟਪਟੀ ਲਗੀ ਕਿ ਥਾਂ ਥਾਂ ਗੁਰੂ ਭਾਲਦੇ ਫਿਰਨ। ਨਾ ਕੁਛ ਖਾਣ ਪੀਣ ਸੁਝੇ ਨਾ ਕੋਈ ਸਾਕ ਸਨਬੰਧੀ ਚੰਗਾ ਲਗੇ। ਬੜੇ ਤੀਬਰ ਵੈਰਾਗ ਵਿਚ ਰੁਦਨ ਕਰਦੇ ਰਹਿਣ।

ਸ੍ਰੀ ਗੁਰੂ ਅੰਗਦ ਜੀ ਦੀ ਬੇਟੀ ਬੀਬੀ ਅਮਰੋ ਇਹਨਾਂ ਦੇ ਭਰਾ ਦੇ ਪੁੱਤਰ ਨਾਲ ਵਿਆਹੀ ਹੋਈ ਸੀ। ਉਹ ਰੋਜ਼ ਅੰਮ੍ਰਿਤ ਵੇਲੇ ਜਪੁਜੀ ਸਾਹਿਬ, ਆਸਾ ਦੀ ਵਾਰ ਅਤੇ ਹੋਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਉਚਾਰੇ ਹੋਏ ਬੜੇ ਪ੍ਰੇਮ ਨਾਲ ਪੜ੍ਹਦੀ ਹੁੰਦੀ ਸੀ। ਇਕ ਦਿਨ ਇਹ ਸ਼ਬਦ ਪੜ੍ਹਦੀ ਪਈ ਸੀ ਕਿ ਗੁਰੂ ਅਮਰਦਾਸ ਜੀ ਨੇ ਸੁਣਿਆ।

*ਮਾਰੂ ਮਹਲਾ ੧ ਘਰੁ ੧॥ (ਪੰਨਾ ੯੯੦)*

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥*
*੧॥ ਰਹਾਉ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥*
*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥*

ਇਹ ਸ਼ਬਦ ਸੁਣ ਕੇ ਗੁਰੂ ਜੀ ਦਾ ਅਤਿਅੰਤ ਪ੍ਰੇਮ ਵਧ ਗਿਆ ਅਰ ਗੁਰੂ ਜੀ ਨੇ ਕੋਲ ਜਾ ਕੇ ਕਿਹਾ ਪੁੱਤਰੀ ਇਸ ਅੰਮ੍ਰਿਤ ਦੀ ਬੂੰਦ ਰੂਪੀ ਸ਼ਬਦ ਨੂੰ ਪੜ੍ਹ ਕੇ ਇਕ ਵਾਰ ਮੈਨੂੰ ਫਿਰ ਸੁਣਾ। ਬੀਬੀ ਅਮਰੋ ਚੁਪ ਕਰ ਰਹੀ। ਪਰ ਉਸ ਦੀ ਸੱਸ ਨੇ ਕਿਹਾ ਪੁਤਰੀ ਗੁਰੂ ਦੀ ਬਾਣੀ ਸੁਨਾਉਣ ਦਾ ਉਪਕਾਰ ਹੁੰਦਾ ਹੈ ਨਾਲੇ ਇਹ ਤੇਰਾ ਸਹੁਰਾ ਹੈ। ਇਸ ਦਾ ਕਿਹਾ ਨਹੀਂ ਮੋੜਨਾ ਚਾਹੀਦਾ ਤਾਂ ਬੀਬੀ ਅਮਰੋ ਨੇ ਇਹ ਸ਼ਬਦ ਮੁੜ ਕੇ ਪੜ੍ਹਿਆ ਤਾਂ ਗੁਰੂ ਜੀ ਨੇ ਸ਼ਬਦ ਸੁਣ ਕੇ ਵਿਚਾਰਿਆ ਕਿ ਸਚਮੁਚ ਹੀ ਗੁਰੂ ਜੀ ਦੇ ਮਿਲਣ ਨਾਲ ਮੈਂ ਮਨੂਰ ਤੋਂ ਕੰਚਨ ਹੋ ਜਾਵਾਂਗਾ। ਕਿਉਂਕਿ ਗੁਰੂ ਪਾਰਸ ਹੈ ਪਾਰਸ ਦੇ ਛੋਹਣ ਨਾਲ ਲੋਹਾ ਸੋਨਾ ਹੋ ਜਾਂਦਾ ਹੈ। ਇਸ ਕਰਕੇ ਪੁਛਿਆ ਬੇਟੀ ਇਹ ਸ਼ਬਦ ਕਿਸ ਦਾ ਹੈ ਤਾਂ ਉਸ ਨੇ ਕਿਹਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ। ਜੋ ਪੂਰੇ ਗੁਰੂ ਹਨ। ਉਹਨਾਂ ਦੀ ਗੱਦੀ ਤੇ ਮੇਰੇ ਪਿਤਾ ਜੀ ਹਨ; ਜਿਨ੍ਹਾਂ ਦੇ ਹਜ਼ੂਰ ਲੱਖਾਂ ਸਿੱਖ ਇਸ ਬਾਣੀ ਨੂੰ ਪੜ੍ਹ ਕੇ ਵਿਚਾਰ ਕੇ ਮੁਕਤੀ ਪਾਉਂਦੇ ਹਨ। ਉਨ੍ਹਾਂ ਦੇ ਹਜ਼ੂਰ ਰਬਾਬੀ ਸ਼ਬਦ ਕੀਰਤਨ ਕਰਦੇ ਹਨ। ਮੈਂ ਉਥੋਂ ਇਹ ਸ਼ਬਦ ਕੰਠ ਕੀਤਾ ਹੋਇਆ ਹੈ। ਇਹ ਸੁਣਦੇ ਹੀ ਗੁਰੂ ਜੀ ਬੜੇ ਪ੍ਰੇਮ ਵਿਚ ਆ ਗਏ, ਕਿਉਂਕਿ ਗੁਰੂ ਅਮਰਦਾਸ ਜੀ ਨੇ ਇਹਨਾਂ ਦੋਹਾਂ ਸਾਹਿਬਾਂ ਦੇ ਦਰਸ਼ਨ ਕੀਤੇ ਹੋਏ ਸਨ। ਇਸ ਲਈ ਉਨ੍ਹਾਂ ਦੀ ਗੁਰੂ ਅੰਗਦ ਸਾਹਿਬ ਨੂੰ ਗੁਰੂ ਧਾਰਨ ਦੀ ਅਭਿਲਾਖਾ ਹੋ ਗਈ ਅਰ ਕਿਹਾ ਪੁੱਤਰੀ ਮੈਨੂੰ ਉਹਨਾਂ ਕੋਲ ਜਲਦੀ ਲੈ ਚਲ ਅਰ ਦਰਸ਼ਨ ਕਰਾ। ਇਹ ਸੁਣ ਕੇ ਬੀਬੀ ਅਮਰੋ ਨੇ ਕਿਹਾ ਕਿ ਤੁਸੀਂ ਮੇਰੇ ਸਹੁਰੇ ਹੋ। ਇਸ ਲਈ ਬਿਨਾਂ ਬੁਲਾਏ ਆਪੇ ਜਾਣਾ ਮੁਨਾਸਬ ਨਹੀਂ ਅਰ ਧੀਆਂ ਬਗੈਰ ਸਦੇ ਦੇ ਪੇਕੇ ਨਹੀਂ ਜਾਂਦੀਆਂ। ਇਸ ਲਈ ਮੈਨੂੰ ਉਥੇ ਜਾਣ ਤੋਂ ਡਰ ਲਗਦਾ ਹੈ। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ ਤੂੰ ਡਰ ਨਾ ਮੈਨੂੰ ਉਹ ਬ੍ਰਿਧ ਜਾਣ ਕੇ ਕੁਛ ਨਹੀਂ ਕਹਿਣਗੇ। ਇਹ ਸੁਣ ਕੇ ਉਹ ਗੁਰੂ ਅਮਰਦਾਸ ਜੀ ਨੂੰ ਨਾਲ ਲੈ ਗਈ। ਜਦ ਬੈਹਲ ਵਿਚੋਂ ਉਤਰੇ ਤਾਂ ਬੀਬੀ ਅਮਰੋ ਗੁਰੂ ਅਮਰਦਾਸ ਜੀ ਨੂੰ ਬਾਹਰ ਛਡ ਕੇ ਅੰਦਰ ਗਈ ਤਾਂ ਅੰਗਦ ਦੇਵ ਜੀ ਬੋਲੇ ਪੁਤਰੀ ਸਾਥੀ ਨੂੰ ਬਾਹਰ ਛੱਡ ਆਈ ਹੈਂ। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੂੰ ਧੀਰਜ ਆਇਆ ਅਰ ਗੁਰੂ ਅੰਗਦ ਜੀ ਗੁਰੂ ਅਮਰਦਾਸ ਜੀ ਨੂੰ ਉਠ ਕੇ ਮਿਲੇ। ਜਦੋਂ ਕੁੜਮਾਚਾਰੀ ਦੀ ਤਰ੍ਹਾਂ ਮਿਲ ਚੁਕੇ ਤਾਂ ਗੁਰੂ ਅਮਰਦਾਸ ਜੀ ਨੇ ਚਰਨ ਫੜ ਲਏ ਤੇ ਕਿਹਾ ਮੈਨੂੰ ਕੁੜਮ

ਨਾ ਜਾਣੋ ਟਹਿਲੀਆ ਸਮਝੋ । ਗੁਰੂ ਅੰਗਦ ਜੀ ਨੇ ਆਦਰ ਭਾਉ ਨਾਲ ਬਿਠਾਇਆ । ਸ਼ਬਦ ਕੀਰਤਨ ਤੇ ਭੋਗ ਦੇ ਮਗਰੋਂ ਜਦ ਕੜਾਹ ਪ੍ਰਸ਼ਾਦ ਵਰਤ ਚੁਕਿਆ ਤਾਂ ਸਭ ਸੰਗਤ ਪ੍ਰਸ਼ਾਦ ਛਕਣ ਲਗੀ ਤਾਂ ਗੁਰੂ ਅਮਰਦਾਸ ਜੀ ਵੀ ਪੰਗਤ ਵਿਚ ਬੈਠੇ । ਉਸੇ ਵੇਲੇ ਕਿਸੇ ਨੇ ਮਾਸ ਦੀ ਬਾਬਤ ਝੂਠੀ ਖਬਰ ਦਿਤੀ ਤਾਂ ਗੁਰੂ ਅਮਰਦਾਸ ਜੀ ਨੇ ਸੋਚਿਆ ਕਿ ਅਸੀਂ ਕਦੇ ਮਾਸ ਖਾਧਾ ਨਹੀਂ ਅਰ ਨਾ ਖਾਣਾ ਹੈ । ਨਾ ਲਵਾਂ ਤਾਂ ਅਪਮਾਨ ਹੁੰਦਾ ਹੈ ਕਿਉਂਕਿ ਗੁਰੂ ਧਾਰਨ ਆਇਆ ਹਾਂ । ਇਥੇ ਵਿਗੜੀ ਮਾਲੂਮ ਹੁੰਦੀ ਹੈ । ਇਹ ਕਿਵੇਂ ਬਚਾਅ ਹੋਵੇ ਹੁਣ ਕੁਛ ਨਹੀਂ ਜਾਣਦਾ ਜੇ ਅੰਤਰਜਾਮੀ ਹੀ ਬੰਦ ਕਰ ਦੇਣ ਤਾਂ ਚੰਗਾ ਹੈ । ਇਹ ਸੋਚਦੇ ਹੀ ਸਨ ਕਿ ਗੁਰੂ ਅੰਗਦ ਜੀ ਨੇ ਉਚੀ ਦੇਣੀ ਕਹਿ ਦਿਤਾ ਕਿ ਇਥੇ ਮਾਸ ਕਦੇ ਨਹੀਂ ਆ ਸਕਦਾ । ਇਥੇ ਪਵਿਤਰ ਰਸੋਈ ਸਿਰਫ ਰੋਟੀ ਅਰ ਕੜਾਹ ਪ੍ਰਸ਼ਾਦ ਹੀ ਹੈ । ਸੁਣ ਕੇ ਅਮਰਦਾਸ ਜੀ ਦਾ ਮਨ ਕੋਇਲ ਦੀ ਤਰ੍ਹਾਂ ਖਿੜ ਗਿਆ ਅਰ ਜਾਣ ਲਿਆ ਇਹ ਅੰਤਰਜਾਮੀ ਸਚੇ ਗੁਰੂ ਹਨ । ਜਦ ਪ੍ਰਸ਼ਾਦ ਛਕ ਚੁਕੇ ਤਾਂ ਗੁਰੂ ਅਮਰਦਾਸ ਜੀ ਦਾ ਮਨ ਇਹੋ ਚਾਹੇ ਕਿ ਗੁਰੂ ਜੀ ਮੈਨੂੰ ਆਪਣਾ ਸੀਤ ਪ੍ਰਸ਼ਾਦ ਦੇਣ । ਇਹ ਸੋਚਦੇ ਹੀ ਸਨ ਕਿ ਗੁਰੂ ਜੀ ਨੇ ਸੀਤ ਪ੍ਰਸ਼ਾਦ ਦਾ ਥਾਲ ਗੁਰੂ ਅਮਰਦਾਸ ਜੀ ਨੂੰ ਦਿਤਾ । ਜੋ ਖਾਂਦਿਆਂ ਹੀ ਉਨ੍ਹਾਂ ਦੇ ਕਪਾਟ ਖੁਲ੍ਹ ਗਏ ।

## ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ

ਗੁਰੂ ਅਮਰਦਾਸ ਜੀ ਰੋਜ ਅੱਧੀ ਰਾਤ ਉਠ ਕੇ ੩ ਕੋਹ ਪੈਂਡਾ ਕਰਕੇ ਬਿਆਸ ਨਦੀ ਵਿਚ ਜਾਂਦੇ । ਪਹਿਲੇ ਆਪ ਇਸ਼ਨਾਨ ਕਰਦੇ ਫਿਰ ਗੁਰੂ ਅੰਗਦ ਦੇਵ ਜੀ ਵਾਸਤੇ ਗਾਗਰ ਭਰ ਕੇ ਲੈ ਆਉਂਦੇ ਅਰ ਆ ਕੇ ਉਨ੍ਹਾਂ ਨੂੰ ਇਸ਼ਨਾਨ ਕਰਾਉਂਦੇ । ਗੁਰੂ ਜੀ ਦਾ ਸਰੀਰ ਬਿਰਧ ਸੀ ਇਸ ਵਾਸਤੇ ਲਕ-ਲਕ ਪਾਣੀ ਵਿਚ ਖੜੋ ਕੇ ਗਾਗਰ ਭਰ ਕੇ ਚੁਕਦੇ ਅਰ ਰਸਤੇ ਵਿਚ ਸਾਹ ਲੈਣ ਵਾਸਤੇ ਇਕ ਬੁਰਜੀ ਬਣਾਈ ਹੋਈ ਸੀ । ਫਿਰ ਸਾਰਾ ਦਿਨ ਲੰਗਰ ਦੀ ਟਹਿਲ ਕਰਦੇ, ਬਰਤਨ ਮਾਂਜਦੇ, ਝਾੜੂ ਦਿੰਦੇ ਅਰਥਾਤ ਕਿਸੇ ਵੇਲੇ ਵਿਹਲੇ ਨਹੀਂ ਸੀ ਬੈਠਦੇ ।

ਗੁਰੂ ਅੰਗਦ ਸਾਹਿਬ ਜੀ ਨੂੰ ਗੁਰਿਆਈ ਮਿਲਣ ਦੇ ਪਿਛੋਂ ਸ੍ਰੀ ਚੰਦ ਜੀ ਨੇ ਇਹ ਕਿਹਾ ਸੀ ਕਿ ਸਾਡੀ ਗੱਦੀ ਕੋਹੜੀ ਕਰਾੜ ਲੈ ਗਿਆ ਹੈ । ਭਾਵੇਂ ਇਹ ਗੱਲ ਉਸ ਨੇ ਬੇਸਮਝੀ ਵਿਚ ਆਖੀ ਸੀ ਪਰ ਤਦ ਵੀ ਗੁਰੂ ਅੰਗਦ ਜੀ

ਆਪਣੇ ਗੁਰੂ ਦੇ ਪੁੱਤਰ ਦਾ ਵਾਕ ਸਫਲਾ ਕਰਨ ਲਈ ਆਪਣੇ ਚਰਨ ਦੇ ਅੰਗੂਠੇ ਉਤੇ ਇਕ ਛਾਲਾ ਜਿਹਾ ਕੀਤਾ ਹੋਇਆ ਸੀ। ਉਸ ਛਾਲੇ ਦੀ ਪੀੜ ਕਰਕੇ ਸਾਰੀ ਰਾਤ ਨੀਂਦਰ ਨਹੀਂ ਸੀ ਪੈਂਦੀ। ਜਦ ਤਕ ਗੁਰੂ ਅਮਰਦਾਸ ਜੀ ਆਪਣੇ ਮੂੰਹ ਵਿਚ ਉਹਨਾਂ ਦੇ ਪੈਰ ਦਾ ਅੰਗੂਠਾ ਲੈ ਕੇ ਬੈਠੇ ਰਹਿੰਦੇ ਉਤਨਾ ਚਿਰ ਤਕ ਨੀਂਦ ਆਉਂਦੀ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਰੋਜ ਕਰਦੇ। ਨਿਸ਼ਕਾਮ ਸੇਵਾ ਕਰਕੇ ਗੁਰੂ ਜੀ ਨੂੰ ਸਿਧੀ ਫੁਰ ਆਈ ਸੀ। ਇਕ ਦਿਨ ਗੁਰੂ ਅਮਰਦਾਸ ਜੀ ਨੇ ਅੰਗੂਠੇ ਨੂੰ ਠੀਕ ਕਰ ਦਿਤਾ। ਗੁਰੂ ਜੀ ਨਾਰਾਜ ਹੋਏ ਅਰ ਕਹਿਣ ਲਗੇ ਤੁਸੀਂ ਸਾਡੇ ਗੁਰਾਂ ਦੇ ਪੁੱਤਰ ਦਾ ਹੁਕਮ ਮੋੜਦੇ ਹੋ। ਇਹ ਸੁਣ ਕੇ ਗੁਰੂ ਅਮਰਦਾਸ ਜੀ ਓਹ ਸੇਵਾ ਕਰਦੇ ਰਹੇ। ਇਕ ਦਿਨ ਓਸੇ ਦਿਨ ਪਾਕ ਦਾਗ ਦੇਖ ਕੇ ਗੁਰੂ ਜੀ ਨੇ ਚੂਸ ਕੇ ਲਾਹਿਆ। ਗੁਰੂ ਜੀ ਪਾਸ ਇਕ ਸੰਤਾਂ ਦੀ ਮੰਡਲੀ ਦਰਸ਼ਨ ਵਾਸਤੇ ਆਈ ਹੋਈ ਸੀ। ਉਹ ਗੁਰੂ ਅਮਰਦਾਸ ਜੀ ਦੀ ਸੇਵਾ ਦੇਖ ਕੇ ਬੜੇ ਖੁਸ਼ ਹੋਏ ਅਰ ਉਹਨਾਂ ਕਿਹਾ ਜੇ ਅੰਮ੍ਰਿਤ ਬੂਟੀ ਹਥ ਆ ਜਾਵੇ ਤਾਂ ਇਹ ਰੋਗ ਹਟ ਜਾਵੇ। ਗੁਰੂ ਅਮਰਦਾਸ ਜੀ ਨੇ ਉਸੇ ਸਾਧ ਨੂੰ ਲੈ ਕੇ ਬਥੇਰਾ ਨਦੀਆਂ ਦੇ ਕਿਨਾਰੇ ਵਿਚ ਜਾ ਕੇ ਉਸ ਬੂਟੀ ਨੂੰ ਲੱਭਿਆ ਪਰੰਤੂ ਕਿਤੇ ਨਾ ਲੱਭੀ। ਆਖਰ ਸੰਮਤ ੧੬੦੬ ਬਿ: ਇਕ ਟੋਬੇ ਦੇ ਕਿਨਾਰੇ ਤੋਂ ਲਭੀ। ਜਿਥੇ ਅਜ ਕਲ੍ਹ ਸ੍ਰੀ ਅਮਰਦਾਸ ਜੀ ਦਾ ਤੀਰਥ ਹੈ। ਉਸ ਦੇ ਲਾਉਣ ਨਾਲ ਆਰਾਮ ਆ ਗਿਆ। ਗੁਰੂ ਅੰਗਦ ਜੀ ਵੀ ਗੁਰੂ ਅਮਰਦਾਸ ਜੀ ਦੀ ਸੇਵਾ ਤੇ ਪ੍ਰੇਮ ਵੇਖ ਕੇ ਫਿਰ ਚੁਪ ਰਹੇ।

## ਦਾਤੂ, ਦਾਸੂ ਦੀ ਪ੍ਰੀਖਿਆ ਗੋਇੰਦਵਾਲ ਦਾ ਵਸਣਾ

ਇਕ ਗੋਂਦੇ ਮਰਵਾਹੇ ਖਤਰੀ ਨੇ ਜੋ ਕਾਰਦਾਰ ਸੀ ਗੁਰੂ ਅੰਗਦ ਸਾਹਿਬ ਜੀ ਦੇ ਹਜ਼ੂਰ ਆ ਕਰ ਅਰਦਾਸ ਕੀਤੀ ਸਚੇ ਪਾਤਿਸ਼ਾਹ ਮੇਰੇ ਵਡਿਆਂ ਦਾ ਇਕ ਪਿੰਡ ਬਿਆਸਾ ਨਦੀ ਦੇ ਕੰਢੇ ਸੀ ਉਥੇ ਭੂਤਾਂ ਪ੍ਰੇਤਾਂ ਨੇ ਆ ਕੇ ਸਭ ਲੋਕ ਉਜਾੜ ਕੇ ਥੇਹ ਕਰ ਦਿਤਾ ਹੈ। ਗੁਰੂ ਜੀ ਨੇ ਬਚਨ ਕੀਤਾ ਕਿ ਕਦ ਤੋਂ ਭੂਤ ਉਸ ਜਗ੍ਹਾ ਨੂੰ ਉਜਾੜਨ ਲਗੇ ਹਨ। ਉਸ ਕਿਹਾ ਕਿ ਮੈਂ ਸ਼ਰੀਕਾਂ ਨਾਲ ਝਗੜਾ ਕਰ ਕੇ ਸਾਰਾ ਪਿੰਡ ਜਿੱਤ ਲਿਆ ਸੀ। ਉਸ ਦਿਨ ਤੋਂ ਪ੍ਰੇਤਾਂ ਨੇ ਆ ਕੇ ਵਾਸ ਕਰ ਦਿਤਾ ਹੈ। ਆਪ ਦੇ ਅਧੀਨ ਸਭ ਗੁਪਤ ਪ੍ਰਗਟ ਸ੍ਰਿਸ਼ਟੀ ਹੈ। ਇਸ ਲਈ

ਆਪ ਥੇਹ ਨੂੰ ਵਸਾਓ ਅਰ ਅਧੀ ਜਗ੍ਹਾ ਆਪ ਦੀ ਹੋਵੇਗੀ, ਅਧੀ ਸਾਡੀ। ਇਹ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਜੇਕਰ ਆਪਣੇ ਸ਼ਰੀਕਾਂ ਨੂੰ ਰਹਿਣ ਨੂੰ ਜਗ੍ਹਾ ਦੇਵੇਂ ਤਾਂ ਅਸੀਂ ਵਸਾ ਦੇਂਦੇ ਹਾਂ। ਗੋਂਦੇ ਨੇ ਇਹ ਗੱਲ ਮਨਜ਼ੂਰ ਕੀਤੀ ਤਾਂ ਗੁਰੂ ਜੀ ਨੇ ਪਹਿਲੇ ਦਾਤੂ ਜੀ ਨੂੰ ਕਿਹਾ ਕਿ ਪੁੱਤਰ ਤੂੰ ਉਥੇ ਜਾ ਕੇ ਪ੍ਰੇਤਾਂ ਨੂੰ ਕੱਢ ਕੇ ਨਗਰ ਵਸਾ ਦੇ। ਉਸ ਨੇ ਕਿਹਾ ਮਹਾਰਾਜ ਮੈਂ ਤਾਂ ਖਡੂਰ ਹੀ ਰਹਾਂਗਾ। ਫਿਰ ਦਾਤੂ ਜੀ ਨੂੰ ਕਿਹਾ ਤਾਂ ਉਹਨਾਂ ਵੀ ਜਵਾਬ ਦਿਤਾ ਕਿ ਮੈਂ ਇਹੋ ਜਿਹੀਆਂ ਜਗ੍ਹਾ ਵਿਚ ਨਹੀਂ ਜਾਂਦਾ। ਮੈਂ ਤਾਂ ਖਡੂਰ ਹੀ ਰਹਾਂਗਾ। ਉਥੇ ਵਸ ਕੇ ਮੈਂ ਕੀ ਲੈਣਾ ਹੈ ਸਭ ਪਦਾਰਥ ਇਥੇ ਹੀ ਮਿਲਦੇ ਹਨ। ਗੁਰੂ ਅੰਗਦ ਜੀ ਨੇ ਫਿਰ ਗੁਰੂ ਅਮਰਦਾਸ ਜੀ ਨੂੰ ਕਿਹਾ ਤਾਂ ਆਗਿਆ ਮੰਨ ਕੇ ਝਟ ਉਠ ਖਲੋਤੇ। ਗੁਰੂ ਜੀ ਨੇ ਆਪਣੇ ਹੱਥ ਦੀ ਇਕ ਸੋਟੀ ਦਿਤੀ। ਗੁਰੂ ਅਮਰਦਾਸ ਜੀ ਪੁਠੀਂ ਪੈਰੀਂ ਤੁਰ ਪਏ ਕਿ ਗੁਰੂ ਸਾਹਿਬ ਵਲ ਪਿਠ ਨਾ ਹੋਵੇ। ਜਿਸ ਵੇਲੇ ਗੁਰੂ ਅਮਰਦਾਸ ਜੀ ਨੇ ਜਾ ਕੇ ਸੋਟੀ ਹਿਲਾਈ ਤਾਂ ਉਹਨਾਂ ਨੂੰ ਤਪਤ ਹੋਈ ਤਾਂ ਸਭ ਪ੍ਰੇਤੀ ਭੱਜ ਗਏ। ਕਈ ਹੱਥ ਜੋੜ ਕੇ ਕਹਿਣ ਲਗ ਪਏ ਕਿ ਅਗੇ ਤੋਂ ਅਸੀਂ ਕਿਸੇ ਨੂੰ ਭੈ ਨਹੀਂ ਦੇਂਦੇ ਕਿੰਨੇ ਚਿਰ ਤੋਂ ਇਥੇ ਸਾਡਾ ਡੇਰਾ ਹੈ। ਸਾਨੂੰ ਸੰਭਾਲਣ ਦਿਓ। ਇਸ ਤਰ੍ਹਾਂ ਸਭ ਛਡ ਗਏ। ਇਕ ਗਰਭਨੀ ਦੇਵਣੀ ਸੀ ਉਸ ਦੇ ਭੈ ਕਰਨ ਨਾਲ ਦੋ ਪੁਤ੍ਰ ਡਿਗੇ। ਇਕ ਕਾਣਾ ਦਿਉ ਹੋ ਗਿਆ ਜਿਹੜਾ ਬਠਿੰਡੇ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਢਿਆ ਸੀ। ਜਿਸ ਵੇਲੇ ਭੂਤਾਂ ਦਾ ਡੇਰਾ ਦੂਰ ਹੋ ਗਿਆ ਤਾਂ ਗੁਰੂ ਅਮਰਦਾਸ ਜੀ ਨੇ ਗੁਰੂ ਨਾਨਕ ਜੀ ਦੇ ਚਰਨ ਮਨਾ ਕੇ ਗੋਂਦੇ ਦੇ ਨਾਮ ਤੇ ਸੰਨ ੧੬੦੩ ਬਿ: ਨੂੰ ਗੋਂਦਵਾਲ ਵਸਾ ਦਿਤਾ। ਤਾਂ ਗੁਰੂ ਅੰਗਦ ਜੀ ਬਹੁਤ ਖੁਸ਼ ਹੋਏ ਕਿ ਤੂੰ ਜਾ ਕੇ ਆਪਣੇ ਪੁੱਤਰਾਂ ਅਰ ਸਬੰਧੀਆਂ ਨੂੰ ਬਾਸਰਕੇ ਪਿੰਡ ਤੋਂ ਲਿਆ ਕੇ ਇਥੇ ਵਸਾ ਦੇ, ਸੋ ਗੁਰੂ ਅਮਰਦਾਸ ਜੀ ਨੇ ਐਸਾ ਹੀ ਕੀਤਾ।

ਇਕ ਦਿਨ ਗੁਰੂ ਅਮਰਦਾਸ ਜੀ ਗੋਂਦਵਾਲ ਜਾ ਰਹੇ ਸਨ ਤਾਂ ਰਸਤੇ ਵਿਚ ਇਕ ਹੱਡ ਤੇ ਪੈਰ ਆ ਗਿਆ ਤੇ ਝਟ ਪਟ ਉਹ ਦਿਉਤਾ ਬਣ ਕੇ ਬੈਕੁੰਠ ਨੂੰ ਬਬਾਣ ਵਿਚ ਚੜ੍ਹਕੇ ਚਲਾ ਗਿਆ। ਲੋਕ ਇਹ ਕੌਤਕ ਦੇਖ ਕੇ ਹੈਰਾਨ ਰਹਿ ਗਏ। ਜਦ ਗੁਰੂ ਅੰਗਦ ਸਾਹਿਬ ਜੀ ਨੇ ਇਹ ਸੁਣਿਆ ਤਾਂ ਉਹਨਾਂ ਕਿਹਾ ਅਗੇ ਤੋਂ ਆਪ ਚਰਨ ਸੰਭਾਲ ਕੇ ਰਖਿਆ ਕਰੋ ਕਿਉਂਕਿ ਆਪ ਦੇ ਚਰਨ

ਵਿਚ ਪਦਮ ਹੈ ਅਰ ਸਾਡੇ ਘਰ ਵਿਚ ਅਜਮਤ ਦਿਖਾਉਣੀ ਬੰਦ ਹੈ ।

## ਗੁਰਿਆਈ ਮਿਲਣੀ

ਅੰਮ੍ਰਿਤ ਵੇਲੇ ਇਕ ਵੇਲੇ ਪੋਹ ਮਾਘ ਦੇ ਦਿਨਾਂ ਵਿਚ ਜਦ ਗੁਰੂ ਅਮਰਦਾਸ ਜੀ ਬਿਆਸਾ ਤੋਂ ਜਲ ਲੈ ਕੇ ਆ ਰਹੇ ਸਨ ਤਾਂ ਮੀਂਹ ਵਸ ਰਿਹਾ ਸੀ । ਬਿਜਲੀ ਚਮਕੇ, ਹਨੇਰੀ ਆ ਰਹੀ ਸੀ ਤਾਂ ਗੁਰੂ ਜੀ ਦਾ ਇਕ ਜੁਲਾਹੇ ਦੇ *ਕਰੀਰ ਦੇ ਕਿੱਲੇ ਦੇ ਨਾਲ ਪੈਰ ਅਟਕਿਆ ਤਾਂ ਡਿਗ ਪਏ ਪਰ ਜਲ ਨਹੀਂ ਡੁਲ੍ਹਣ ਦਿਤਾ। ਬਹੁਤ ਸਾਰਾ ਖੜਾਕ ਹੋਣ ਕਰਕੇ ਜੁਲਾਹੇ ਨੇ ਜੁਲਾਹੀ ਨੂੰ ਪੁਛਿਆ ਕਿ ਕੌਣ ਡਿਗਾ ਹੈ । ਉਸ ਨੇ ਵਧ ਘਟ ਗੱਲਾਂ ਕਹੀਆਂ ਤੇ ਕਿਹਾ ਕਿ ਅਮਰੂ ਟੁਕਰ ਗਦਾਈ ਨਿਥਾਵਾਂ ਹੈ । ਜਿਸ ਨੂੰ ਦਿਨੇ ਰਾਤ ਕਿਤੇ ਆਰਾਮ ਨਹੀਂ ਆਉਂਦਾ। ਇਹ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਝਲੀਏ ਮੈਂ ਕਿਉਂ ਨਿਥਾਵਾਂ ਹੋਣਾ ਹੈ ਮੇਰੇ ਸਾਈਂ ਸਾਰੇ ਜਗ ਦੇ ਮਾਲਕ ਸ੍ਰੀ ਗੁਰੂ ਅੰਗਦ ਸਾਹਿਬ ਜੀ ਹਨ । ਇਹ ਕਹਿ ਕੇ ਗੁਰੂ ਅਮਰਦਾਸ ਜੀ ਨੇ ਆ ਕੇ ਇਸ਼ਨਾਨ ਕਰਾਇਆ, ਓਧਰ ਉਹ ਜੁਲਾਹੀ ਸ਼ੁਦਾਇਣ (ਝੱਲੀ) ਹੋ ਗਈ ਗਾਲ੍ਹਾਂ ਕਢੇ ਤੇ ਚੱਕ ਵਢੇ । ਜੁਲਾਹੀ ਦੇ ਘਰ ਦੇ ਗੁਰੂ ਜੀ ਪਾਸ ਲੈ ਆਏ ਤਾਂ ਸਾਰੀ ਬਿਰਥਾ ਸੁਣਾਈ । ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰ ਦਾਸ ਜੀ ਨੂੰ ਪੁਛਿਆ ਤਾਂ ਉਹਨਾਂ ਕਿਹਾ ਮੈਂ ਕਿਉਂ ਨਿਥਾਵਾਂ ਹੋਣਾ ਹੈ ਜਦ ਮੇਰੇ ਥਾਨ ਸ੍ਰੀ ਗੁਰੂ ਸਾਹਿਬ ਹਨ । ਫਿਰ ਜੁਲਾਹੀ ਨੇ ਸਚ ਸਚ ਕਿਹਾ ਤਾਂ ਉਹ ਠੀਕ ਹੋ ਗਈ । ਫਿਰ ਗੁਰੂ ਅੰਗਦ ਸਾਹਿਬ ਜੀ ਨੇ ਵਰ ਦਿਤੇ ਸ੍ਰੀ ਗੁਰੂ ਅਮਰਦਾਸ ਜੀ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਥਾਵਿਆਂ ਦੇ ਥਾਨ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਨਿਗਤਿਆਂ ਦੀ ਗਤਿ, ਨਿਪਤਿਆਂ ਦੀ ਪਤਿ, ਨਿਧਰਿਆਂ ਦੀ ਧਿਰ, ਨਿਜੋਰਿਆਂ ਦਾ ਜੋਰ, ਪੀਰਾਂ ਦਾ ਪੀਰ, ਇਹੋ ਜਿਹੇ ਵਰ ਦੇ ਕੇ ਗੁਰੂ ਅਮਰਦਾਸ ਜੀ ਦੇ ਸਿਰ ਤੋਂ ਮੁੰਡਾਸਾ ਨਹੀਂ ਸੀ ਉਤਾਰਿਆ । ਜੋ ੬ ਸੇਰ ਪਕੇ ਦਾ ਸੀ ਅਰ ਯਾਰ੍ਹਾਂ ਵਰ੍ਹੇ ਸੇਵਾ ਕਰਦੇ ਰਹੇ ਪਰ ਮੰਡਾਸਾ ਨਹੀਂ ਸੀ ਉਤਾਰਿਆ । ਜੋ ਕਪੜਾ ਸਾਲ ਦੇ ਸਾਲ ਮਿਲਦਾ । ਇਸ ਉਪਰ ਵਲ੍ਹੇਟਦੇ ਰਹਿੰਦੇ ਤਾਂਹੀ ਗੁਰੂ ਜੀ ਨੇ

* ਉਹ ਕਿੱਲਾ ਹਰਿਆ ਹੋ ਕੇ ਕਰੀਰ ਦਾ ਦਰਖਤ ਹੋ ਗਿਆ ਸੀ ਜੋ ਹੁਣ ਤਕ ਮੌਜੂਦ ਹੈ । ਗੁਰੂ ਅੰਗਦ ਜੀ ਦਾ ਇਥੇ ਹੀ ਸਸਕਾਰ ਕੀਤਾ ਸੀ ।

ਵਰ ਦਿਤਾ ਕਿ ਇਹ ਬੜਾ ਭਾਰੀ ਗੁਰੂ ਹੋਵੇਗਾ । ਫਿਰ ਇਸ਼ਨਾਨ ਕਰਾ ਕੇ ਚੰਗੇ ਬਸਤਰ ਪੁਆ ਕੇ ੧ ਮਾਘ ਸੰ: ੧੬੦੯ ਬਿ: ਨੂੰ ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਹਥੀਂ ਬਖਸ਼ਿਆ। ਪਹਿਲੇ ਆਪ ਮਥਾ ਟੇਕਿਆ ਫੇਰ ਸਾਰੀ ਸੰਗਤ ਨੂੰ ਟਿਕਾਇਆ। ਗੁਰੂ ਜੀ ਦੇ ਇਕ ਪੁੱਤਰ ਦਾਸੂ ਜੀ ਨੇ ਤਾਂ ਮੱਥਾ ਟੇਕ ਦਿਤਾ ਪਰ ਦਾਤੂ ਜੀ ਨੇ ਨਹੀਂ ਟੇਕਿਆ ਸਗੋਂ ਗਾਲ੍ਹਾਂ ਦੇਂਦਾ ਘਰ ਨੂੰ ਚਲਾ ਗਿਆ। ਗੁਰੂ ਜੀ ਨੇ ਕਿਹਾ ਅਜ ਤੋਂ ਮੇਰਾ ਸਰੂਪ ਇਹਨਾਂ ਵਿਚ ਸਮਝੋ ਮੇਰੇ ਅਰ ਇਹਨਾਂ ਵਿਚ ਕੋਈ ਭੇਦ ਨਹੀਂ ਸੋ ਸਭ ਸੰਗਤ ਨੇ ਇਸ ਤਰ੍ਹਾਂ ਕੀਤਾ ਅਰ ਗੁਰੂ ਅਮਰਦਾਸ ਜੀ ਨੂੰ ਕਿਹਾ ਕਿ ਆਪ ਗੋਇੰਦਵਾਲ ਜਾ ਰਹੋ ।

ਫਿਰ ਗੁਰੂ ਅਮਰਦਾਸ ਜੀ ਗੋਇੰਦਵਾਲ ਨੂੰ ਪੁਠੀਂ ਪੈਰੀਂ ਤੁਰ ਕੇ ਕਿ ਗੁਰੂ ਜੀ ਵਲ ਪਿੱਠ ਨਾ ਹੋਵੇ । ਇਕਾਂਤ ਵਿਚ ਜਾ ਬਿਰਾਜੇ । ਕਿਸੇ ਨਾਲ ਕੋਈ ਗੱਲ ਬਾਤ ਨਾ ਕਰਨ । ਕੇਵਲ ਗੁਰੂ ਅੰਗਦ ਜੀ ਦੇ ਚਰਨਾਂ ਵਿਚ ਹੀ ਧਿਆਨ ਰੱਖਣ ਤਾਂ ਗੁਰੂ ਅੰਗਦ ਜੀ ਨੇ ਆਪ ਆ ਕੇ ਦਰਸ਼ਨ ਦਿਤਾ। ਗੁਰੂ ਅਮਰਦਾਸ ਜੀ ਚਰਨੀਂ ਢਹਿ ਪਏ ਗੁਰੂ ਅੰਗਦ ਜੀ ਨੇ ਗਲ ਨਾਲ ਲਾ ਲਿਆ ਅਰ ਨਾਲ ਲੈ ਆਏ । ਗੁਰੂ ਅਮਰਦਾਸ ਜੀ ਦਾ ਸੱਜਾ ਹੱਥ ਫੜ ਕੇ ਗੁਰੂ ਅੰਗਦ ਜੀ ਆ ਰਹੇ ਸਨ ਤਾਂ ਅਮਰਦਾਸ ਜੀ ਦਾ ਖੱਬਾ ਹੱਥ ਗੁਰੂ ਸਾਹਿਬ ਤੋਂ ਅਗ੍ਹਾਂ ਹੋ ਗਿਆ । ਇਸ ਕਰਕੇ ਗੁਰੂ ਅਮਰਦਾਸ ਜੀ ਨੂੰ ਬੜੀ ਚਿੰਤਾ ਹੋਈ ਕਿ ਇਹ ਹੱਥ ਗੁਰੂ ਸਾਹਿਬ ਤੋਂ ਅਗੇ ਕਿਉਂ ਹੋ ਗਿਆ ਹੈ । ਇਸ ਕਰਕੇ ਗੁਰੂ ਅਮਰਦਾਸ ਜੀ ਸਾਰੀ ਅਵਸਥਾ ਸੱਜੇ ਹੱਥ ਨਾਲ ਸਭ ਕੰਮ ਕਰਦੇ ਰਹੇ ਅਰ ਗੁਰੂ ਜੀ ਦੀ ਅੰਗ ਅੰਗ ਸੇਵਾ ਕਰਦੇ ਰਹੇ । ਭਾਵੇਂ ਗੋਇੰਦਵਾਲ ਜਾ ਰਹੇ ਸਨ ਪਰ ਤਦ ਵੀ ਇਕ ਵਾਰ ਰੋਜ਼ ਗੁਰੂ ਅੰਗਦ ਸਾਹਿਬ ਜੀ ਦਾ ਦਰਸ਼ਨ ਕਰ ਜਾਂਦੇ ।

## ਸ੍ਰੀ ਗੁਰੂ ਅਮਰਦਾਸ ਜੀ ਦਾ ਆਚਰਣ

ਗੁਰੂ ਅਮਰਦਾਸ ਜੀ ਸਦਾ ਡੇਢ ਪਹਿਰ ਰਾਤ ਰਹਿੰਦੀ ਉਠਦੇ । ਬਲੂ ਸਿੱਖ ਰੋਜ ਦਰਿਆ ਤੋਂ ਪਾਨੀ ਲਿਆਉਂਦਾ ਸੀ । ਕੇਸਾਂ ਸਣੇ ਇਸ਼ਨਾਨ ਕਰ ਕੇ ਫਿਰ ਸਫੈਦ ਕਪੜੇ ਪਾ ਕੇ ਦਰਬਾਰ ਲਗਾ ਕੇ ਆਸਾ ਦੀ ਵਾਰ ਸੁਣ ਕੇ ਦਿਨ ਚੜ੍ਹੇ ਸਿੱਖਾਂ ਨੂੰ ਉਪਦੇਸ਼ ਦੇਂਦਾ । ਜੋ ਲੋੜ ਵਾਲਾ ਆਵੇ ਉਸ ਦੀ ਲੋੜ ਪੂਰੀ ਕਰਦੇ। ਗਰੀਬਾਂ ਦੀ ਗੱਲ ਅਮੀਰ ਤੋਂ ਪਹਿਲਾਂ ਸੁਣਦੇ । ਇਨ੍ਹਾਂ ਦਾ ਹੁਕਮ ਸੀ ਕਿ ਜੋ

ਕੋਈ ਦਰਸ਼ਨ ਕਰਨ ਆਵੇ ਉਹ ਲੰਗਰ ਵਿਚੋਂ ਪ੍ਰਸ਼ਾਦ ਛਕੇ ਤਾਂ ਦਰਸ਼ਨ ਹੁੰਦਾ ਚਾਹੇ ਬਾਦਸ਼ਾਹ ਹੋਵੇ ਚਾਹੇ ਕੰਗਾਲ ਹੋਵੇ ਸਭ ਨਾਲ ਇਹੋ ਗੱਲ ਸੀ। ਲੰਗਰ ਵਿਚ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਹੁੰਦੇ ਸਨ ਪਰ ਆਪ ਅਲੂਣਾ ਓਗਰਾ ਹੀ ਛਕਦੇ ਸਨ ਜੋ ਕੁਝ ਰੋਜ ਦੇ ਰੋਜ ਧਨ ਆਉਂਦਾ ਸਭ ਗਰੀਬਾਂ ਅਨਾਥਾਂ ਨੂੰ ਵੰਡ ਦਿੰਦੇ। ਰਾਤ ਨੂੰ ਜਿਤਨਾ ਅੰਨ ਹੋਣਾ ਲੋਕਾਂ ਨੂੰ ਵਰਤਾ ਦੇਣਾ। ਜੇ ਫਿਰ ਵੀ ਨਾ ਮੁਕੇ ਤਾਂ ਡੰਗਰਾਂ, ਪੰਛੀਆਂ ਅਰ ਜਲ ਜੀਵਾਂ ਨੂੰ ਖਵਾ ਦਿੰਦੇ। ਭਜਨ ਕਰਨ ਵਾਸਤੇ ਇਕ ਕਿੱਲੀ ਗੱਡ ਛੱਡੀ ਉਸ ਨੂੰ ਫੜ ਕੇ ਸਾਰਾ ਦਿਨ ਜਪ ਤਪ ਕਰਦੇ ਅਰ ਮੰਜੀ ਪਰ ਕਦੇ ਨਹੀਂ ਸੀ ਸੁਤੇ।

## ਭਾਈ ਸਾਉਣ ਮੱਲ ਜੀ ਦਾ ਪ੍ਰਸੰਗ

ਇਕ ਦਿਨ ਬਲੂ ਆਦਿਕ ਸਿੱਖਾਂ ਨੇ ਅਰਜ਼ ਕੀਤੀ ਸਚੇ ਪਾਤਸ਼ਾਹ ਦੂਰ-ਦੂਰ ਤੋਂ ਹਿੰਦੂ ਮੁਸਲਮਾਨ ਅਨੇਕ ਜਾਤਾਂ ਦੇ ਲੋਕ ਆਉਂਦੇ ਹਨ ਪਰ ਮਕਾਨਾਂ ਦੇ ਬਿਨਾਂ ਸੰਗਤਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਇਸ ਵਾਸਤੇ ਆਪਣੇ ਮਕਾਨ ਬਣਵਾਵੋ। ਇਹ ਸੁਣ ਕੇ ਗੁਰੂ ਜੀ ਨੇ ਸਾਉਣ ਮੱਲ ਆਪਣੇ ਭਤੀਜੇ ਨੂੰ ਹਰੀਪੁਰ ਲਕੜਾਂ ਲਿਆਉਣ ਲਈ ਪੰਜਾਂ ਸਿੱਖਾਂ ਸਣੇ ਤਿਆਰ ਕੀਤਾ। ਤੁਰਨ ਲਗਿਆਂ ਗੁਰੂ ਸਾਹਿਬ ਜੀ ਨੇ ਆਪਣੇ ਹੱਥ ਦਾ ਰੁਮਾਲ ਦਿਤਾ ਤੇ ਕਿਹਾ ਜੋ ਤੇਰੀ ਇਛਾ ਹੋਊ ਇਸ ਤੋਂ ਪੂਰੀ ਹੋ ਜਾਊ। ਜਦ ਸਾਉਣ ਮੱਲ ਤੁਰਨ ਲੱਗਾ ਤਾਂ ਉਸਦੀ ਮਾਂ ਬੜੀ ਉਦਾਸ ਹੋਈ। ਕਹਿਣ ਲਗੀ ਮਹਾਰਾਜ ਪਹਾੜਾਂ ਵਿਚ ਕਈ ਤਰ੍ਹਾਂ ਦੀਆਂ ਡੈਣਾਂ, ਭੂਤ-ਪ੍ਰੇਤ ਹੁੰਦੇ ਹਨ, ਮੇਰਾ ਪੁੱਤਰ ਕਿਸ ਤਰ੍ਹਾਂ ਜੀਉਂਦਾ ਆਵੇਗਾ ਤਾਂ ਗੁਰੂ ਜੀ ਨੇ ਕਿਹਾ ਤੇਰਾ ਪੁੱਤਰ ਪਹਾੜਾਂ ਦਾ ਪੀਰ ਸਦਾਵੇਗਾ। ਉਸ ਦਾ ਗੁਰੂ ਰਾਖਾ ਹੈ ਤੂੰ ਫਿਕਰ ਨਾ ਕਰ। ਜਦ ਸਾਉਣ ਮੱਲ ਹਰੀ ਪੁਰ ਪੁੱਜਾ ਤਾਂ ਉਥੇ ਇਕਾਦਸ਼ੀ ਵਰਤ ਸੀ। ਰਾਜੇ ਵਲੋਂ ਹੁਕਮ ਸੀ ਕੋਈ ਅੰਨ ਨੂੰ ਹੱਥ ਨਾ ਲਾਵੇ ਪਰੰਤੂ ਸਾਉਣ ਮੱਲ ਜੀ ਨੇ ਲੰਗਰ ਤਿਆਰ ਕਰਕੇ ਅਭਿਆਗਤਾਂ ਨੂੰ ਖੁਆਉਣਾ ਸ਼ੁਰੂ ਕਰ ਦਿਤਾ। ਕਈ ਫਕੀਰ ਗਰੀਬ ਸਾਧੂ ਜੋ ਪ੍ਰਸ਼ਾਦ ਛਕ ਰਹੇ ਸਨ ਉਹਨਾਂ ਨੂੰ ਕੋਤਵਾਲ ਫੜ ਕੇ ਬਾਦਸ਼ਾਹ ਪਾਸ ਲੈ ਗਿਆ। ਰਾਜਾ ਨੇ ਸਾਉਣ ਮੱਲ ਨੂੰ ਪੁਛਿਆ ਤੁਸਾਂ ਵਰਤ ਵਾਲੇ ਦਿਨ ਅੰਨ ਕਿਉਂ ਖੁਆਇਆ? ਤਾਂ ਭਾਈ ਸਾਉਣ ਮੱਲ ਜੀ ਨੇ ਕਿਹਾ ਗੁਰੂ ਕਾ ਹੁਕਮ ਹੈ।

'ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ' ਇਤਿਆਦਿਕ ਬਚਨ ਕੀਤੇ। ਰਾਜੇ ਦਾ ਗੁਰੂ ਜੋ ਬੈਰਾਗੀ ਸੀ ਉਸ ਕਿਹਾ ਇਹ ਹੁਕਮ ਨਹੀਂ ਮੰਨਦੇ ਇਨ੍ਹਾਂ ਨੂੰ ਕੈਦ ਕਰੋ। ਸੋ ਰਾਜੇ ਨੇ ਇਸੇ ਤਰ੍ਹਾਂ ਕੀਤਾ। ਜਦ ਦੂਜਾ ਦਿਨ ਹੋਇਆ ਤਾਂ ਰਾਜੇ ਦੇ ਪੁੱਤਰ ਨੂੰ ਬਹੁਤ ਅੰਨ ਖਾਣ ਕਰਕੇ ਹੈਜਾ ਹੋ ਗਿਆ ਤੇ ਮਰ ਗਿਆ। ਰਾਜਾ ਰਾਣੀ ਵਿਰਲਾਪ ਕਰਨ ਲਗੇ ਤਾਂ ਉਥੇ ਇਕ ਪੰਡਤ ਗੁਰੂ ਜੀ ਦੇ ਪ੍ਰਤਾਪ ਨੂੰ ਜਾਣਦਾ ਸੀ। ਉਸ ਨੇ ਰਾਜੇ ਨੂੰ ਕਿਹਾ ਕਿ ਤੁਸਾਂ ਸਿੱਖਾਂ ਨੂੰ ਖਾਹ-ਮਖਾਹ ਕੈਦ ਕੀਤਾ ਹੈ। ਇਸ ਲਈ ਉਨ੍ਹਾਂ ਦੀ ਸ਼ਰਨ ਜਾ ਪਓ ਤਾਂ ਰਾਜਾ ਭਾਈ ਸਾਉਣ ਮੱਲ ਦੇ ਪੈਰੀਂ ਆ ਪਿਆ। ਭੁੱਲ ਬਖਸ਼ਾਈ ਤਾਂ ਸਾਉਣ ਮੱਲ ਨੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਗੁਰੂ ਦਾ ਰੁਮਾਲ ਧੋ ਕੇ ਦੇ ਦਿਤਾ ਤਾਂ ਲੜਕਾ ਜੀਉ ਪਿਆ। ਰਾਜਾ ਰਾਣੀ ਗੁਰੂ ਕੇ ਸਿੱਖ ਹੋਏ। ਉਸ ਰੁਮਾਲ ਦੀ ਬਰਕਤ ਨਾਲ ਜੋ ਭਾਈ ਸਾਉਣ ਮੱਲ ਚਾਹੁੰਦਾ ਸੋ ਪੂਰਾ ਹੋ ਜਾਂਦਾ। ਇਸ ਕਰਕੇ ਉਧਰ ਦਾ ਸਾਰਾ ਮੁਲਕ ਭਾਈ ਸਾਉਣ ਮੱਲ ਦਾ ਸਿੱਖ ਹੋ ਗਿਆ। ਇਕ ਦਿਨ ਰਾਜੇ ਨੇ ਸਾਉਣ ਮੱਲ ਨੂੰ ਆਉਣ ਦਾ ਕਾਰਨ ਪੁਛਿਆ ਤਾਂ ਸਾਉਣ ਮੱਲ ਨੇ ਕਿਹਾ ਧਰਮਸਾਲਾ ਬਨਾਉਣ ਵਾਸਤੇ ਲਕੜਾਂ ਲੈਣ ਆਇਆ ਹਾਂ। ਇਹ ਸੁਣ ਕੇ ਰਾਜੇ ਨੇ ਦਿਆਰ, ਬਿਆਰ, ਸਾਗਵਾਨ ਆਦਿਕ ਲਕੜਾਂ ਕਟਵਾਕੇ ਬਿਆਸਾ ਥਾਣੀਂ ਗੋਇੰਦਵਾਲ ਭਿਜਵਾ ਦਿਤੀਆਂ। ਗੁਰੂ ਜੀ ਨੇ ਲੋਕਾਂ ਦੇ ਰਹਿਣ ਵਾਸਤੇ ਬੜੇ-ਬੜੇ ਮਕਾਨ ਤੇ ਦਲਾਨ ਬਣਾ ਦਿਤੇ। ਪਰਵਾਸੀਆਂ ਨੂੰ ਵੀ ਬਾਂਛਤ ਲੱਕੜ ਮਿਲ ਜਾਣ ਕਰਕੇ ਆਪਣੇ ਮਕਾਨ ਚੰਗੀ ਤਰ੍ਹਾਂ ਬਣਾ ਦਿਤੇ ਅਰ ਭਾਈ ਸਾਉਣ ਮੱਲ ਇਸ ਕਰਕੇ ਗੋਂਦਵਾਲ ਨਾ ਆਵੇ ਕਿ ਮੈਂ ਉਥੇ ਗਿਆ ਤਾਂ ਗੁਰੂ ਜੀ ਨੇ ਰੁਮਾਲ ਲੈ ਲੈਣਾ ਹੈ ਅਰ ਮੇਰੀ ਕਰਾਮਾਤ ਫਿਰ ਚਲੀ ਜਾਣੀ ਹੈ। ਇਸ ਕਰਕੇ ਸਾਉਣ ਮੱਲ ਨੇ ਆਪਣਾ ਘਰ ਬਾਰ ਅਰ ਮਾਈ ਨੂੰ ਉਥੇ ਹੀ ਬੁਲਾ ਲਿਆ। ਸਾਉਣ ਮੱਲ ਨੇ ਜਿਸ ਵੇਲੇ ਗੁਰੂ ਜੀ ਤੋਂ ਮੂੰਹ ਫੇਰ ਲਿਆ ਤਾਂ ਉਸ ਦੀ ਕਰਾਮਾਤ ਸਾਰੀ ਉਡ ਗਈ ਤਾਂ ਉਸ ਦੀ ਮਾਂ ਨੇ ਕਿਹਾ ਕਿ ਤੂੰ ਗੁਰੂ ਜੀ ਦੀ ਸ਼ਰਨ ਜਾ ਕੇ ਭੁੱਲ ਬਖਸ਼ਾ ਫਿਰ ਜਦ ਸਾਉਣ ਮੱਲ ਗੋਂਦਵਾਲ ਆਉਣ ਲਗਾ ਤਾਂ ਰਾਜੇ ਨੇ ਕਿਹਾ ਮੈਂ ਵੀ ਦਰਸ਼ਨ ਕਰਨ ਜਾਣਾ ਹੈ। ਸਾਵਣ ਮੱਲ ਰਾਜਾ ਰਾਣੀ ਸਣੇ ਜਿਸ ਵੇਲੇ ਗੋਂਦਵਾਲ ਆਇਆ ਤਾਂ ਸਾਵਣ ਮੱਲ ਨੇ ਗੁਰੂ ਜੀ ਦੇ ਚਰਨਾਂ ਤੇ ਮਥਾ ਟੇਕਿਆ ਅਰ ਕਿਹਾ ਕਿ ਰਾਜਾ ਆਪ ਜੀ ਦੇ ਦਰਸ਼ਨ ਕਰਨ ਆਇਆ

ਹੈ । ਗੁਰੂ ਜੀ ਨੇ ਹੁਕਮ ਦਿਤਾ ਕਿ ਲੰਗਰ ਵਿਚੋਂ ਪਰਸ਼ਾਦ ਛਕ ਕੇ ਆਵੇ ਅਰ ਰਾਣੀਆਂ ਸਾਥ ਨਾ ਲਿਆਵੇ । ਜਿਸ ਵੇਲੇ ਰਾਜਾ ਅਰ ਰਾਣੀਆਂ ਪ੍ਰਸ਼ਾਦ ਪਾ ਕੇ ਅੰਦਰ ਆਏ ਤਾਂ ਰਾਣੀ ਨੇ ਗੁਰੂ ਜੀ ਤੋਂ ਘੁੰਡ ਕੱਢ ਲਿਆ । ਜਿਸ ਕਰਕੇ ਉਹ ਕਮਲੀ ਹੋ ਗਈ । ਕਪੜੇ ਲਾਹ ਸੁਟੇ ਤਾਂ ਰਾਜੇ ਨੇ ਵੀ ਉਸਦਾ ਪਿੱਛਾ ਨਾ ਕੀਤਾ ਅਰ ਰਾਜਾ ਉਪਦੇਸ਼ ਲੈ ਕੇ ਆਪਣੇ ਨਗਰ ਨੂੰ ਗਿਆ । ਗੁਰੂ ਜੀ ਨੇ ਸਾਵਣ ਮੱਲ ਨੂੰ ਉਪਦੇਸ਼ ਦੇਣ ਦੀ ਗੱਦੀ ਬਖਸ਼ੀ ਜੋ ਹੁਣ ਤੱਕ ਉਸ ਦੀ ਔਲਾਦ ਦੀ ਗੱਦੀ ਵਟਾਲੇ ਵਿਚ ਹੈ । ਕੁਛ ਸਮਾਂ ਪਾ ਕੇ ਗੁਰੂ ਜੀ ਦੀ ਕ੍ਰਿਪਾ ਨਾਲ ਉਹ ਰਾਣੀ ਵੀ ਠੀਕ ਹੋ ਗਈ ਤਾਂ ਗੁਰੂ ਜੀ ਨੇ ਉਸ ਨੂੰ ਭਾਈ ਸਚਨ ਸਚ ਨਾਲ ਵਿਆਹ ਦਿਤਾ ਜੋ ਗੁਰੂ ਜੀ ਕੇ ਹਜ਼ੂਰ ਟਹਿਲ ਸੇਵਾ ਕਰਦਾ ਹੁੰਦਾ ਸੀ । ਇਸ ਦੀ ਔਲਾਦ ਸ਼ੁਕਰਪੁਰ ਪ੍ਰਗਣੇ ਮੰਦਰ ਪਿੰਡ ਵਿਚ ਹੈ।

## ਪ੍ਰਸੰਗ ਭਾਈ ਜੀਊੜ

ਸੰਮਤ ੧੬੧੪ ਬਿ: ਨੂੰ ਇਕ ਦਿਨ ਅੰਮ੍ਰਿਤ ਵੇਲੇ ਗੋਇੰਦਵਾਲ ਵਿਚ ਗੁਰੂ ਜੀ ਪ੍ਰਮਾਤਮਾ ਦੇ ਧਿਆਨ ਵਿਚ ਲਿਵ ਲਾਈ ਬੈਠੇ ਸਨ ਤਾਂ ਅਚਾਨਕ ਹੀ ਇਕ ਬੁਢੀ ਉਚੀ-ਉਚੀ ਚੀਕਾਂ ਮਾਰਨ ਲਗ ਪਈ । ਗੁਰੂ ਜੀ ਨੇ ਭਾਈ ਬਲੂ ਨੂੰ ਭੇਜ ਕੇ ਪਤਾ ਮੰਗਾਇਆ ਤਾਂ ਮਲੂਮ ਹੋਇਆ ਕਿ ਇਸ ਇਸਤਰੀ ਦਾ ਇਕਲੌਤਾ ਪੁੱਤਰ ਮਾਣਕ ਚੰਦ ਮੁਰਗਾਈ ਖਤਰੀ ਤੇਈਏ ਤਾਪ ਨਾਲ ਮਰ ਗਿਆ ਹੈ। ਇਹ ਗੱਲ ਸੁਣ ਕੇ ਗੁਰੂ ਜੀ ਦੇ ਮਨ ਵਿਚ ਦਇਆ ਆ ਗਈ । ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਾਡੇ ਹੁੰਦਿਆਂ ਕੋਈ ਲੜਕਾ ਮਾਂ ਪਿਓ ਦੇ ਜੀਉਂਦਿਆਂ ਨਾ ਮਰੇ । ਗੁਰੂ ਜੀ ਦੀ ਇਹ ਬੇਨਤੀ ਮਨਜ਼ੂਰ ਹੋਈ ਅਰ ਗੁਰੂ ਜੀ ਨੇ ਜਪੁਜੀ ਸਾਹਿਬ ਦਾ ਪਾਠ ਕਰਕੇ ਉਸ ਲੜਕੇ ਦੇ ਮੂੰਹ ਵਿਚ ਅੰਮ੍ਰਿਤ ਪਾਇਆ ਤਾਂ ਉਹ ਲੜਕਾ ਜੀਉ ਪਿਆ । ਗੁਰੂ ਜੀ ਨੇ ਉਸ ਦਾ ਨਾਮ ਭਾਈ ਜੀਊੜ ਰਖਿਆ। ਉਸ ਦੀ ਔਲਾਦ ਸੈਂਕੜਿਆਂ ਆਦਮੀਆਂ ਦੇ ਕਰੀਬ ਵੈਰੋਵਾਲ ਵਿਚ ਵਸਦੀ ਹੈ ।

ਇਹ ਭਾਈ ਜੀਊੜਾ ਬਾਵਲੀ ਸਾਹਿਬ ਦਾ ਕੜ ਤੋੜਨ ਲਗਿਆਂ ਡੁਬ ਗਿਆ ਸੀ । ਇਸ ਦੀ ਮਾਂ ਬਹੁਤ ਘਬਰਾ ਗਈ ਤਾਂ ਗੁਰੂ ਜੀ ਨੇ ਕਿਹਾ ਮਾਈ ਘਬਰਾ ਨਾ ਜੀਊੜ ਨਹੀਂ ਮਰਦਾ, ਸੋ ਐਸਾ ਹੀ ਹੋਇਆ । ਜਿਸ ਵੇਲੇ ਉਹ ਤਰ ਕੇ

ਬਾਹਰ ਆਇਆ ਤਾਂ ਜੀਉ ਪਿਆ। ਗੁਰੂ ਜੀ ਨੇ ਉਪਦੇਸ਼ ਕਰਨ ਵਾਸਤੇ ਮੰਜੀ ਬਖਸ਼ੀ ਅਰ ਹੁਕਮ ਕੀਤਾ ਕਿ ਕਮਾਈ ਕਰਕੇ ਖਾਓ। ਪੂਜਾ ਦਾ ਧਾਨ ਨਾ ਖਾਵਣਾ। ਸੋ ਇਸਦੀ ਔਲਾਦ ਹੁਣ ਤੱਕ ਕਾਰ ਵਿਹਾਰ ਕਰਕੇ ਬੜਾ ਚੰਗਾ ਗੁਜਾਰਾ ਕਰਦੀ ਹੈ ਮੰਗ ਕੇ ਨਹੀਂ ਖਾਂਦੀ ।

# ਪ੍ਰਸੰਗ ਤੇਈਏ ਤਾਪ ਦਾ

ਗੁਰੂ ਜੀ ਨੇ ਤੇਈਏ ਤਾਪ ਨੂੰ ਬਾਲਕ ਦਾ ਰੂਪ ਬਣਾ ਕੇ ਪਿੰਜਰੇ ਵਿਚ ਪਾ ਛਡਿਆ ਅਰ ਅਧੋ ਸੁਧਾ ਲੂਣ ਪਾ ਕੇ ਰੋਟੀ ਛੋਲਿਆਂ ਦੀ ਖਾਣ ਨੂੰ ਦਿਆ ਕਰਨ। ਇਸ ਕਰਕੇ ਉਸ ਨੂੰ ਬੜੀ ਤਕਲੀਫ ਹੁੰਦੀ । ਇਕ ਦਿਨ ਭਾਈ ਲਾਲੋ ਪਿੰਡ ਡਲੇ ਵਾਲਾ ਗੁਰੂ ਜੀ ਦੇ ਹਜ਼ੂਰ ਦਰਸ਼ਨ ਕਰਨ ਆਇਆ ਤਾਂ ਤੇਈਏ ਦੀ ਬੇਨਤੀ ਸੁਣ ਕੇ ਭਾਈ ਲਾਲੋ ਨੇ ਗੁਰੂ ਜੀ ਪਾਸ ਉਸ ਨੂੰ ਛੁਡਾਉਣ ਵਾਸਤੇ ਸਿਫਾਰਸ਼ ਕੀਤੀ । ਗੁਰੂ ਜੀ ਨੇ ਕਿਹਾ ਇਹ ਲੋਕਾਂ ਦਾ ਲਹੂ ਪੀਵੇਗਾ । ਭਾਈ ਲਾਲੋ ਜੀ ਨੇ ਕਿਹਾ ਇਸ ਨੂੰ ਮੇਰੇ ਨਾਲ ਘਰ ਭੇਜ ਦਿਓ । ਤੁਹਾਡਾ ਬਖਸ਼ਿਆ ਹੋਇਆ ਦੁਧ ਘਿਓ ਬਹੁਤ ਹੈ । ਮੈਂ ਇਸ ਨੂੰ ਛਕਾਵਾਂਗਾ । ਗੁਰੂ ਜੀ ਨੇ ਭਾਈ ਲਾਲੋ ਦੀ ਬੇਨਤੀ ਮੰਨ ਕੇ ਉਸ ਨੂੰ ਤੋਰ ਦਿਤਾ। ਜਦ ਰਸਤੇ ਵਿਚ ਆਏ ਤਾਂ ਤੇਈਆ ਤਾਪ ਕਹਿਣ ਲਗਾ ਮੈਨੂੰ ਭੁੱਖ ਬਹੁਤ ਲਗੀ ਹੈ ਕੁਛ ਖਾ ਲਵਾਂ। ਭਾਈ ਲਾਲੋ ਨੇ ਕਿਹਾ ਘਰ ਚਲ ਕੇ ਰੋਟੀ ਖਾਵੀਂ । ਉਸ ਨੇ ਕਿਹਾ ਨਹੀਂ ਮੈਂ ਹੁਣੇ ਆਉਂਦਾ ਹਾਂ । ਇਤਨੇ ਚਿਰ ਵਿਚ ਉਸ ਨੇ ਇਕ ਧੋਬੀ ਨੂੰ ਚੜ੍ਹ ਕੇ ਲਹੂ ਦਾ ਖਪਰ ਭਰ ਕੇ ਭਾਈ ਲਾਲੋ ਪਾਸ ਲੈ ਗਿਆ ਅਰ ਗਟ ਗਟ ਕਰਦਾ ਪੀ ਲਿਆ । ਭਾਈ ਲਾਲੋ ਦਾ ਦੇਖ ਕੇ ਦਿਲ ਬੜਾ ਡਰਿਆ ਅਰ ਕਿਹਾ ਕਿ ਇਸ ਤਰ੍ਹਾਂ ਤੂੰ ਤਾਂ ਮੇਰਾ ਵੀ ਟੱਬਰ ਮੁਕਾ ਦੇਵੇਂਗਾ । ਚਲ ਮੈਂ ਤੈਨੂੰ ਗੁਰੂ ਜੀ ਦੇ ਪਾਸ ਛੱਡ ਆਵਾਂ ਤਾਂ ਤੇਈਆ ਭਾਈ ਲਾਲੋ ਦੇ ਚਰਨੀਂ ਡਿਗਾ ਅਰ ਨਿਮਰਤਾਈ ਨਾਲ ਕਿਹਾ ਮੈਨੂੰ ਬਖਸ਼ੋ ਮੈਂ ਤੁਹਾਡਾ ਹੁਕਮ ਮੰਨਾਂਗਾ । ਭਾਈ ਲਾਲੋ ਨੇ ਕਿਹਾ ਕੀ ਹੁਕਮ ਮੰਨੇਗਾ ? ਉਸ ਨੇ ਕਿਹਾ ਜਦ ਕੋਈ ਤੁਹਾਡੇ ਅਰ ਮੇਰੇ ਮਿਲਾਪ ਦੀ ਕਥਾ ਸੁਣਾਵੇਗਾ ਅਰ ਤੁਹਾਡਾ ਨਾਮ ਲਵੇਗਾ ਤਾਂ ਉਸ ਨੂੰ ਮੈਂ ਛੱਡ ਦੇਵਾਂਗਾ। ਤਦੇ ਹੀ ਤੇਈਏ ਤਾਪ ਵਾਲੇ ਪੰਜਾਬ ਵਿਚ ਲਾਲੋ ਦੀ ਕਥਾ ਸੁਣਾਉਂਦੇ ਹਨ ਅਰ ਮਿਠੀ ਰੋਟੀ ਪਕਾ ਕੇ ਬਾਲਾਂ ਨੂੰ ਖਵਾਉਂਦੇ ਹਨ ।

# ਮਾਈ ਦਾਸ

ਮਾਈ ਦਾਸ ਵੈਰਾਗੀ ਸੰਤ ਨੇ ਦਵਾਰਕਾ ਦੇ ਰਾਹ ਵਿਚ ਗੁਰੂ ਜੀ ਦੀ ਬੜੀ ਮਹਿਮਾ ਸੁਣੀ ਸੀ ਕਿ ਗੁਰੂ ਮਹਾਰਾਜ ਭੁਖੇ ਨੂੰ ਦਰਸ਼ਨ ਨਹੀਂ ਦਿੰਦੇ। ਜੋ ਆਉਂਦਾ ਹੈ ਪਹਿਲਾਂ ਲੰਗਰ ਵਿਚੋਂ ਪ੍ਰਸ਼ਾਦ ਛਕਦਾ ਹੈ। ਇਹ ਮਾਈ ਦਾਸ ਬੜਾ ਸੰਤ ਭਗਤ ਅਰ ਪੰਡਤ ਸੀ। ਗੁਰੂ ਜੀ ਦੇ ਦਰਸ਼ਨ ਨੂੰ ਆਇਆ ਅਰ ਕਿਹਾ ਮੈਨੂੰ ਨਾਮ ਬਖਸ਼ੋ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿਤਾ ਅਰ ਭਾਈ ਮਾਣਕ ਚੰਦ ਜੀਊੜੇ ਦਾ ਸਿੱਖ ਬਣਾ ਕੇ ਉਪਦੇਸ਼ ਕਰਨ ਵਾਸਤੇ ਮੰਜੀ ਬਖਸ਼ੀ। ਇਸ ਦੀ ਸੰਪਰਦਾ ਅੱਜ ਤੱਕ ਅਗੋਂ ਚਲੀ ਆ ਰਹੀ ਹੈ।

ਇਸੇ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਬਾਈ ਮੰਜੀਆਂ ਬਖਸ਼ ਕੇ ਥਾਂ-ਥਾਂ ਸਿੱਖੀ ਪ੍ਰਚਾਰ ਕਰਾਇਆ।

# ਦਾਤੂ ਜੀ ਦਾ ਵਿਰੋਧ ਅਰ ਗੁਰੂ ਜੀ ਦੀ ਨਿੰਮ੍ਰਤਾ

ਗੁਰੂ ਅਮਰਦਾਸ ਜੀ ਦੀ ਮਹਿਮਾ ਥਾਂ-ਥਾਂ ਵਧੀ ਅਰ ਹਜਾਰਾਂ ਆਦਮੀਆਂ ਦੀ ਭੀੜ ਹੁੰਦੀ। ਹਿੰਦੂ ਮੁਸਲਮਾਨ ਜੋ ਆਉਂਦਾ ਸਭ ਦੀ ਮੁਰਾਦ ਪੂਰੀ ਹੁੰਦੀ ਅਰ ਇਤਨਾ ਪਦਾਰਥ ਰੋਜ ਚੜ੍ਹਦਾ ਕਿ ਜੋ ਲੋੜਵੰਦ ਆਉਂਦਾ ਸਭ ਨੂੰ ਮਿਲਦਾ। ਸੰਮਤ ੧੬੧੪ ਬਿ: ਨੂੰ ਦਾਤੂ ਜੋ ਗੁਰੂ ਅੰਗਦ ਸਾਹਿਬ ਜੀ ਦਾ ਪੁੱਤਰ ਸੀ ਗੁਰੂ ਜੀ ਦੀ ਵਡਿਆਈ ਦੇਖ ਕੇ ਬਹੁਤ ਸੜਿਆ ਅਰ ਗੁਰਿਆਈ ਖੋਹਣ ਵਾਸਤੇ ਗੋਇੰਦਵਾਲ ਆਇਆ, ਆ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਿਛੋਂ ਦੀ ਹੋ ਕੇ ਦਾਤੂ ਨੇ ਇਕ ਅਜਿਹੀ ਲੱਤ ਮਾਰੀ ਕਿ ਗੁਰੂ ਅਮਰਦਾਸ ਜੀ ਬ੍ਰਿਧ ਅਵਸਥਾ ਹੋਣ ਕਰ ਕੇ ਪਰੇ ਜਾ ਪਏ। ਗੁਰੂ ਅਮਰਦਾਸ ਜੀ ਨੇ ਡਿਗਦਿਆਂ ਹੀ ਦਾਤੂ ਜੀ ਦੀ ਲੱਤ ਫੜ ਲਈ ਅਤੇ ਘੁਟਣ ਲਗ ਪਏ ਤੇ ਕਹਿਣ ਲਗੇ ਕਿ ਆਪ ਦੀ ਲੱਤ ਨੂੰ ਕੁਛ ਤਕਲੀਫ ਤਾਂ ਨਹੀਂ ਹੋਈ। ਮੈਥੋਂ ਬੜੀ ਅਵਗਿਆ ਹੋਈ ਮੈਂ ਆਪ ਨੂੰ ਅਗੋਂ ਲੈਣ ਨਹੀਂ ਗਿਆ, ਹੁਣ ਮੈਨੂੰ ਕੁਝ ਟਹਿਲ ਸੇਵਾ ਦਸੋ। ਦਾਤੂ ਨੇ ਕਿਹਾ ਕਿ 'ਅੱਗ ਲੈਣ ਆਈ ਘਰ ਵਾਲੀ ਬਣ ਬੈਠੀ' ਗੁਰੂ ਜੀ ਨੇ ਇਹ ਬਚਨ ਸੁਣ ਕੇ ਜਿਤਨੀ ਦੌਲਤ ਸੀ ਸਭ ਦਾਤੂ ਜੀ ਨੂੰ ਖਚਰ ਤੇ ਲੱਦ ਕੇ ਤੋਰ ਦਿਤੀ ਅਰ ਹੋਰ ਸਭ ਪਦਾਰਥ ਵੀ ਉਸ ਦੇ ਹਵਾਲੇ ਕਰ ਦਿਤੇ। ਗੁਰੂ

ਜੀ ਤਾਂ ਕਿਸੇ ਨੂੰ ਸਰਾਪ ਨਹੀਂ ਦਿੰਦੇ ਸਨ । ਆਪੋ ਆਪਣੀ ਕਰਣੀ ਦਾ ਫਲ ਪ੍ਰਮਾਤਮਾ ਸਭ ਨੂੰ ਦੇਂਦਾ ਹੈ । ਸੋ ਦਾਤੂ ਜੀ ਦੀ ਲੱਤ ਵਿਚ ਅਜਿਹੀ ਪੀੜ ਉਠੀ ਜੋ ਹਟੇ ਹੀ ਨਾ, ਫਿਰ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਪੀੜ ਦੂਰ ਕੀਤੀ ਸੀ।

## ਗੁਰੂ ਮਹਾਰਾਜ ਜੀ ਦਾ ਬਾਸਰਕੇ ਜਾਣਾ

ਗੁਰੂ ਮਹਾਰਾਜ ਜੀ ਨੇ ਸੋਚਿਆ ਅਸੀਂ ਕਲੇਸ਼ ਵਿਚੋਂ ਕੀ ਲੈਣਾ ਹੈ ਆਪ ਸੰਗਤ ਨੂੰ ਖਬਰ ਕੀਤੇ ਬਗੈਰ ਨਿਕਲ ਤੁਰੇ । ਆਪ ਆਪਣੇ ਪਿੰਡ ਬਾਸਰਕੇ ਆ ਗਏ, ਇਕ ਨਵੇਕਲੀ ਕੋਠੀ ਵਿਚ ਬੈਠ ਕੇ ਪ੍ਰਮਾਤਮਾ ਦੇ ਚਰਨਾਂ ਵਿਚ ਲਿਵ ਲਾਉਣ ਲਗ ਪਏ ਅਰ ਬਾਹਰ ਬੂਹੇ ਨਾਲ ਕਾਗਜ ਲਿਖ ਕੇ ਲਾ ਦਿਤਾ ਕਿ ਜੋ ਬੂਹਾ ਖੋਲ੍ਹੇਗਾ ਉਸ ਦਾ ਲੋਕ ਪ੍ਰਲੋਕ ਨਾ ਸੌਰੇਗਾ । ਇਧਰ ਗੁਰੂ ਜੀ ਦਾ ਪਤਾ ਨਾ ਲਗਣ ਕਰਕੇ ਸੰਗਤ ਉਦਾਸ ਹੋ ਗਈ । ਆਖਰ ਬਾਬਾ ਬੁਢਾ ਜੀ ਨੇ ਸੋਚਿਆ ਕਿ ਗੁਰੂ ਜੀ ਦੀ ਘੋੜੀ ਤੇ ਕਾਠੀ ਪਾਓ ਇਹ ਆਪੇ ਲਭ ਲਏਗੀ। ਸੰਗਤ ਨੇ ਇਸੇ ਤਰ੍ਹਾਂ ਕੀਤਾ । ਅਗੇ ਅਗੇ ਘੋੜੀ ਮਗਰ ਮਗਰ ਸੰਗਤ ਸ਼ਬਦ ਪੜ੍ਹਦੀ ਜਾ ਰਹੀ ਸੀ । ਘੋੜੀ ਬਾਸਰਕੇ ਪਹੁੰਚੀ ਅਰ ਜਿਸ ਜਗ੍ਹਾ ਗੁਰੂ ਸਾਹਿਬ ਸਨ ਉਥੇ ਜਾ ਖਲੋਤੀ । ਸੰਗਤ ਨੇ ਇਹ ਲਿਖਿਆ ਹੋਇਆ ਪੜ੍ਹ ਕੇ ਸੋਚਿਆ ਕਿ ਕੀ ਕੀਤਾ ਜਾਏ । ਸੰਗਤ ਬੜੀ ਵਿਆਕੁਲ ਹੋਈ ਤਾਂ ਬਾਬਾ ਬੁਢਾ ਜੀ ਨੇ ਕਿਹਾ ਬੂਹਾ ਖੋਲ੍ਹਣ ਦੀ ਮਨਾਹੀ ਹੈ, ਸੰਨ੍ਹ ਲਾਉਣ ਦੀ ਮਨਾਹੀ ਨਹੀਂ । ਇਹ ਸੋਚਕੇ ਬਾਬਾ ਬੁੱਢਾ ਜੀ ਨੇ ਪਿਛਲੇ ਪਾਸਿਓਂ ਸੰਨ੍ਹ ਲਾ ਲਈ ਅਰ ਅੰਦਰ ਚਲੇ ਗਏ । ਗੁਰੂ ਜੀ ਨੇ ਕਿਹਾ ਕਿ ਆਪ ਨੇ ਇਹ ਕੀ ਕੀਤਾ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਆਪ ਨੇ ਸੰਨ੍ਹ ਲਾਉਣੀ ਤਾਂ ਬੰਦ ਨਹੀਂ ਸੀ ਕੀਤੀ। ਗੁਰੂ ਜੀ ਨੇ ਸਿੱਖਾਂ ਦਾ ਪ੍ਰੇਮ ਵੇਖ ਕੇ ਕਿਹਾ ਕਿ ਜੋ ਇਸ ਸੰਨ੍ਹ ਵਿਚੋਂ ਪ੍ਰੇਮ ਨਾਲ ਲੰਘ ਕੇ ਇਸ ਕੋਠੇ ਦਾ ਦਰਸ਼ਨ ਕਰੇਗਾ ਉਹ ਮੁੜ ਚੌਰਾਸੀ ਦੇ ਗੇੜ ਵਿਚ ਨਹੀਂ ਆਵੇਗਾ । ਸੰਗਤ ਦੀਆਂ ਬੇਨਤੀਆਂ ਕਰਨ ਤੇ ਗੁਰੂ ਜੀ ਮਹਾਰਾਜ ਫਿਰ ਗੋਇੰਦਵਾਲ ਆ ਗਏ।

## ਮਰਵਾਹੇ ਖਤਰੀਆਂ ਤੇ ਸ਼ੇਖਾਂ ਦਾ ਝਗੜਾ

ਗੁਰੂ ਮਹਾਰਾਜ ਦਾ ਪ੍ਰਤਾਪ ਵਧਦਾ ਵੇਖ ਕੇ ਗੁਰੂ ਜੀ ਦੇ ਸ਼ਰੀਕ ਤੇ ਖੱਤਰੀ

ਬਹੁਤ ਜਲਣ ਲਗੇ ਅਰ ਸਿੱਖਾਂ ਨਾਲ ਬਹੁਤ ਵਿਰੋਧ ਰੱਖਣ ਲਗੇ ਅਰ ਸ਼ੇਖਾਂ ਦੇ ਮੁੰਡਿਆਂ ਨੂੰ ਮੰਦੇ ਬਚਨ ਬੋਲਣ ਲਗੇ। ਜਿਸ ਵੇਲੇ ਸਿਖ ਲੰਗਰ ਵਾਸਤੇ ਪਾਣੀ ਦੇ ਘੜੇ ਭਰਨ ਆਉਣ ਤਾਂ ਖੱਤਰੀਆਂ ਤੇ ਮੁਸਲਮਾਨਾਂ ਦੇ ਮੁੰਡੇ ਰਲ ਕੇ ਗੁਲੇਲੇ ਮਾਰ ਕੇ ਘੜੇ ਭੰਨ ਦਿਆ ਕਰਨ। ਸਿੱਖਾਂ ਨੇ ਗੁਰੂ ਮਹਾਰਾਜ ਪਾਸ ਬੇਨਤੀ ਕੀਤੀ ਸਚੇ ਪਾਤਿਸ਼ਾਹ ਉਹ ਘੜੇ ਭੰਨਦੇ ਹਨ ਤਾਂ ਉਨ੍ਹਾਂ ਕਿਹਾ ਲੜਨਾ ਸਾਡਾ ਕੰਮ ਨਹੀਂ, ਤੁਸੀਂ ਕਪੜੇ ਦੀਆਂ ਮਸ਼ਕਾਂ ਨਾਲ ਭਰ ਕੇ ਲਿਆਇਆ ਕਰੋ। ਜਦ ਸਿੱਖ ਮਸ਼ਕਾਂ ਭਰਨ ਲਗਣ ਤਾਂ ਉਹ ਤੀਰ ਮਾਰ ਕੇ ਪਾੜ ਦੇਣ। ਫਿਰ ਗੁਰੂ ਸਾਹਿਬ ਜੀ ਨੇ ਪਿੱਤਲ ਦੀਆਂ ਗਾਗਰਾਂ ਬਣਵਾ ਦਿਤੀਆਂ ਤੇ ਉਹਨਾਂ ਨੂੰ ਫਿਰ ਵੀ ਕੁਝ ਨਾ ਕਿਹਾ ਤੇ ਸਿੱਖ ਗਾਗਰਾਂ ਨਾਲ ਪਾਣੀ ਭਰਦੇ ਰਹੇ ਪਰ ਫਿਰ ਵੀ ਉਹ ਝਗੜਾ ਨਾ ਛਡਣ ਅਤੇ ਗਾਗਰਾਂ ਨੂੰ ਇੱਟਾਂ ਮਾਰਨ। ਤਦ ਵੀ ਗੁਰੂ ਮਹਾਰਾਜ ਕੁਛ ਨਾ ਕਹਿਣ ਅਰ ਉਹਨਾਂ ਦੇ ਮਾਪੇ ਵੀ ਨਾ ਰੋਕਣ ਅਰ ਸਿੱਖਾਂ ਦਾ ਮਾਲ ਅਰ ਅਸਬਾਬ ਹੀ ਚੁੱਕ ਲੈ ਜਾਣ। ਇਕ ਵਾਰ ਸੰਨਿਆਸੀਆਂ ਸਾਧੂਆਂ ਦਾ ਡੇਰਾ ਗੁਰੂ ਜੀ ਦੇ ਦਰਸ਼ਨ ਕਰਨ ਨੂੰ ਆਇਆ ਤਾਂ ਸ਼ੇਖਾਂ ਦੇ ਮੁੰਡੇ ਜੋ ਸਿੱਖਾਂ ਨੂੰ ਗੁਲੇਲੇ ਮਾਰਦੇ ਸਨ, ਉਸੇ ਤਰ੍ਹਾਂ ਇਨ੍ਹਾਂ ਨੂੰ ਵੀ ਗੁਲੇਲੇ ਮਾਰਨ ਲਗੇ ਤਾਂ ਇਕ ਗੁਲੇਲਾ ਮਹੰਤ ਦੀ ਅੱਖ ਵਿਚ ਜਾ ਵਜਾ। ਫਿਰ ਤਾਂ ਸੰਨਿਆਸੀਆਂ ਨੇ ਚੀਰ ਫਾੜ ਕੇ ਸ਼ੇਖਾਂ ਦੇ ਪੁੱਤਰਾਂ ਨੂੰ ਜੋ ਹੱਥ ਆਇਆ ਟੁਕੜੇ-ਟੁਕੜੇ ਕਰ ਦਿਤੇ। ਕੁਝ ਚਿਰ ਪਿਛੋਂ ਇਕ ਪਠਾਣਾਂ ਦਾ ਡੇਰਾ ਵੀ ਉਧਰੋਂ ਲੰਘਿਆ ਸੀ, ਸਬਬ ਨਾਲ ਹਨੇਰੀ ਬੜੇ ਜੋਰ ਦੀ ਆ ਗਈ। ਇਸ ਲਈ ਉਨ੍ਹਾਂ ਨੇ ਉਥੇ ਹੀ ਸ਼ਹਿਰ ਦੇ ਚੁਫੇਰੇ ਡੇਰਾ ਕਰ ਲਿਆ। ਸ਼ੇਖਾਂ ਦੇ ਮੁੰਡੇ ਜੋ ਸਿੱਖਾਂ ਦਾ ਅਸਬਾਬ ਚੁੱਕਣ ਗਿਝੇ ਹੋਏ ਸਨ, ਇਕ ਖਚਰ ਜੋ ਮੋਹਰਾਂ ਨਾਲ ਲੱਦੀ ਹੋਈ ਸੀ ਆਪਣੇ ਅੰਦਰ ਵਾੜ ਲਈ। ਪਠਾਣ ਲਭਦੇ ਫਿਰਨ। ਸ਼ੇਖ ਤੇ ਮਰਵਾਹੇ ਪਤਾ ਨਾ ਦੱਸਣ ਅਰ ਆਪਸ ਵਿਚ ਵੰਡੀਆਂ ਪਾ ਲਈਆਂ। ਪਠਾਣ ਲਭਦੇ-ਲਭਦੇ ਅਕ ਗਏ। ਆਖਰ ਸ਼ੇਖਾਂ ਦੇ ਅੰਦਰੋਂ ਖਚਰ ਹਿਣਕ ਪਈ। ਪਠਾਣਾਂ ਨੇ ਤਲਾਸ਼ੀ ਲੈ ਕੇ ਸਾਰਾ ਧਨ ਅੰਦਰੋਂ ਕਢਾ ਲਿਆ ਅਰ ਸ਼ਹਿਰ ਨੂੰ ਲੁਟ ਕੇ ਉਜਾੜ ਦੇਣ ਦਾ ਹੁਕਮ ਦਿਤਾ। ਜਿਨ੍ਹਾਂ ਮਰਵਾਹੇ ਖੱਤਰੀਆਂ ਅਰ ਸ਼ੇਖਾਂ ਦੇ ਅੰਦਰੋਂ ਧਨ ਨਿਕਲਿਆ ਸੀ ਜੋ ਆਦਮੀ ਹੱਥ ਆਇਆ ਉਸਨੂੰ ਫਾਹੇ ਲਾ ਦਿਤਾ। ਉਦੋਂ ਦੇ ਮਰਵਾਹੇ ਖੱਤਰੀ ਉਜੜੇ ਹੋਏ ਕੁਛ ਫਤਿਆਬਾਦ ਹਨ ਤੇ ਕੁਛ ਘੜਾਨੀ

ਘੜ੍ਹੋਟੀ ਵਸਦੇ ਹਨ । ਉਨ੍ਹਾਂ ਨੇ ਆਪਣੀ ਕਰਨੀ ਦਾ ਫਲ ਆਪ ਪਾਇਆ । ਇਕ ਸਿੱਖ ਨੇ ਗੁਰੂ ਮਹਾਰਾਜ ਦੇ ਹਜ਼ੂਰ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਬੁਰੇ ਨਾਲ ਕਿਸ ਤਰ੍ਹਾਂ ਵਰਤਾਓ ਕਰਨਾ ਚਾਹੀਏ । ਗੁਰੂ ਜੀ ਨੇ ਫੁਰਮਾਇਆ ਇਸ ਵਿਚ ਨੀਵਿਆਂ ਰਹਿ ਕੇ ਤਿੰਨ ਵਾਰ ਚੁਪ ਕਰ ਰਹਿਣਾ ਚਾਹੀਏ । ਫਿਰ ਉਹ ਨਾ ਹਟੇ ਤਾਂ ਫਿਰ ਈਸ਼ਵਰ ਉਸਦੀ ਕਰਨੀ ਦਾ ਫਲ ਉਸ ਨੂੰ ਆਪ ਦੇਂਦਾ ਹੈ ।

## ਗੋਂਦੇ ਦੇ ਪੁੱਤਰਾਂ ਦਾ ਝਗੜਾ

ਗੋਂਦੇ ਦੇ ਕਾਲ ਵਸ ਹੋਇਆਂ ਤੋਂ ਪਿਛੋਂ ਉਸਦੇ ਪੁੱਤਰ ਗੋਇੰਦਵਾਲ ਆਏ ਅਰ ਕਿਹਾ ਕਿ ਸਾਨੂੰ ਇਥੋਂ ਦੀ ਸਰਦਾਰੀ ਦਾ ਰੁਪਿਆ ਦਿਓ। ਗੁਰੂ ਜੀ ਨੇ ਸਮਝਾਇਆ ਕਿ ਤੁਹਾਡਾ ਕੋਈ ਹੱਕ ਨਹੀਂ, ਨਗਰ ਅਸੀਂ ਵਸਾਇਆ ਹੈ । ਉਨ੍ਹਾਂ ਕਿਹਾ ਕਿ ਸਾਡਾ ਗੁਜਾਰਾ ਨਹੀਂ ਚਲਦਾ । ਗੁਰੂ ਸਾਹਿਬ ਨੇ ਬਚਨ ਕੀਤਾ ਕਿ ਤੁਸੀਂ ਦੇਗ ਵਿਚੋਂ ਪ੍ਰਸ਼ਾਦ ਛਕੋ । ਆਖਰ ਉਹਨਾਂ ਨੇ ਕੁਝ ਨਾ ਸਮਝਿਆ ਅਰ ਲਾਹੌਰ ਜਾ ਕੇ ਸੰਮਤ ੧੬੧੭ ਬਿ: ਨੂੰ ਦਾਵਾ ਕਰ ਦਿਤਾ । ਉਨ੍ਹਾਂ ਦੀ ਅਰਜੀ ਜਾਣ ਪਰ ਲਾਹੌਰ ਦੇ ਜਾਫਰ ਬੇਗ ਸੂਬੇ ਨੇ ਜੋ ਗੁਰੂ ਘਰ ਦੀ ਮਹਿਮਾ ਜਾਣਦਾ ਸੀ । ਇਸ ਬਹਾਨੇ ਦਰਸ਼ਨ ਕਰਨ ਵਾਸਤੇ ਗੁਰੂ ਸਾਹਿਬਾਂ ਨੂੰ ਬੁਲਾ ਭੇਜਿਆ। ਗੁਰੂ ਸਾਹਿਬ ਆਪ ਤਾਂ ਨਾ ਗਏ ਪਰ ਭਾਈ ਕਿਦਾਰੀ ਬੂਲਾ ਅਤੇ ਬਾਬਾ ਬੁੱਢਾ ਆਦਿਕ ਨੂੰ ਗੁਰੂ ਰਾਮਦਾਸ ਜੀ ਨਾਲ ਭੇਜ ਦਿਤਾ । ਹਾਕਮ ਨੇ ਗੁਰੂ ਕਿਆਂ ਨੂੰ ਸਚਾ ਤੇ ਉਹਨਾਂ ਨੂੰ ਝੂਠਾ ਜਾਣ ਕੇ ਕਿਹਾ ਮੈਂ ਗੋਇੰਦਵਾਲ ਆ ਕੇ ਫੈਸਲਾ ਕਰਾਂਗਾ ।

ਜਦ ਹਾਕਮ ਦੇਸ ਦਾ ਦੌਰਾ ਕਰਦਾ ਹੋਇਆ ਗੋਇੰਦਵਾਲ ਗੁਰੂ ਜੀ ਦੇ ਲੰਗਰ ਤੋਂ ਹਜਾਰਾਂ ਗਰੀਬ ਪ੍ਰਵਰਸ਼ ਪਾਉਂਦੇ ਦੇਖ ਕੇ ਤੇ ਦਰਸ਼ਨ ਕਰਕੇ ਬੜਾ ਖੁਸ਼ ਹੋਇਆ ਪਰ ਪਟੜੀ ਫੇਰਦੇ ਪੈਂਚਾਂ ਤੋਂ ਗਵਾਹੀ ਪੁਛੀ ਤਾਂ ਉਨ੍ਹਾਂ ਵੀ ਸਚ ਸਚ ਦਸ ਦਿਤਾ ਕਿ ਇਹ ਗੋਇੰਦਵਾਲ ਗੁਰੂ ਕਿਆਂ ਨੇ ਵਸਾਇਆ ਹੈ । ਇਹ ਸੁਣ ਕੇ ਹਾਕਮ ਨੇ ਗੋਂਦੇ ਦੇ ਪੁੱਤਰਾਂ ਦਾ ਦਾਵਾ ਖਾਰਜ ਕਰ ਦਿੱਤਾ ।

ਇਥੇ ਇਕ ਤਪਾ ਮਰਵਾਹੇ ਖਤਰੀਆਂ ਦਾ ਪਰੋਹਤ ਜੋ ਗੁਰੂ ਕਾ ਪ੍ਰਤਾਪ ਦੇਖ ਕੇ ਸੜਦਾ ਰਹਿੰਦਾ ਸੀ, ਇਹ ਤਪਾ ਉਸ ਸ਼ਿਵ ਨਾਥ ਤਪਾ ਖਡੂਰ ਵਾਲੇ ਦਾ

ਮਿੱਤਰ ਸੀ। ਜਿਸ ਦਾ ਪ੍ਰਸੰਗ ਗੁਰੂ ਅੰਗਦ ਸਾਹਿਬ ਜੀ ਦੇ ਬ੍ਰਿਤਾਂਤ ਵਿਚ ਆ ਚੁੱਕਾ ਹੈ। ਇਸ ਲਈ ਇਸ ਨੇ ਗੋਂਦੇ ਦੇ ਪੁੱਤਰਾਂ ਨੂੰ ਚੁਕ ਚੁਕਾ ਕੇ ਦਿੱਲੀ ਅਪੀਲ ਕਰਾ ਦਿਤੀ। ਉਥੋਂ ਵੀ ਖਾਰਜ ਹੋ ਗਈ ਤਾਂ ਕਾਲੇ ਚੋਲੇ ਪਾ ਕੇ ਬਾਦਸ਼ਾਹ ਦੀ ਅਸਵਾਰੀ ਅਗੇ ਜਾ ਪਏ। ਤਦ ਵੀ ਬਾਦਸ਼ਾਹ ਨੇ ਸਚੋ ਸਚ ਨਿਬੇੜਾ ਕਰ ਦਿਤਾ। ਖਾਈ ਵਿਚ ਉਨ੍ਹਾਂ ਨੂੰ ਬਾਦਸ਼ਾਹ ਨੇ ਧੱਕਾ ਦਿਵਾ ਦਿਤਾ ਜਿਸ ਕਰਕੇ ਉਨ੍ਹਾਂ ਨੂੰ ਜੂੰਆਂ ਪੈ ਗਈਆਂ ਅਰ ਬੁਰੇ ਹਾਲੀਂ ਘਰ ਨੂੰ ਵਾਪਸ ਆਏ। ਫਿਰ ਗੋਂਦੇ ਦੇ ਪੁੱਤਰ ਹਾਰ ਕੇ ਸ਼ਹਿਰੋਂ ਬਾਹਰ ਰਹਿਣ ਲਗ ਪਏ। ਲੋਕ ਸ਼ਰਮਿੰਦਿਆਂ ਕਰਨ ਜੋ ਉਦੋਂ ਸਮਝਾਉਂਦੇ ਸਨ। ਫਿਰ ਵਹੁਟੀ ਤੇ ਭਤੀਜੇ ਉਸ ਨੂੰ ਘਰ ਲੈ ਗਏ ਅਰ ਬੜਾ ਦੁਖੀ ਹੋ ਕੇ ਗੋਂਦੇ ਦਾ ਵੱਡਾ ਪੁੱਤਰ ਤਾਂ ਮਰ ਗਿਆ। ਸੰਪ੍ਰਦਾ ਵੀ ਨਸ਼ਟ ਹੋ ਗਈ ਅਰ ਛੋਟੇ ਪੁੱਤਰ ਨੂੰ ਉਸ ਦੀ ਮਾਂ ਨਾਲ ਲੈ ਕੇ ਗੁਰੂ ਕਿਆਂ ਦੀ ਸ਼ਰਨ ਆ ਪਈ। ਗੁਰੂ ਬੜੇ ਦਿਆਲੂ ਹਨ, ਉਹਨਾਂ ਨੇ ਸਭ ਕੁਛ ਬਖਸ਼ ਦਿਤਾ ਉਸ ਦੀ ਸੰਤਾਨ ਹੁਣ ਤਕ ਮੌਜੂਦ ਹੈ।

## ਗੁਰੂ ਮਹਾਰਾਜ ਦਾ ਤੀਰਥ ਪਰ ਜਾਣਾ

*ਤੁਖਾਰੀ ਮਹਲਾ ੪॥ (ਪੰਨਾ ੧੧੧੬)*

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥*

*ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥*

ਉਪਰਲੇ ਵਾਕ ਅਨੁਸਾਰ ਲੋਕਾਂ ਦੇ ਉਧਾਰ ਵਾਸਤੇ ਸੰਮਤ ੧੬੧੫ ਬਿਕ੍ਰਮੀ ਨੂੰ ਮਹਾਂਵਾਰਨੀ ਪਰ ਗੁਰੂ ਜੀ ਤੀਰਥਾਂ ਪਰ ਗਏ। ਹਜਾਰਾਂ ਸਿੱਖ ਸੇਵਕ ਗੁਰੂ ਜੀ ਦੇ ਨਾਲ ਸਨ। ਪੰਡਤਾਂ ਨਾਲ ਬਚਨ ਬਿਲਾਸ ਕਰਦੇ ਹੋਏ ਕੁਰਖੇਤਰ ਆਦਿਕ ਤੋਂ ਹੋ ਕੇ ਜਦ ਗੰਗਾ ਗਏ ਤਾਂ ਉਥੇ ਗੁਰੂ ਸਾਹਿਬ ਪਾਸੋਂ ਲਗੇ ਜੇਜੀਆ ਮੰਗਣ। ਗੁਰੂ ਸਾਹਿਬ ਨੇ ਕਿਹਾ ਜੇਜੀਆ ਅਸਾਂ ਜਮਾਂ ਨੂੰ ਵੀ ਨਹੀਂ ਦੇਣਾ। ਇਸ ਕਰਕੇ ਗੁਰੂ ਮਹਾਰਾਜ ਉਥੇ ਠਹਿਰ ਗਏ। ਸਮੇਂ ਦੇ ਜਾਸੂਸਾਂ ਨੇ ਬਾਦਸ਼ਾਹ ਨੂੰ ਕਿਹਾ ਤਾਂ ਬਾਦਸ਼ਾਹ ਦਾ ਹੁਕਮ ਹੋਇਆ ਕਿ ਗੁਰੂ ਜੀ ਅਰ ਗੁਰੂ ਜੀ ਦੇ ਸਿੱਖਾਂ ਤੋਂ ਜੇਜੀਆ ਨਾ ਲਿਆ ਜਾਵੇ। ਇਸ ਕਰਕੇ ਲੱਖਾਂ ਆਦਮੀ ਜੋ ਉਥੇ ਸਨ ਸਭ ਇਹੋ ਕਹਿਣ ਅਸੀਂ ਸਿਖ ਹਾਂ ਜਿਸ ਕਰਕੇ ਕਿਸੇ ਕੋਲੋਂ ਜੇਜੀਆ ਨਾ ਲਿਆ ਗਿਆ।

ਇਸੇ ਤਰ੍ਹਾਂ ਜਦ ਥਨੇਸਰ ਤੋਂ ਚਲ ਕੇ ਜਮਨਾ ਕਿਨਾਰੇ ਗਏ ਤਾਂ ਉਥੋਂ ਦੇ

ਮਸੂਲੀਏ ਸਵਾ ਰੁਪਿਆ ਲੈ ਕੇ ਪੁਲ ਉਪਰੋਂ ਲੰਘਣ ਦੇਂਦੇ ਸਨ । ਗੁਰੂ ਰਾਮਦਾਸ ਜੀ ਨੇ ਕਿਹਾ ੫੦੦ ਰੁਪਿਆ ਅਸੀਂ ਤੈਨੂੰ ਇਨਾਮ ਦੇ ਦੇਵਾਂਗੇ । ਉਸ ਨੇ ਬਹੁਤ ਜਿਦ ਕੀਤੀ ਗੁਰੂ ਰਾਮਦਾਸ ਜੀ ਜਮਨਾ ਦੇ ਵਿਚ ਖੜੋ ਗਏ । ਪਾਣੀ ਗਿਟੇ ਗਿਟੇ ਹੋ ਗਿਆ ਅਰ ਸਭ ਸੰਗਤ ਲੰਘ ਗਈ । ਫਿਰ ਵੀ ਗੁਰੂ ਜੀ ਨੇ ੫੦੦ ਰੁਪਿਆ ਇਨਾਮ ਦੇ ਦਿਤਾ । ਤੀਰਥਾਂ ਪਰ ਗੁਰੂ ਜੀ ਦੇ ਬਚਨ ਸੁਣ ਕੇ ਸਭ ਦਾ ਮਨ ਸ਼ਾਂਤ ਹੋ ਗਿਆ ਅਰ ਬਹੁਤ ਲੋਕਾਂ ਨੇ ਸਿੱਖੀ ਧਾਰਨ ਕੀਤੀ ।

ਫਿਰ ਉਸ ਪੰਡਤ ਜਿਸ ਨੇ ਮਹਾਰਾਜ ਦੇ ਚਰਨ ਵਿਚ ਪਦਮ ਦੇਖਿਆ ਸੀ ਉਸ ਨੂੰ ਮਨ ਬਾਂਛਤ ਫਲ ਦਿਤਾ ।

## ਬ੍ਰਾਹਮਣਾਂ ਤੇ ਤਪੇ ਦਾ ਝਗੜਾ

ਉਹ ਤਪਾ ਜੋ ਮਰਵਾਹੇ ਖੱਤਰੀਆਂ ਦਾ ਪਰੋਹਤ ਸੀ । ਉਹ ਬ੍ਰਾਹਮਣਾਂ ਨਾਲ ਰਲ ਕੇ ਲਾਹੌਰ ਦੇ ਸੂਬੇ ਪਾਸ ਚਲਾ ਗਿਆ ਅਰ ਜਾ ਕੇ ਕਿਹਾ ਕਿ ਇਹ ਗੁਰੂ ਜੀ ਦੇ ਸਿਖ ਸਾਨੂੰ ਨਹੀਂ ਮੰਨਦੇ । ਵਰਤ ਨੇਮ ਗਾਯਤਰੀ ਨਹੀਂ ਪੜ੍ਹਦੇ । ਤੀਰਥ ਯਾਤਰਾ ਨਹੀਂ ਕਰਦੇ । ਬਾਵਲੀ ਤੀਰਥ ਇਨ੍ਹਾਂ ਨੇ ਆਪ ਰਚ ਲਿਆ ਹੈ, ਸਾਡਾ ਗੁਜਾਰਾ ਕਿਸ ਤਰ੍ਹਾਂ ਤੁਰੇ । ਇਹ ਸੁਣ ਕੇ ਲਾਹੌਰ ਦਾ ਹਾਕਮ ਹੱਸ ਪਿਆ ਅਰ ਸ੍ਰੀ ਗੁਰੂ ਅਮਰਦਾਸ ਜੀ ਨੂੰ ਲਿਖਿਆ ਕਿ ਆਪਣਾ ਕੋਈ ਸਿੱਖ ਭੇਜੋ ਤਾਂ ਗੁਰੂ ਜੀ ਨੇ ਭਾਈ ਗੁਰਦਾਸ ਜੀ ਅਰ ਗੁਰੂ ਰਾਮਦਾਸ ਜੀ ਨੂੰ ਭੇਜਿਆ ਤਾਂ ਉਹਨਾਂ ਨੇ ਗੁਰੂ ਕੀ ਬਾਣੀ ਸੁਣਾ ਕੇ ਉਨ੍ਹਾਂ ਦਾ ਪਖੰਡ ਖੋਲ੍ਹਿਆ । ਵੇਦਾਂ ਨਾਲ ਮੁਕਾਬਲਾ ਕਰਕੇ ਓਅੰਕਾਰ ਦੇ ਸਪਸ਼ਟ ਅਰਥ ਸੁਣਾਏ ਜਿਸ ਤੇ ਉਹ ਸ਼ਰਮਿੰਦੇ ਹੋਏ ਤੇ ਵਾਪਸ ਆ ਗਏ ।

## ਬਾਉਲੀ ਸਾਹਿਬ ਦੀ ਰਚਨਾ

ਸੰਮਤ ੧੬੧੬ ਬਿ: ਨੂੰ ਗੁਰੂ ਜੀ ਨੇ ਲੋਕਾਂ ਦੇ ਉਧਾਰ ਵਾਸਤੇ ਬਾਉਲੀ ਦਾ ਅਰੰਭ ਕੀਤਾ । ਸਤ ਬਰਸ ਸੇਵਾ ਚਲਦੀ ਰਹੀ ਇਸ ਦਾ ਕੜ ਅਜਿਹਾ ਅੜਿਆ ਜੋ ਟੁਟੇ ਨਹੀਂ । ਓਧਰ ਅਕਬਰ ਬਾਦਸ਼ਾਹ ਦੀ ਲੜਾਈ ਚਤੌੜ ਜੈਮਲ ਫਤੇ ਨਾਲ ਹੋ ਰਹੀ ਸੀ । ਕਈ ਬਰਸ ਬੀਤ ਗਏ ਸਨ ਕਿਲ੍ਹਾ ਟੁਟਦਾ ਨਹੀਂ ਸੀ ਤਾਂ ਅਕਬਰ ਬਾਦਸ਼ਾਹ ਨੇ ਲਾਹੌਰ ਦੇ ਸੂਬੇ ਤਾਹਰ ਬੇਗ ਤੋਂ ਪੁਛ ਭੇਜਿਆ

ਤਾਂ ਉਸ ਨੇ ਟੋਡਰ ਮਲ ਦੀਵਾਨ ਦੇ ਹੱਥ ਕਹਿ ਭੇਜਿਆ ਕਿ ਬਾਬਾ ਨਾਨਕ ਜੀ ਦੀ ਗੱਦੀ ਪਰ ਗੁਰੂ ਅਮਰਦਾਸ ਜੀ ਹਨ ਉਨ੍ਹਾਂ ਦੀ ਮੰਨਤਾ ਕਰੋ ਤਾਂ ਕਿਲ੍ਹਾ ਫਤਹਿ ਹੋਵੇਗਾ। ਬਾਦਸ਼ਾਹ ਨੇ ਗੁਰੂ ਅਮਰਦਾਸ ਜੀ ਦੀ ਮੰਨਤਾ ਕੀਤੀ ਤੇ ਸੂਬੇ ਤਾਹਰ ਬੇਗ ਨੇ ਗੋਇੰਦਵਾਲ ਆ ਕੇ ਅਰਜ ਕੀਤੀ ਤਾਂ ਗੁਰੂ ਅਮਰਦਾਸ ਜੀ ਨੇ ਸੁਭਾਵਕ ਹੀ ਬਚਨ ਕੀਤਾ ਕਿ ਜਦ ਸਾਡੀ ਬਾਉਲੀ ਦਾ ਕੜ ਟੁਟੇਗਾ ਓਦੋਂ ਚਤੌੜ ਗੜ੍ਹ ਟੁਟੇਗਾ। ਨਾਜਮ ਨੇ ਉਸੇ ਵਾਲੇ ਲਾਹੌਰੋਂ ਬਹੁਤ ਸਾਰੇ ਕਾਰੀਗਰ ਬੁਲਵਾ ਦਿਤੇ। ਪਰੰਤੂ ਭਾਈ ਮਾਣਕ ਚੰਦ ਜੀਊੜੇ ਦੀ ਹਿੰਮਤ ਤੇ ਕੜ ਟੁੱਟਾ। ਸੋ ਜਿਸ ਵੇਲੇ ਬਾਉਲੀ ਸਾਹਿਬ ਦਾ ਕੜ ਟੁੱਟਾ, ਓਧਰ ਉਸ ਵੇਲੇ ਚਤੌੜ ਗੜ੍ਹ ਦਾ ਕਿਲ੍ਹਾ ਫਤਹਿ ਹੋਇਆ। ਬਾਦਸ਼ਾਹ ਇਹ ਸੁਣ ਕੇ ਬਹੁਤ ਖੁਸ਼ ਹੋਇਆ ਤੇ ਬਹੁਤ ਕੁਝ ਨਕਦ ਭੇਟ ਕੀਤਾ।

## ਬਾਉਲੀ ਸਾਹਿਬ ਦਾ ਮਹਾਤਮ

ਸੋ ਗੁਰੂ ਜੀ ਨੇ ਇਸ ਬਾਉਲੀ ਸਾਹਿਬ ਦੀਆਂ ੮੪ ਪੌੜੀਆਂ ਰਚੀਆਂ। ਜੋ ਇਸ ਤੇ ੮੪ ਪਾਠ ਜਪੁਜੀ ਸਾਹਿਬ ਦੇ ਚੁਰਾਸੀ ਵਾਰ ਇਸ਼ਨਾਨ ਕਰ ਕੇ ਪੜ੍ਹੇਗਾ, ਉਸ ਦੀ ਚੁਰਾਸੀ ਲੱਖ ਜੂਨੀ ਕੱਟੀ ਜਾਵੇਗੀ। ਸੋ ਲੋਕ ਐਸਾ ਹੀ ਕਰਦੇ ਹਨ। ਇਸ ਦੀ ਕਾਰ ਕੱਢਣ ਵਾਸਤੇ ਦੂਰ ਦੂਰ ਤੋਂ ਸੰਗਤਾਂ ਆਈਆਂ ਅਰ ਗੁਰੂ ਰਾਮਦਾਸ ਜੀ ਆਪ ਹਥੀਂ ਕਾਰ ਕਢਦੇ ਰਹੇ।

ਇਕ ਵਾਰ ਕੁਛ ਸਾਧ ਗੰਗਾ ਜੀ ਇਸ਼ਨਾਨ ਨੂੰ ਤੁਰੇ। ਗੋਇੰਦਵਾਲ ਇਕ ਆਦਮੀ ਨੇ ਗੜਵਾ ਦਿਤਾ ਕਿ ਮੇਰੇ ਵਾਸਤੇ ਗੰਗਾ ਜਲ ਉਥੋਂ ਲਿਆਉਣਾ। ਸਬਬ ਨਾਲ ਉਹ ਗੜਵਾ ਸਾਧਾਂ ਕੋਲੋਂ ਗੰਗਾ ਜੀ ਵਿਚ ਡੁਬ ਗਿਆ ਤਾਂ ਸਾਧ ਉਦਾਸ ਹੋ ਗਏ। ਜਦ ਆਏ ਤਾਂ ਗੜਵੇ ਵਾਲੇ ਪੁਛਿਆ ਤਾਂ ਸਾਧ ਨੇ ਕਿਹਾ ਉਹ ਤਾਂ ਗੰਗਾ ਜੀ ਵਿਚ ਡੁਬ ਗਿਆ ਹੈ। ਇਹ ਸੁਣ ਕੇ ਆਦਮੀ ਬਹੁਤ ਰੋਇਆ। ਗੁਰੂ ਜੀ ਨੇ ਕਿਹਾ ਬਾਵਲੀ ਵਿਚ ਦੇਖੋ। ਦੇਖਣ ਗਏ ਤਾਂ ਓਹ ਗੜਵਾ ਬਾਉਲੀ ਵਿਚ ਦੇਖਿਆ, ਇਹ ਦੇਖ ਕੇ ਲੋਕ ਅਸਚਰਜ ਰਹਿ ਗਏ। ਸਾਧ ਉਹੋ ਗੰਗਾ ਜਲੀ ਦੇਖ ਕੇ ਹੈਰਾਨ ਹੋ ਗਏ ਅਰ ਉਸ ਦਿਨ ਤੋਂ ਲੈ ਕੇ ਸਭਨਾਂ ਤੀਰਥਾਂ ਤੋਂ ਸਰੇਸ਼ਟ ਬਾਉਲੀ ਜੀ ਨੂੰ ਸਮਝਣ ਲਗੇ।

# ਗੁਰੂ ਮਹਾਰਾਜ ਜੀ ਨੇ ਯਗ ਕਰਨਾ

ਜਦ ਬਾਉਲੀ ਸਾਹਿਬ ਤਿਆਰ ਹੋਇਆ ਤਾਂ ਗੁਰੂ ਜੀ ਨੇ ਬੜਾ ਭਾਰੀ ਯਗ ਕੀਤਾ ਅਰ ਦੂਰ ਦੂਰ ਤੋਂ ਲੋਕ ਆਏ। ਲੋਕਾਂ ਨੂੰ ਨਿਉਤੇ ਵਾਸਤੇ ਕਿਹਾ ਜੋ ਹਿੰਦੂ ਮੁਸਲਮਾਨ ਸੀ ਉਸ ਦਿਨ ਸਭ ਨੂੰ ਪ੍ਰਸ਼ਾਦਿ ਗੁਰੂ ਕੇ ਘਰ ਸੀ। ਗੁਰੂ ਜੀ ਨੇ ਉਸ ਤਪੇ ਵਲ ਜੋ ਗੁਰੂ ਜੀ ਦਾ ਵਿਰੋਧੀ ਸੀ ਨੂੰ ਵੀ ਨਿਉਤਾ ਭੇਜਿਆ ਪਰ ਉਹ ਨਾ ਮੰਨਿਆ। ਪਰੰਤੂ ਜਿਸ ਵੇਲੇ ਤਪੇ ਨੇ ਸੁਣਿਆ ਕਿ ਇਕ ਇਕ ਮੋਹਰ ਮਗਰੋਂ ਦਖਣਾ ਵੀ ਸਭ ਨੂੰ ਮਿਲਣੀ ਹੈ ਤਾਂ ਝਟ ਪਟ ਲਾਲਚ ਵਿਚ ਆ ਕੇ ਆਪਣੇ ਪੁੱਤਰ ਨੂੰ ਡਿਉੜੀ ਵਿਚੋਂ ਤਾਂ ਨਾ ਲੰਘਾਇਆ ਅਰ ਕੰਧ ਟਪਾ ਕੇ ਓਧਰ ਉਤਾਰ ਦਿਤਾ। ਜਿਸ ਕਰਕੇ ਉਸ ਦੀ ਲੱਤ ਟੁੱਟ ਗਈ ਅਰ ਤਪਾ ਵੀ ਕੁਛ ਦਿਨ ਦੁਖ ਪਾ ਕੇ ਮਰ ਗਿਆ। ਉਸ ਦੀ ਪ੍ਰਥਾਇ ਗੁਰੂ ਰਾਮਦਾਸ ਜੀ ਨੇ ਇਹ ਸ਼ਬਦ ਉਚਾਰਿਆ ਸੀ—

*(ਗਉੜੀ ਕੀ ਵਾਰ) ਸਲੋਕ ਮ: ੪॥ (ਪੰਨਾ ੩੧੫)*

*ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥ ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥ ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥ ਭਾਈ ਏਹੁ ਤਪਾ ਨ ਹੋਈ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ॥ ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥ ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥ ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥ ਅੰਦਰਿ ਬਹੈ ਤਪਾ ਪਾਪ ਕਮਾਏ॥ ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ॥ ਧਰਮ ਰਾਇ ਜਮ ਕੰਕਰਾ ਨੋ ਆਖਿ ਛਡਿਆ ਏਸੁ ਤਪੇ*

ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ
ਹੈ ਫਿਟਕਾਰਿਆ॥ ਹਰਿ ਕੈ ਦਰਿ ਵਰਤਿਆ ਸੁ ਨਾਨਕਿ
ਆਖਿ ਸੁਣਾਇਆ॥ ਸੋ ਬੂਝੈ ਜੁ ਦਯਿ ਸਵਾਰਿਆ॥੧॥

ਜਿਸ ਵੇਲੇ ਸਭ ਸੰਗਤ ਪ੍ਰਸ਼ਾਦ ਛਕ ਚੁਕੀ ਤਾਂ ਸਭ ਨੂੰ ਗੁਰੂ ਜੀ ਨੇ ਇਕ ਇਕ ਮੋਹਰ ਬਖਸ਼ੀ।

# ਅਕਬਰ ਬਾਦਸ਼ਾਹ ਦਾ ਗੁਰੂ ਜੀ ਦੇ ਦਰਸ਼ਨ ਕਰਨ ਆਉਣਾ

ਸੰਮਤ ੧੬੨੨ ਬਿ: ਅਕਬਰ ਬਾਦਸ਼ਾਹ ਗੁਰੂ ਕੇ ਦਰਸ਼ਨ ਕਰਨ ਗੋਇੰਦਵਾਲ ਆਇਆ ਅਰ ਪੰਜ ਸੌ ਮੋਹਰ ਜੋ ਸੁਖਣਾ ਦੀ ਸੀ ਅਗੇ ਰੱਖ ਕੇ ਮਥਾ ਟੇਕਿਆ। ਗੁਰੂ ਜੀ ਦਾ ਜੋ ਹੁਕਮ ਸੀ ਕਿ ਪ੍ਰਸ਼ਾਦ ਛਕੇ ਬਗੈਰ ਕੋਈ ਦਰਸ਼ਨ ਨਾ ਕਰੇ। ਇਸ ਲਈ ਸਾਰੇ ਲਸ਼ਕਰ ਨੂੰ ਜੋ ਬਾਦਸ਼ਾਹ ਨਾਲ ਆਇਆ ਸੀ ਸੰਗਤ ਨੇ ਕੜਾਹ ਪ੍ਰਸ਼ਾਦ ਛਕਾਇਆ। ਬਾਦਸ਼ਾਹ ਨੇ ਕੜਾਹ ਪ੍ਰਸ਼ਾਦਿ ਛਕ ਕੇ ਵਜੀਰ ਖਾਂ ਨੂੰ ਕਿਹਾ ਕਿ ਪੀਰ ਜੀ ਦੀਆਂ ਦੰਦ ਦਾਹੜਾਂ ਨਹੀਂ ਰਹੇ ਤਦ ਹੀ ਹਲੂਆ ਖਾਂਦਾ ਹੈ, ਤਦ ਬਾਬਾ ਬੁੱਢਾ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਇਹ ਪ੍ਰਸ਼ਾਦ ਤਾਂ ਸਿੱਖਾਂ ਸਾਧਾਂ ਦੇ ਛਕਣ ਲਈ ਬਣਦਾ ਹੈ, ਗੁਰੂ ਜੀ ਆਪ *ਓਗਰਾ ਛਕਦੇ ਹਨ। ਬਾਦਸ਼ਾਹ ਨੇ ਕਿਹਾ ਉਹ ਪ੍ਰਸ਼ਾਦ ਮੈਨੂੰ ਵੀ ਬਖਸ਼ੋ ਤਾਂ ਗੁਰੂ ਜੀ ਨੇ ਸਵਾ ਮਣ ਓਗਰਾ ਤਿਆਰ ਕਰਵਾ ਕੇ ਬਾਦਸ਼ਾਹ ਦੇ ਡੇਰੇ ਭੇਜ ਦਿਤਾ। ਜਿਸ ਵੇਲੇ ਬਾਦਸ਼ਾਹ ਅਮੀਰਾਂ ਨਾਲ ਖਾਣ ਲਗਾ ਤਾਂ ਜਿੰਨੀਆਂ ਗਰਾਹੀਆਂ ਮੂੰਹ ਵਿਚ ਪਾਈਆਂ ਓਨੇ ਹੀ ਵਖੋ ਵਖਰੇ ਸਵਾਦ ਆਏ। ਜੋ ਬਾਦਸ਼ਾਹ ਨੇ ਅਗੇ ਕਦੇ ਐਹੋ ਜਿਹੇ ਛਕੇ ਨਹੀਂ ਸਨ। ਐਸੇ ਤਰ੍ਹਾਂ ਸਾਰਾ ਖਾ ਗਏ ਤੇ ਆਪਸ ਵਿਚ ਸਵਾਦ ਵਰਨਣ ਕਰਨ ਲਗੇ। ਵਜ਼ੀਰ ਅਬੁਲਫਜਲ ਨੇ ਕਿਹਾ ਕਿ ਓਗਰੇ ਵਿਚ ਕੋਈ ਅੰਮ੍ਰਿਤ ਰਸਾਇਣ ਹੈ ਦੂਸਰਿਆਂ ਵਜੀਰਾਂ ਨੇ ਕਿਹਾ ਠੀਕ ਇਹੋ ਜਿਹੀਆਂ ਚੀਜ਼ਾਂ ਸਮਰਥ ਫਕੀਰਾਂ ਪਾਸ ਹੁੰਦੀਆਂ ਹਨ। ਬਾਦਸ਼ਾਹ ਨੂੰ ਪੁਛਣ ਦਾ ਪ੍ਰੇਮ ਜਾਗਿਆ। ਤੀਸਰੇ ਪਹਿਰ

*ਭੁੰਨੀ ਹੋਈ ਕਣਕ ਦੇ ਦਲੀਏ ਨੂੰ ਘਿਓ ਮਿੱਠਾ ਪਾ ਕੇ ਓਗਰਾ ਸਦਦੇ ਹਨ। ਪਰੰਤੂ ਗੁਰੂ ਜੀ ਫਿੱਕਾ ਹੀ ਖਾਂਦੇ ਸਨ।

ਜਦ ਬਾਦਸ਼ਾਹ ਗੁਰੂ ਕੇ ਹਜ਼ੂਰ ਦਰਸ਼ਨ ਕਰਨ ਆਇਆ ਤਾਂ ਵਜੀਰਾਂ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਇਸ ਓਗਰੇ ਵਿਚ ਜਿਸ ਚੀਜ ਦੀ ਤਾਕਤ ਹੈ ਉਹ ਬਾਦਸ਼ਾਹ ਨੂੰ ਬਖਸ਼ੋ ਤਦ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

*ਮਾਝ ਮਹਲਾ ੩॥ (ਪੰਨਾ ੧੧੮)*

*ਅੰਮ੍ਰਿਤ ਨਾਮੁ ਮੰਨਿ ਵਸਾਏ॥ ਹਉਮੈ ਮੇਰਾ ਸਭੁ ਦੁਖੁ ਗਵਾਏ॥*

*ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ॥੧॥*

*ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ॥*

*ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ॥੨॥*

ਇਤਿਆਦਿਕ ਸਾਰੀ ਅਸ਼ਟਪਦੀ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ। ਗੁਰੂ ਸਾਹਿਬ ਦੇ ਅਤੁਟ ਲੰਗਰ ਦੇਖ ਕੇ ਬਾਦਸ਼ਾਹ ਨੇ ਬਹੁਤ ਸਾਰੇ ਪਿੰਡਾਂ ਦਾ ਪਟਾ ਲਿਖਵਾ ਕੇ ਗੁਰੂ ਸਾਹਿਬ ਅਗੇ ਰਖਿਆ ਪਰ ਗੁਰੂ ਜੀ ਨੇ ਜਗੀਰਾਂ ਨੂੰ ਕਲੇਸ਼ ਸਮਝ ਕੇ ਨਾ ਲਿਆ। ਬਾਦਸ਼ਾਹ ਨੇ ਕਿਹਾ ਜੇ ਆਪ ਨਹੀਂ ਲੈਂਦੇ ਤਾਂ ਜੈਸੀ ਆਪ ਦੀ ਬੇਟੀ ਭਾਨੀ ਹੈ ਤੈਸੀ ਮੇਰੀ ਹੈ ਮੈਂ ਉਸ ਨੂੰ ਦਿਤਾ ਪਰ ਤਦ ਵੀ ਗੁਰੂ ਸਾਹਿਬ ਨੇ ਉਸ ਜਗੀਰ ਦਾ ਖਿਆਲ ਨਾ ਕੀਤਾ। ਫੇਰ ਬਾਦਸ਼ਾਹ ਨੇ ਅਰਜ ਕੀਤੀ ਕੁਛ ਮੈਨੂੰ ਖਿਦਮਤ ਦਸੋ। ਤਾਂ ਗੁਰੂ ਜੀ ਨੇ ਕਿਹਾ ਕੁਛ ਕਮੀ ਨਹੀਂ। ਗੁਰੂ ਨੇ ਸਭ ਖਜਾਨੇ ਭਰਪੂਰ ਰਖੇ ਹਨ, ਪਰੰਤੂ ਆਪ ਗਰੀਬਾਂ ਨੂੰ ਦੁਖਾਣਾ ਨਹੀਂ। ਨਿਆਂ ਅਰ ਧਰਮ ਕਰਨਾ ਇਤਿਆਦਿਕ ਗੁਰੂ ਮਹਾਰਾਜ ਨੇ ਨਸੀਹਤਾਂ ਕੀਤੀਆਂ। ਫਿਰ ਬਾਦਸ਼ਾਹ ਇਜਾਜਤ ਲੈ ਕੇ ਲਾਹੌਰ ਚਲਾ ਗਿਆ। ਅਕਬਰ ਬਾਦਸ਼ਾਹ ਦਾ ਗੁਰੂ ਮਹਾਰਾਜ ਨਾਲ ਬੜਾ ਪ੍ਰੇਮ ਸੀ, ਜਿਸ ਤਰ੍ਹਾਂ ਬਾਦਸ਼ਾਹ ਦੇ ੨੨ ਸੂਬੇ ਮੁਕਰਰ ਕੀਤੇ ਹੋਏ ਸਨ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਉਪਦੇਸ਼ ਕਰਨ ਵਾਸਤੇ ਯੋਗ ਪੁਰਸ਼ਾਂ ਨੂੰ ਬਖਸ਼ੀਆਂ ਹੋਈਆਂ ਸਨ। ਅਕਬਰ ਬਾਦਸ਼ਾਹ ਕਈ ਵਾਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਅਰ ਲੋਕ ਪ੍ਰਲੋਕ ਵਿਚ ਸੁਖੀ ਰਹਿਣ ਵਾਸਤੇ ਗੁਰੂ ਜੀ ਤੋਂ ਉਪਦੇਸ਼ ਲੈਂਦਾ ਰਿਹਾ।

## ਫਕੀਰਾਂ ਨੇ ਗੁਰੂ ਜੀ ਦਾ ਦਰਸ਼ਨ ਕਰਨਾ

ਗੁਰੂ ਜੀ ਦਾ ਜਸ ਦੂਰ ਦੂਰ ਤੱਕ ਫੈਲਿਆ। ਹਿੰਦੂ ਮੁਸਲਮਾਨ ਸਭ ਗੁਰੂ ਪਰ ਨਿਸਚਾ ਰੱਖਣ ਅਰ ਮਨ ਭਾਉਂਦੇ ਫਲ ਪ੍ਰਾਪਤ ਕਰਨ ਤਾਂ ਸ਼ੇਖ ਮੁਹੰਮਦ

ਤਾਹਰੀ, ਸਯਦ ਸ਼ਾਹ ਬਿਲਾਵਲ, ਮੁਹੰਮਦ ਮੁਕੀਮ ਸ਼ਾਹ, ਮੁਕੀਮ ਦੇ ਹੁਜਰੇ ਵਾਲਾ, ਖ਼ੁਆਜਾ ਬਾਰੀ ਆਦਿਕ ਪੀਰ ਅਰ ਅਜਿਤ ਨਾਥ ਬੁੰਡਾਲੇ ਵਾਲਾ ਸ਼ਾਮਦਾਸ ਕਸੂਰਵਾਲਾ ਬੜੇ ਬੜੇ ਫਕੀਰ ਗੁਰੂ ਜੀ ਦਾ ਦਰਸ਼ਨ ਕਰਨ ਆਏ ਤਾਂ ਬਚਨ ਬਿਲਾਸ ਕਰਨ ਪਿਛੋਂ ਪੁਛਿਆ ਕਿ ਆਪ ਸਰਬ ਸ਼ਕਤੀ ਮਾਨ ਬ੍ਰਹਮੀ ਬੇਤਾ ਹੋ ਫਿਰ ਆਪ ਇਤਨੀ ਤਪਸਿਆ ਕਿਉਂ ਕਰਦੇ ਹੋ, ਇਹ ਕੰਮ ਤਾਂ ਮਖਣ ਕੱਢ ਲੈਣ ਪਿਛੋਂ ਛਾਛ ਦੇ ਮਥਨ ਵਾਂਗ ਅਰ ਪਤੀ ਦੇ ਮਿਲਾਪ ਹੋਇਆਂ ਗੁਡੀਆਂ ਖੇਡਣ ਦੀ ਤਰ੍ਹਾਂ ਨਿਕੰਮਾ ਹੈ ਅਰ ਆਪਦੀ ੧੦੦ ਬਰਸ ਉਮਰ ਹੈ ਅਰ ਐਸੀ ਕਠਿਨ ਤਪਸਿਆ ਕਰਨ ਦਾ ਕੀ ਕਾਰਨ ਹੈ ਤਾਂ ਗੁਰੂ ਜੀ ਨੇ ਉਤਰ ਦਿਤਾ ਕਿ ਮੈਂ ਇਸ ਸੁਭਾਵ ਦਾ ਪੁਰਸ਼ ਹਾਂ ਜਿਸ ਨੂੰ ਮਿਟੀ ਛਾਣਦਿਆਂ ਛਾਣਦਿਆਂ ਹੀਰਾ ਮਿਲ ਗਿਆ ਸੀ। ਉਹਨਾਂ ਕਰਾਮਾਤੀਆਂ ਨੇ ਪੁਛਿਆ ਇਸ ਦਾ ਬ੍ਰਿਤਾਂਤ ਸਾਨੂੰ ਸੁਣਾਓ ਤਾਂ ਗੁਰੂ ਜੀ ਬੋਲੇ ਇਕ ਅਨਾਥ ਪੁਰਸ਼ ਨਿਤ ਮਿਟੀ ਚਕਕੇ ਉਸ ਨੂੰ ਛਾਣਦਾ ਹੁੰਦਾ ਸੀ ਅਰ ਇਸੇ ਵਿਚੋਂ ਹੀ ਆਪਣੀ ਮਿਟੀ ਧੂੜ ਉਪਜੀਵਕਾ ਨਿਤ ਦੀ ਕੱਢਦਾ ਹੁੰਦਾ ਸੀ। ਇਕ ਰਸੈਣੀ ਨੂੰ ਇਸ ਦੀ ਦਸ਼ਾ ਵੇਖ ਕੇ ਤਰਸ ਆਇਆ ਅਰ ਕੀਮਤੀ ਹੀਰਾ ਉਸ ਵਿਚ ਸੁੱਟ ਦਿਤਾ। ਮਿੱਟੀ ਛਾਣਨ ਵਾਲੇ ਨੂੰ ਹੀਰਾ ਪਾ ਕੇ ਬੜਾ ਆਨੰਦ ਪ੍ਰਾਪਤ ਹੋਇਆ। ਉਸ ਨੂੰ ਵੇਚ ਕੇ ਉਹ ਅਮੀਰ ਹੋ ਗਿਆ, ਪਰ ਮਿੱਟੀ ਛਾਨਣ ਦਾ ਕੰਮ ਫਿਰ ਵੀ ਨਾ ਛਡਿਆ ਤਾਂ ਉਸ ਰਸੈਣੀ ਨੇ ਕਿਹਾ ਕਿ ਅਜੇ ਵੀ ਤੇਰੀ ਗਰੀਬੀ ਨਹੀਂ ਗਈ। ਉਹ ਬੋਲਿਆ ਮੈਂ ਆਪ ਦੀ ਕ੍ਰਿਪਾ ਨਾਲ ਗਰੀਬ ਤਾਂ ਨਹੀਂ ਰਿਹਾ ਪਰ ਜਿਸ ਕਸਬ ਦੇ ਕਾਰਨ ਮੈਨੂੰ ਹੀਰਾ ਪ੍ਰਾਪਤ ਹੋਇਆ ਹੈ ਉਸ ਨੂੰ ਛਡਣਾ ਮੇਰੀ ਬੜੀ ਕ੍ਰਿਤਘਣਤਾ ਹੈ। ਸੋ ਮੈਂ ਵੀ ਸੇਵਾ ਅਰ ਬੰਦਗੀ ਤੋਂ ਇਹ ਪਦਵੀ ਪਾਈ ਹੈ ਸੋ ਇਸ ਲਈ ਮੈਂ ਸੇਵਾ ਅਰ ਬੰਦਗੀ ਨਹੀਂ ਛੱਡ ਸਕਦਾ। ਕਰਾਮਾਤੀ ਫਕੀਰ ਇਹ ਸੁਣ ਕੇ ਬਹੁਤ ਖੁਸ਼ ਹੋਏ।

## ਬੇਨੀ ਪੰਡਤ

ਬੇਨੀ ਪੰਡਤ ਚਾਰ ਵੇਦ ਦਾ ਵਕਤਾ ਜੰਤ੍ਰ ਮੰਤ੍ਰ ਤੰਤ੍ਰ ਵਿਖੇ ਪ੍ਰਬੀਨ ਬਾਦ ਬਿਬਾਦ ਵਿਚ ਹਰ ਇਕ ਨੂੰ ਜਿਤ ਲਏ ਤੀਰਥਾਂ ਭਰਮਦਾ ਰਹੇ ਅਰ ਦਿਲ ਵਿਚ ਬੜਾ ਹੰਕਾਰ ਕਰੇ। ਇਕ ਦਿਨ ਉਸ ਨੇ ਇਹ ਸ਼ਬਦ ਸਿੱਖ ਤੋਂ ਸੁਣਿਆ ਤਾਂ ਉਸ ਦੀ ਹੋਸ਼ ਭੁਲ ਗਈ—

ਮਲਾਰ ਮਹਲਾ ੩ ਘਰੁ ੨॥ (ਪੰਨਾ ੧੨੬੧)

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥ ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ॥੧॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥੧॥ ਰਹਾਉ॥ ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥ ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥੨॥ ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ ਏਕੋ ਨਾਮੁ ਵਖਾਣੈ॥ ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥ ਸਦਾ ਅਲਗੁ ਰਹੈ ਨਿਰਬਾਣੁ॥ ਸੋ ਪੰਡਿਤੁ ਦਰਗਹ ਪਰਵਾਣੁ॥੩॥ ਸਭਨਾਂ ਮਹਿ ਏਕੋ ਏਕੁ ਵਖਾਣੈ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ॥ ਜਾ ਕਉ ਬਖਸੇ ਮੇਲੇ ਸੋਇ॥ ਐਥੈ ਓਥੈ ਸਦਾ ਸੁਖੁ ਹੋਇ॥੪॥ ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ॥ ਸੋਈ ਮੁਕਤਿ ਜਾ ਕਉ ਕ੍ਰਿਪਾ ਹੋਇ॥ ਅਨਦਿਨੁ ਹਰਿ ਗੁਣ ਗਾਵੈ ਸੋਇ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ॥੫॥੧॥੧੦॥

ਇਹ ਸ਼ਬਦ ਸੁਣ ਕੇ ਗੁਰੂ ਜੀ ਦੀ ਸ਼ਰਨ ਆਇਆ ਅਰ ਸਤ ਉਪਦੇਸ਼ ਧਾਰਨ ਕਰਕੇ ਆਪਣਾ ਜਨਮ ਸਫਲਾ ਕੀਤਾ ।

## ਭਾਈ ਫਿਰਾਇਆ ਤੇ ਕਿਟਾਰਾ

ਭਾਈ ਫਿਰਾਇਆ ਤੇ ਕਿਟਾਰਾ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਸਚੇ ਪਾਤਿਸ਼ਾਹ ਅਸਾਂ ਨੇ ਗੋਰਖ ਨਾਥ ਦੇ ਚੇਲੇ ਬਣ ਕੇ ਜੰਤ੍ਰ ਮੰਤ੍ਰ ਪਾਖੰਡ ਕਰਕੇ ਆਪਣੀ ਸਾਰੀ ਉਮਰ ਗਵਾ ਲਈ ਹੈ ਅਰ ਹੁਣ ਸਾਨੂੰ ਜਮਾਂ ਦਾ ਭੈਅ ਆਉਂਦਾ ਹੈ । ਜਪ ਤਪ ਤੀਰਥ ਛੱਡ ਕੇ ਅਸਾਂ ਨੇ ਆਪ ਦੀ ਸ਼ਰਨ ਲਈ ਹੈ । ਸਾਨੂੰ ਨਾਮ ਦਾਨ ਬਖਸ਼ੋ । ਗੁਰੂ ਜੀ ਨੇ ਉਹਨਾਂ ਦਾ ਨਿਸਚਾ ਦੇਖ ਕੇ ਭਗਤੀ ਭਾਉ ਤੇ ਨਾਮ ਦਾਨ ਬਖਸ਼ਿਆ । ਅਰ ਵਰ ਦਿਤਾ ਕਿ ਜਾਓ ਤੁਹਾਡਾ ਵਾਕ ਫੁਰੇਗਾ। ਉਹਨਾਂ ਨੇ ਆਪਣੇ ਨਗਰ ਜਾ ਕੇ ਗੋਰਖ ਨਾਥ ਦਾ ਮਟ ਭੰਨ ਕੇ ਧਰਮਸਾਲਾ ਬਣਵਾ ਲਈ । ਸ਼ਬਦ ਕੀਰਤਨ ਕਰਨ ਆਏ ਹੋਏ ਸਿੱਖ ਸੰਤਾਂ ਨੂੰ ਪ੍ਰਸ਼ਾਦ ਛਕਾਣ ।

ਇਹ ਦੇਖ ਕੇ ਜੋਗੀ ਈਰਖਾ ਕਰਨ ਲਗੇ ਅਰ ਭਾਈ ਫਿਰਾਇਆ ਅਰ ਕਿਟਾਰਾ ਤੇ ਜੰਤ੍ਰ ਮੰਤ੍ਰ ਕਰਨ ਲਗੇ। ਪਰੰਤੂ ਉਹ ਜੰਤ੍ਰ ਉਲਟ ਕੇ ਉਨ੍ਹਾਂ ਜੋਗੀਆਂ ਤੇ ਪਏ। ਫਿਰ ਹਾਰ ਕੇ ਜੋਗੀਆਂ ਨੇ ਸ਼ਰਨ ਲਈ। ਜੰਤਰ ਮੰਤਰ ਛੱਡ ਕੇ ਸਤਿਨਾਮ ਜਪਣ ਲਗੇ। ਇਸ ਤਰ੍ਹਾਂ ਇਨ੍ਹਾਂ ਦੇਸ਼ ਦਾ ਬਹੁਤ ਸੁਧਾਰ ਕੀਤਾ।

## ਲੰਗੜੇ ਸਿੱਖ ਦਾ ਪ੍ਰਸੰਗ

ਇਕ ਲੰਗੜਾ ਸਿੱਖ ਤਲਵੰਡੀ ਤੋਂ ਚਲ ਕੇ ਤਿੰਨ ਕੋਹ ਪੈਂਡਾ ਕਰ ਕੇ ਬੜੀ ਸ਼ਰਧਾ ਨਾਲ ਗੁਰੂ ਜੀ ਵਾਸਤੇ ਰੋਜ਼ ਦਹੀਂ ਲਿਆਉਂਦਾ ਸੀ। ਇਕ ਦਿਨ ਉਸ ਜਗ੍ਹਾ ਦੇ ਚੌਧਰੀ ਨੇ ਲੰਗੜੇ ਨਾਲ ਮਖੌਲ ਕੀਤਾ ਕਿ ਤੂੰ ਜੋ ਲੱਕੜ ਦੀ ਲੱਤ ਲਈ ਫਿਰਦਾ ਹੈਂ। ਤੇਰੀ ਲੱਤ ਗੁਰੂ ਮਹਾਰਾਜ ਬਣਾ ਨਹੀਂ ਸਕਦੇ ਤੂੰ ਰੋਜ ਪੀੜ ਨਾਲ ਪਿਆ ਦੁਖ ਭੋਗਦਾ ਹੈਂ। ਮੁਰਦੇ ਉਹ ਜਿਵਾ ਦੇਂਦੇ ਹਨ ਤੂੰ ਇਸ ਤਰ੍ਹਾਂ ਟਕਰਾਂ ਪਿਆ ਮਾਰਦਾ ਹੈਂ। ਉਸ ਨੇ ਕਿਹਾ ਜਿਸ ਤਰ੍ਹਾਂ ਉਹਨਾਂ ਦਾ ਹੁਕਮ ਹੈ ਓਹੀ ਚੰਗਾ ਹੈ ਤੂੰ ਹੁਣ ਮੈਨੂੰ ਜਾਣ ਦੇਹ ਅਵੇਰ ਹੁੰਦੀ ਹੈ।

ਇਧਰ ਜਦ ਅੰਤਰਜਾਮੀ ਗੁਰੂ ਮਹਾਰਾਜ ਜੀ ਨੂੰ ਸਿੱਖ ਪ੍ਰਸ਼ਾਦ ਛਕਾਉਣ ਲਗੇ ਤਾਂ ਸਿਖਾਂ ਨੂੰ ਕਿਹਾ ਅਸੀਂ ਠਹਿਰ ਕੇ ਛਕਾਂਗੇ। ਸਿੱਖਾਂ ਨੇ ਪੁਛਿਆ ਤਾਂ ਗੁਰੂ ਜੀ ਨੇ ਕਿਹਾ ਸਾਡੇ ਸਿੱਖ ਨੂੰ ਚੌਧਰੀ ਹਾਸੀ ਕਰ ਰਿਹਾ ਹੈ। ਜਦ ਸਾਡਾ ਲੰਗੜਾ ਸਿੱਖ ਆਵੇਗਾ ਤਾਂ ਛਕਾਂਗੇ। ਇਸ ਤਰ੍ਹਾਂ ਉਡੀਕਦਿਆਂ ਉਡੀਕਦਿਆਂ ਉਹ ਲੰਗੜਾ ਸਿੱਖ ਆਇਆ ਅਰ ਮਥਾ ਟੇਕ ਕੇ ਪ੍ਰਸ਼ਾਦਿ ਰਖਿਆ ਤੇ ਸਾਰੀ ਵਿਥਿਆ ਸੁਣਾਈ ਤਾਂ ਗੁਰੂ ਜੀ ਨੇ ਸੇਵਕਾਂ ਦੀ ਵਡਿਆਈ ਰਖਣ ਵਾਸਤੇ ਕਿਹਾ ਕਿ ਸਾਡੇ ਦਰਵਾਜੇ ਦੇ ਬਾਹਰ ਬਾਬਾ ਬੁੱਢਾ ਬੈਠਾ ਹੈ ਉਹਦੇ ਕੋਲ ਜਾਹ ਤੇਰੀ ਲੱਤ ਠੀਕ ਹੋ ਜਾਵੇਗੀ। ਜਦ ਉਹ ਲੰਗੜਾ ਸਿੱਖ ਬਾਬਾ ਬੁੱਢਾ ਜੀ ਪਾਸ ਗਿਆ ਤਾਂ ਉਹਨਾਂ ਕੁਤਕਾ ਮਾਰ ਕੇ ਝਿੜਕ ਕੇ ਕਿਹਾ ਦੌੜ ਜਾਹ, ਉਹ ਆਪ ਗੁਰੂ ਅਮਰਦਾਸ ਜੀ ਕਰਨ ਕਾਰਨ ਸਮਰਥ ਹਨ। ਤੂੰ ਮੇਰੇ ਕੋਲ ਕੀ ਕਰਨ ਆਇਆ ਹੈਂ। ਉਹ ਲੰਗੜਾ ਸਿੱਖ ਦੌੜਨ ਲਗਾ ਤਾਂ ਉਸ ਦੀ ਲੱਤ ਠੀਕ ਹੋ ਗਈ ਤਾਂ ਉਸ ਨੇ ਗੁਰੂ ਕੇ ਹਜ਼ੂਰ ਆ ਕੇ ਨਿਮਸ਼ਕਾਰ ਕੀਤੀ। ਜਦ ਉਹ ਪਿੰਡ ਗਿਆ ਤਾਂ ਚੌਧਰੀ ਨੇ ਉਸ ਲੰਗੜੇ ਸਿੱਖ ਦੇ ਚਰਨ ਪਕੜ ਲਏ ਅਰ ਭੁਲ ਬਖਸ਼ਾਈ। ਇਸ ਤਰ੍ਹਾਂ ਗੁਰੂ ਮਹਾਰਾਜ ਆਪ ਤੋਂ ਵਧ ਕੇ ਆਪਣੇ ਸੇਵਕਾਂ ਨੂੰ ਵਡਿਆਈ

ਬਖਸ਼ਦੇ ਹਨ । *ਇਕ ਸ਼ਾਹ ਹੁਸੈਨ ਨਾਮੇ ਫਕੀਰ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋ ਗਿਆ ।

## ਪ੍ਰੇਮਾ ਕੋਹੜੀ (ਮਥੋ ਮੁਰਾਰੀ)

ਇਕ ਖਤਰੀ ਪ੍ਰੇਮਾ ਕੋਹੜੀ ਜਿਸ ਦਾ ਬਦਨ ਮੱਖੀਆਂ ਖਾ ਰਹੀਆਂ ਸਨ। ਕੀੜੇ ਪਏ ਹੋਏ ਸਨ । ਬਦਨ ਤੋਂ ਪਾਕ ਵਗ ਰਹੀ ਸੀ । ਕੋਈ ਉਸ ਨੂੰ ਕੋਲ ਨਹੀਂ ਖਲੋਣ ਦਿੰਦਾ ਸੀ । ਐਸੀ ਹਾਲਤ ਵਿਚ ਉਸ ਨੇ ਸੁਣਿਆ ਹੋਇਆ ਸੀ ਕਿ ਗੁਰੂ ਜੀ ਨਿਮਾਣਿਆਂ ਦੇ ਮਾਣ ਹਨ ਅਰ ਨਿਤਾਣਿਆਂ ਦੇ ਤਾਣ ਹਨ, ਇਸ ਸਿਵਾਏ ਉਹਨਾਂ ਦੇ ਮੇਰਾ ਕੋਈ ਨਹੀਂ । ਇਹ ਸ਼ਰਧਾ ਧਾਰ ਕੇ ਗੁਰੂ ਕੇ ਦਵਾਰੇ ਆ ਡਿਗਾ ਅਰ ਉਚੀ ਉਚੀ ਇਹ ਕਹਿਣ ਲਗ ਪਿਆ 'ਗਿਆ ਕਛੋਟਾ ਲਾਧਾ ਫੇਰ' ਲੋਕ ਇਹ ਸੁਣ ਕੇ ਹੱਸਣ ਲਗ ਪਏ । ਜਿਸ ਤਰ੍ਹਾਂ ਉਹ ਗੁਰੂ ਕੇ ਦੁਆਰੇ ਕਹਿੰਦਾ ਰਹੇ ਤਾਂ ਇਕ ਪਰਉਪਕਾਰੀ ਸਿੱਖ ਨੇ ਸਤਿਗੁਰਾਂ ਅਗੇ ਅਰਜ ਗੁਜਾਰੀ ਕਿ ਇਹ ਕੋਹੜੀ ਆਪ ਦੇ ਹਜੂਰ ਇਹ ਗੀਤ ਹਰ ਵਕਤ ਗਾਉਂਦਾ ਰਹਿੰਦਾ ਹੈ 'ਗਿਆ ਕਛੋਟਾ ਲਾਧਾ ਫੇਰ' । ਸਾਨੂੰ ਇਸ ਗੱਲ ਦੀ ਸਮਝ ਨਹੀਂ ਪੈਂਦੀ । ਗੁਰੂ ਜੀ ਨੇ ਸਿੱਖਾਂ ਦੀ ਸੰਸਾ ਮਿਟਾਉਣ ਪਿਛੇ ਬਚਨ ਕੀਤਾ ਕਿ ਇਹ ਕੋਹੜੀ ਭਰੋਸਾ ਧਾਰ ਕੇ ਆਇਆ ਹੈ ਕਿ ਜਿਹੜਾ ਮੇਰਾ ਬਦਨ ਗਿਆ ਉਹ ਮੈਨੂੰ ਮਿਲ ਜਾਵੇਗਾ । ਇਸ ਤਰ੍ਹਾਂ ਗੁਰੂ ਮਹਾਰਾਜ ਨੇ ਉਸ ਦਾ ਨਿਸਚਾ ਦੇਖ ਕੇ ਉਸ ਨੂੰ ਅੰਦਰ ਸਦਿਆ । ਜਿਸ ਵੇਲੇ ਉਹ ਅੰਦਰ ਆਇਆ ਤਾਂ ਗੁਰੂ ਜੀ ਦੀ ਨਿਗਾਹ ਨਾਲ ਹੀ ਉਸ ਦੀ ਦੇਹ ਕੁੰਦਨ ਵਰਗੀ ਹੋ ਗਈ । ਸਭ ਰੋਗ ਨਸ਼ਟ ਹੋ ਗਏ ਅਰ ਅਰੋਗੀ ਹੋ ਗਿਆ । ਗੁਰੂ ਜੀ ਉਸ ਨੂੰ ਇਸ਼ਨਾਨ ਕਰਾ ਕੇ ਬੜਾ ਸੁੰਦਰ ਪੁਸ਼ਾਕਾ ਪਹਿਨਾਇਆ ਅਰ ਮੁਰਾਰੀ ਨਾਮ ਰੱਖ ਕੇ ਸੰਗਤ ਵਿਚ ਕਿਹਾ ਕਿ ਕੋਈ ਗੁਰੂ ਕਾ ਪਿਆਰਾ ਸਿੱਖ ਇਸ ਨੂੰ ਲੜਕੀ ਦਾ ਸਾਕ ਦੇਵੇ, ਸ਼ੀਹੇ ਉਪਲ ਖਤ੍ਰੀ ਨੇ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੇਲੇ ਦਾ ਸ਼ਰਧਾਲੂ ਸਿੱਖ ਸੀ ਆਪਣੀ ਲੜਕੀ ਜਿਸ ਦਾ ਨਾਮ ਮਥੋ ਸੀ ਲਿਆ ਕੇ ਭਾਈ ਮੁਰਾਰੀ ਦੇ ਹੱਥ ਫੜਾ ਦਿਤੀ । ਗੁਰੂ ਮਹਾਰਾਜ ਉਸ ਦਾ ਨਿਸਚਾ ਦੇਖ ਕੇ ਬਹੁਤ ਖੁਸ਼

---

*ਗੁਰੂ ਮਹਾਰਾਜ ਜੀ ਪਾਸ ਹਿੰਦੂ ਮੁਸਲਮਾਨ ਦੋਵੇਂ ਸ਼ਰਧਾ ਨਾਲ ਆਉਂਦੇ ਸਨ, ਅਰ ਸਿੱਖੀ ਧਾਰਨ ਕਰਕੇ ਸਚਾ ਉਪਦੇਸ਼ ਲੈਂਦੇ ਸਨ ।

ਹੋਏ । ਭਾਈ ਸ਼ੀਹੇ ਦੀ ਤ੍ਰਿਯਾ ਉਚਾਟ ਹੋਣ ਲਗੀ ਤਾਂ ਗੁਰੂ ਮਹਾਰਾਜ ਨੇ ਉਸ ਨੂੰ ਧੀਰਜ ਦਿਤਾ ਅਰ ਬਚਨ ਕੀਤਾ ਕਿ ਤੇਰੀ ਲੜਕੀ ਨੂੰ ਮੁਕਤ ਭੁਗਤ ਸਭ ਪ੍ਰਾਪਤ ਹੋਵੇਗਾ ਅਰ ਜੋ ਮਥੋ ਮੁਰਾਰੀ ਦਾ ਨਾਮ ਲਏਗਾ । ਉਸ ਦੇ ਦੁਖ ਦੂਰ ਹੋਣਗੇ ।

## ਬੀਰਬਲ ਦਾ ਬਿਬਾਦ

ਪਹਿਲੇ ਸਮਿਆਂ ਵਿਚ ਭਟਾਂ ਦਾ ਇਤਨਾ ਜੋਰ ਸੀ ਜੋ ਅਰੋੜਿਆਂ ਖਤਰੀਆਂ ਦੇ ਵਿਵਾਹਾਂ ਪਰ ਚੁਕਾਵਾ ਜੋ ਬਾਦਸ਼ਾਹ ਵਲੋਂ ਚੁਕਿਆ ਹੋਇਆ ਸੀ ਰੁਪਿਆ ਜਾਂ ਅੱਠ ਅੱਠ ਆਨੇ ਲੈਂਦੇ । ਇਸ ਤਰ੍ਹਾਂ ਬੀਰਬਲ ਨੇ ਵੀ ਹਾਜਰ ਜਵਾਬੀ ਦੇ ਕਾਰਨ ਇਕ ਦਿਨ ਬਾਦਸ਼ਾਹ ਕੋਲੋਂ ੫ ਰੁਪਏ ਵਿਆਹ ਸ਼ਾਦੀਆਂ ਤੋਂ ਚੁਕਾਵਾ ਲੈਣਾ ਲਿਖਾ ਲਿਆ । ਇਹ ਹੁਕਮ ਲੈ ਕੇ ਜਦ ਬੀਰਬਲ ਭੀਖ ਉਗਰਾਉਂਦਾ ਹੋਇਆ ਸੰਮਤ ੧੬੨੬ ਬਿਕ੍ਰਮੀ ਨੂੰ ਫੌਜ ਸਮੇਤ (ਜੋ ਬਲੋਚਸਤਾਨ ਨੂੰ ਚੜ੍ਹਾਈ ਪਰ ਜਾ ਰਿਹਾ ਸੀ) ਗੋਇੰਦਵਾਲ ਆਇਆ ਤਾਂ ਗੁਰੂ ਸਾਹਿਬ ਤੋਂ ਵੀ ਚੁਕਾਵਾ ਮੰਗਣ ਲਗਾ । ਗੁਰੂ ਜੀ ਨੇ ਫੁਰਮਾਇਆ ਡੰਡ ਤਾਂ ਅਸਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਜਮਾਂ ਨੂੰ ਵੀ ਨਹੀਂ ਦੇਣਾ । ਤੈਨੂੰ ਕਿਸ ਤਰ੍ਹਾਂ ਦੇਈਏ ਪਰੰਤੂ ਲੰਗਰ ਤਿਆਰ ਹੈ, ਪ੍ਰਸ਼ਾਦ ਭਾਵੇਂ ਕੋਈ ਛਕੇ । ਬੀਰਬਲ ਨੇ ਕਿਹਾ ਪ੍ਰਸ਼ਾਦ ਛਕਾਉਂਦੇ ਹੋ ਤਾਂ ਸਾਰੀ ਫੌਜ ਨੂੰ ਛਕਾਓ । ਗੁਰੂ ਮਹਾਰਾਜ ਨੇ ਬਚਨ ਕੀਤਾ ਜੋ ਕਰਤਾਰ ਦੀ ਇਛਾ । ਸਾਰੀ ਫੌਜ ਬਹਿ ਗਈ । ਸਿੱਖਾਂ ਨੇ ਸਭ ਨੂੰ ਤ੍ਰਿਪਤ ਕੀਤਾ ਤਾਂ ਬੀਰਬਲ ਨੇ ਕਿਹਾ ਆਪ ਕੋਲ ਜੋ ਰਸੈਣ ਹੈ ਉਹ ਮੈਨੂੰ ਬਖਸ਼ੋ ਤਾਂ ਗੁਰੂ ਜੀ ਨੇ ਬਚਨ ਕੀਤਾ ਸਾਡੇ ਕੋਲ ਝੂਠੀ ਰਸੈਣ ਨਹੀਂ ਸਚੀ ਰਸੈਣ ਇਹ ਹੈ—

*ਔਰ ਰਸਾਇਣ ਕੂੜ ਸਭ ਨਾਮ ਰਸਾਇਣ ਸਚ॥*
*ਜਿਸ ਘਰ ਮੈ ਸੈਚਰੇ ਕੁੰਦਨ ਹੋਵੈ ਕਚ॥*

ਇਹ ਸੁਣ ਕੇ ਉਸ ਨੂੰ ਇਤਬਾਰ ਨਾ ਆਇਆ ਕਿਉਂਕਿ ਖਤਰੀਆਂ ਨੇ ਉਸ ਨੂੰ ਚੁਕਿਆ ਹੋਇਆ ਸੀ ਅਰ ਫਿਰ ਵੀ ਆਪਣਾ ਜੋਰ ਜਿਤਾਇਆ ਅਰ ਕਹਿਣ ਲਗਾ ਮੈਂ ਆਪ ਦੀ ਕਲ੍ਹ ਖਬਰ ਲਵਾਂਗਾ ਪਰੰਤੂ ਈਸ਼ਵਰ ਦੀ ਮਰਜ਼ੀ ਨਾਲ ਉਸ ਦਿਨ ਉਸ ਨੂੰ ਐਸਾ ਸਖਤ ਤਾਕੀਦੀ ਹੁਕਮ ਮੁਹਿੰਮ ਪਰ ਜਾਣ ਵਾਸਤੇ

ਆਇਆ । ਬੀਰਬਲ ਉਸੇ ਵੇਲੇ ਤੁਰ ਪਿਆ ਅਰ ਉਥੋਂ ਐਸਾ ਜਖਮੀ ਹੋ ਕੇ ਮੁੜਿਆ ਜੋ ਸਾਰੀ ਉਮਰ ਹੋਸ਼ ਨਾ ਆਈ । ਓੜਕ ਸਿੰਧ ਮੁਲਕ ਦੇ ਜੰਗ ਵਿਚ ਭਖਰ ਸ਼ਹਿਰ ਪਾਸ ਯੂਸਫ ਜਈ ਪਠਾਣਾਂ ਹਥੋਂ ਮਾਰਿਆ ਗਿਆ ।

## ਵੈਸਾਖੀ ਦਾ ਮੇਲਾ ਲਾਉਣਾ

ਇਕ ਦਿਨ ਬਾਬਾ ਬੁੱਢਾ ਜੀ ਭਾਈ ਪਾਰੋ ਬਲੂ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਆਪਸ ਵਿਚ ਸਿੱਖਾਂ ਦੀ ਪਛਾਣ ਅਰ ਮੇਲ ਮਿਲਾਪ ਹੋਣ ਵਾਸਤੇ ਇਕ ਦਿਨ ਮੇਲੇ ਦਾ ਮੁਕਰਰ ਕੀਤਾ ਜਾਏ । ਜਿਸ ਕਰਕੇ ਦੂਰ ਦੂਰ ਦੇਸ਼ਾਂ ਦੇ ਆਏ ਹੋਏ ਸਿੱਖ ਸ਼ਰਧਾ ਨਾਲ ਬਾਉਲੀ ਜੀ ਦਾ ਇਸ਼ਨਾਨ ਕਰਕੇ ਜਨਮ ਸਫਲਾ ਕਰਨ ਤਾਂ ਗੁਰੂ ਜੀ ਨੇ ਸਿਖਾਂ ਦੀ ਬੇਨਤੀ ਮੰਨ ਕੇ ਸੰ: ੧੬੨੪ ਬਿ: ਨੂੰ ਵੈਸਾਖੀ ਦਾ ਮੇਲਾ ਲਗਣ ਵਾਸਤੇ ਦੂਰ ਦੂਰ ਦੇਸ਼ਾਂ ਵਿਚ ਹੁਕਮਨਾਮੇ ਭੇਜੇ ਤਾਂ ਵੈਸਾਖੀ ਪਰ ਸੰਗਤਾਂ ਦਾ ਗੋਇੰਦਵਾਲ ਬਾਉਲੀ ਸਾਹਿਬ ਦੇ ਇਸ਼ਨਾਨ ਤੇ ਜਪੁਜੀ ਸਾਹਿਬ ਜੀ ਦੇ ਪਾਠ ਹੋਣ ਲਗੇ ਬੜੇ ਦੇਗਬਰੇ ਕੜਾਹੇ ਤੇ ਲੋਹਾਂ ਚੜ੍ਹ ਗਈਆਂ । ਪ੍ਰਸ਼ਾਦ ਭਾਂਤ ਭਾਂਤ ਦੇ ਤਿਆਰ ਹੋ ਕੇ ਵਰਤਣ ਲਗੇ । ਗੁਰੂ ਰਾਮਦਾਸ ਜੀ ਰਾਤ ਦਿਨੇ ਪ੍ਰੇਮ ਨਾਲ ਸੰਗਤ ਦੀ ਸੇਵਾ ਕਰਦੇ ਰਹੇ । ਭੰਡਾਰੇ ਦੀ ਕੁੰਜੀ ਗੁਰੂ ਰਾਮਦਾਸ ਜੀ ਕੋਲ ਸੀ । ਜੋ ਕੁਛ ਕੋਈ ਮੰਗਦਾ, ਗੁਰੂ ਰਾਮਦਾਸ ਜੀ ਬਖਸ਼ਦੇ । ਹਰ ਵਕਤ ਅਖੰਡ ਕੀਰਤਨ, ਕਥਾ ਉਪਦੇਸ਼ ਹੁੰਦਾ ਰਹੇ । ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਜੋ ਸੰਗਤ ਨੂੰ ਗੁਰੂ ਰੂਪ ਸਮਝ ਕੇ ਸੇਵਾ ਕਰੇਗਾ ਸੋ ਨਿਹਾਲ ਹੋਵੇਗਾ ।

## ਉਪਦੇਸ਼

ਇਕ ਦਿਨ ਸਿੱਖਾਂ ਪ੍ਰਸ਼ਨ ਕੀਤਾ ਸਚੇ ਪਾਤਿਸ਼ਾਹ ! ਸਿੱਖੀ ਦੇ ਕੀ ਲੱਛਣ ਹਨ ਤਾਂ ਗੁਰੂ ਮਹਾਰਾਜ ਜੀ ਨੇ ਬਚਨ ਕੀਤਾ, ਨਾਮ ਦਾਨ ਅਰ ਇਸ਼ਨਾਨ ਕਰੇ, ਮਿਠਾ ਬੋਲੇ, ਵੰਡ ਛਕੇ, ਪਰਾਇਆ ਧਨ ਅਰ ਪਰਾਈ ਇਸਤਰੀ ਦੇ ਨੇੜੇ ਨਾ ਜਾਵੇ, ਧਰਮ ਕਰਮ ਵਿਚ ਪਕਾ ਰਹੇ । ਸਤ ਸੰਗਤ ਵਿਚ ਰੋਜ ਜਾਵੇ, ਗੁਰਬਾਣੀ ਨਾਲ ਪ੍ਰੇਮ ਕਰੇ, ਕਿਸੇ ਦਾ ਦਿਲ ਨਾ ਦੁਖਾਵੇ, ਨਿੰਦਿਆ ਝੂਠ ਫਰੇਬ ਦਾ ਤਿਆਗ ਕਰੇ । ਵਿਸਾਹਘਾਤੀ ਨਾ ਬਣੇ, ਛਲ ਦਾ ਵਿਹਾਰ ਨਾ ਕਰੇ, ਧਰਮ ਦੀ ਕਿਰਤ ਕਰੇ, ਆਏ ਸਿੱਖਾਂ ਦਾ ਆਦਰ ਕਰੇ, ਸੰਗਤ ਦੀ ਟਹਿਲ ਕਰੇ, ਕਿਸੇ ਨਾਲ ਵੈਰ

ਵਿਰੋਧ ਨਾ ਕਰੇ । ਸਚਾ ਸਾਕ ਭੈਣਾਂ ਭਰਾਵਾਂ ਇਸਤਰੀ ਪੁੱਤਰ ਆਦਿਕ ਤੋਂ ਵਧ ਕੇ ਸਾਧ ਸੰਗਤ ਨੂੰ ਜਾਣੇ । ਅੰਦਰੋਂ ਬਾਹਰੋਂ ਇਕੋ ਜਿਹਾ ਰਹੇ ਜੇ ਆਪ ਵਿਦਵਾਨ ਹੋਵੇ ਤਾਂ ਵਿਦਿਆ ਦੂਜੇ ਨੂੰ ਪੜ੍ਹਾਵੇ, ਮਨ ਕਰ ਕੇ ਕਿਸੇ ਦਾ ਬੁਰਾ ਨਾ ਕਰੇ, ਤਨ ਕਰ ਕੇ ਸਿੱਖਾਂ ਦੀ ਟਹਿਲ ਕਰੇ, ਭੁਖੇ ਨੂੰ ਅੰਨ ਦੇਵੇ, ਨੰਗੇ ਨੂੰ ਕਪੜਾ ਦੇਵੇ, ਸਦਾ ਪ੍ਰਉਪਕਾਰ ਕਰੇ, ਪਰਾਏ ਦੋਖਾਂ ਵਲ ਨਾ ਜਾਏ, ਮੜੀ ਗੋਰ ਬੁਤ ਟੋਬਾ ਨਾ ਪੂਜੇ ਅਰ ਜੋ ਕੁਛ ਚਾਹੇ ਗੁਰੂ ਘਰ ਤੋਂ ਪ੍ਰਾਪਤ ਕਰੇ । ਇਹ ਸੁਣ ਕੇ ਭਾਈ ਲਾਲੋ, ਦੁਰਗਾ ਜਵੰਦਾ, ਭਾਈ ਖਾਨਾ ਛੁਰਾ ਮਾਲੀ ਸ਼ਾਹੂ ਕਿਦਾਰੀ, ਬੂਲਾ ਆਦਿਕ ਸਿੱਖਾਂ ਨੇ ਉਪਦੇਸ਼ ਧਾਰਨ ਕਰਕੇ ਜਨਮ ਸਫਲ ਕੀਤਾ।

# ਸਿੱਖਾਂ ਦਾ ਪ੍ਰਸੰਗ

ਭਾਈ ਜੋਧਾ ਨਾਮੀ ਇਕ ਸਿੱਖ ਲੰਗਰ ਦੀ ਟਹਿਲ ਸੇਵਾ ਬਹੁਤ ਕਰੇ ਪਰ ਬ੍ਰਾਹਮਣ ਜਾਤੀ ਹੋਣ ਕਰਕੇ ਸੰਗਤ ਨਾਲ ਪ੍ਰੇਮ ਨਾ ਕਰੇ । ਗੁਰੂ ਜੀ ਨੇ ਉਸ ਨੂੰ ਸੱਚਾ ਉਪਦੇਸ਼ ਦੇ ਕੇ ਉਸ ਦਾ ਹੰਕਾਰ ਨਵਿਰਤ ਕੀਤਾ ।

ਇਕ ਦਿਨ ਜਗਯਾਸੂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਨੂੰ ਇਕ ਜੋਗੀ ਕਹਿੰਦਾ ਹੈ ਤੂੰ ਘਰ ਬਾਰ ਛੱਡ ਦੇ ਇਸਤ੍ਰੀ ਪੁੱਤਰ ਆਦਿਕ ਦਾ ਤਿਆਗ ਕਰ ਕੇ ਜੋਗੀ ਹੋ ਜਾ । ਗੁਰੂ ਜੀ ਨੇ ਬਚਨ ਕੀਤਾ ਸਚੇ ਨਾਮ ਬਿਨਾਂ ਸਭ ਝੂਠਾ ਜੋਗ ਹੈ । ਇਥੇ ਹੀ ਦੀ ਕਿਰਤ ਕਰੇ ਵੰਡ ਛਕੇ ਅਰ ਗਰੀਬਾਂ ਨੂੰ ਛਕਾਓ ਉਸਦੇ ਨਾਲ ਦਾ ਕੋਈ ਜੋਗ ਨਹੀਂ 'ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪ੍ਰਭ ਵਾਣੁ ਕਰਹਿ ॥ ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਆਪਣਾ ਹਰਿ ਪ੍ਰਭੁ ਲਹਹਿ ॥'

ਇਕ ਦਿਨ ਗੁਰੂ ਜੀ ਸੁਭਾਵਕ ਹੀ ਡੱਲੇ ਗ੍ਰਾਮ ਗਏ ਤਾਂ ਗੁਰੂ ਜੀ ਦੇ ਸ਼ਰੀਕ ਪ੍ਰਿਥੀ ਮਲ ਤੇ ਤੁਲਸਾ ਭਲੇ ਖੱਤਰੀ ਬੜੇ ਹੰਕਾਰ ਨਾਲ ਗੁਰੂ ਜੀ ਦੇ ਕੋਲ ਆ ਬੈਠੇ ਅਰ ਕਹਿਣ ਲਗੇ ਗੁਰੂ ਜੀ ਆਪ ਦੀ ਅਤੇ ਸਾਡੀ ਜਾਤ ਇਕ ਹੈ ਕੋਈ ਭੇਦ ਨਹੀਂ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਸਾਡੀ ਕੋਈ ਜਾਤ ਨਹੀਂ। ਸਭ ਕਲਪਤ ਭੇਦ ਸਰੀਰ ਦੇ ਹਨ । ਕਿਉਂਕਿ ਗੁਰੂ ਜੀ ਦਾ ਬਚਨ ਹੈ—

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥* (ਪੰਨਾ ੪੬੯)

ਜਾਂ ਉਹਨਾਂ ਨੇ ਬਚਨ ਸੁਣਾਇਆ ਤਾਂ ਮਹਾਰਾਜ ਦੀ ਚਰਣੀ ਢਠੇ ਅਰ ਆਪਣੀ ਭੁਲ ਬਖਸ਼ਾਈ। ਗੁਰੂ ਜੀ ਨੇ ਫੁਰਮਾਇਆ ਕਿਸੇ ਨੂੰ ਕੌੜਾ ਬਚਨ ਨਾ ਕਹੋ। ਆਏ ਸਿੱਖ ਸੰਤ ਦੀ ਟਹਿਲ ਕਰੋ।

## ਗੰਗੂ ਸ਼ਾਹ

ਗੰਗੂ ਸ਼ਾਹ ਨਾਂ ਦਾ ਇਕ ਬੜਾ ਸ਼ਾਹੂਕਾਰ ਸੀ। ਸਮਾਂ ਪਾ ਕੇ ਵਿਹਾਰ ਵਿਚ ਘਾਟਾ ਪੈਣ ਕਰਕੇ ਉਹ ਬੜਾ ਗਰੀਬ ਹੋ ਗਿਆ ਤਾਂ ਗੁਰੂ ਕੇ ਹਜ਼ੂਰ ਟਹਿਲ ਸੇਵਾ ਕਰੇ, ਕੇਵਲ ਉਹ ਗੁਰੂ ਕੀ ਓਟ ਰਖੇ। ਗੁਰੂ ਜੀ ਤੇਰੇ ਭੰਡਾਰੇ ਬਰਕਤ ਦੇ ਕੇ ਕਿਹਾ ਕਿ ਜਾ ਕੇ ਦਿੱਲੀ ਵਿਚ ਵਪਾਰ ਕਰ। ਗੁਰੂ ਤੇਰੇ ਭੰਡਾਰੇ ਭਰੇਗਾ ਅਰ ਧਰਮ ਨਾਲ ਕੰਮ ਕਰੀਂ। ਲੋੜਵੰਦਾਂ ਦੀ ਲੋੜ ਪੂਰੀ ਕਰੀਂ। ਗੰਗੂ ਗੁਰੂ ਜੀ ਦਾ ਹੁਕਮ ਮੰਨ ਕੇ ਦਿੱਲੀ ਆ ਗਿਆ। ਗੁਰੂ ਜੀ ਦੀ ਕ੍ਰਿਪਾ ਨਾਲ ਇਤਨਾ ਸ਼ਾਹੂਕਾਰ ਹੋ ਗਿਆ ਕਿ ਅਧੀ ਰਾਤ ਨੂੰ ਜੋ ਕੋਈ ਗੰਗੂ ਦਾ ਨਾਮ ਲੈਂਦਾ ਤਾਂ ਰੁਪਿਆ ਮਿਲ ਜਾਂਦਾ। ਇਕ ਵਾਰ ਇਕ ਮੁਗਲ ਨੇ ਲਖ ਮੋਹਰ ਦੀ ਦਰਸ਼ਨੀ ਹੁੰਡੀ ਲਾਹੌਰ ਤੋਂ ਮੁਲ ਲਈ ਜਦ ਦਿਲੀ ਆਇਆ ਤਾਂ ਇਸ ਨੇ ਝਟ ਤਾਰ ਦਿਤੀ। ਇਸ ਤਰ੍ਹਾਂ ਇਸ ਦਾ ਬਹੁਤ ਇਤਬਾਰ ਵਧ ਗਿਆ। ਇਕ ਦਿਨ ਇਕ ਬ੍ਰਾਹਮਣ ਨੇ ਗੁਰੂ ਕੇ ਹਜੂਰ ਅਰਦਾਸ ਕੀਤੀ ਸਚੇ ਪਾਤਿਸ਼ਾਹ ਮੇਰੀ ਲੜਕੀ ਜਵਾਨ ਹੋ ਗਈ ਹੈ ਅਰ ਜਦ ਧੀ ਰਜਸੂਲਾ ਹੋ ਜਾਵੇ ਤਾਂ ਮਾਪਿਆਂ ਨੂੰ ਪਾਪ ਲਗਦਾ ਹੈ ਇਸ ਲਈ ਆਪ ਕੁਛ ਰੁਪਿਆ ਦੇਵੋ ਤਾਂ ਇਸ ਦਾ ਵਿਆਹ ਕਰਾਂ। ਗੁਰੂ ਜੀ ਬੜੇ ਕੋਮਲ ਸੁਭਾਅ ਸਨ। ਉਹਨਾਂ ਨੇ ੫੦੦ ਰੁਪਏ ਦਾ ਹੁਕਮਨਾਮਾ ਗੰਗੂ ਵਲ ਉਸ ਬ੍ਰਾਹਮਣ ਨੂੰ ਲਿਖ ਦਿਤਾ। ਗੰਗੂ ਨੇ ਉਸ ਦਾ ਕੰਮ ਨਾ ਕੀਤਾ ਤਾਂ ਫਿਰ ਉਹ ਬ੍ਰਾਹਮਣ ਗੁਰੂ ਕੇ ਹਜੂਰ ਆਇਆ। ਗੁਰੂ ਜੀ ਨੇ ਕ੍ਰਿਪਾਲੂ ਹੋ ਕੇ ਉਸ ਨੂੰ ਵਿਆਹ ਕਾਰਜ ਵਾਸਤੇ ਰੁਪਿਆ ਦੇ ਦਿਤਾ। ਜਦ ਗੰਗੂ ਨੇ ਲੋੜਵੰਦਾਂ ਦੀ ਲੋੜ ਪੂਰੀ ਨਾ ਕੀਤੀ ਤਾਂ ਉਸ ਦਿਨ ਤੋਂ ਉਸ ਦੀ ਰਾਸ ਘਟਣ ਲਗੀ ਅਰ ਉਹ ਕੰਗਾਲ ਹੋ ਗਿਆ ਤਾਂ ਫਿਰ ਗੁਰੂ ਕੇ ਹਜੂਰ ਆ ਕੇ ਟਹਿਲ ਸੇਵਾ ਕਰਨ ਲਗਾ ਅਰ ਭੁਲ ਬਖਸ਼ਾਕੇ ਸਚੇ ਧਨ ਦੀ ਚਾਹ ਕੀਤੀ ਤਾਂ ਗੁਰੂ ਜੀ ਨੇ ਉਸ ਨੂੰ ਆਤਮਿਕ ਦਾਨ ਦੇ ਕੇ ਬਖਸ਼ਸ਼ ਕੀਤੀ ਅਰ ਕਿਹਾ ਜਾ ਕੇ ਸਤਿਨਾਮੁ ਦਾ ਉਪਦੇਸ਼ ਲੋਕਾਂ ਨੂੰ ਦੇਹ। ਉਸ ਦੀ ਸੰਪ੍ਰਦਾਇ ਹੁਣ ਤਕ ਚਲੀ ਆਉਂਦੀ ਹੈ।

# ਬੀਬੀ ਭਾਨੀ ਜੀ

ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁਤਰੀ ਬੀਬੀ ਭਾਨੀ ਜੀ ਪਿਤਾ ਦੀ ਬੜੀ ਟਹਿਲ ਸੇਵਾ ਕਰਦੀ ਸੀ ਅਰ ਪਿਤਾ ਜੀ ਨੂੰ ਪਰਮੇਸ਼ਰ ਜੀ ਦਾ ਰੂਪ ਕਰਕੇ ਪੂਜਦੀ ਸੀ। ਸਵੇਰੇ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਾਉਂਦੀ ਸੀ। ਇਕ ਦਿਨ ਬੀਬੀ ਜੀ ਨੂੰ ਨਿਰਮਾਣ ਦੇਖ ਕੇ ਗੁਰੂ ਜੀ ਨੇ ਪੁਛਿਆ ਤਾਂ ਉਸ ਕਿਹਾ ਪਿਤਾ ਜੀ ਮੇਰੇ ਸ਼ਰੀਕ ਮੈਨੂੰ ਗਰੀਬ ਸਮਝਦੇ ਹਨ ਅਰ ਬੋਲੀ ਕਬੋਲੀ ਕਰਦੇ ਹਨ ਤਾਂ ਗੁਰੂ ਜੀ ਨੇ ਕਿਹਾ ਉਹ ਸਿਲਾ ਉਠਾ ਲੈ। ਜਦ ਸਿਲਾ ਉਠਾਈ ਤਾਂ ਸੋਨੇ ਦੀ ਹੋ ਗਈ ਤਾਂ ਬੀਬੀ ਜੀ ਨੇ ਜੇਵਰ ਬਣਾ ਲਏ ਅਰ ਬੀਬੀ ਜੀ ਹਰ ਵੇਲੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਹਿਣ ਲਗੀ।

# ਸੰਗਤ ਦੀ ਮਹਿਮਾ

ਇਕ ਦਿਨ ਬਾਬਾ ਬੁੱਢਾ ਜੀ ਆਦਿਕ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਸੰਗਤ ਵਾਸਤੇ ਬੜੇ ਬੜੇ ਸਵਾਦੀ ਖਟੇ ਮਿਠੇ ਦੁਧ ਘਿਓ ਵਾਲੇ ਭੋਜਨ ਬਣਵਾਂਦੇ ਹੋ ਅਰ ਆਪ ਸਿਰਫ ਅਲੂਣਾ ਓਗਰਾ ਛਕਦੇ ਹੋ, ਇਸ ਦਾ ਕੀ ਸਬਬ ਹੈ। ਗੁਰੂ ਜੀ ਨੇ ਬਚਨ ਕੀਤਾ ਕਿ ਜੋ ਪ੍ਰਸ਼ਾਦ ਸੰਗਤ ਛਕਦੀ ਹੈ ਉਹ ਸਵਾਦ ਮੈਨੂੰ ਪਹੁੰਚਦਾ ਹੈ। ਗੁਰੂ ਜੀ ਨੇ ਆਪਣਾ ਮੂੰਹ ਖੋਹਲ ਕੇ ਦਿਖਾਇਆ ਤਾਂ ਉਹ ਸਭ ਪਦਾਰਥ ਮਹਾਰਾਜ ਦੇ ਮੁਖ ਵਿਚ ਦੇਖਣ ਜੋ ਸੰਗਤ ਛਕਦੀ ਸੀ।

# ਖੇਡਾ ਭਗਤ

ਇਕ ਖੇਡਾ ਭਗਤ ਦੇਵੀ ਦੇ ਦਰਸ਼ਨ ਕਰਨ ਜਾਂਦਿਆਂ ਗੁਰੂ ਕੇ ਹਜ਼ੂਰ ਦਰਸ਼ਨ ਕਰਨ ਆਇਆ। ਗੁਰੂ ਜੀ ਦੇ ਹਜ਼ੂਰ ਪ੍ਰਸ਼ਾਦ ਛਕੇ ਬਗੈਰ ਦਰਸ਼ਨ ਨਹੀਂ ਸੀ ਹੁੰਦਾ। ਉਸ ਬ੍ਰਾਹਮਣ ਨੇ ਕਿਹਾ ਮੈਂ ਦਰਸ਼ਨ ਕਰਦਾ ਹਾਂ। ਇਸ ਕਰਕੇ ਉਹ ਅਗੇ ਤੁਰ ਗਿਆ ਅਰ ਗੁਰੂ ਨਾਲ ਪ੍ਰੇਮ ਨਾ ਕੀਤਾ। ਜਦ ਰਸਤੇ ਵਿਚ ਗਿਆ ਤਾਂ ਉਸ ਨੂੰ ਸੁਪਨਾ ਆਇਆ ਕਿ ਡੈਣਾਂ ਖਾਣ ਲਗੀਆਂ ਹਨ। ਬੜਾ ਵਿਆਕੁਲ ਹੋਇਆ ਤਾਂ ਉਸ ਨੇ ਦੇਵੀ ਅਗੇ ਪ੍ਰਾਰਥਨਾ ਕੀਤੀ ਕਿ ਮਾਤਾ ਮੇਰੇ ਕੋਲੋਂ ਕੀ ਕਸੂਰ ਗਿਆ ਹੈ ਤਾਂ ਮਾਤਾ ਨੇ ਕਿਹਾ ਤੂੰ ਗੁਰੂ ਤੋਂ ਬੇਮੁਖ ਹੈਂ। ਗੁਰੂ

ਜੀ ਦਾ ਅਵਤਾਰ ਜਗਤ ਉਧਾਰ ਵਾਸਤੇ ਹੈ। ਇਸ ਲਈ ਤੂੰ ਉਹਨਾਂ ਦੀ ਸ਼ਰਨ ਪਓ। ਇਹ ਸੁਣ ਕੇ ਖੇਡੇ ਨੇ ਆ ਕੇ ਪਹਿਲੋਂ ਗੁਰੂ ਜੀ ਦੇ ਲੰਗਰ ਤੋਂ ਪ੍ਰਸ਼ਾਦ ਛਕਿਆ ਅਰ ਮਗਰੋਂ ਗੁਰੂ ਜੀ ਅਗੇ ਆਪਣੀ ਭੁਲ ਬਖਸ਼ਾਈ ਅਰ ਸੁਪਨੇ ਦਾ ਹਾਲ ਸੁਣਾਇਆ ਅਰ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਕਰਨ ਕਾਰਨ ਸਮਰਥ ਹੋ। ਮੈਨੂੰ ਅਸ਼ਟਭੁਜੀ ਦਾ ਦਰਸ਼ਨ ਕਰਾਵੋ ਤਾਂ ਗੁਰੂ ਜੀ ਨੇ ਭਾਈ ਬਲੂ ਨੂੰ ਕਿਹਾ ਕਿ ਇਸ ਨੂੰ ਸਾਡੇ ਚੁਬਾਰੇ ਲੈ ਜਾਵੋ। ਜਦ ਖੇਡਾ ਚੁਬਾਰੇ ਗਿਆ ਤਾਂ ਦੇਵੀ ਦਾ ਦਰਸ਼ਨ ਕਰਕੇ ਹੈਰਾਨ ਰਹਿ ਗਿਆ ਅਰ ਅਗੇ ਤੋਂ ਮਾਈ ਦਾਸ ਵਾਂਗ ਬੜੀ ਸ਼ਰਧਾ ਵਧਾਈ ਅਰ ਸੱਚਾ ਸਿੱਖ ਗੁਰੂ ਜੀ ਦਾ ਹੋ ਗਿਆ।

## ਪ੍ਰਸੰਗ ਨਵਾਬ

ਇਕ ਦਿਨ ਭਾਈ ਪਾਰੋ ਬੜੀ ਜਲਦੀ-ਜਲਦੀ ਗੁਰੂ ਕੇ ਹਜ਼ੂਰ ਆ ਰਿਹਾ ਸੀ ਤਾਂ ਰਸਤੇ ਵਿਚ ਇਕ ਨਵਾਬ ਚਲਿਆ ਆਵੇ। ਆਪਸ ਵਿਚ ਗੱਲਬਾਤ ਹੋਣ ਮਗਰੋਂ ਨਵਾਬ ਨੇ ਕਿਹਾ ਕਿ ਮੈਂ ਵੀ ਗੁਰੂ ਜੀ ਦੇ ਦਰਸ਼ਨ ਕਰਨ ਜਾਣਾ ਹੈ ਤਾਂ ਭਾਈ ਪਾਰੋ ਨੇ ਕਿਹਾ ਕਿ ਰਾਜਸੀ ਕੰਮ ਸਭ ਲਾਹ ਜਾਹ ਤਾਂ ਗੁਰੂ ਜੀ ਪ੍ਰਸੰਨ ਹੋ ਕੇ ਵਰ ਦੇਣਗੇ। ਨਵਾਬ ਦੇ ਕੋਲ ਜੋ ਕੁਝ ਸੀ ਉਹ ਸਭ ਲੁਟਾ ਦਿਤਾ ਅਰ ਨਿਮਰ ਹੋ ਕੇ ਚਰਨੀਂ ਡਿਗਾ ਤਾਂ ਗੁਰੂ ਜੀ ਨੇ ਕ੍ਰਿਪਾ ਕੀਤੀ ਅਰ ਉਸਦਾ ਗਿਆ ਹੋਇਆ ਰਾਜ ਮੁੜ ਬਖਸ਼ਿਆ।

## ਮੋਹਰੀ ਜੀ ਦਾ ਤਿਆਗ

ਭਾਈ ਪਾਰੋ ਗੁਰੂ ਜੀ ਦੇ ਹਜ਼ੂਰ ਹਰ ਵਕਤ ਰਹਿੰਦਾ ਸੀ। ਆਪਣੇ ਨਗਰ ਡੱਲੇ ਵਿਚ ਬਗੈਰ ਕਿਸੇ ਦੁੱਖ ਦੇ ਆਪਣਾ ਸਰੀਰ ਤਿਆਗ ਕੇ ਗੁਰਪੁਰੀ ਨਿਵਾਸ ਕਰ ਗਿਆ ਤਾਂ ਗੁਰੂ ਜੀ ਨੇ ਬਾਬਾ ਬੁੱਢਾ ਜੀ, ਮੋਹਰੀ ਜੀ, ਗੁਰੂ ਰਾਮਦਾਸ ਜੀ ਅਰ ਹੋਰ ਸਿੱਖਾਂ ਨੂੰ ਕਿਹਾ ਕਿ ਭਾਈ ਪਾਰੋ ਦਾ ਸਸਕਾਰ ਕਰ ਆਵੋ। ਮੋਹਰੀ ਜੀ ਨੇ ਜਾ ਕੇ ਸਸਕਾਰ ਕਰ ਕੇ ਸ਼ਬਦ ਬਾਣੀ ਦਾ ਪਾਠ ਕਰ ਕੇ ਸਭ ਦਾ ਸ਼ੋਕ ਦੂਰ ਕੀਤਾ ਤਾਂ ਰਸਤੇ ਵਿਚ ਆਉਂਦਿਆਂ ਮੋਹਰੀ ਦਾ ਮਿੱਤਰਾਂ ਨਾਲ ਮੇਲ ਹੋ ਗਿਆ। ਮੇਲ ਮਿਲਾਪ ਦੇ ਮਗਰੋਂ ਧਨ ਪਦਾਰਥ ਦੀ ਗੱਲ ਤੁਰੀ ਤਾਂ ਮੋਹਰੀ ਜੀ ਨੇ ਕਿਹਾ ਕਿ ਅਸੀਂ ਚਾਹੀਏ ਤਾਂ ਬੜਾ ਧਨ 'ਕਠਾ ਕਰ ਲਈਏ ਪਰ ਗੁਰੂ

ਜੀ ਸਭ ਲੁਟਾ ਦਿੰਦੇ ਹਨ। ਉਸ ਦੇ ਮਿੱਤਰਾਂ ਨੇ ਕਿਹਾ ਕਿ ਧਨ 'ਕਠਾ ਕਰਨਾ ਚਾਹੀਦਾ ਹੈ। ਮੋਹਰੀ ਜੀ ਨੇ ਕਿਹਾ ਬਹੁਤ ਹਛਾ। ਜਦ ਮੋਹਰੀ ਜੀ ਗੋਇੰਦਵਾਲ ਗਏ ਤਾਂ ਧਨ ਰੱਖਣ ਦਾ ਇਹਨਾਂ ਦਾ ਵੀ ਖਿਆਲ ਹੋ ਗਿਆ। ਗੁਰੂ ਜੀ ਅੰਤਰਜਾਮੀ ਸਨ। ਉਨ੍ਹਾਂ ਨੇ ਇਕ ਦਿਨ ਬਹੁਤ ਸਾਰੇ ਰੁਪਿਆਂ ਦਾ ਢੇਰ ਲੁਆ ਦਿਤਾ ਅਰ ਮੋਹਰੀ ਜੀ ਨੂੰ ਕਿਹਾ ਕਿ ਇਸ ਨੂੰ ਚੁਕ ਕੇ ਰਖੀ ਜਾਵੋ, ਜਦ ਮੋਹਰੀ ਜੀ ਰੁਪਏ ਰੱਖਣ ਲਗੇ ਤਾਂ ਉਹਨਾਂ ਦੇ ਹੱਥ ਕਾਲੇ ਹੋ ਗਏ। ਇਹ ਦੇਖ ਕੇ ਗੁਰੂ ਜੀ ਨੇ ਕਿਹਾ ਦੇਖੋ ਜਿਸ ਦੇ ਹੱਥ ਲੱਗਣ ਨਾਲ ਹੱਥ ਕਾਲੇ ਹੋ ਜਾਂਦੇ ਹਨ ਕੀ ਉਸਨੂੰ ਜੋੜਨ ਨਾਲ ਮਨ ਕਾਲਾ ਨਹੀਂ ਹੁੰਦਾ। ਕਾਰੂੰ ਨੇ ਚਾਲੀ ਗੰਜ ਜੋੜੇ ਅੰਤ ਨੂੰ ਉਹ ਖਾਲੀ ਹੱਥ ਗਿਆ ਇਕ ਸੂਈ ਵੀ ਆਦਮੀ ਦੇ ਨਾਲ ਨਹੀਂ ਜਾਂਦੀ। ਇਹ ਸੁਣ ਕੇ ਮੋਹਰੀ ਜੀ ਉਸ ਦਿਨ ਤੋਂ ਬੜੇ ਤਿਆਗੀ ਹੋਏ ਅਰ ਸਭ ਪਦਾਰਥ ਲੋੜਵੰਦਾਂ ਨੂੰ ਦੇ ਦਿਤੇ।

ਮੋਹਰੀ ਜੀ ਦੇ ਤਿੰਨ ਲੜਕੇ ਸਨ। ਇਕ ਅਰਥ ਮਲ ਦੂਜਾ ਨੰਦ ਤੀਜਾ ਅਰਜਾਣੀ ਅਰ ਨੰਦ ਜੀ ਦੇ ਘਰ ਸੁੰਦਰ ਜੀ ਜਨਮੇ ਸਨ। ਜਿਨ੍ਹਾਂ ਨੇ ਸੱਦ ਬਣਾਇਆ ਸੀ। ਵਡੇ ਪੁੱਤਰ ਗੁਰੂ ਜੀ ਦੇ ਮੋਹਨ ਜੀ ਸਨ। ਇਕ ਦਿਨ ਗੁਰੂ ਜੀ ਨੇ ਸਹਿਜ ਸੁਭਾ ਉਹਨਾਂ ਨੂੰ ਕਿਹਾ ਆਓ ਪੁੱਤ੍ਰ ਮੋਹਨ ਮਸਤਾਨੇ। ਉਸ ਦਿਨ ਤੋਂ ਉਹ ਬੜੇ ਗਿਆਨੀ ਹੋ ਗਏ। ਇਨ੍ਹਾਂ ਦੇ ਘਰ ਸੰਤ ਰਾਮ ਜੀ ਪ੍ਰਗਟੇ।

## ਸ੍ਰੀ ਗੁਰੂ ਅਮਰਦਾਸ ਜੀ ਦਾ ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਦੂਰ ਦੂਰ ਤਕ ਫੈਲੀ। ਸਭ ਸੰਗਤਾਂ ਦਰਸ਼ਨ ਕਰਨ ਨੂੰ ਆਉਣ, ਸ਼ਬਦ ਕੀਰਤਨ ਹੋਣ ਲਗੇ। ਗੁਰੂ ਜੀ ਦਾ ਜੋਤੀ ਜੋਤ ਸਮਾਉਣਾ ਜਾਣ ਕੇ ਦਾਤੂ ਜੀ ਵੀ ਆਏ। ਗੁਰੂ ਜੀ ਨੇ ਬੜਾ ਆਦਰ ਦਿਤਾ ਉਠ ਕੇ ਮਿਲੇ। ਉਹਨਾਂ ਆਪਣੀ ਲੱਤ ਦੀ ਵਿਥਿਆ ਸੁਣਾਈ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਅਸੀਂ ਤਾਂ ਆਪ ਦੇ ਘਰ ਦੇ ਦਾਸ ਹਾਂ। ਗੁਰਿਆਈ ਦੇ ਮਾਲਕ ਗੁਰੂ ਰਾਮਦਾਸ ਜੀ ਦੇ ਸਾਹਿਬਜ਼ਾਦੇ ਪੰਜਵੇਂ ਗੁਰੂ ਅਰਜਨ ਸਾਹਿਬ ਜੀ ਆਪ ਦੀ ਲੱਤ ਠੀਕ ਕਰਨਗੇ।

ਗੁਰੂ ਜੀ ਨੇ ਸਭਨਾਂ ਸਿੱਖ ਸੇਵਕਾਂ ਪੁੱਤਰਾਂ ਸਨਬੰਧੀਆਂ ਨੂੰ ਸੱਦਿਆ ਅਰ ਬਚਨ ਕੀਤਾ ਕਿ ਗੁਰੂ ਰਾਮਦਾਸ ਜੀ ਨੇ ਬੜੀ ਘਾਲ ਕਮਾਈ ਕੀਤੀ ਹੈ ਅਰ

ਸਭ ਤਰ੍ਹਾਂ ਇਹ ਗੱਦੀ ਦੇ ਯੋਗ ਹਨ ਜੋ ਗੁਰੂ ਨਾਨਕ ਸਾਹਿਬ ਜੀ ਦੀ ਦਾਤ ਹੈ। ਸਭ ਇਹਨਾਂ ਨੂੰ ਪ੍ਰਾਪਤ ਹੋਈ ਹੈ। ਇਹ ਸਭ ਜਗ ਦੇ ਮਾਲਕ ਹਨ। ਤੁਸੀਂ ਸਭ ਇਹਨਾਂ ਨੂੰ ਮੱਥਾ ਟੇਕੋ। ਇਹ ਸੁਣ ਕੇ ਸਭਨਾਂ ਨੇ ਮੱਥਾ ਟੇਕਿਆ ਪਰ ਮੋਹਨ ਜੀ ਅਰ ਗੁਰੂ ਅਮਰਦਾਸ ਜੀ ਦੇ ਦੂਸਰੇ ਜਵਾਈ ਰਾਮੇ ਨੇ ਨਾ ਟੇਕਿਆ ਅਰ ਕਹਿਣ ਲਗੇ ਅਸੀਂ ਮਾਲਕ ਹਾਂ ਤਾਂ ਗੁਰੂ ਜੀ ਨੇ ਸਮਝਾਇਆ ਅਰ ਉਹ ਵੀ ਪੈਰੀਂ ਪੈ ਗਏ ਅਰ ਮੋਹਰੀ ਜੀ ਗੁਰੂ ਰਾਮਦਾਸ ਜੀ ਦੇ ਚਰਨੀਂ ਬੜੇ ਪ੍ਰੇਮ ਨਾਲ ਢਠੇ ਤਾਂ ਗੁਰੂ ਜੀ ਨੇ ਮੋਹਰੀ ਜੀ ਨੂੰ ਪੁਛਿਆ ਤੁਸੀਂ ਗੁਰੂ ਰਾਮਦਾਸ ਜੀ ਨੂੰ ਕੀ ਸਮਝਦੇ ਹੋ ? ਤਾਂ ਮੋਹਰੀ ਜੀ ਨੇ ਕਿਹਾ ਮੈਂ ਤਿੰਨਾਂ ਗੁਰੂਆਂ ਦੀ ਤਰ੍ਹਾਂ ਇਹਨਾਂ ਨੂੰ ਚੌਥਾ ਗੁਰੂ ਸਮਝਦਾ ਹਾਂ ਅਰ ਆਪ ਦਾ ਅਰ ਗੁਰੂ ਨਾਨਕ ਜੀ ਦਾ ਰੂਪ ਸਮਝਦਾ ਹਾਂ। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਮੋਹਰੀ ਤੂੰ ਧੰਨ ਹੈਂ। ਅਸੀਂ ਤੇਰੇ ਪਰ ਬੜੇ ਪ੍ਰਸੰਨ ਹਾਂ। ਤੇਰੇ ਪਰ ਗੁਰੂ ਜੀ ਦੀ ਬੜੀ ਕ੍ਰਿਪਾ ਹੈ। ਤੇਰੀ ਕੁਲ ਬੜੀ ਵਧੇਗੀ ਜੋ ਤੈਨੂੰ ਪੂਜੇਗਾ ਅਸੀਂ ਉਸ ਪਰ ਬੜੇ ਪ੍ਰਸੰਨ ਹੋਵਾਂਗੇ। ਇਹ ਬਚਨ ਸੁਣ ਕੇ ਰਾਮਦਾਸ ਜੀ ਨੇ ਕਿਹਾ ਹੇ ਪ੍ਰਭੂ ਜੀ ! ਸਿੱਖੀ ਬਖਸ਼ੋ ਅਰ ਬਾਬਾ ਮੋਹਰੀ ਜੀ ਨੂੰ ਗੱਦੀ ਬਖਸ਼ੋ। ਮੈਂ ਨਹੀਂ ਚਾਹੁੰਦਾ ਏਡੀ ਭਾਰੀ ਗੁਰਿਆਈ ਦੀ ਪਦਵੀ ਪਾਵਾਂ। ਦਾਸ ਹੋਣਾ ਮੈਨੂੰ ਬੜਾ ਪਿਆਰਾ ਲਗਦਾ ਹੈ। ਪਰ ਮੋਹਰੀ ਜੀ ਨੇ ਸਰਬ ਪ੍ਰਕਾਰ ਗੁਰੂ ਰਾਮਦਾਸ ਜੀ ਨੂੰ ਸ੍ਰੇਸ਼ਟ ਸਮਝ ਕੇ ਬੰਦਨਾ ਕੀਤੀ ਅਰ ਕਿਹਾ, ਆਪ ਹੀ ਇਸ ਕੰਮ ਦੇ ਲਾਇਕ ਹੋ, ਗੁਰੂ ਅਮਰਦਾਸ ਜੀ ਨੇ ਬਚਨ ਕੀਤਾ, ਆਪਸ ਵਿਚ ਮਿਲ ਕੇ ਪ੍ਰਸਪਰ ਪ੍ਰੀਤੀ ਰਖਣੀ। ਦੇਖੋ ਕਬੂਤਰਾਂ ਨੇ ਇਤਫਾਕ ਕੀਤਾ ਸੀ ਤਾਂ ਜਾਲ ਨੂੰ ਹੀ ਲੈ ਉਡੇ ਸਨ ਅਰ ਖਲਾਸੀ ਪਾਈ ਸੀ।

ਫਿਰ ਗੁਰੂ ਅਮਰਦਾਸ ਜੀ ਨੇ ਦੀਵਾਨ ਲਾ ਕੇ ੧੦੧ ਰੁਪਏ ਦਾ ਕੜਾਹ ਪ੍ਰਸ਼ਾਦ ਕਰਾ ਕੇ ਹਰ ਪ੍ਰਕਾਰ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇ ਲਾਇਕ ਸਮਝ ਕੇ ਬਾਬਾ ਬੁੱਢਾ ਜੀ ਦੇ ਹਥੋਂ ਤਿਲਕ ਦੇ ਕੇ ਪੰਜ ਪੈਸੇ ਅਰ ਇਕ ਨਾਰੀਅਲ ਅਗੇ ਰੱਖ ਕੇ ਚਾਰ ਪ੍ਰਕਰਮਾ ਕਰਕੇ ਪਹਿਲੋਂ ਆਪ ਮਥਾ ਟੇਕਿਆ ਅਰ ਮਗਰੋਂ ਆਪਣੇ ਪੁੱਤਰ ਤੋਂ ਟਿਕਾਇਆ।

# ਸੱਦ ਪ੍ਮਾਰਥ

ਗੁਰੂ ਅਮਰਦਾਸ ਜੀ ਨੇ ਜੋਤੀ ਜੋਤ ਸਮਾਵਣ ਦਾ ਸਮਾਂ ਜਾਣ ਕੇ ਬਾਬਾ ਮੋਹਰੀ ਜੀ ਨੂੰ ਸਨਮੁਖ ਕਰਕੇ ਬਚਨ ਉਚਾਰਿਆ ਕਿ ਸਾਡੇ ਪਿਛੋਂ ਕੋਈ ਮਨਮਤ ਨਹੀਂ ਕਰਨੀ। ਗੁਰਬਾਣੀ ਦਾ ਉਚਾਰਨ ਕਰਨਾ। ਸ਼ਬਦ ਕੀਰਤਨ ਕਰਨੇ। *ਦੀਵਾ ਆਦਿਕ ਮਨਮਤ ਨਹੀਂ ਕਰਨੀ। ਦ੍ਰਿੜ੍ਹ ਵਿਸ਼ਵਾਸ ਰਖਣਾ। ਸ਼ੋਕ ਨਹੀਂ ਕਰਨਾ। ਰੋਣਾ ਨਹੀਂ ਧੀਰਜ ਰੱਖਣਾ। ਅਸੀਂ ਸਦਾ ਆਪ ਦੇ ਅੰਗ ਸੰਗ ਅਰ ਸਾਡਾ ਰੂਪ ਗੁਰੂ ਰਾਮਦਾਸ ਜੀ ਬੈਠੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਲੋਕ ਜਾਣ ਵੇਲੇ ਜੋ ਹੁਕਮ ਕੀਤਾ ਸੀ। ਬਾਬਾ ਮੋਹਰੀ ਦੇ ਪੋਤਰੇ ਬਾਬਾ ਨੰਦ ਜੀ ਦੇ ਪੁੱਤਰ ਸੁੰਦਰ ਜੀ ਨੇ ਉਸ ਵੇਲੇ ਦਾ ਸਾਰਾ ਬ੍ਰਿਤਾਂਤ ਗੁਰੂ ਅਰਜਨ ਸਾਹਿਬ ਜੀ ਨੂੰ ਸੁਣਾ ਦਿਤਾ ਸੀ। ਉਹ ਇਹ ਹੈ:

*ਰਾਮਕਲੀ ਸਦੁ (ਪੰਨਾ ੯੨੩)*

*ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ॥*
*ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ॥*
*ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ॥*
*ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ॥*

ਪ੍ਮਾਰਥ—ਇਕੋ ਵਾਹਿਗੁਰੂ ਨੂੰ ਸਾਰੇ ਜਗਤ ਦਾ ਮਾਲਕ ਸਮਝੋ। ਗੁਰੂ ਜੀ ਦੇ ਸ਼ਬਦ ਵਿਚ ਪ੍ਰੇਮ ਕਰੋ ਇਕੋ ਸ਼ਬਦ ਵਿਚ ਪ੍ਰੇਮ ਕਰਕੇ ਪ੍ਮਾਤਮਾ ਵਿਚ ਬਿਰਤੀ ਲਾਵੋ। ਐਸਾ ਕਰਨੇ ਵਾਲਾ ਸਿੱਖ ਗੁਰੂ ਨਾਨਕ ਸਾਹਿਬ ਅਰ ਗੁਰੂ ਅੰਗਦ ਸਾਹਿਬ ਦੀ ਕਿਰਪਾ ਨਾਲ ਮੁਕਤ ਹੁੰਦਾ ਹੈ।

*ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ*
*ਸਮਾਇਆ॥ ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ*
*ਤੇ ਹਰਿ ਪਾਇਆ॥੧॥ ਹਰਿ ਭਾਣਾ ਗੁਰ ਭਾਇਆ ਗੁਰੁ*
*ਜਾਵੈ ਹਰਿ ਪ੍ਰਭ ਪਾਸਿ ਜੀਉ॥ ਸਤਿਗੁਰੁ ਕਰੇ ਹਰਿ ਪਹਿ*
*ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥*

---

**ਹੁਣ ਭਲੇ ਸਾਹਿਬਜ਼ਾਦੇ ਮਰਨ ਸਮੇਂ ਦੀਵਾ ਤਲੀ ਤੇ ਨਹੀਂ ਰਖਦੇ। ਇਹ ਭੈੜੀਆਂ ਰੀਤਾਂ ਮਹਾਰਾਜੇ ਰਣਜੀਤ ਸਿੰਘ ਦੇ ਸਮੇਂ ਤੋਂ ਉਸ ਦੇ ਵਜੀਰ ਡੋਗਰੇ ਹੋਣ ਕਰਕੇ ਪੰਥ ਵਿਚ ਆ ਵੜੀਆਂ ਸਨ।*

ਪ੍ਰਮਾਰਥ—ਕਰਤਾਰ ਦਾ ਹੁਕਮ ਆਇਆ ਇਸ ਤੇ ਹੁਣ ਮੈਂ ਜਾਣਾ ਹੈ ਅਰਥਾਤ ਪ੍ਰਮੇਸ਼ਰ ਦੀ ਜੋਤ ਵਿਚ ਸਮਾਵਣਾ ਹੈ । ਅਰ ਜੋ ਭਗਤੀ ਕਰਦੇ ਹਨ ਠਾਕੁਰ ਦੀ ਉਹ ਪਦਵੀ ਅਮਰ ਪਾਂਵਦੇ ਹਨ ਸੋ ਮੈਨੂੰ ਉਸਦਾ ਭਾਣਾ ਮਨਜ਼ੂਰ ਹੈ ਮੈਂ ਅਕਾਲ ਪੁਰਖ ਦੇ ਪਾਸ ਜਾਣਾ ਹੈ । ਸ੍ਰੀ ਗੁਰੂ ਅਮਰਦਾਸ ਜੀ ਏਹੀ ਬੇਨਤੀ ਕਰਦੇ ਹਨ ਕਿ ਮੈਨੂੰ ਆਪਣੀ ਸ਼ਰਨ ਰਖੋ।

*ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥*
*ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥*
*ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥*

ਪ੍ਰਮਾਰਥ—ਮੇਰੀ ਇਹ ਪੈਜ ਰਖੋ ਕਿ ਮੈਨੂੰ ਆਪਣਾ ਨਾਮ ਬਖਸ਼ੋ । ਜੋ ਅੰਤ ਵੇਲੇ ਸਹਾਈ ਹੁੰਦਾ ਹੈ ਅਰ ਮੌਤ ਦੇ ਭੈਅ ਨੂੰ ਦੂਰ ਕਰਦਾ ਹੈ । ਸੋ ਪ੍ਰਮਾਤਮਾ ਨੇ ਸਤਿਗੁਰੂ ਦੀ ਬੇਨਤੀ ਮਨਜ਼ੂਰ ਕੀਤੀ ਅਰ ਕ੍ਰਿਪਾ ਕਰ ਆਪਣੇ ਨਾਲ ਮਿਲਾ ਲਿਆ।

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥*

ਪ੍ਰਮਾਰਥ—ਹੇ ਮੇਰੇ ਸਿੱਖ ਪੁਤਰੋ ਭਾਈਓ ਮੇਰੇ ਪਾਸ ਆਓ । ਕਿਉਂਕਿ ਪ੍ਰਮੇਸ਼ਰ ਦਾ ਭਾਣਾ ਭਾਇਆ ਹੈ, ਜਿਨ੍ਹਾਂ ਨੇ ਉਸ ਦਾ ਹੁਕਮ ਮੰਨਿਆ ਹੈ ਉਸ ਨੂੰ ਮੇਰਾ ਪ੍ਰਭੂ ਸ਼ਾਬਾਸ਼ ਦਿੰਦਾ ਹੈ ਅਰ ਉਨ੍ਹਾਂ ਨੂੰ ਕਰਤਾਰ ਬੜੇ ਪ੍ਰੇਮ ਨਾਲ ਗਲ ਲਾਉਂਦਾ ਹੈ । ਤੁਸੀਂ ਵੀ ਭਾਣਾ ਮੰਨੋ ਅਰ ਸਚੇ ਕਰਤਾਰ ਦਾ ਹੁਕਮ ਨਹੀਂ ਮੁੜ ਸਕਦਾ। ਇਸ ਲਈ ਮੈਂ ਵਾਹਿਗੁਰੂ ਦੇ ਪਾਸ ਜਾਂਦਾ ਹਾਂ ।

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥ ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥ ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥ ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥ ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥*

ਪ੍ਰਮਾਰਥ—ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪਰਿਵਾਰ ਨੂੰ ਸੱਦ ਕੇ ਇਹ ਹੁਕਮ ਕੀਤਾ ਕਿ ਸਾਡੇ ਪਿਛੋਂ ਕੋਈ ਨਾ ਰੋਵੇ, ਜੋ ਰੋਵੇਗਾ ਉਹ ਮੈਨੂੰ ਕਦਾਚਿਤ ਵੀ ਨਹੀਂ ਭਾਏਗਾ। ਜਿਸ ਮਿੱਤਰ ਨੂੰ ਆਪਣੇ ਮਿੱਤਰ ਦੀ ਇਜ਼ਤ ਭਾਉਂਦੀ ਹੈ ਉਹ ਆਪਣੇ ਮਿੱਤਰ ਨੂੰ ਦੇਖ ਕੇ ਅਨੰਦ ਹੁੰਦਾ ਹੈ। ਇਸ ਲਈ ਜਦ ਮੈਂ ਕਰਤਾਰ ਦੇ ਭਾਣੇ ਵਿਚ ਖੁਸ਼ ਹਾਂ ਤਾਂ ਤੁਹਾਨੂੰ ਵੀ ਖੁਸ਼ ਹੋਣਾ ਚਾਹੀਏ

ਫਿਰ ਗੁਰੂ ਜੀ ਨੇ ਆਪਣੇ ਸਰੀਰ ਦੇ ਹੁੰਦੇ ਹੀ ਆਪਣੀ ਹੱਥੀਂ ਗੁਰਿਆਈ ਦੇ ਰਾਜ ਸਿੰਘਾਸਨ ਪਰ ਗੁਰੂ ਰਾਮਦਾਸ ਜੀ ਨੂੰ ਬਿਠਾ ਦਿਤਾ ਅਰ ਸਭ ਸਿੱਖ ਸਨਬੰਧੀ ਪੁਤਰ ਭਰਾ ਸਭਨਾਂ ਨੂੰ ਗੁਰੂ ਰਾਮਦਾਸ ਜੀ ਦੇ ਪੈਰੀਂ ਪਵਾ ਦਿੱਤਾ।

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥ ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥ *ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥*

ਪ੍ਰਮਾਰਥ—ਦੇਹ ਤਿਆਗਣ ਦੇ ਸਮੇਂ ਗੁਰੂ ਜੀ ਨੇ ਫੁਰਮਾਇਆ ਸਾਡੇ ਪਿਛੋਂ ਨਿਰਬਾਣ ਮੋਖ ਦੇਣ ਵਾਲਾ ਪ੍ਰਮਾਤਮਾ ਦਾ ਕੀਰਤਨ ਕਰੋ। ਕੇਸੋ ਨਾਮ ਪ੍ਰਮੇਸ਼ਰ ਦਾ ਹੈ ਉਸ ਨੂੰ ਹਿਰਦੇ ਵਿਚ ਰਖੇ ਅਰ ਪ੍ਰਮਾਤਮਾ ਦੀ ਕਥਾ ਕਰੇ ਸਭ ਕੰਮ ਛੱਡ ਕੇ ਹਰਿਨਾਮ ਸੁਣੇ। ਬਿਬਾਣ ਦੇ ਆਲੇ ਦੁਆਲੇ ਮੁਕਤੀ ਵਾਸਤੇ ਜੋ ਪਰਦੇ ਸੁਟਦੇ ਹਨ ਝੂਟੇ ਦੁਆਉਂਦੇ ਹਨ ਉਹ ਪਖੰਡ ਨਹੀਂ ਕਰਨੇ। ਉਹਨਾਂ ਦੀ ਬਜਾਏ

---

**ਦੇਖੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗਯਾ ਪਰ ਕਿਹਾ ਹੈ—*
*ਪਿੰਡ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥*

ਹਰ ਰੰਗ ਯਾਨੇ ਪ੍ਰਮਾਤਮਾ ਦੇ ਪ੍ਰੇਮ ਵਿਚ ਮਗਨ ਹੋਣਾ ਅਰ *ਪਿੰਡ ਪਤਲ ਕਿਰਿਆ ਦੀਵਾ ਗੰਗਾ ਫੁਲ ਆਦਿ ਦਾ ਪਾਉਣਾ ਪਖੰਡ ਨਹੀਂ ਕਰਨੇ ਅਰ ਉਹਨਾਂ ਦੀ ਬਜਾਏ ਕੇਵਲ ਹਰੀ ਦੀ ਸ਼ਰਨ ਪੈਣਾ ਹੀ ਠੀਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਗਇਆ ਪਰ ਇਸੇ ਭਾਵ ਦਾ ਸ਼ਬਦ ਉਚਾਰਿਆ ਸੀ ਜੋ ਪਰੇਤ ਕਿਰਿਆ ਦੇ ਉਲਟ ਹੈ।

*ਆਸਾ ਮਹਲਾ ੧॥ (ਪੰਨਾ ੩੫੮)*

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥ ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥ ਲੋਕਾ ਮਤ ਕੋ ਫਕੜਿ ਪਾਇ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥੧॥ ਰਹਾਉ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥ ਐਥੈ ਓਥੈ ਆਗੈ ਪਿਛੈ ਏਹੁ ਮੇਰਾ ਆਧਾਰੁ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥ ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥੨॥੩੨॥*

ਇਸ ਸ਼ਬਦ ਤੋਂ ਸਾਫ ਪ੍ਰਤੀਤ ਹੁੰਦਾ ਹੈ ਕਿ ਜੋ ਕੁਝ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਉਸ ਦੇ ਅਨੁਸਾਰ ਹੀ ਸਭ ਕੁਛ ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ ਜੇ ਕਰ ਹਿੰਦੂਆਂ ਦੇ ਪ੍ਰੇਤ ਕਿਰਿਆ ਵਾਲੇ ਮਤ ਨੂੰ ਲਈਏ ਤਾਂ ਇਹ ਬਣ ਨਹੀਂ ਸਕਦਾ ਕਿਉਂਕਿ ਇਥੇ ਗੁਰੂ ਜੀ ਨੇ ਕਿਹਾ ਹੈ, 'ਅਵਰਹੁ ਨ ਜਾਣੈ ਸ਼ਬਦ ਗੁਰ ਕੇ ਨਾਮ ਧਿਆਵਹੇ' ਇਸ ਤੁਕ ਦੇ ਅਰਥ ਤੋਂ ਇਹ ਮਲੂਮ ਹੁੰਦਾ ਹੈ ਕਿ ਨਾਮ ਧਿਆਵਨ ਤੋਂ ਇਲਾਵਾ ਕੁਝ ਨਹੀਂ ਕਰਨਾ ਅਰ ਜਿਹੜਾ ਨਿਰਬਾਨ ਕੀਰਤਨ ਕਿਹਾ ਹੈ ਉਹ ਗਰੜ ਪੁਰਾਣ ਵਿਚ ਕਿਥੇ ਹੈ ਉਥੇ ਤਾਂ ਪਥਰ ਪੂਜਾ ਤੁਲਸੀ ਭੂਤਾਂ ਪ੍ਰੇਤਾਂ ਤੇ ਜਮਾਂ ਦਾ ਜਿਕਰ ਹੈ। ਜੇਕਰ ਕੇਸ਼ੋ ਪੰਡਤ ਕਿਸੇ

---

*ਮਨਮਤੀ ਇਹਨਾਂ ਦਾ ਉਲਟਾ ਅਰਥ ਕਰਦੇ ਹਨ ਜੇ ਉਹਨਾਂ ਦੇ ਅਰਥਾਂ ਵਲ ਜਾਈਏ ਤਾਂ ਪਿੰਡ ਆਟੇ ਦੇ ਵਟੇ ਹੋਏ। ਪੱਤਲ ਖਾਣ ਦੀ ਪੂਰੀ ਕਚੌਰੀ ਖੀਰ ਆਦਿਕ। ਦੀਵਾ—ਜੋ ਇਕ ਸਾਲ ਦੀਵਾ ਜਗਾ ਕੇ ਪੰਡਤ ਨੂੰ ਨੇਚੀ ਖਵਾਈਦੀ ਹੈ। ਆਦਿਕ ਫੁਲ ਹਰਿ ਸਰ ਪਾਵਏ 'ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰ ਪਾਵਏ' ਏਸ ਹਿਸਾਬ ਵੀ ਆਪ ਸਵਾਰਥੀਆਂ ਦਾ ਮਤਲਬ ਸਿਧ ਨਹੀਂ ਹੁੰਦਾ ਕਿਉਂਕਿ ਵਿਆਕਰਨ ਅਨੁਸਾਰ ਸਭ ਚੀਜ਼ਾਂ ਰੋੜ੍ਹਨੀਆਂ ਪੈਂਦੀਆਂ ਹਨ।

ਖਾਸ ਆਦਮੀ ਦੇ ਨਾਮ ਪਰ ਹੁੰਦਾ ਤਾਂ ਗਇਆ ਪਰ ਜੋ ਗੁਰੂ ਜੀ ਨੇ ਕਿਹਾ ਹੈ ਪਿੰਡ ਪਿਤਲ ਮੇਰੀ ਕਿਰਿਆ ਕਿਸ ਕੇਸੋ ਦੇ ਨਾਮ ਉਤੇ ਹੈ । ਨਹੀਂ ਇਹਦਾ ਮਤਲਬ ਇਹ ਹੈ ਕਿ ਉਹੋ ਪੰਡਤ ਸਦੋ ਜੋ ਗੁਰੂ ਨਾਨਕ ਸਾਹਿਬ ਨੇ ਕੇਸੋ ਪ੍ਰਮਾਤਮਾ ਸਚਾ ਪੰਡਤ ਕਿਹਾ ਹੈ ਅਰ ਆਪ ਇਹ ਸੋਚੋ ਕਿ ਸ੍ਰੀ ਗੁਰੂ ਅਮਰਦਾਸ ਜੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੇ ਉਲਟ ਕਦੀ ਕਰ ਸਕਦੇ ਹਨ । ਗਰੜ ਪੁਰਾਣ ਵਿਚ ਰੋਣ ਕਰਕੇ ਗਤੀ ਲਿਖੀ ਹੈ ਅਰ ਗੁਰੂ ਜੀ ਨੇ ਕਿਹਾ ਹੈ ਜੋ ਰੋਵੇਗਾ ਉਹ ਮੈਨੂੰ ਨਹੀਂ ਭਾਵੇਗਾ । ਆਪ ਇਹ ਸੋਚੋ ਸਭ ਕਿਸੇ ਦੀ ਕਿਰਿਆ ਆਦਿਕ ਹੈ । ਫੁਲ ਗੰਗਾ ਭੇਜੇ ਜਾਂਦੇ ਹਨ ਤਾਂ ਗੁਰੂ ਜੀ ਨੂੰ ਕਹਿਣ ਦੀ ਕੀ ਲੋੜ ਸੀ?

*ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ*
*ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ ਗੁਰ*
*ਸਬਦੁ ਸਚੁ ਨੀਸਾਣੁ ਜੀਉ ॥੫॥*

ਪ੍ਰਮਾਰਥ—ਜਿਸ ਤਰ੍ਹਾਂ ਕਰਤਾਰ ਨੂੰ ਭਾਇਆ ਸੀ ਸੋ ਉਹੀ ਸਤਿਗੁਰਾਂ ਨੇ ਮੁਖ ਤੋਂ ਉਚਾਰਨ ਕੀਤਾ ਅਰ ਗੁਰੂ ਜੀ ਦੇਹ ਤਿਆਗ ਕੇ ਜੋਤ ਵਿਚ ਲੀਨ ਹੋ ਗਏ ਅਰ ਆਪਣੀ ਜਗ੍ਹਾ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਪਾਤਿਸ਼ਾਹ ਨੂੰ ਤਿਲਕ ਦੇ ਕੇ ਹਿਰਦੇ ਵਿਚ ਨਾਮ ਨਿਸ਼ਾਨ ਬਖਸ਼ਿਆ ।

*ਸਤਿਗੁਰ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ*
*ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ*
*ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ*
*ਗੁਰੂ ਆਪੁ ਰਖਿਆ ॥ ਕੋਈ ਕਰਿ ਬਖੀਲੀ ਨਿਵੈ ਨਾਹੀ*
*ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ*
*ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥*
*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ*
*ਜੀਉ ॥੬॥੧॥*

ਪ੍ਰਮਾਰਥ—ਸਤਿਗੁਰਾਂ ਨੇ ਜੋ ਫੁਰਮਾਇਆ ਗੁਰਸਿੱਖਾਂ ਨੇ ਮੰਨ ਲਿਆ ਤਾਂ ਬਾਬਾ ਮੋਹਰੀ ਜੀ ਮਨਮੁਖਤਾ ਨੂੰ ਤਿਆਗ ਗੁਰਮੁਖ ਬਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀ ਢਠੇ ਅਰ ਹੋਰ ਵੀ ਸਭ ਗੁਰੂ ਰਾਮਦਾਸ ਜੀ ਦੇ ਪੈਰੀਂ ਪਏ। ਕਿਉਂ ਨ ਸਭ ਲੋਕ ਨਮਸ਼ਕਾਰ ਕਰਨ ਕਿਉਂਕਿ ਗੁਰੂ ਅਮਰਦਾਸ ਜੀ ਨੇ ਜੋ

ਆਪਣਾ ਆਪ ਗੁਰੂ ਰਾਮਦਾਸ ਜੀ ਵਿਚ ਸਥਾਪਨ ਕੀਤਾ। ਅਗਰ ਕਿਸੇ ਨੇ ਈਰਖਾ ਕਰਕੇ ਨਹੀਂ ਵੀ ਨਮਸ਼ਕਾਰ ਕੀਤੀ ਸੀ ਤਦ ਵੀ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਤੇਜ ਨਾਲ ਸਭ ਨੂੰ ਪੈਰੀਂ ਪੁਆ ਦਿਤਾ। ਗੁਰੂ ਅਤੇ ਹਰੀ ਇਛਿਆ ਅਨੁਸਾਰ ਜੋ ਧੁਰ ਤੋਂ ਹੀ ਲਿਖਿਆ ਸੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਤਖਤ ਬਖਸ਼ਿਆ, ਬਾਬਾ ਸੁੰਦਰ ਜੀ ਕਹਿੰਦੇ ਹਨ ਕਿ ਸਾਰਾ ਜਗਤ ਗੁਰੂ ਰਾਮਦਾਸ ਜੀ ਦੀ ਪੈਰੀਂ ਪੁਆ ਦਿਤਾ।

ਸੰ: ੧੬੩੧ ਭਾਦਰੋਂ ਸੁਦੀ ੧ ਮੰਗਲਵਾਰ ਨੂੰ ਸੱਪ ਦੀ ਕੁੰਜ ਛੱਡਣ ਵਾਂਗ ਦੇਹ ਤਿਆਗ ਕੇ ਜੋਤੀ ਜੋਤ ਸਮਾ ਗਏ। ਫਿਰ ਗੁਰੂ ਰਾਮਦਾਸ ਜੀ ਅਤੇ ਹੋਰ ਸਭ ਸਿੱਖ ਸੇਵਕਾਂ ਅਤੇ ਪੁੱਤਰਾਂ ਨੇ ਇਸ਼ਨਾਨ ਕਰਾ ਕੇ ਬਿਬਾਣ ਸਜਾ ਕੇ ਸ਼ਬਦ ਕੀਰਤਨ ਸੋਹਿਲੇ ਦਾ ਪਾਠ ਕਰਕੇ ਕੜਾਹ ਪ੍ਰਸ਼ਾਦਿ ਕਰਾਇਆ। ਤੇਰਾਂ ਦਿਨ ਤੱਕ ਅਖੰਡ ਕੀਰਤਨ ਕੀਤਾ। ਤੇਰਵੇਂ ਦਿਨ ਫਿਰ ਵਡਾ ਦੀਵਾਨ ਕਰ ਕੇ ਗੁਰੂ ਜੀ ਨੂੰ ਸਭਨਾਂ ਮੰਜੀਆਂ ਦੇ ਮਹੰਤ ਅਰ ਹੋਰ ਸਿੱਖਾਂ ਨੇ ਸਿਰੋਪਾਓ ਦਿਤਾ ਅਰ ਸਭ ਸ਼ੋਕ ਦੂਰ ਕੀਤਾ।

ਇਹਨਾਂ ਸਤਿਗੁਰਾਂ ਨੇ ੨੨ ਮੰਜੀਆਂ ਥਾਪ ਕੇ ਉਪਦੇਸ਼ ਅਰ ਲੰਗਰ ਜਾਰੀ ਕੀਤੇ। ਮੰਗਲ ਸਮੇਂ ਪੜ੍ਹਨ ਵਾਸਤੇ ਅਨੰਦ ਸਾਹਿਬ ਰਚਿਆ। ਹੋਰ ਬਾਣੀ ਰਚੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਆਪ ਅਲੂਣਾ ਓਗਰਾ ਛਕਦੇ ਰਹੇ। ਇਹ ਗੁਰੂ ਸਾਹਿਬ ੧੫੨੬ ਬਿ: ਨੂੰ ਪ੍ਰਗਟੇ ਅਰ ੭੨ ਬਰਸ ਦੀ ਉਮਰ ਵਿਚ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਸੇਵਾ ਵਿਚ ਆਏ ਅਰ ੮੪ ਬਰਸ ਦੀ ਉਮਰ ਵਿਚ ਗੁਰਿਆਈ ਪਾਈ। ੨੨ ਬਰਸ ਪੰਜ ਮਹੀਨੇ ੧੧ ਦਿਨ ਗੁਰਿਆਈ ਕਰਕੇ ੧੦੬ ਬਰਸ ਦੀ ਉਮਰ ਭੋਗ ਕੇ ਸੰ: ੧੬੩੧ ਬਿ: ਭਾਦਰੋਂ ਸੁਦੀ ਪੂਰਨਮਾਸ਼ੀ ਨੂੰ ਗੋਇੰਦਵਾਲ ਵਿਚ ਜੋਤੀ ਜੋਤ ਸਮਾਏ।

ਸ੍ਰੀ ਗੁਰੂ ਰਾਮਦਾਸ ਜੀ ਸ਼ਾਂਤੀ ਦੇ ਪੁੰਜ ਸਨ ਅਰ ਪੂਰੀ ਆਯੂ ਭੋਗ ਕੇ ਜੋਤੀ ਜੋਤ ਸਮਾਏ। ਇਹਨਾਂ ਦੀ ਸੰਤਾਨ ਵਿਚੋਂ ਹੀ ਸ੍ਰੀ ਗੁਰੂ ਅਰਜਨ ਸਾਹਿਬ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿਕ ਸੂਰਬੀਰ ਜੋਧਾ ਪ੍ਰਗਟੇ। ਜਿਨ੍ਹਾਂ ਨੇ ਜ਼ੁਲਮ ਦਾ ਨਾਸ਼ ਕਰਕੇ ਦੁਨੀਆਂ ਵਿਚ ਸਤਿਜੁਗ ਵਰਤਾਇਆ। ਇਹਨਾਂ ਦੀ ਸੰਤਾਨ ਦੇ ਬੱਚੇ, ਚਾਰੋਂ ਸਾਹਿਬਜ਼ਾਦਿਆਂ ਨੇ ਛੋਟੀ ਅਵਸਥਾ ਵਿਚ ਹੀ ਸ਼ਹੀਦੀਆਂ ਪਾਈਆਂ ਸਨ ਅਰ ਦੁਨੀਆਂ ਤੇ ਸੂਰਬੀਰਤਾ ਦਾ ਨਮੂਨਾ ਦਿਖਾਇਆ ਸੀ।

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚੌਥੀ ਪਾਤਿਸ਼ਾਹੀ

## ਗੁਰੂ ਜੀ ਦਾ ਅਵਤਾਰ

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ ॥*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ॥*

*(ਵਾਰ ਭਾਈ ਗੁਰਦਾਸ ਜੀ)*

ਇਹ ਗੁਰੂ ਸਾਹਿਬ ਕਤਕ ਵਦੀ ਦੂਜ ਸੰ: ੧੫੯੧ ਬਿ: ਵੀਰਵਾਰ ਨੂੰ ਹਿਮਾਯੂੰ ਬਾਦਸ਼ਾਹ ਦੇ ਵੇਲੇ ਸ੍ਰੀ ਰਾਮ ਚੰਦਰ ਜੀ ਦੀ ਬੰਸ ਵਿਚੋਂ ਸੋਢੀ ਹਰਦਾਸ ਮੱਲ ਖੱਤਰੀ ਦੇ ਘਰ ਮਾਤਾ ਦਯਾ ਕੌਰ ਜੀ ਦੀ ਕੁਖ ਵਿਚੋਂ ਲਾਹੌਰ ਚੂਨੇ ਮੰਡੀ ਵਿਖੇ ਪ੍ਰਗਟੇ। ਇਹ ਗੁਰੂ ਸੁੰਦਰ ਸਰੂਪ, ਸਾਧ ਸੁਭਾਅ ਧਰਮੀ ਧੀਰਜੀ ਗੌਰਵਰਨ ਚੌੜੇ ਮਥੇ ਵਾਲੇ। ਇਹਨਾਂ ਦੇ ਹੱਥਾਂ ਪੈਰਾਂ ਦੇ ਲਗਨ ਸਭ ਅਵਤਾਰਾਂ ਵਰਗੇ ਸਨ। ਇਹ ਛੋਟੇ ਹੁੰਦੇ ਤੋਂ ਹੀ ਪ੍ਰਮੇਸ਼ਰ ਦੇ ਚਰਨਾਂ ਵਿਚ ਪਿਆਰ ਰਖਦੇ ਸਨ ਅਰ ਸਾਧਾਂ ਸੰਤਾਂ ਦੀ ਟਹਿਲ ਕਰਦੇ ਸਨ।

ਇਹਨਾਂ ਦਾ ਨਾਮ ਪਹਿਲੇ ਜੇਠਾ ਜੀ ਸੀ। ਜਦ ਇਹ ਸੱਤ ਬਰਸ ਦੇ ਹੋਏ ਤਾਂ ਇਨ੍ਹਾਂ ਦਾ ਪਿਤਾ ਗੁਜਰ ਗਿਆ ਸੀ। ਇਸ ਲਈ ਇਹਨਾਂ ਦੀ ਨਾਨੀ ਆਪਣੇ ਪਿੰਡ ਬਾਸਰਕੇ ਲੈ ਗਈ ਉਥੋਂ ਇਹਨਾਂ ਨੂੰ ਲਗਨ ਲਗੀ ਤਾਂ ਗੁਰੂ ਅਮਰਦਾਸ ਜੀ ਦੇ ਹਜ਼ੂਰ ਦਰਸ਼ਨ ਕਰਨ ਗਏ ਤਾਂ ਉਥੇ ਸੰਗਤ ਦੀ ਟਹਿਲ ਸੇਵਾ ਕਰਦੇ ਰਹੇ।

## ਗੁਰੂ ਜੀ ਨੂੰ ਮਿਲਣਾ ਅਰ ਸ਼ਾਦੀ ਦਾ ਸਨਬੰਧ ਹੋਣਾ

ਇਕ ਦਿਨ ਗੁਰੂ ਅਮਰਦਾਸ ਜੀ ਆਪਣੀ ਬੇਟੀ ਭਾਨੀ ਜੀ ਦੀ ਕੁੜਮਾਈ

ਵਾਸਤੇ ਇਕ ਸਿੱਖ ਨੂੰ ਲੜਕਾ ਦੇਖਣ ਲਈ ਭੇਜਣ ਲਗੇ ਸਨ ਤਾਂ ਸਾਹਮਣੇ ਪਾਸਿਓਂ ਗੁਰੂ ਰਾਮਦਾਸ ਜੀ ਸੇਵਾ ਕਰਕੇ ਤੁਰੇ ਆਉਂਦੇ ਨਿਗਾਹ ਪਏ ਤਾਂ ਬੀਬੀ ਭਾਨੀ ਜੀ ਦੀ ਮਾਤਾ ਨੇ ਗੁਰੂ ਰਾਮਦਾਸ ਜੀ ਵੱਲ ਵੇਖ ਕੇ ਉਸ ਸਿੱਖ ਨੂੰ ਕਿਹਾ ਕਿ ਇਹੋ ਜਿਹਾ ਸੁੰਦਰ ਲੜਕਾ ਅਰ ਇਸੇ ਉਮਰ ਦਾ ਦੇਖਣਾ। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਇਹੋ ਜਿਹਾ ਤਾਂ ਇਹ ਹੀ ਹੈ। ਇਸੇ ਨੂੰ ਦੇਖ ਕੇ ਹੋਰਨਾਂ ਨੂੰ ਦੇਖਣ ਦੀ ਕੋਈ ਲੋੜ ਨਹੀਂ ਅਰ ਗੁਰੂ ਰਾਮਦਾਸ ਜੀ ਨੂੰ ਸੱਦ ਕੇ ਜਾਤ ਗੋਤ ਪੁਛੀ ਤਾਂ ਉਹ ਵੀ ਨਾਲ ਮਿਲ ਗਈ। ਫਿਰ ਗੁਰੂ ਅਮਰਦਾਸ ਜੀ ਨੇ ਬੀਬੀ ਜੀ ਦਾ ਵਿਆਹ ਗੁਰੂ ਰਾਮਦਾਸ ਜੀ ਨਾਲ ਕਰ ਦਿਤਾ ਅਰ ਬਹੁਤ ਸਾਰਾ ਦਾਜ ਦਹੇਜ ਦਿਤਾ।

## ਬੀਬੀ ਭਾਨੀ ਜੀ ਦੀ ਸੇਵਾ

ਬੀਬੀ ਭਾਨੀ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਬੜੀ ਸੇਵਾ ਕਰਦੀ ਹੁੰਦੀ ਸੀ। ਬੀਬੀ ਜੀ ਰੋਜ ਸਵੇਰੇ ਡੇਢ ਪਹਿਰ ਰਾਤ ਰਹਿੰਦੀ ਉਠ ਕੇ ਜਿਹੜਾ ਜਲ ਬਲੂ ਦਰਿਆ ਤੋਂ ਲਿਆਉਂਦਾ ਸੀ ਗਰਮ ਕਰਕੇ ਸਰਦੀਆਂ ਵਿਚ ਇਸ਼ਨਾਨ ਕਰਾਉਂਦੀ ਅਰ ਗਰਮੀਆਂ ਨੂੰ ਪਖੇ ਆਦਿਕ ਦੀ ਸੇਵਾ ਕਰਦੀ ਰਹਿੰਦੀ ਅਰ ਦਿਨ ਚੜ੍ਹੇ ਲੰਗਰ ਵਿਚ ਸੇਵਾ ਕਰਦੀ। ਇਕ ਦਿਨ ਗੁਰੂ ਜੀ ਦੇ ਇਸ਼ਨਾਨ ਕਰਦਿਆਂ ਚੌਂਕੀ ਦਾ ਪਾਵਾ ਟੁਟ ਗਿਆ ਤਾਂ ਬੀਬੀ ਜੀ ਨੇ ਬੇਮਲੂਮ ਹੱਥ ਚੌਂਕੀ ਦੇ ਹੇਠਾਂ ਦੇ ਦਿਤਾ। ਗੁਰੂ ਜੀ ਨੂੰ ਇਸ ਗੱਲ ਦੀ ਖਬਰ ਵੀ ਨਾ ਕੀਤੀ। ਪਾਵੇ ਵਿਚ ਇਕ ਕਿੱਲ ਸੀ ਜੋ ਬੀਬੀ ਜੀ ਦੇ ਹੱਥ ਵਿਚ ਖੁਭ ਗਿਆ ਸੀ। ਜਿਸ ਕਰਕੇ ਲਹੂ ਦੇ ਫੁਹਾਰੇ ਚਲ ਪਏ ਪਰ ਚੌਂਕੀ ਨੂੰ ਨਾ ਹਿਲਣ ਦਿਤਾ। ਜਦ ਗੁਰੂ ਜੀ ਇਸ਼ਨਾਨ ਕਰ ਚੁਕੇ ਤਾਂ ਲਹੂ ਵੇਖ ਕੇ ਬੀਬੀ ਜੀ ਨੂੰ ਸਾਰਾ ਹਾਲ ਪੁਛਿਆ ਅਰ ਕਿੱਲ ਕੱਢ ਕੇ ਬਹੁਤ ਅਸੀਸਾਂ ਦਿਤੀਆਂ ਅਰ ਕਿਹਾ ਜਿਸ ਤਰ੍ਹਾਂ ਤੇਰਾ ਪਿਤਾ ਗੁਰੂ ਹੈ ਇਸੇ ਤਰ੍ਹਾਂ ਤੇਰੇ ਪੁੱਤਰ ਪੋਤਰੇ ਗੁਰੂ ਹੋਣਗੇ ਅਰ ਗੁਰਿਆਈ ਤੇਰੇ ਘਰ ਰਹੇਗੀ ਅਰ ਤੇਰੀ ਬੰਸ ਬਹੁਤ ਫਲੇਗੀ ਕਿਉਂਕਿ ਤੇਰੇ ਵਿਚ ਭਗਤੀ ਭਾਵ ਬਹੁਤ ਹੈ। ਕ੍ਰਿਪਾਲੂ ਹੋ ਕੇ ਬਹੁਤ ਵਰ ਦਿਤੇ ਅਰ ਇਕ ਛਿਨ ਵਿਚ ਬੀਬੀ ਜੀ ਦੀ ਬਾਂਹ ਠੀਕ ਕਰ ਦਿੱਤੀ।

ਇਕ ਦਿਨ ਗੁਰੂ ਅਰਜਨ ਦੇਵ ਜੀ ਬਾਲ ਅਵਸਥਾ ਵਿਚ ਸੁਤੇ ਸਿਧ ਗੱਦੀ

ਪਰ ਆ ਬੈਠੇ ਅਰ ਮੁਖਾਰਬਿੰਦ ਤੋਂ ਕੁਛ ਪੜ੍ਹਨ ਲਗੇ ਤਾਂ ਗੁਰੂ ਅਮਰਦਾਸ ਜੀ ਨੇ ਵਰ ਦਿਤਾ, 'ਦੋਹਿਤਾ ਬਾਣੀ ਦਾ ਬੋਹਿਥਾ' ਅਰ ਕਿਹਾ ਹੇ ਪੁੱਤਰ ! ਪਹਿਲੇ ਤੇਰਾ ਪਿਤਾ ਗੱਦੀ ਦਾ ਮਾਲਕ ਹੋਊ ਅਰ ਮਗਰੋਂ ਤੂੰ ਹੋਵੇਂਗਾ ।

## ਗੁਰਿਆਈ ਦਾ ਨਿਰਣਾ

ਕਈ ਇਤਿਹਾਸ ਕਰਤਾਵਾਂ ਨੇ ਲਿਖਿਆ ਹੈ ਕਿ ਬੀਬੀ ਭਾਨੀ ਜੀ ਨੇ ਆਪ ਵਰ ਮੰਗਿਆ ਸੀ ਕਿ ਮੇਰੀ ਕੁਲ ਵਿਚ ਗੁਰਿਆਈ ਰਹੇ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਜੇ ਇਕ ਜਗ੍ਹਾ ਰਹੂ ਤਾਂ ਕਲੇਸ਼ ਰਹੂ ਖੇਦ ਪਹੁੰਚੂ, ਸੋ ਇਹ ਗੱਲ ਝੂਠ ਹੈ । ਕਿਸੇ ਅਨਮਤੀ ਨੇ ਇਹ ਗੱਲ ਦਸੀ ਹੈ ਪਿਛਲੇ ਗੁਰੂਆਂ ਨੇ ਸਗੋਂ ਬਹੁਤ ਉਪਕਾਰ ਕੀਤਾ ਹੈ ਅਰ ਸਿੱਖੀ ਵਧਾਈ ਹੈ । ਫਿਰ ਵੀ ਅਧਿਕਾਰੀ ਨੂੰ ਹੀ ਗੱਦੀ ਮਿਲਦੀ ਰਹੀ ਹੈ । ਸੋਢੀ ਪ੍ਰਿਥੀਚੰਦ ਧੀਰਮਲ ਰਾਮ ਰਾਇ ਆਦਿਕ ਕਿਉਂ ਗੁਰੂ ਨਾ ਹੋ ਗਏ ਅਰ ਜੋ ਯੋਗ ਸਨ ਗੁਰੂ ਤੇਗ ਬਹਾਦਰ ਜੀ ਉਹ ਬਾਬੇ ਹੋਏ ਵੀ ਅਧਿਕਾਰੀ ਹੋਏ ਹਨ । ਹੋਰ ਆਪ ਨੇ ਇਹ ਲਿਖਿਆ ਹੈ ਕਿ ਇਕ ਗੁਰੂ ਹੁੰਦਾ ਮਜਹਬ ਬਹੁਤ ਫੈਲਦਾ । ਅਕਾਲ ਦਾ ਹੁਕਮ ਦਸਾਂ ਪਾਤਿਸ਼ਾਹੀਆਂ ਤਕ ਸੀ ਫਿਰ ਦੁਨੀਆਂ ਰਹਿਣ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਥਾਪੇ ਹਨ ਤਾਂ ਦੇਹਧਾਰੀ ਗੁਰੂ ਦੀ ਲੋੜ ਨਹੀਂ ਸੀ ਅਰ ਉਸ ਵੇਲੇ ਭਾਈ ਗੁਰਦਾਸ ਜੀ ਮੌਜੂਦ ਸਨ । ਉਹ ਆਪਣੀਆਂ ਰਚਿਤ ਵਾਰਾਂ ਇਉਂ ਲਿਖਦੇ ਹਨ—

*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ ॥*
*ਕਲਿਜੁਗ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ ॥*
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ ॥੪੮॥*

ਇਸ ਤੋਂ ਸਾਫ ਪ੍ਰਤੀਤ ਹੋਇਆ ਕਿ ਗੁਰੂ ਜੀ ਨੇ ਵਰ ਦਿਤਾ ਹੈ, ਸਗੋਂ ਉਹਨਾਂ ਨੇ ਕਿਹਾ ਕਿ ਸਿਵਾਇ ਸੋਢੀਆਂ ਦੇ ਹੋਰ ਕਿਸੇ ਕੋਲੋਂ ਇਹ ਅਜਰ ਜਰਿਆ ਨਹੀਂ ਜਾਣਾ ।

*ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ ॥*
*ਘਰ ਹੀ ਕੀ ਵਥੁ ਘਰੇ ਰਹਾਵੈ ॥੪੭॥*

## ਗੁਰੂ ਰਾਮਦਾਸ ਜੀ ਦੀ ਸੇਵਾ

ਵਿਆਹ ਦੇ ਮਗਰੋਂ ਗੁਰੂ ਰਾਮਦਾਸ ਜੀ ਗੋਇੰਦਵਾਲ ਆ ਰਹੇ ਅਰ ਹਰ

ਵਕਤ ਸੇਵਾ ਭਜਨ ਬੰਦਗੀ ਵਿਚ ਸਮਾਂ ਬਿਤਾਉਂਦੇ ਰਹਿਣ । ਜੋ ਗੁਰੂ ਅਮਰਦਾਸ ਜੀ ਹੁਕਮ ਕਰਦੇ ਉਸ ਸੇਵਾ ਵਿਚ ਲਗੇ ਰਹਿੰਦੇ । ਛੇ ਸਾਲ ਮੰਡਾਸਾ ਬੰਨ੍ਹ ਕੇ ਬਾਉਲੀ ਦੀ ਟਹਿਲ ਕਰਦੇ ਰਹੇ ਅਰ ਕਿਸੇ ਨਾਲ ਗੱਲਾਂ ਵੀ ਨਹੀਂ ਕਰਦੇ ਸਨ ।

ਇਕ ਦਿਨ ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰਾਂ ਮੋਹਰੀ ਜੀ ਤੇ ਮੋਹਨ ਜੀ ਅਰ ਗੁਰੂ ਰਾਮਦਾਸ ਜੀ ਅਰ ਦੂਸਰੇ ਜਵਾਈ ਭਾਈ ਰਾਮੇ ਨੂੰ ਕਿਹਾ ਸੰਗਤ ਦੇ ਬੈਠਣ ਵਾਸਤੇ ਥੜ੍ਹੇ ਬਣਾਓ । ਸੋ ਸਭਨਾਂ ਨੇ ਬਣਾਏ ਪਰ ਗੁਰੂ ਅਮਰਦਾਸ ਜੀ ਨੇ ਅਯੋਗ ਜਾਣ ਕੇ ਢੁਆ ਦਿਤੇ । ਇਸ ਤਰ੍ਹਾਂ ਤਿੰਨ ਵਾਰ ਕੀਤਾ ਫਿਰ ਸਭ ਰਹਿ ਗਏ ਪਰੰਤੂ ਗੁਰੂ ਰਾਮਦਾਸ ਜੀ ਬਰਾਬਰ ਬਣਾਉਂਦੇ ਰਹੇ ਅਰ ਮੂੰਹ ਤੇ ਰਤੀ ਵੀ ਅਕੇਵਾਂ ਨਾ ਲਿਆਂਦਾ । ਫਿਰ ਗੁਰੂ ਜੀ ਨੇ ਪੁਛਿਆ ਹੋਰ ਤਾਂ ਸਭ ਚਲੇ ਗਏ ਹਨ ਅਰ ਆਪ ਬਣਾਈ ਜਾਂਦੇ ਹੋ ਕੀ ਸਬਰ ਹੈ ਤਾਂ ਗੁਰੂ ਰਾਮਦਾਸ ਜੀ ਨੇ ਚਰਨਾਂ ਤੇ ਮੱਥਾ ਟੇਕ ਕੇ ਕਿਹਾ ਮਹਾਰਾਜ ਸੇਵਕ ਨੇ ਤਾਂ ਸੇਵਾ ਕਰਨੀ ਹੈ ਭਾਵੇਂ ਸਾਰੀ ਉਮਰ ਬਣਵਾਈ ਜਾਵੋ । ਇਹ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਖੁਸ਼ ਹੋਏ ।

# ਗੁਰੂ ਰਾਮਦਾਸ ਜੀ ਦੀ ਉਦਾਰਤਾ

ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਵਾਰ ਗੁਰੂ ਰਾਮਦਾਸ ਜੀ ਨੂੰ ਸੋਨੇ ਦੇ ਜੜਾਊ ਕੜਿਆਂ ਦੀ ਜੋੜੀ ਬਖਸ਼ੀ ਤਾਂ ਫਕੀਰ ਜੋ ਉਪਰੋਂ ਬੇਨਵਾ ਬਣਿਆ ਹੋਇਆ ਸੀ ਅਰ ਵਿਚੋਂ ਗੁਰੂ ਕੀ ਨਿੰਦਿਆ ਕਰਦਾ ਰਹਿੰਦਾ ਸੀ, ਗੁਰੂ ਜੀ ਨੇ ਉਸ ਦਾ ਇਕ ਸੇਰ ਆਟਾ ਅਰ ਟਕਾ ਰੋਜ਼ ਲਾਇਆ ਹੋਇਆ ਸੀ ਅਰ ਫਿਰ ਵੀ ਮੰਗਦਾ ਫਿਰਦਾ ਸੀ । ਗੁਰੂ ਰਾਮਦਾਸ ਜੀ ਨੇ ਕੜਿਆਂ ਦੀ ਜੋੜੀ ਉਸ ਨੂੰ ਬਖਸ਼ ਦਿਤੀ ਪਰ ਤਦ ਵੀ ਨਿੰਦਿਆ ਕਰਨੋਂ ਨਾ ਹਟਿਆ ਤਾਂ ਉਸਦੀ ਦੇਹ ਕੋਹੜੀ ਹੋ ਗਈ ਅਰ ਗਲ ਗਿਆ । ਗੁਰੂ ਰਾਮਦਾਸ ਜੀ ਨੇ ਕਿਹਾ ਤੂੰ ਝੂਠਾ ਫਕੀਰ ਹੈਂ ਜੇ ਸੱਚਾ ਹੋਵੇਂ ਤਾਂ ਕਦੀ ਮੰਗ ਕੇ ਨਾ ਖਾਵੇਂ ਦੇਹ ਤਾਂ ਝੂਠੀ ਹੈ ਤਾਂ ਉਸ ਨੇ ਚਰਨ ਫੜ ਲਏ ਤਾਂ ਉਸ ਨੂੰ ਗੁਰੂ ਕੋਲੋਂ ਬਖਸ਼ਾ ਦਿਤਾ ਤਾਂ ਉਸ ਦੀ ਦੇਹ ਠੀਕ ਹੋ ਗਈ ਅਰ ਅਗੇ ਤੋਂ ਗੁਰੂ ਜੀ ਦਾ ਸਿਦਕੀ ਸਿੱਖ ਹੋ ਗਿਆ ।

ਜਦ ਗੁਰੂ ਰਾਮਦਾਸ ਜੀ ਸੁਤੰਤਰ ਗੁਰੂ ਹੋਏ ਅੰਮ੍ਰਿਤਸਰ ਵਿਚ ਗੁਰਿਆਈ ਕਰਨ ਲਗੇ ਤਾਂ ਭਾਈ ਲਾਲ ਚੰਦ ਸ਼ਾਹੂਕਾਰ ਨੇ ਗੁਰੂ ਕੇ ਹਜ਼ੂਰ ਜਵਾਹਰਾਤ

ਦਾ ਕੰਠਾ ਹਾਜ਼ਰ ਕੀਤਾ ਤਾਂ ਇਹਨਾਂ ਨੇ ਉਸ ਘੜੀ ਇਕ ਬਿਹੰਗਮ ਨੂੰ ਜੋ ਕੁਛ ਮੰਗਦਾ ਸੀ ਉਸ ਦੇ ਹਵਾਲੇ ਕਰ ਦਿਤਾ। ਇਹ ਦੇਖ ਕੇ ਲਾਲ ਚੰਦ ਨੇ ਕਿਹਾ ਮੈਂ ਤਾਂ ਗੁਰਾਂ ਵਾਸਤੇ ਆਂਦਾ ਸੀ। ਗੁਰੂ ਜੀ ਨੇ ਕਿਹਾ ਇਹ ਸਾਨੂੰ ਭੀ ਪਹੁੰਚ ਗਿਆ ਹੈ ਅਰ ਇਹ ਪੁੰਨ ਵੀ ਤੇਰਾ ਹੋ ਗਿਆ ਹੈ ਜਿਸ ਤਰ੍ਹਾਂ ਜੋ ਕੁਛ ਕੋਈ ਮੰਗਦਾ ਗੁਰੂ ਜੀ ਉਸ ਨੂੰ ਉਹੋ ਹੀ ਬਖਸ਼ਦੇ।

# ਗੁਰੂ ਰਾਮਦਾਸ ਜੀ ਦੇ ਸ਼ਰੀਕਾਂ ਦੀ ਕਹਾਣੀ

ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਰੀਕ ਬੜੇ ਹੰਕਾਰੀ ਸਨ। ਸ੍ਰੀ ਗੁਰੂ ਰਾਮਦਾਸ ਜੀ ਨੂੰ ਟਿਚਕਰਾਂ ਕਰਦੇ ਹੁੰਦੇ ਸਨ ਕਿ ਸਹੁਰੇ ਘਰ ਦੀ ਟਹਿਲ ਕਰਕੇ ਰੋਟੀ ਖਾਂਦਾ ਹੈ। ਇਕ ਵਾਰ ਸੋਢੀ ਖੱਤਰੀ ਲਾਹੌਰੋਂ ਗਡੇ ਗਡੀਆਂ ਜੁੜਾ ਕੇ ਸੰ: ੧੬੨੪ ਬਿ: ਨੂੰ ਗੰਗਾ ਦੇ ਇਸ਼ਨਾਨ ਨੂੰ ਜਾਂਦੇ ਹੋਏ ਆ ਪਹੁੰਚੇ ਅਰ ਅਭਿਮਾਨ ਨਾਲ ਬਾਹਰ ਖੜੋ ਕੇ ਅੰਦਰ ਗੁਰੂ ਕਿਆਂ ਨੂੰ ਸੁਨੇਹਾ ਭੇਜਿਆ ਕਿ ਗੁਰੂ ਤੇ ਕੁੜਮ ਗੁਰੂ ਰਾਮਦਾਸ ਜੀ ਦੇ ਸ਼ਰੀਕ ਹਨ ਤੇ ਗੁਰੂ ਜੀ ਨੇ ਬਚਨ ਕੀਤਾ ਕਿ ਗੁਰੂ ਰਾਮਦਾਸ ਜੀ ਦਾ ਕੋਈ ਸ਼ਰੀਕ ਨਹੀਂ ਅਰ ਗੁਰੂ ਕਿਸੇ ਦਾ ਕੁੜਮ ਨਹੀਂ। ਕੁਦਰਤ ਨਾਲ ਗੰਗਾ ਤੇ ਐਸੀ ਬਿਮਾਰੀ ਪਈ ਕਿ ਬਹੁਤ ਸੋਢੀ ਮ੍ਰਿਤੂ ਹੋ ਗਏ। ਜਿਹੜੇ ਬਾਕੀ ਬਚੇ ਉਹ ਲਾਹੌਰ ਦੇ ਨਵਾਬ ਨਾਲ ਲੜ ਘੁਲ ਕੇ ਮਰ ਗਏ।

# ਗੁਰੂ ਰਾਮਦਾਸ ਜੀ ਨੂੰ ਗੁਰੂ ਥਾਪਨਾ

ਇਕ ਦਿਨ ਗੁਰੂ ਅਮਰਦਾਸ ਜੀ ਸਮਾਧੀ ਲਾ ਕੇ ਅੰਦਰ ਬੈਠੇ ਸਨ ਤਾਂ ਬੀਬੀ ਭਾਨੀ ਜੀ ਗੁਰੂ ਜੀ ਪਾਸ ਆਏ ਅਰ ਮੱਥਾ ਟੇਕਿਆ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਗੁਰੂ ਰਾਮਦਾਸ ਜੀ ਦੀ ਉਮਰ ਬੀਤ ਚੁਕੀ ਹੈ, ਬੀਬੀ ਭਾਨੀ ਜੀ ਦਾ ਗੁਰਾਂ ਪਰ ਬੜਾ ਭਰੋਸਾ ਸੀ ਇਸ ਲਈ ਗੁਰੂ ਜੀ ਨੂੰ ਕਿਹਾ ਮੈਂ ਪਤੀ ਦੇ ਨਾਲ ਸਤੀ ਹੋਵਾਂਗੀ ਤਾਂ ਗੁਰੂ ਜੀ ਨੇ ਕਿਹਾ ਮੜੀਆਂ ਦੇ ਵਿਚ ਜਲਣ ਕਰਕੇ ਸਤੀ ਨਹੀਂ ਹੋਈਦਾ। ਸੀਲ ਸੰਤੋਖ ਰਖਣਾ ਚਾਹੀਏ। ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਨੂੰ ਉਦਾਸ ਦੇਖ ਕੇ ਗੁਰੂ ਅਮਰਦਾਸ ਜੀ ਪਰ ਜੋ ਅਗੇ ਬਹੁਤ ਖੁਸ਼ ਸਨ ਅਰ ਸਭ ਤਰ੍ਹਾਂ ਯੋਗ ਸਮਝਦੇ ਸਨ ਬੁਲਾਇਆ ਅਰ ਆਪਣੀ ਉਮਰ ਛੇ ਬਰਸ ਯਾਰਾਂ ਮਹੀਨੇ ਅਠਾਰਾਂ ਦਿਨ ਦੀ ਜੋ ਬਾਕੀ ਰਹਿੰਦੀ ਸੀ। ਗੁਰੂ ਰਾਮਦਾਸ ਜੀ

ਨੂੰ ਬਖਸ਼ੀ ਅਰ ਗੁਰਿਆਈ ਦਾ ਤਿਲਕ ਦੇ ਕੇ ਆਪ ਜੋਤੀ ਜੋਤ ਸਮਾ ਗਏ।

## ਰਾਮਦਾਸਪੁਰ (ਅੰਮ੍ਰਿਤਸਰ) ਦਾ ਵਸਾਉਣਾ

ਸ੍ਰੀ ਗੁਰੂ ਅਮਰਦਾਸ ਜੀ ਜਿਥੋਂ ਅੰਮ੍ਰਿਤ ਦੀ ਬੂਟੀ ਲੱਭੀ ਸੀ ਇਥੇ ਛਪੜੀ ਦੇ ਕੰਢੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਬੰਦਗੀ ਕਰਦੇ ਰਹੇ ਸਨ ਅਰ ਇਹ ਉਹ ਤੀਰਥ ਹੈ ਜਿਥੇ ਇਖਵਾਕ ਰਾਜਾ ਦੇ ਸਮੇਂ ਬੜੇ ਬੜੇ ਰਿਸ਼ੀ ਮੁਨੀ ਪਰਮੇਸ਼ਰ ਦੇ ਧਿਆਨ ਵਿਚ ਲੀਨ ਹੁੰਦੇ ਸਨ। ਇਖਵਾਕ ਰਾਜਾ ਉਹ ਸੀ ਜਿਸ ਦੀ ਕੁਲ ਵਿਚੋਂ ਦਸਰਥ ਹੋਇਆ ਸੀ। ਅਰ ਇਸੇ ਕੁਲ ਵਿਚੋਂ ਬੇਦੀ ਸੋਢੀ ਅਰ ਭਲੇ ਹੋਏ ਹਨ। ਇਸ ਦੇ ਗਿਰਦੇ ਚੌਹਾਂ ਪਿੰਡਾਂ ਦੀ ਜ਼ਮੀਨ ਲਗਦੀ ਸੀ, ਸੁਲਤਾਨ ਪਿੰਡ, ਤੁੰਗ, ਗੁਮਟਾਲਾ, ਗਿਲਵਾਲੀ ਇਨ੍ਹਾਂ ਦੇ ਪੰਚਾਂ ਨੂੰ ਸੱਦ ਕੇ ਜ਼ਮੀਨ ਮੁੱਲ ਲੈ ਕੇ ਹਾੜ ਵਦੀ ੧੩ ਸੰ: ੧੬੨੭ ਬਿ: ਨੂੰ ਨਗਰ ਵਸਾ ਕੇ ਰਾਮਦਾਸਪੁਰ ਦੀ ਨੀਂਹ ਰਖੀ ਅਰ ਸ਼ਹਿਰ ਵਸਾ ਦਿਤਾ। ਕਾਰ ਵਿਹਾਰ ਵਾਸਤੇ ਬੜਾ ਉਮਦਾ ਬਜਾਰ ਬਣਾ ਦਿਤਾ। ਜਿਹੜਾ ਹੁਣ ਗੁਰੂ ਬਜਾਰ ਸਦਾਉਂਦਾ ਹੈ। ੫੨ ਜਾਤਾਂ ਦੇ ਲੋਕ ਸ਼ਹਿਰ ਵਿਚ ਦੂਰ-ਦੂਰ ਤੋਂ ਸੱਦ ਕੇ ਵਸਾ ਦਿਤੇ ਜੋ ਹੁਣ ਤੱਕ ਮੌਜੂਦ ਹਨ। ਜੋ ਗੁਰੂ ਕੀ ਸ਼ਰਨ ਆਉਂਦਾ ਸੀ ਸਭ ਨੂੰ ਇਕ ਮਕਾਨ ਅਰ ਹੱਟੀ ਮੁਫਤ ਗੁਰੂ ਜੀ ਬਖਸ਼ਦੇ ਸਨ। ਲੋਕਾਂ ਦੇ ਕਾਰ ਵਿਹਾਰ ਬਹੁਤ ਤੁਰ ਪਏ ਅਰ ੧੬੩੦ ਬਿ: ਨੂੰ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਉਥੋਂ ਤਾਲ ਪੁਟਾਉਣਾ ਸ਼ੁਰੂ ਕੀਤਾ ਜਿਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਬੰਦਗੀ ਕਰਦੇ ਹੁੰਦੇ ਸਨ। ਤਾਲ ਬੜਾ ਸੁੰਦਰ ਸਰੋਵਰ ਬਣਾ ਦਿਤਾ। ਗੁਰੂ ਚੱਕ ਦੀ ਜ਼ਮੀਨ ਦੇ ਸਾਰੇ ਖੂਹ ਪ੍ਰਿਥੀ ਚੰਦ ਨੇ ਆਬਾਦ ਕਰ ਦਿਤੇ, ਦਿਨ ਰਾਤ ਲੰਗਰ ਲਗੇ ਰਹਿਣ। ਆਏ ਹੋਏ ਸਿੱਖ ਸੰਤ ਪ੍ਰਸ਼ਾਦਿ ਛਕਣ ਅਰ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਦੇ ਪਿਛੋਂ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਜੀ ਆ ਰਹੇ। ਇਸ ਕਰਕੇ ਦਿਨ ਰਾਤ ਸੰਗਤਾਂ ਆਉਣ ਲਗੀਆਂ ਅਰ ਧਰਮ ਪ੍ਰਚਾਰ ਤੇ ਸ਼ਬਦ ਕੀਰਤਨ ਹਰ ਵਕਤ ਹੁੰਦਾ ਰਹੇ, ਜਿਸ ਨਿਸਚੇ ਨਾਲ ਕੋਈ ਆਉਂਦਾ ਸੀ, ਉਸ ਦੀ ਮੁਰਾਦ ਪੂਰੀ ਹੁੰਦੀ ਸੀ।

# ਕਾਂ ਦਾ ਹੰਸ ਹੋਣਾ—ਕੋਹੜੇ ਦਾ ਸੁੰਦਰ ਸਰੂਪ ਹੋਣਾ

ਚੌਧਰੀ ਦੁਨੀ ਚੰਦ ਖੱਤਰੀ ਮਾਫੀਦਾਰ ਕਸਬੇ ਪੱਟੀ ਦਾ ਬੜਾ ਸ਼ਾਹੂਕਾਰ ਸੀ ਅਰ ਰਾਜਾ ਦੇ ਸਮਾਨ ਦਿਸਦਾ ਸੀ। ਇਸ ਦੀਆਂ ਪੰਜ ਧੀਆਂ ਸਨ। ਚਾਰ ਕਹਿੰਦੀਆਂ ਸਨ ਅਸੀਂ ਬਾਪ ਦਾ ਦਿੱਤਾ ਖਾਂਦੀਆਂ ਹਾਂ। ਇਕ ਨੇ ਆਖਿਆ ਮੈਂ ਆਪਣੇ ਕਰਮਾਂ ਅਨੁਸਾਰ ਪ੍ਰਮੇਸ਼ਰ ਦਾ ਦਿਤਾ ਖਾਂਦੀ ਹਾਂ। ਦੁਨੀ ਚੰਦ ਦਾ ਸੁਭਾਅ ਬੜਾ ਅਭਿਮਾਨੀ ਸੀ। ਇਸੇ ਲਈ ਉਸ ਨੇ ਖਿਝ ਕੇ ਉਸਦਾ ਵਿਆਹ ਇਕ ਕੋਹੜੀ ਨਾਲ ਜਿਸ ਦੇ ਹੱਥ ਪੈਰ ਨਹੀਂ ਸਨ ਕਰ ਦਿਤਾ ਕਿ ਦੇਖੀਏ ਹੁਣ ਤੈਨੂੰ ਕੌਣ ਖੁਆਉਂਦਾ ਹੈ। ਉਹ ਵਿਚਾਰੀ ਸਬਰ ਸੰਤੋਖ ਨਾਲ ਖਾਰੇ ਵਿਚ ਪਤੀ ਨੂੰ ਪਾ ਕੇ ਸਿਰ ਤੇ ਚੁੱਕ ਕੇ ਅੰਮ੍ਰਿਤਸਰ ਲੈ ਆਈ ਅਰ ਸਰੋਵਰ ਦੇ ਕੰਢੇ ਤੇ ਆਪਣੇ ਪਤੀ ਦੇ ਖਾਰੇ ਨੂੰ ਰੱਖ ਕੇ ਗੁਰੂ ਕੇ ਲੰਗਰੋਂ ਪ੍ਰਸ਼ਾਦ ਲੈਣ ਗਈ। ਤਾਂ ਪਿਛੋਂ ਉਸ ਕੋਹੜੀ ਪਿੰਗਲੇ ਨੇ ਕੀ ਵੇਖਿਆ ਕਿ ਸਰੋਵਰ ਵਿਚ ਇਕ ਕਾਂ ਵੜਿਆ ਹੈ, ਜਦ ਉਹ ਨਹਾ ਕੇ ਨਿਕਲਿਆ ਤਾਂ ਹੰਸ ਹੋ ਗਿਆ ਹੈ। ਇਹ ਦੇਖ ਕੇ ਪਿੰਗਲੇ ਦੇ ਦਿਲ ਵਿਚ ਵੀ ਆ ਗਿਆ ਕਿ ਮੈਂ ਜੋ ਜੀਉਂਦਾ ਨਰਕ ਭੋਗ ਰਿਹਾ ਹਾਂ ਹੋ ਸਕੇ ਤਾਂ ਮੈਂ ਵੀ ਰਿੜ ਕੇ ਵਿਚ ਜਾ ਪਵਾਂ, ਅਰ ਸੁਖੀ ਹੋ ਜਾਵਾਂ। ਇਹ ਸੋਚ ਕੇ ਉਹ ਪਿੰਗਲਾ ਵੀ ਰਿੜ ਕੇ ਤਲਾ ਵਿਚ ਜਾ ਪਿਆ। ਡਿਗਦਿਆਂ ਹੀ ਉਸ ਦੀ ਦੇਹ ਕੁੰਦਨ ਵਰਗੀ ਹੋ ਗਈ। ਹੱਥ ਪੈਰ ਸਾਬਤ ਹੋ ਕੇ ਅਰੋਗ ਹੋ ਗਿਆ ਜਦ ਉਸ ਦੀ ਔਰਤ ਲੰਗਰ ਵਿਚੋਂ ਪ੍ਰਸ਼ਾਦਿ ਲੈ ਕੇ ਆਈ ਅਰ ਦੇਖ ਕੇ ਘਬਰਾਈ ਤਾਂ ਉਸ ਆਦਮੀ ਨੇ ਕਿਹਾ ਮੈਂ ਹੀ ਤੇਰਾ ਪਤੀ ਹਾਂ। ਤੇਰੇ ਸਤ ਅਤੇ ਧਰਮ ਕਰ ਕੇ ਇਸ ਤੀਰਥ ਵਿਚ ਟੁਬਾ ਲਾਇਆ ਹੈ ਕਿਉਂਕਿ ਇਥੇ ਕਾਂ ਵੀ ਹੰਸ ਹੋ ਗਿਆ ਸੀ। ਇਸ ਕਰ ਕੇ ਮੈਂ ਵੀ ਅਰੋਗ ਹੋ ਗਿਆ ਹਾਂ। ਇਹ ਸੁਣ ਕੇ ਵੀ ਉਸ ਔਰਤ ਨੂੰ ਯਕੀਨ ਨਾ ਆਇਆ। ਪਰੰਤੂ ਜਦ ਗੁਰੂ ਸਾਹਿਬ ਪਾਸ ਦੋਨੋਂ ਝਗੜਦੇ ਗਏ। ਜਦ ਗੁਰੂ ਜੀ ਨੇ ਸਾਰਾ ਬ੍ਰਿਤਾਂਤ ਸੁਣਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਹੇ ਪੁੱਤਰੀ! ਇਹ ਤੇਰੇ ਸਤ ਧਰਮ ਅਰ ਤੀਰਥ ਦੀ ਸ਼ਕਤੀ ਨਾਲ ਕਾਇਆਂ ਪਲਟ ਗਈ ਹੈ। ਇਹ ਸੁਣ ਕੇ ਉਹ ਬਹੁਤ ਪ੍ਰਸੰਨ ਹੋਈ ਅਰ ਦੋਵੇਂ ਗੁਰੂ ਕੇ ਹਜ਼ੂਰ ਟਹਿਲ ਕਰਨ ਲਗ ਪਏ ਜਦ ਉਧਰ ਉਸ ਕੰਨਿਆ ਦੇ ਬਾਪ ਨੇ ਸੁਣਿਆ ਤਾਂ ਅੰਮ੍ਰਿਤਸਰ ਆ ਕੇ ਦੋਨਾਂ ਨੂੰ ਨਾਲ ਲੈ ਗਿਆ।

ਉਸ ਦਾ ਪੁੱਤਰ ਕੋਈ ਨਹੀਂ ਸੀ । ਇਸ ਲਈ ਉਸ ਨੇ ਆਪਣੇ ਇਸ ਜਵਾਈ ਨੂੰ ਜਾਇਦਾਦ ਦਾ ਵਾਰਸ ਕਰ ਦਿਤਾ । ਇਧਰ ਗੁਰੂ ਜੀ ਨੇ ਇਸ ਜਗ੍ਹਾ ਦਾ ਨਾਮ ਦੁੱਖ ਭੰਜਨੀ ਰੱਖ ਦਿਤਾ ਅਰ ਉਸ ਦੇ ਪ੍ਰਥਾਇ ਇਹ ਸ਼ਬਦ ਹੈ—

*'ਅੰਮ੍ਰਿਤ ਸਰ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥*
*ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥'*

*(ਪੰਨਾ ੪੯੩)*

# ਗੁਰੂ ਰਾਮਦਾਸ ਜੀ ਦਾ ਆਚਰਣ

ਇਹ ਗੁਰੂ ਸਾਹਿਬ ਹਮੇਸ਼ਾਂ ਡੇਢ ਪਹਿਰ ਰਾਤ ਰਹਿੰਦੀ ਉਠ ਕੇ ਸੌਚ ਇਸ਼ਨਾਨ ਕਰ ਮਹਾਰਾਜ ਦੇ ਚਰਨਾਂ ਵਿਚ ਬਿਰਤੀ ਲਾਉਂਦੇ । ਫਿਰ ਆਸਾ ਦੀ ਵਾਰ ਦੀਵਾਨ ਵਿਚ ਸੁਣਦੇ । ਦਿਨ ਚੜ੍ਹੇ ਸ਼ਬਦ ਉਚਰਦੇ ਜੋ ਸੰਗਤਾਂ ਪ੍ਰੇਮ ਨਾਲ ਜੋਟੀਆਂ ਦੀ ਧਾਰਨਾ ਨਾਲ ਪੜ੍ਹਦੀਆਂ । ਦੂਰ ਦੂਰ ਤੋਂ ਹਜਾਰਾਂ ਆਦਮੀ ਆਉਂਦੇ । ਉਹਨਾਂ ਨੂੰ ਉਪਦੇਸ਼ ਕਰਦੇ । ਜਿਸ ਚੀਜ ਦੀ ਲੋੜ ਸੰਗਤਾਂ ਨੂੰ ਹੁੰਦੀ ਬਖਸ਼ਦੇ । ਫਿਰ ਲੰਗਰ ਵਰਤਾਉਂਦੇ, ਦੁਪਹਿਰ ਪਿਛੋਂ ਗੁਰੂ ਜੀ ਦੇ ਜੀਵਨ ਚਰਿਤ੍ਰ ਦੀ ਕਥਾ ਬਾਬਾ ਬੁੱਢਾ ਜੀ ਕਰਦੇ । ਜੋ ਭੇਟਾ ਪੂਜਾ ਦੀ ਆਉਂਦੀ ਸਭ ਲੋੜਵੰਦਾਂ ਅਨਾਥਾਂ ਨੂੰ ਵੰਡ ਦਿੰਦੇ । ਲੰਗਰ ਅਰ ਸਭ ਤਰ੍ਹਾਂ ਦਾ ਵਿਹਾਰ ਸੋਢੀ ਪ੍ਰਿਥੀ ਚੰਦ ਜੀ ਕਰਦੇ । ਗੁਰੂ ਅਰਜਨ ਸਾਹਿਬ ਜੀ ਹਰ ਵੇਲੇ ਸੰਗਤ ਨੂੰ ਨਾਮ ਦਾਨ ਬਖਸ਼ਦੇ । ਸੰਗਤਾਂ ਨੂੰ ਗੁਰੂ ਮਹਾਰਾਜ ਬੜੇ ਬੜੇ ਭੋਜਨ ਛਕਾਉਂਦੇ ਅਰ ਆਪ ਸਿਰਫ ਦੋ ਫੁਲਕੇ ਖੁਸ਼ਕ ਛਕਦੇ ਸਨ ।

# ਅਕਬਰ ਬਾਦਸ਼ਾਹ ਦਾ ਦਰਸ਼ਨ ਕਰਨ ਆਉਣਾ

ਅਕਬਰ ਬਾਦਸ਼ਾਹ ਦਾ ਗੁਰੂ ਘਰ ਤੇ ਬਹੁਤ ਹੀ ਨਿਸਚਾ ਸੀ । ਗੁਰੂ ਅਮਰਦਾਸ ਜੀ ਦਾ ਜੋਤੀ ਜੋਤ ਸਮਾਉਣਾ ਤੇ ਗੁਰੂ ਰਾਮਦਾਸ ਜੀ ਦਾ ਗੱਦੀ ਪਰ ਬੈਠਣਾ ਸੁਣ ਕੇ ਦਰਸ਼ਨ ਕਰਨ ਲਈ ਆਇਆ । ੧੦੧ ਮੋਹਰ ਅਗੇ ਰੱਖ ਕੇ ਮੱਥਾ ਟੇਕਿਆ ਜੋ ਗੁਰੂ ਅਰਜਨ ਸਾਹਿਬ ਜੀ ਨੇ ਪਿਤਾ ਜੀ ਦੇ ਹੁਕਮ ਨਾਲ ਗਰੀਬਾਂ ਨੂੰ ਉਸੇ ਵਕਤ ਵੰਡ ਦਿਤੀਆਂ । ਬਾਦਸ਼ਾਹ ਨੂੰ ਅਮੀਰਾਂ ਵਜੀਰਾਂ ਸਭਨਾਂ ਸਮੇਤ ਪ੍ਰਸ਼ਾਦ ਛਕਾਇਆ । ਬਾਦਸ਼ਾਹ ਗੁਰੂ ਜੀ ਦੇ ਬਚਨ ਸੁਣਕੇ ਬਹੁਤ

ਖੁਸ਼ ਹੋਇਆ ਅਰ ਆਪਣੇ ਅਮੀਰਾਂ ਨੂੰ ਕਹਿਣ ਲਗਾ ਇਨ੍ਹਾਂ ਗੁਰੂ ਸਾਹਿਬਾਂ ਦਾ ਖਿਆਲ ਕਿਆ ਅੱਛਾ ਹੈ ਕਿ ਹਿੰਦੂ ਮੁਸਲਮਾਨ ਦੋਨਾਂ ਨੂੰ ਅੱਛਾ ਜਾਣਦੇ ਹਨ। ਫਿਰ ਬਾਦਸ਼ਾਹ ਨੇ ਝਬਾਲ ਆਦਿਕ ੯੨ ਪਿੰਡਾਂ ਦੀ ਜਗੀਰ ਦੀ ਸਨਦ ਜੋ ਗੁਰੂ ਅਮਰਦਾਸ ਜੀ ਦੀ ਨਜ਼ਰ ਹੋ ਚੁਕੀ ਸੀ ਦਖਲ ਕਰਾਉਣ ਲਈ ਅਰਜ਼ ਕੀਤੀ ਤਾਂ ਗੁਰੂ ਰਾਮਦਾਸ ਜੀ ਨੇ ਕਿਹਾ ਅਸੀਂ ਗੁਰੂ ਨਾਨਕ ਦੇਵ ਜੀ ਦੇ ਘਰ ਨੂੰ ਕਿਸੇ ਦਾ ਜਗੀਰਦਾਰ ਬਨਾਉਣਾ ਨਹੀਂ ਚਾਹੁੰਦੇ ਕਿਉਂਕਿ ਇਸ ਵਿਚ ਲੋਭ ਈਰਖਾ ਲੜਾਈ ਝਗੜੇ ਵਧਦੇ ਹਨ । ਬਾਦਸ਼ਾਹ ਨੇ ਬਹੁਤ ਕਿਹਾ ਪਰ ਗੁਰੂ ਜੀ ਨੇ ਇਕ ਨਾ ਮੰਨੀ । ਫਿਰ ਬਾਦਸ਼ਾਹ ਨਮਸ਼ਕਾਰ ਕਰ ਕੇ ਚਲਾ ਗਿਆ ਅਰ ਆਪਣੇ ਆਦਮੀਆਂ ਨੂੰ ਬਾਦਸ਼ਾਹ ਨੇ ਹੁਕਮ ਕੀਤਾ ਕਿ ਗੁਰੂ ਕੇ ਲੰਗਰ ਵਿਚ ਮਾਮਲਾ 'ਕਠਾ ਕਰਕੇ ਹਾਜ਼ਰ ਕਰਿਆ ਕਰੋ ।

ਗੁਰੂ ਅਮਰਦਾਸ ਜੀ ਅਰ ਗੁਰੂ ਰਾਮਦਾਸ ਜੀ ਦੇ ਉਪਦੇਸ਼ ਕਰਕੇ ਅਕਬਰ ਬਾਦਸ਼ਾਹ ਐਸਾ ਨਿਆਂਕਾਰੀ ਸੀ ਕਿ ਉਹਦੇ ਮਨ ਵਿਚ ਜ਼ਰਾ ਵੀ ਤੁਅਸਬ ਨਹੀਂ ਸੀ । ਉਹ ਹਿੰਦੂ ਮੁਸਲਮਾਨ ਦੋਨਾਂ ਨਾਲ ਪਿਆਰ ਕਰਦਾ ਸੀ । ਅਰ ਕਿਸੇ ਦਾ ਦਿਲ ਨਹੀਂ ਸੀ ਦੁਖਾਉਂਦਾ ।

## ਬਾਬਾ ਸ੍ਰੀ ਚੰਦ ਜੀ ਦਾ ਮਿਲਾਪ

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਵਡੇ ਪੁੱਤਰ ਬਾਬਾ ਸ੍ਰੀ ਚੰਦ ਜੀ ਗੁਰੂ ਰਾਮਦਾਸ ਜੀ ਦਾ ਜਸ ਸੁਣ ਕੇ ਦਰਸ਼ਨ ਕਰਨ ਆਏ ਕਿ ਦੇਖੀਏ ਗੁਰੂ ਜੀ ਸਾਡੇ ਨਾਲ ਕੈਸਾ ਪਿਆਰ ਕਰਦੇ ਹਨ । ਇਕ ਕਮਲੀਆ ਸਿੱਖ ਬਾਬੇ ਸ੍ਰੀ ਚੰਦ ਜੀ ਦਾ ਸੀ ਉਸ ਦੇ ਕੰਧੇ ਚੜ੍ਹ ਕੇ ਆਉਂਦੇ । ਜਦ ਗੁਰੂ ਰਾਮਦਾਸ ਜੀ ਨੇ ਸੁਣਿਆ ਤਾਂ ਬਹੁਤ ਸਾਰੇ ਸਿੱਖਾਂ ਨੂੰ ਅਗੋਂ ਲੈਣ ਲਈ ਭੇਜਿਆ ਅਰ ਗੁਰੂ ਰਾਮਦਾਸ ਜੀ ਅਗੋਂ ਉਠ ਕੇ ਮਿਲੇ । ਬਹੁਤ ਆਦਰ ਨਾਲ ਬਿਠਾਇਆ । ਘੋੜਾ ਅਰ ੫੦੦ ਰੁਪਿਆ ਅਗੇ ਰਖ ਕੇ ਗੁਰੂ ਜੀ ਨੇ ਬਾਬਾ ਸ੍ਰੀ ਚੰਦ ਜੀ ਨੂੰ ਮੱਥਾ ਟੇਕਿਆ ਤਾਂ ਸ੍ਰੀ ਚੰਦ ਨੇ ਗੁਰੂ ਜੀ ਨੂੰ ਕਿਹਾ ਕਿ ਆਪ ਦੀ ਐਡੀ ਲੰਮੀ ਦਾਹੜੀ ਹੋਈ ਹੈ ਤਾਂ ਗੁਰੂ ਜੀ ਸੁਣਦੇ ਸਾਰ ਬਾਬੇ ਸ੍ਰੀ ਚੰਦ ਜੀ ਦੇ ਚਰਨ ਆਪਣੀ ਦਾਹੜੀ ਨਾਲ ਝਾੜਨ ਲਗ ਪਏ । ਅਰ ਕਹਿਣ ਲਗੇ ਆਪ ਜੈਸੇ ਬਜੁਰਗਾਂ ਦੇ ਚਰਨ ਝਾੜਨ ਵਾਸਤੇ ਦਾਹੜੀ ਵਧਾਈ ਹੋਈ ਹੈ ਤਾਂ ਸ੍ਰੀ ਚੰਦ ਜੀ ਹੱਸ ਪਏ ਅਰ ਕਹਿਣ ਲਗੇ ਇਹੋ ਜਿਹੀਆਂ

ਗੱਲਾਂ ਅਰ ਸੇਵਾ ਕਰਕੇ ਸਾਡਾ ਘਰ ਤੁਸੀਂ ਲੁੱਟ ਲਿਆ ਹੈ। ਬਾਕੀ ਜੋ ਮੇਰੇ ਕੋਲ ਸੀ ਉਹ ਵੀ ਤੁਸੀਂ *ਲੈ ਲਿਆ ਹੈ। ਇਸੇ ਤਰ੍ਹਾਂ ਗੁਰੂ ਅੰਗਦ ਸਾਹਿਬ ਨੇ ਸੇਵਾ ਭਗਤੀ ਕਰਕੇ ਗੁਰਿਆਈ ਲਈ ਸੀ, ਅਰ ਅਸੀਂ ਪੁੱਤਰ ਖਾਲੀ ਰਹਿ ਗਏ। ਇਹ ਕਹਿ ਕੇ ਸ੍ਰੀ ਚੰਦ ਜੀ ਨੇ ਖੁਸ਼ ਹੋ ਕੇ ਬਹੁਤ ਵਰ ਦਿਤੇ ਅਰ ਕਿਹਾ ਤੇਰੇ ਦੁਆਰੇ ਤੇ ਹਮੇਸ਼ਾਂ ਨਾਮ ਦਾ ਪ੍ਰਵਾਹ ਚਲੇਗਾ, ਮੁਕਤ ਭੁਗਤ ਪ੍ਰਾਪਤ ਹੋਵੇਗੀ ਅਰ ਤੇਰੇ ਦੁਆਰੇ ਅਖੰਡ ਕੀਰਤਨ ਹੁੰਦਾ ਰਹੇਗਾ ਜੋ ਤੇਰੇ ਤੇ ਸ਼ਰਧਾ ਰੱਖ ਕੇ ਤੇਰੇ ਸ਼ਹਿਰ ਵਿਚ ਆਵੇਗਾ ਉਸ ਨੂੰ ਮਨ ਬਾਂਛਤ ਫਲ ਮਿਲੇਗਾ ਅਰ ਜਿਤਨਾ ਚਿਰ ਸੂਰਜ ਹੈ ਤੇਰੇ ਮੰਦਰ ਪਰ ਸਦਾ ਕਥਾ ਕੀਰਤਨ ਹੁੰਦਾ ਰਹੇਗਾ ਅਰ ਲਛਮੀ ਦਾ ਤੇਰੇ ਦਰ ਤੇ ਹਮੇਸ਼ਾਂ ਵਾਸ ਰਹੇਗਾ। ਇਹੋ ਜਿਹੀਆਂ ਅਸੀਸਾਂ ਦੇ ਕੇ ਸ੍ਰੀ ਚੰਦ ਜੀ ਚਲਦੇ ਹੋਏ।

## ਸਿੱਖੀ ਦੇ ਲੱਛਣ

ਇਕ ਦਿਨ ਸਿੱਖਾਂ ਅਰਜ ਕੀਤੀ ਸਚੇ ਪਾਤਿਸ਼ਾਹ, ਸਿੱਖੀ ਦੀ ਰੀਤ ਪਰ ਕੋਈ ਖਾਸ ਸ਼ਬਦ ਉਚਾਰੋ ਜਿਸ ਨੂੰ ਧਾਰਨ ਕਰਕੇ ਸਭ ਸਿੱਖ ਆਪਣਾ ਜਨਮ ਸੁਧਾਰਨ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

*ਮ: ੪॥ (ਪੰਨਾ ੩੦੫)*

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥*

---

*ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਵਡੇ ਪੁੱਤਰ ਬਾਬੇ ਗੁਰਦਿਤੇ ਨੂੰ ਸ੍ਰੀ ਚੰਦ ਜੀ ਦਾ ਚੇਲਾ ਕੀਤਾ। ਜਿਸ ਨੇ ਚਾਰ ਦਿਸ਼ਾਂ ਵਿਚ ਚਾਰ ਬੀਰ ਭੇਜ ਕੇ ਚਾਰ ਧੂੰਏਂ ਪ੍ਰਗਟ ਕੀਤੇ ਜਿਸ ਤੋਂ ਉਦਾਸੀ ਮਤ ਪ੍ਰਗਟ ਕੀਤਾ।

# ਤੀਰਥ ਇਸ਼ਨਾਨ

ਇਕ ਬ੍ਰਹਮਚਾਰੀ ਸੰਤ ਗੁਰਾਂ ਦੇ ਦਰਸ਼ਨ ਕਰਨ ਆਇਆ। ਅਰਦਾਸ ਕੀਤੀ ਸੱਚੇ ਪਾਤਿਸ਼ਾਹ ਆਪ ਦੇ ਸਿੱਖ ਤੀਰਥ ਯਾਤਰਾ ਕਿਉਂ ਨਹੀਂ ਕਰਦੇ। ਤੀਰਥਾਂ ਦੇ ਇਸ਼ਨਾਨ ਦੀ ਮਹਿਮਾ ਸ਼ਾਸਤਰ ਪੁਰਾਣ ਸਭ ਕਰਦੇ ਹਨ ਅਰ ਆਪ ਦੇ ਸਿੱਖ ਕਹਿੰਦੇ ਹਨ ਕਿ ਤੀਰਥ ਇਸ਼ਨਾਨ ਦਾ ਕੁਛ ਫਲ ਨਹੀਂ ਤਾਂ ਗੁਰੂ ਅਮਰਦਾਸ ਜੀ ਗੰਗਾ ਇਸ਼ਨਾਨ ਕਰਨ ਕਿਉਂ ਗਏ ਸੀ ? ਤਾਂ ਗੁਰੂ ਰਾਮਦਾਸ ਜੀ ਨੇ ਬਚਨ ਕੀਤਾ ਉਹ ਤਾਂ ਲੋਕਾਂ ਦੇ ਉਧਾਰ ਵਾਸਤੇ ਗਏ ਸਨ। ਇਹ ਸ਼ਬਦ ਗੁਰੂ ਰਾਮਦਾਸ ਜੀ ਨੇ ਉਚਾਰਿਆ—

*ਮਲਾਰ ਮਹਲਾ ੪ ॥ (ਪੰਨਾ ੧੨੬੩)*

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥ ਤੀਰਥਿ ਅਠਸਠਿ ਮਜਨੁ ਨਾਈ ॥ ਸਤਿਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥ ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥ ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥ ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥ ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥*

ਸੋ ਗੁਰੂ ਘਰ ਵਿਚ ਤਾਂ ਸੱਚਾ ਤੀਰਥ ਸੇਵਾ ਹੈ। ਅੰਤਸ਼ ਕਰਨ ਸ਼ੁਧ ਕਰ ਕੇ ਸਾਧ ਸੰਗਤ ਨਾਲ ਮਿਠਾ ਬੋਲੇ, ਜਲ ਛਕਾਏ, ਪੱਖਾ ਝਲੇ, ਕਦੀ ਕਿਸੇ ਨੂੰ ਕਠੋਰ ਬਚਨ ਨਾ ਕਰੇ। ਜੇ ਪੁਜਦੇ ਵਾਲਾ ਹੋਵੇ ਤਾਂ ਸਰਾਇ, ਧਰਮਸਾਲਾ, ਤਲਾ, ਖੂਹ ਲੋਕਾਂ ਦੇ ਆਰਾਮ ਵਾਸਤੇ ਬਣਾਵੇ। ਆਏ ਸਿੱਖ ਸੰਤਾਂ ਦੀ ਸੇਵਾ ਕਰੇ,

ਇਤਿਆਦਿਕ ਬਚਨ ਸੁਣ ਕੇ ਉਹ ਬ੍ਰਹਮਚਾਰੀ ਗੁਰੂ ਘਰ ਦਾ ਪੱਕਾ ਸੰਤ ਸੇਵੀ ਹੋ ਗਿਆ ।

## ਸਿੱਧਾਂ ਦਾ ਮਿਲਾਪ

ਗੁਰੂ ਜੀ ਦਾ ਜਸ ਸੁਣ ਕੇ ਸਿੱਧ ਬੜੇ ਪ੍ਰੇਮ ਨਾਲ ਸ੍ਰੀ ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਨ ਆਏ ਅਰ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਆਪ ਆਪਣੇ ਸਿੱਖਾਂ ਨੂੰ ਜੋਗ ਮਾਰਗ ਧਾਰਨ ਕਰਾਵੋ ਤਾਂ ਗੁਰੂ ਜੀ ਨੇ ਕਿਹਾ ਸਾਡਾ ਸੱਚਾ ਜੋਗ ਹੈ ਇਹ ਪਖੰਡ ਵਾਲੇ ਜੋਗ ਦੀ ਸਾਡੇ ਸਿੱਖਾਂ ਨੂੰ ਚਾਹ ਨਹੀਂ ਹੈ ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ—

*ਆਸਾ ਮਹਲਾ ੪ ॥ (ਪੰਨਾ ੩੬੮)*

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥ ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥੧॥ ਜੋਗੀ ਹਰਿ ਦੇਹੁ ਮਤੀ ਉਪਦੇਸੁ ॥ ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥ ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥ ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥ ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥ ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥ ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥*

ਇਹ ਸ਼ਬਦ ਸੁਣ ਕੇ ਸਭਨਾਂ ਸਿੱਧਾਂ ਨੇ ਸਿਰ ਨਿਵਾਇਆ ਅਰ ਸ਼ਬਦ ਕੰਠ ਕਰਕੇ ਤੇ ਅਰਥ ਸੁਣ ਕੇ ਆਦੇਸ-ਆਦੇਸ ਕਰਦੇ ਹੋਏ ਆਪਣੇ ਦੇਸ਼ ਨੂੰ ਚਲੇ ਗਏ ।

## ਭਾਈ ਗੁਰਦਾਸ ਜੀ

ਇਨ੍ਹਾਂ ਦਿਨਾਂ ਵਿਚ ਭਾਈ ਗੁਰਦਾਸ ਜੀ ਨੇ ਆ ਕੇ ਸਤਿਗੁਰਾਂ ਤੋਂ ਉਪਦੇਸ਼

ਧਾਰਨ ਕੀਤਾ ਅਰ ਬ੍ਰਹਮ ਗਿਆਨ ਪਾ ਕੇ ਗੁਰੂ ਜੀ ਦੇ ਕਹੇ ਨਾਲ ਆਗਰੇ ਦੀ ਸੰਗਤ ਨੂੰ ਸਤਿ ਮਾਰਗ ਪਰ ਲਾਇਆ ਅਰ ਉਪਦੇਸ਼ ਦੇ ਕੇ ਓਧਰ ਦੇ ਦੇਸ ਨੂੰ ਤਾਰਿਆ ।

## ਗੁਰੂ ਰਾਮਦਾਸ ਜੀ ਦਾ ਲਾਹੌਰ ਆਉਣਾ

ਗੁਰੂ ਰਾਮਦਾਸ ਜੀ ਦੇ ਸ਼ਰੀਕ ਹਮੇਸ਼ਾ ਅਰਦਾਸ ਕਰਦੇ ਸੱਚੇ ਪਾਤਿਸ਼ਾਹ ਆਪ ਕ੍ਰਿਪਾ ਕਰਕੇ ਆਪਣੇ ਲਾਹੌਰ ਦੇ ਮਕਾਨ ਸਾਂਭੋ ਪਰ ਗੁਰੂ ਜੀ ਖਿਆਲ ਨਾ ਕਰਦੇ । ਇਕ ਦਿਨ ਲਾਹੌਰ ਦੀਆਂ ਸੰਗਤਾਂ ਬੜੇ ਪ੍ਰੇਮ ਨਾਲ ਆਈਆਂ ਤਾਂ ਬੇਨਤੀ ਕੀਤੀ ਮਹਾਰਾਜ ਆਪ ਜਰੂਰ ਚੱਲ ਕੇ ਨਗਰ ਨੂੰ ਤਾਰੋ ਤਾਂ ਗੁਰੂ ਪ੍ਰੇਮ ਵਸ ਹੋ ਕੇ ਲਾਹੌਰ ਗਏ ਅਰ ਆਪਣੇ ਮਕਾਨ ਦੀ ਜਗ੍ਹਾ ਤੇ ਧਰਮਸਾਲਾ ਬਣਾ ਦਿਤੀ ਜੋ ਹੁਣ ਜਨਮ ਅਸਥਾਨ ਦੇ ਨਾਲ ਹੈ । ਸਿੱਖਾਂ ਨੂੰ ਬਹੁਤ ਉਪਦੇਸ਼ ਕੀਤਾ। ਗੁਰੂ ਜੀ ਦਾ ਜਸ ਸੁਣ ਕੇ ਲਾਹੌਰ ਦਾ ਸੂਬਾ ਅਰ ਹੋਰ ਸਭ ਰਈਸ ਦਰਸ਼ਨ ਕਰਨ ਆਏ ਅਰ ਗੁਰੂ ਜੀ ਤੋਂ ਸੱਚੇ ਨਾਮ ਦਾ ਉਪਦੇਸ਼ ਸੁਣ ਕੇ ਜਨਮ ਸਫਲ ਕੀਤਾ ।

## ਵਿਆਹ ਰੀਤੀ

ਇਕ ਦਿਨ ਸਿੱਖਾਂ ਅਰਦਾਸ ਕੀਤੀ ਸੱਚੇ ਪਾਤਿਸ਼ਾਹ ਆਪ ਦੇ ਹਜ਼ੂਰ ਜਿਸ ਤਰ੍ਹਾਂ ਜਨਮ ਮਰਨ ਦੇ ਸਮਿਆਂ ਪਰ ਸ਼ਬਦ ਪੜ੍ਹਨੇ ਕੀਰਤਨ ਕਰਨਾ ਪ੍ਰਵਾਨ ਹੈ ਇਸੇ ਤਰ੍ਹਾਂ ਆਪ ਵਿਆਹ ਰੀਤੀ ਲਈ ਲਾਵਾਂ ਉਚਰੋ । ਜਿਸ ਨੂੰ ਪੜ੍ਹ ਕੇ ਸਿੱਖਾਂ ਦਾ ਲੋਕ ਪ੍ਰਲੋਕ ਸੌਰੇ ਅਰਥਾਤ ਮੁਕਤ ਭੁਗਤ ਦੋਨੋਂ ਪ੍ਰਾਪਤ ਹੋਣ ਤਾਂ ਗੁਰੂ ਜੀ ਨੇ ਇਹ ਲਾਵਾਂ ਸੂਹੀ ਰਾਗ ਵਿਚ ਉਚਾਰੀਆਂ—

*ਸੂਹੀ ਮਹਲਾ ੪ ॥ (ਪੰਨਾ ੭੭੩)*

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ*
*ਬਲਿ ਰਾਮ ਜੀਉ ॥ ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ*
*ਤਜਾਇਆ ਬਲਿ ਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ*
*ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ*
*ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥ ਸਹਜ*

ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥ ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥ ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥ ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥ ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥ ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥ ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥ ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

# ਬ੍ਰਹਮਚਾਰੀ ਦਾ ਸੁਆਲ

ਇਕ ਵਿਦਵਾਨ ਪੰਡਤ ਰਾਮਦਾਸਪੁਰ ਆ ਪੁਜਾ। ਉਹ ਬ੍ਰਹਮਚਾਰੀ ਤਪੱਸਵੀ ਸੀ। ਕਈ ਸਾਲ ਉਸ ਨੇ ਤਪੱਸਿਆ ਕੀਤੀ ਤੇ ਗਿਆਨ ਦੇ ਗ੍ਰੰਥ ਪੜ੍ਹੇ ਤੇ ਵਿਚਾਰੇ ਸਨ। ਦੋ ਤਿੰਨ ਦਿਨ ਰਹਿਣ ਪਿਛੋਂ ਇਕ ਦਿਨ ਉਸ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਦਰਸ਼ਨ ਕਰ ਕੇ ਨਿਹਾਲ ਹੋਇਆ। ਉਸ ਦੇ ਮਨ ਵਿਚ ਸ਼ੰਕੇ ਸਨ ਉਨ੍ਹਾਂ ਸ਼ੰਕਿਆਂ ਨੂੰ ਦੂਰ ਕਰਨ ਵਾਸਤੇ ਉਸ ਨੇ ਸਤਿਗੁਰੂ ਜੀ ਅਗੇ ਸਵਾਲ ਕੀਤਾ, "ਹੇ ਮਹਾ ਪੁਰਸ਼! ਆਪ ਦੇ ਦਰਬਾਰ ਆਇਆਂ ਤਿੰਨ ਦਿਨ ਹੋ ਗਏ ਹਨ। ਦੋਵੇਂ ਵੇਲੇ ਮੈਂ ਉਪਦੇਸ਼ ਤੇ ਬਾਣੀ ਦਾ ਕੀਰਤਨ ਸੁਣਦਾ ਰਿਹਾ ਹਾਂ। ਬਾਣੀ ਸੁਨਣ ਤੇ ਮੈਨੂੰ ਸ਼ੰਕਾ ਫੁਰੀ ਹੈ।"

"ਉਹ ਕੀ ਸ਼ੰਕਾ ਹੈ?" ਸਤਿਗੁਰੂ ਜੀ ਨੇ ਪੁਛਿਆ।

"ਗੁਰਬਾਣੀ ਜੋ ਸਿੱਖ ਪੜ੍ਹਦੇ ਹਨ ਉਸ ਤੋਂ ਸਿੱਧ ਹੈ ਕਿ ਆਪ ਦਾ ਧਰਮ ਪੁਰਾਤਨ ਤੀਰਥਾਂ ਦੇ ਇਸ਼ਨਾਨ ਤੇ ਪੂਜਨ ਦਾ ਖੰਡਨ ਕਰਦਾ ਹੈ। ਦਸਦੇ ਹਨ ਕਿ ਮਨੁਖ ਨੂੰ ਇਹ ਤੀਰਥ ਕੁਝ ਲਾਭ ਨਹੀਂ ਦੇ ਸਕਦੇ। ਪਰ ਆਪ ਦੇ ਬਜ਼ੁਰਗ ਗੁਰੂ ਅਮਰਦਾਸ ਜੀ ਬਾਈ ਵਾਰ ਗੰਗਾ ਇਸ਼ਨਾਨ ਕਰਨ ਕਿਉਂ ਗਏ?" ਪੰਡਤ ਨੇ ਆਪਣਾ ਸ਼ੰਕਾ ਪ੍ਰਗਟ ਕਰ ਦਿਤਾ।

ਸਤਿਗੁਰੂ ਜੀ ਨੇ ਫੁਰਮਾਇਆ "ਸਤਿਗੁਰੂ (ਗੁਰੂ ਅਮਰਦਾਸ) ਜੀ ਨੇ ਜੋ ਬਾਈ ਵਾਰ ਗੰਗਾ ਇਸ਼ਨਾਨ ਦਾ ਯਤਨ ਕੀਤਾ ਉਸ ਦੀ ਵਾਰਤਾ ਇਉਂ ਹੈ— ੨੧ ਵਾਰ ਜਦੋਂ ਗੁਰੂ ਜੀ ਗੰਗਾ ਗਏ ਸਨ, ਉਸ ਵੇਲੇ ਆਪ ਨੇ ਗੁਰੂ ਧਾਰਨ ਨਹੀਂ ਸੀ ਕੀਤਾ। ਗਿਆਨਤਾ ਦੀ ਰੋਸ਼ਨੀ ਨਹੀਂ ਸੀ ਕਿਉਂਕਿ ਗੁਰਮਤਿ ਮੰਨਦੀ ਹੈ ਕਿ ਰੋਸ਼ਨੀ ਤਾਂ ਪ੍ਰਾਪਤ ਹੋ ਸਕਦੀ ਹੈ ਜੇ ਗੁਰੂ ਮਿਲੇ, ਸਤਿਸੰਗ ਕੀਤਾ ਜਾਵੇ, ਤੇ ਬਾਣੀ ਪੜ੍ਹੀ ਜਾਵੇ। ਸਤਿਗੁਰੂ ਜੀ ਦੀ ਆਪਣੀ ਬਾਣੀ ਹੈ। ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ॥ ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ॥ (ਮਲਾਰ ਮ: ੩) ਹੁਣ ਸੋਚੋ ਆਪ ਨੇ ਦਸਿਆ ਹੈ ਕਿ ਭਰਮ ਤਾਂ ਜਾਂਦਾ ਹੈ ਜੇ ਗੁਰੂ ਦੀ ਕ੍ਰਿਪਾ ਹੋਵੇ ਤੇ 'ਗਤਿ ਮਤਿ' ਸਚੇ ਗਿਆਨ ਦਾ ਭੇਤ ਤਾਂ ਪਾਈਦਾ ਹੈ ਜੇ ਗੁਰੂ ਦੇ ਬਚਨ ਪਹਿਲਾਂ ਸੁਣੀਏਂ। ਜਦੋਂ ਕਿਸੇ ਪੁਰਸ਼ ਨੇ ਗੁਰੂ ਧਾਰਨ ਕੀਤਾ ਨਹੀਂ, ਗੁਰੂ ਦੇ ਬਚਨ ਸੁਣੇ ਨਹੀਂ ਤਾਂ ਉਸ

ਨੂੰ ਕਿਵੇਂ ਪਤਾ ਲਗੇ ਕਿ ਗੰਗਾ ਇਸ਼ਨਾਨ ਕਰਨਾ ਚੰਗਾ ਹੈ ਜਾਂ ਮਾੜਾ ?

ਸਾਹਿਬ ਫੁਰਮਾਉਂਦੇ ਹਨ—'ਤ੍ਰੈਗੁਣ ਮਾਇਆ ਮੋਹ ਪਸਾਰਾ ਸਭ ਵਰਤੈ ਆਕਾਰੀ॥ ਤੁਰੀਆ ਗੁਣ ਸਤਿਸੰਗਤਿ ਪਾਈਐ ਨਦਰੀ ਪਾਰਿ ਉਤਾਰੀ॥' (ਮਲਾਰ ਮ: ੩) ਮਨ ਦੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ॥ (ਮਲਾਰ ਮ: ੩) ਹੋਰ ਕਥਨ ਹੈ 'ਬਿਨੁ ਗੁਰ ਸੋਝੀ ਕਿਸੈ ਨ ਹੋਈ॥ (ਪ੍ਰਭਾਤੀ ਮ: ੧) ਸਤਿਗੁਰੂ ਜੀ ਦੇ ਜੀਵਨ ਵਿਚ ਆਉਂਦਾ ਹੈ ਕਿ ਜਦੋਂ ਆਪ ਨੂੰ ਪਤਾ ਲੱਗਾ ਕਿ ਆਪ ਅਜੇ ਤਕ ਨਿਗੁਰੇ ਹਨ ਤੇ ਗੁਰੂ ਬਿਨਾਂ ਗਤਿ ਨਹੀਂ ਹੋ ਸਕਦੀ ਤਾਂ ਉਸੇ ਦਿਨ ਤੋਂ ਹਿਰਦੇ ਵਿਚ ਗੁਰੂ ਢੂੰਢਣ ਦੀ ਲਗਨ ਲਗੀ ਰਹੀ। ਜਿਸ ਪੁਰਸ਼ ਨੇ ਸਾਹਿਬ ਨੂੰ ਕਿਹਾ, 'ਹੇ ਪੁਰਸ਼ਾ! ਤੇਰੇ ਹਥੋਂ ਕੁਝ ਨਹੀਂ ਖਾਣਾ ਤੂੰ ਨਿਗੁਰਾ ਹੈਂ।' ਉਹ ਵੀ ਪੰਡਤ ਸੀ ਜੇ ਗੰਗਾ ਰੋਸ਼ਨੀ ਦੇਣ ਜੋਗੀ ਹੁੰਦੀ ਤਾਂ ਇਕੀ ਵਾਰ ਇਸ਼ਨਾਨ ਕਰਨ ਤੇ ਸਤਿਗੁਰੂ ਨਿਗੁਰੇ ਕਿਉਂ ਰਹਿੰਦੇ, ਉਸ ਪੰਡਤ ਨੇ ਕਿਉਂ ਸ਼ੰਕਾ ਕੀਤੀ ਜਦੋਂ ਸਤਿਗੁਰੂ ਜੀ ਨੇ ਦਸ ਦਿਤਾ ਸੀ ਕਿ ਉਹ ਗੰਗਾ ਇਸ਼ਨਾਨ ਕਰਕੇ ਆ ਰਹੇ ਸਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਬਚਨ ਹੈ, 'ਜਹ ਜਹ ਦੇਖਾ ਤਹ ਤਹ ਸੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥ ਹਿਰਦੈ ਸਚੁ ਏਹੁ ਕਰਣੀ ਸਾਰੁ॥ ਹੋਰੁ ਸਭੁ ਪਾਖੰਡ ਪੂਜ ਖੁਆਰ॥ (ਪ੍ਰਭਾਤੀ ਮ: ੧) ਗੰਗਾ ਜਮਨਾ, ਸੁਰਸਰੀ, ਕ੍ਰਿਸ਼ਨਾ, ਗੁਦਾਵਰੀ ਇਹ ਨਦੀਆਂ ਸਤਿਕਾਰ ਯੋਗ ਹਨ ਕਿਉਂਕਿ ਇਹ ਅੰਨ ਪੈਦਾ ਕਰਦੀਆਂ ਹਨ। ਸਾਧੂ ਸੰਤ ਇਨ੍ਹਾਂ ਦੇ ਕਿਨਾਰੇ ਬੈਠ ਕੇ ਪ੍ਰਮਾਤਮਾ ਨੂੰ ਯਾਦ ਕਰਦੇ ਹਨ। ਗਰਮ ਦੇਸ਼ਾਂ ਦੇ ਲੋਕ ਇਸ਼ਨਾਨ ਕਰਕੇ ਤਨ ਨੂੰ ਸੀਤਲ ਕਰਦੇ ਹਨ। ਜਦੋਂ ਤਨ ਸੀਤਲ ਹੋ ਜਾਂਦਾ ਹੈ ਤਾਂ ਮਨ ਸ਼ਾਂਤ ਹੋ ਕੇ ਹਰੀ ਸਿਮਰਨ ਵਿਚ ਜੁੜ ਜਾਂਦਾ ਹੈ, ਹੇ ਪੰਡਤ ਜੀ! ਇਹ ਨਦੀਆਂ ਤਾਂ ਖੁਦ ਤੜਪਦੀਆਂ ਹਨ ਕਿ ਸਾਧੂ ਸੰਤ ਉਨ੍ਹਾਂ ਵਿਚ ਇਸ਼ਨਾਨ ਕਰਨ ਤਾਂਕਿ ਉਹ ਅਭਾਗੀਆਂ ਪਵਿਤ੍ਰ ਹੋਣ। ਗੰਗਾ ਜਮਨਾ ਸਰਸੁਤੀ ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ॥'

ਪੰਡਤ ਚੁਪ ਨਾ ਰਿਹਾ। ਉਸ ਨੇ ਸਵਾਲ ਕੀਤਾ 'ਪਰ ਜਦੋਂ ਸਤਿਗੁਰੂ (ਗੁਰੂ ਅਮਰਦਾਸ) ਗੁਰੂ ਬਣ ਗਏ ਸਨ ਤਾਂ ਸੂਰਜ ਗ੍ਰਹਿਣ ਦੇ ਸਮੇਂ ਕੁਰੂਕਸ਼ੇਤ੍ਰ ਤੇ ਗੰਗਾ ਜੀ ਕਿਉਂ ਗਏ ? ਤਦੋਂ ਤਾਂ ਉਨ੍ਹਾਂ ਨੂੰ ਪੂਰਾ ਗਿਆਨ ਸੀ।'

ਸਤਿਗੁਰੂ ਜੀ ਨੇ ਸਮਝਾਇਆ 'ਹੇ ਪੰਡਤ ਜੀ! ਫਿਰ ਆਪ ਪਹਿਲੇ ਦੀ ਤਰ੍ਹਾਂ

ਗੰਗਾ ਇਸ਼ਨਾਨ ਕਰਨ ਨਹੀਂ ਗਏ। ਜੇ ਗੰਗਾ ਇਸ਼ਨਾਨ ਨੂੰ ਚੰਗਾ ਸਮਝਦੇ ਤਾਂ ਗੁਰੂ ਬਣਨ ਤੋਂ ਪਹਿਲਾਂ ਜਿੰਨਾ ਚਿਰ ਸਤਿਗੁਰੂ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦੇ ਰਹੇ, ਹਰ ਵਰ੍ਹੇ ਗੰਗਾ ਜਾਇਆ ਕਰਦੇ। ਜਦੋਂ ਤੋਂ ਸਤਿਗੁਰੂ ਜੀ ਦੀ ਸ਼ਰਨ ਆਏ ਤਾਂ ਗੰਗਾ ਨੂੰ ਭੁੱਲ ਗਏ। ਉਹਨਾਂ ਵਾਸਤੇ ਦਰਿਆ ਬਿਆਸ ਹੀ ਗੰਗਾ ਸੀ ਜਿਸ ਦੇ ਜਲ ਨਾਲ ਆਪ ਇਸ਼ਨਾਨ ਕਰਦੇ ਤੇ ਸਤਿਗੁਰੂ ਜੀ ਨੂੰ ਇਸ਼ਨਾਨ ਕਰਾਇਆ ਕਰਦੇ ਸਨ। ਕੁੰਭ ਦੇ ਮੇਲੇ ਉਤੇ ਗੁਰਮਤਿ ਪ੍ਰਚਾਰ ਕਰਨ ਗਏ ਸਨ। ਭੁਲੇ ਜਗਤ ਜੀਵਾਂ ਨੂੰ ਹਉਮੈ ਅਗਿਆਨ ਤੇ ਲਾਲਚ ਦੇ ਹਨੇਰੇ ਵਿਚੋਂ ਬਾਹਰ ਕੱਢਣ ਵਾਸਤੇ ਉਥੇ ਪੁਜੇ ਸਨ। ਸੈਂਕੜੇ ਜੀਵਾਂ ਨੂੰ ਆਪ ਨੇ ਤਾਰਿਆ। ਵਿਦਵਾਨ ਤੇ ਸਾਧਾਰਣ ਪੁਰਸ਼ ਗੁਰਮਤਿ ਮੰਡਲ ਵਿਚ ਆਏ ਗਿਆਨ ਦਾ ਪ੍ਰਚਾਰ ਕਰਨਾ ਚੰਗਾ ਹੈ। ਗੁਰੂ ਸੰਤ ਸਾਧੂ ਤੇ ਗੁਰਮੁਖ ਪੁਰਸ਼ ਦਾ ਧਰਮ ਹੈ ਕਿ ਜਗਤ ਨੂੰ ਰੋਸ਼ਨੀ ਬਖਸ਼ਣ। ਗੰਗਾ ਤੀਰਥ ਤੇ ਮੰਦਰ ਇਸ ਸਮੇਂ ਜਗਤ ਨੂੰ ਲੁਟਣ ਦੀਆਂ ਦੁਕਾਨਾਂ ਬਣ ਗਈਆਂ ਹਨ। ਉਥੇ ਜਾ ਕੇ ਮਨੁਖ ਮਨ ਨੂੰ ਸ਼ਾਂਤੀ ਤੇ ਪ੍ਰਭੂ ਭਗਤੀ ਨਹੀਂ ਮਿਲਦੀ, ਸਗੋਂ ਈਰਖਾ, ਲਾਲਚ ਤੇ ਹੰਕਾਰ ਆਦਿਕ ਰੋਗ ਚੰਮੜ ਜਾਂਦੇ ਹਨ।

ਸਤਿਗੁਰੂ ਜੀ ਦਾ ਇਹ ਉਪਦੇਸ਼ ਸੁਣ ਕੇ ਪੰਡਤ ਦੇ ਸ਼ੱਕ ਦੂਰ ਹੋ ਗਏ। ਉਸ ਦੇ ਮਨ ਨੂੰ ਪੂਰਨ ਗਿਆਨ ਹੋ ਗਿਆ। ਉਹ ਪ੍ਰਮਾਤਮਾ ਦੀ ਸੱਚੀ ਭਗਤੀ ਦੇ ਰਾਹ ਆਪ ਤੁਰਿਆ ਤੇ ਰਹਿੰਦੀ ਆਯੂ ਉਸ ਨੇ ਰਾਮਦਾਸਪੁਰ ਵਿਚ ਬਤੀਤ ਕੀਤੀ।

# ਸਿੱਖਾਂ ਨੂੰ ਉਪਦੇਸ਼

ਇਕ ਦਿਨ ਸ਼ਾਮ ਦਾ ਦੀਵਾਨ ਲਗਾ ਹੋਇਆ ਸੀ। ਸਤਿਗੁਰੂ ਜੀ ਉਪਦੇਸ਼ ਕਰ ਰਹੇ ਸਨ ਉਸ ਸਮੇਂ ਭਾਈ ਤੀਰਥਾ, ਭਾਈ ਬਿਸ਼ਨ ਦਾਸ, ਨਾਨਕ ਚੰਦ, ਮਹਾਂਨੰਦ, ਬਿਧੀ ਚੰਦ, ਤ੍ਰਿਲੋਕਾ ਆਦਿਕ ਸਿੱਖ ਬੈਠੇ ਸਨ। ਇਹ ਸਾਰੇ ਗ੍ਰਿਹਸਤੀ ਤੇ ਕਾਰੋਬਾਰੀ ਸਿੱਖ ਸਨ। ਭਾਈ ਮਾਣਕ ਚੰਦ ਜੀ ਨੇ ਉਠ ਕੇ ਪ੍ਰਾਰਥਨਾ ਕੀਤੀ— 'ਹੇ ਦਾਤਾ ! ਅਸੀਂ ਗ੍ਰਿਹਸਤੀਆਂ ਨੂੰ ਸ਼ਾਂਤੀ ਹਾਸਲ ਨਹੀਂ ਹੁੰਦੀ। ਅਠੇ ਪਹਿਰ ਮਰਨ ਦਾ ਤ੍ਰਾਸ ਰਹਿੰਦਾ ਹੈ। ਮਨ ਡੋਲਦਾ ਰਹਿੰਦਾ ਹੈ। ਪੰਜੇ ਚੋਰ ਅਰਾਮ ਨਹੀਂ ਕਰਨ ਦਿੰਦੇ। ਕੋਈ ਉਪਾਅ ਦਸੋ। ਅਸੀਂ ਵੀ ਪਰਿਵਾਰ ਸਮੇਤ ਭਵਸਾਗਰ

ਤੋਂ ਪਾਰ ਹੋ ਜਾਈਏ। ਸਤਿਗੁਰੂ ਜੀ ਨੇ ਬਚਨ ਕੀਤਾ, ਗੁਰਮਤਿ ਵਿਚ ਗ੍ਰਿਹਸਤ ਧਰਮ ਪ੍ਰਧਾਨ ਹੈ। ਇਸ ਵਿਚ ਸ਼ਾਂਤੀ ਹਾਸਲ ਹੋ ਸਕਦੀ ਹੈ ਜੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਜੀਵਨ ਨੂੰ ਢਾਲਣ ਦਾ ਯਤਨ ਕੀਤਾ ਜਾਵੇ ਤਾਂ ਸਾਹਿਬ ਫੁਰਮਾਉਂਦੇ ਹਨ—

*ਬਸੰਤੁ ਮਹਲਾ ੧॥ (ਪੰਨਾ ੧੧੮੭)*

*ਜਗੁ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥ ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥੧॥ ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮ ਬਿਨਾ ਕੈਸੇ ਗੁਨ ਚਾਰੁ॥੧॥ ਰਹਾਉ॥ ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥ ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥੨॥ ਸਰਬ ਉਪਾਇ ਗੁਰੂ ਸਿਰਿ ਮੋਰੁ॥ ਭਗਤਿ ਕਰਉ ਪਗ ਲਾਗਉ ਤੋਰ॥ ਨਾਮਿ ਰਤੋ ਚਾਹਉ ਤੁਝ ਓਰੁ॥ ਨਾਮੁ ਦੁਰਾਇ ਚਲੈ ਸੋ ਚੋਰੁ॥੩॥ ਪਤਿ ਖੋਈ ਬਿਖੁ ਅੰਚਲਿ ਪਾਇ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥ ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥੪॥ ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥ ਖੀਲੈ ਬਿਗਸੈ ਤੇਤੋ ਸੋਗ॥ ਪ੍ਰਭ ਸਰਣਾਗਤਿ ਕੀਨ੍ਹਹਿ ਹੋਗ॥੫॥ ਕਾਪੜੁ ਪਹਿਰਸਿ ਅਧਿਕੁ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥ ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥੬॥*

ਫਿਰ ਸਿੱਖਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮਨ ਕਿਸ ਤਰ੍ਹਾਂ ਸ਼ੁਧ ਹੋਵੇ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਪ੍ਰੇਮ ਕਰੋ, ਸ਼ਰਧਾ ਨਾਲ ਪੜ੍ਹੋ, ਵਿਚਾਰੋ ਜਿਸ ਸ਼ਬਦ ਦਾ ਅਰਥ ਨਾ ਆਵੇ ਉਸ ਦਾ ਅਰਥ ਸਮਝੋ। ਮਨ ਕਰਤਾਰ ਵਲ ਰਖੋ। ਹੱਥਾਂ ਪੈਰਾਂ ਨਾਲ ਕੰਮ ਕਰੋ। ਜਿਸ ਤਰ੍ਹਾਂ ਘੋੜੇ ਨੂੰ ਮਸਾਲਾ ਦੇਵੋ ਤਾਂ ਉਸਦੀ ਬਾਦੀ ਮਿਟ ਜਾਂਦੀ ਹੈ ਤਾਂ ਸੁਖਾਰ ਕੰਮ ਦੇਂਦਾ ਹੈ। ਇਸੇ ਤਰ੍ਹਾਂ ਮਨ ਨੂੰ ਨਾਮ ਰੂਪੀ ਮਸਾਲਾ ਦੇਵੋ ਅਰਥਾਤ ਸਵਾਸ

ਸਵਾਸ ਵਾਹਿਗੁਰੂ ਦਾ ਸਿਮਰਨ ਕਰੋ । ਇਸੇ ਤਰ੍ਹਾਂ ਇਨ੍ਹਾਂ ਸਿਖਾਂ ਨੇ ਉਪਦੇਸ਼ ਧਾਰਨ ਕਰਕੇ ਹਜ਼ਾਰਾਂ ਸਿੱਖਾਂ ਨੂੰ ਤਾਰਿਆ ।

# ਵਿਆਹ ਦੀ ਬੁਲਾਵਤ ਪਰ ਮਹਾਰਾਜ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਭੇਜਣਾ

ਇਕ ਦਿਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਵਾਨ ਲਾ ਕੇ ਬੈਠੇ ਹੋਏ ਸਨ ਤਾਂ ਇਹ ਇਨ੍ਹਾਂ ਦੇ ਤਾਏ ਦਾ ਪੁੱਤਰ ਭਰਾ ਸੋਢੀ ਸਹਾਰੀ ਮਲ ਲਾਹੌਰੋਂ ਆਇਆ ਅਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਦਾਸ ਦੇ ਪੁੱਤਰ ਦਾ ਵਿਆਹ ਹੈ। ਆਪ ਉਥੇ ਚੱਲ ਕੇ ਆਪਣੇ ਹਥੀਂ ਸਿਹਰਾ ਬੰਨ੍ਹੋ । ਇਸ ਵਿਚ ਸਾਡੀ ਇਜ਼ਤ ਤੇ ਵਡਿਆਈ ਵਧੇਗੀ ਤਾਂ ਗੁਰੂ ਜੀ ਨੇ ਬਚਨ ਕੀਤਾ ਇਕ ਤਾਂ ਦੂਰੋਂ ਦੂਰੋਂ ਸੰਗਤਾਂ ਆਉਂਦੀਆਂ ਹਨ। ਉਹਨਾਂ ਨੂੰ ਠਹਿਰਨਾ ਪਵੇਗਾ, ਦੂਜਾ ਧੇਤਿਆਂ ਦੇ ਘਰ ਬੜਾ ਬੋਝ ਪਵੇਗਾ ਕਿਉਂਕਿ ਸਾਡੇ ਨਾਲ ਬੇਅੰਤ ਸੰਗਤਾਂ ਦੀ ਭੀੜ ਭਾੜ ਹੋਣੀ ਹੈ। ਇਸ ਲਈ ਸ਼ਾਇਦ ਕੁੜਮਾਂ ਦੀ ਬਦਨਾਮੀ ਹੋਵੇ ਤਾਂ ਤੇ ਸਾਡਾ ਜਾਣਾ ਬਣ ਨਹੀਂ ਸਕਦਾ ਤਾਂ ਸਹਾਰੀ ਮਲ ਨੇ ਕਿਹਾ ਕਿ ਆਪ ਲੜਕੇ ਨੂੰ ਭੇਜ ਦਿਓ ਤਾਂ ਗੁਰੂ ਜੀ ਨੇ ਪਹਿਲੋਂ ਪ੍ਰਿਥੀ ਚੰਦ ਨੂੰ ਕਿਹਾ ਤਾਂ ਉਸਨੇ ਇਨਕਾਰ ਕਰ ਦਿੱਤਾ ਕਿਉਂਕਿ ਉਹਦੇ ਦਿਲ ਵਿਚ ਇਹ ਖਿਆਲ ਸੀ ਕਿ ਕਿਤੇ ਮੇਰੇ ਪਿਛੋਂ ਮਹਾਰਾਜ ਗੱਦੀ 'ਗੁਰੂ' ਅਰਜਨ ਦੇਵ ਨੂੰ ਨਾ ਦੇ ਦੇਣ, ਦੂਸਰੇ ਧਨ ਵੀ ਪਿਛੋਂ ਹੋਰ ਨਾ ਸਾਂਭ ਲਵੇ । ਇਸ ਕਰਕੇ ਪ੍ਰਿਥੀਚੰਦ ਜੀ ਨੇ ਕਿਹਾ, "ਮਹਾਰਾਜ, ਮੈਂ ਗਿਆ ਤਾਂ ਪਿਛੋਂ ਕੰਮ ਮੁਸ਼ਕਲ ਚਲੇਗਾ । ਇਸ ਲਈ ਮਹਾਂਦੇਵ ਜਾਂ (ਗੁਰੂ) ਅਰਜਨ ਸਾਹਿਬ ਜੀ ਨੂੰ ਘਲ ਦੇਵੋ ਤਾਂ ਗੁਰੂ ਰਾਮਦਾਸ ਜੀ ਨੇ ਮਹਾਂਦੇਵ ਜੀ ਨੂੰ ਕਿਹਾ ਤਾਂ ਉਹ ਅਲਮਸਤ ਸਨ । ਉਨ੍ਹਾਂ ਕਿਹਾ ਅਸੀਂ ਵਿਆਹ ਦੇ ਧੰਧਿਆਂ 'ਚੋਂ ਕੀ ਲੈਣਾ ਹੈ ਮੈਨੂੰ ਤਾਂ ਘਰ ਵਿਚ ਹੀ ਅਨੰਦ ਹੈ । ਮੈਂ ਆਉਣ ਜਾਣ ਦਾ ਕਸ਼ਟ ਨਹੀਂ ਸਹਾਰ ਸਕਦਾ ਕਿਉਂਕਿ 'ਜੇਹਾ ਸੁਖ ਚੁਬਾਰੇ, ਤੇਹਾ ਬਲਖ ਨਾ ਬੁਖਾਰੇ' । ਜਦ ਮਹਾਦੇਵ ਜੀ ਨੇ ਕਿਹਾ ਨਾ ਮੰਨਿਆ ਤਾਂ ਸਤਿਗੁਰਾਂ ਗੁਰੂ ਅਰਜਨ ਸਾਹਿਬ ਜੀ ਵਲ ਨਜ਼ਰ ਕਰਕੇ ਕਿਹਾ ਕਿ ਆਪ ਆਪਣੇ ਤਾਏ ਦੇ ਨਾਲ ਭਰਾ ਦੇ ਵਿਆਹ ਪਰ ਜਾਵੋ ਅਰ ਲੌਕਕ ਵਿਵਹਾਰ ਸਾਰਾ ਕਰੋ । ਇਕ ਮਹੀਨਾ ਇਨ੍ਹਾਂ ਦੇ ਨਾਲ ਰਹੋ ਫਿਰ

ਆਪਣੀ ਧਰਮਸਾਲਾ ਵਿਚ ਧਰਮ ਪ੍ਰਚਾਰ ਕਰੋ । ਜਦ ਤੱਕ ਅਸੀਂ ਆਪ ਨੂੰ ਚਿੱਠੀ ਨ ਲਿਖੀਏ ਆਪ ਨੇ ਨਹੀਂ ਆਉਣਾ । ਇਹ ਬਚਨ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਤ ਬਚਨ ਕਹਿ ਕੇ ਚਰਨਾਂ ਤੇ ਮੱਥਾ ਟੇਕਿਆ ਅਰ ਦਿਲ ਵਿਚ ਵਿਚਾਰਨ ਲਗੇ ਕਿ ਪਿਤਾ ਜੀ ਨੇ ਸੁਖਾਲਾ ਹੀ ਕੰਮ ਦਸਿਆ ਹੈ ਇਕ ਤਾਂ ਪਿਤਾ ਦਾ ਇਹਦੇ ਵਿਚ ਜਸ ਹੋਵੇਗਾ ਦੂਸਰਾ ਲਾਹੌਰ ਦੀ ਸੰਗਤ ਦਾ ਦਰਸ਼ਨ ਹੋਵੇਗਾ। ਤੀਸਰਾ ਸਨਬੰਧੀਆਂ ਦਾ ਮੇਲ ਹੋਵੇਗਾ । ਜਿਸ ਕਰਕੇ ਉਹ ਵੀ ਭਲੇ ਪਾਸੇ ਲਗਣਗੇ। ਫਿਰ ਗੁਰੂ ਅਰਜਨ ਦੇਵ ਜੀ ਮਾਤਾ ਭਾਨੀ ਜੀ ਪਾਸ ਆਏ ਅਰ ਪਿਤਾ ਜੀ ਦਾ ਹੁਕਮ ਸੁਣਾਇਆ ਤਾਂ ਮਾਤਾ ਜੀ ਬਹੁਤ ਖੁਸ਼ ਹੋਏ ਅਰ ਕੁਛੜ ਬਿਠਾ ਕੇ ਪਿਆਰ ਦਿਤਾ ਅਰ ਮੁਖ ਚੁੰਮ ਕੇ ਕਿਹਾ ਜਾਵੋ ਪਿਤਾ ਦਾ ਹੁਕਮ ਮੰਨੋ ਕਿਉਂਕਿ ਹੁਕਮ ਟਹਿਲ ਵਿਚ ਹੀ ਸਭ ਕੁਝ ਹੈ । ਫਿਰ ਗੁਰੂ ਅਰਜਨ ਦੇਵ ਜੀ ਮਾਂ ਬਾਪ ਨੂੰ ਮੱਥਾ ਟੇਕ ਕੇ ਲਾਹੌਰ ਸਹਾਰੀ ਮਲ ਨਾਲ ਚਲੇ ਗਏ।

ਗੁਰੂ ਅਰਜਨ ਸਾਹਿਬ ਜੀ ਦਾ ਲਾਹੌਰ ਆਉਣਾ ਸੁਣ ਕੇ ਸੰਗਤ ਹੁਮ ਹੁਮਾ ਕੇ ਆ ਗਈ, ਅਰ ਸ਼ਬਦ ਕੀਰਤਨ ਦਾ ਪ੍ਰਵਾਹ ਤੇ ਬਹੁਤ ਅਨੰਦ ਹੋਇਆ। ਲਾਹੌਰ ਦੇ ਹਾਕਮਾਂ ਤਕ ਗੁਰੂ ਅਰਜਨ ਸਾਹਿਬ ਦੀ ਖਬਰ ਹੋਈ ਅਰ ਦਰਸ਼ਨ ਕਰਨ ਆਏ । ਗੁਰੂ ਜੀ ਦੀ ਬਰਕਤ ਨਾਲ ਦੋਹਾਂ ਧਿਰਾਂ ਦੀ ਚੰਗੀ ਰਹਿ ਆਈ। ਜਿਸ ਕਰਕੇ ਸਹਾਰੀ ਮਲ ਦੀ ਲਾਹੌਰ ਵਿਚ ਬਹੁਤ ਸੋਭਾ ਹੋਈ ਅਰ ਵਿਆਹ ਮਗਰੋਂ ਗੁਰੂ ਅਰਜਨ ਸਾਹਿਬ ਜੀ ਆਪਣੀ ਧਰਮਸਾਲਾ ਵਿਚ ਆ ਰਹੇ, ਜਿਥੇ ਰੋਜ ਸਤਿਸੰਗ ਹੋਵੇ ਅਰ ਗੁਰੂ ਜੀ ਦੇ ਚਰਨਾਂ ਵਿਚ ਧਿਆਨ ਰਖਣ, ਕਿਉਂਕਿ ਉਨ੍ਹਾਂ ਦਾ ਹੁਕਮ ਸੀ ਜਦ ਅਸੀਂ ਚਿੱਠੀ ਘਲਾਂਗੇ ਤਾਂ ਆਉਣਾ । ਹੁਣ ਕਿਸ ਤਰ੍ਹਾਂ ਕਰੀਏ । ਐਹੋ ਜਿਹੀਆਂ ਸੋਚਾਂ ਸੋਚਦੇ ਅਰ ਖਾਣਾ ਪੀਣਾ ਸਭ ਵਿਸਾਰ ਬੈਠੇ ਅਰ ਕਈ ਵੈਰਾਗ ਮਈ ਸ਼ਬਦ ਬਣਾ ਕੇ ਪੜ੍ਹਦੇ ਰਹਿਣ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ ।

## ਗੁਰੂ ਅਰਜਨ ਦੇਵ ਜੀ ਨੇ ਚਿੱਠੀਆਂ ਲਿਖਣੀਆਂ

ਗੁਰੂ ਰਾਮਦਾਸ ਜੀ ਦੀ ਚਿੱਠੀ ਨਾ ਆਉਣ ਕਰਕੇ ਗੁਰੂ ਅਰਜਨ ਸਾਹਿਬ ਜੀ ਨੇ ਇਹ ਪਤ੍ਰਿਕਾ ਲਿਖ ਕੇ ਸ੍ਰੀ ਅੰਮ੍ਰਿਤਸਰ ਜੀ ਇਕ ਸਿੱਖ ਦੇ ਹੱਥ ਘਲੀ ਤੇ ਕਿਹਾ ਕਿ ਇਸ ਦਾ ਉੱਤਰ ਜੋ ਮਹਾਰਾਜ ਜੀ ਦੇਣ ਲੈ ਆਵੋ।

*ਮਾਝ ਮਹਲਾ ੫ ਚਉਪਦੇ ਘਰੁ ੧ ॥ (ਪੰਨਾ ੯੬)*

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ*
*ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ*
*ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ*
*ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥*

ਜਿਸ ਵੇਲੇ ਇਹ ਚਿੱਠੀ ਲੈ ਕੇ ਸਿੱਖ ਅੰਮ੍ਰਿਤਸਰ ਆਇਆ ਤਾਂ ਚਿੱਠੀ ਪ੍ਰਿਥੀ ਚੰਦ ਜੀ ਦੇ ਹੱਥ ਆਈ। ਉਸ ਨੇ ਸਿੱਖ ਨੂੰ ਪ੍ਰਸ਼ਾਦਿ ਛਕਾ ਕੇ ਕਿਹਾ ਕਿ ਮੈਂ ਗੁਰੂ ਮਹਾਰਾਜ ਜੀ ਨੂੰ ਪੁਚਾ ਦੇਵਾਂਗੇ । ਸਵੇਰੇ ਜਵਾਬ ਲੈ ਜਾਣਾ। ਪ੍ਰਿਥੀਚੰਦ ਨੇ ਚਿੱਠੀ ਪੜ੍ਹ ਕੇ ਆਪਣੇ ਕੋਲ ਰੱਖ ਲਈ ਅਤੇ ਗੁਰੂ ਸਾਹਿਬ ਜੀ ਨੂੰ ਨਾ ਪਹੁੰਚਾਈ। ਜਿਸ ਵੇਲੇ ਲਾਹੌਰ ਦਾ ਸਿੱਖ ਆਇਆ ਤਾਂ ਪ੍ਰਿਥੀ ਚੰਦ ਨੇ ਉਸ ਨੂੰ ਚਿੱਠੀ ਦੇ ਜਵਾਬ ਵਿਚ ਕਿਹਾ ਚਿੱਠੀ ਪੜ੍ਹ ਕੇ ਬਹੁਤ ਖੁਸ਼ੀ ਹੋਈ ਹੈ ਅਰ ਆਪ ਲਾਹੌਰ ਰਾਜੀ ਖੁਸ਼ੀ ਰਹੋ ਅਰ ਸਿੱਖਾਂ ਨੂੰ ਉਪਦੇਸ਼ ਦਿੰਦੇ ਰਹੋ, ਇਥੇ ਕੋਈ ਕੰਮ ਨਹੀਂ ਹੈ । ਸਿੱਖ ਇਹ ਜਵਾਬ ਲੈ ਕੇ ਘਰ ਆ ਗਿਆ ਅਰ ਸਾਰੀ ਵਾਰਤਾ ਸੁਣਾਈ। ਫਿਰ ਗੁਰੂ ਅਰਜਨ ਦੇਵ ਜੀ ਨੇ ਚਿੱਠੀ ਦਾ ੨੦ ਦਿਨ ਦਾ ਜਵਾਬ ਉਡੀਕ ਕੇ ਇਹ ਚਿੱਠੀ ਲਿਖੀ—

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ*
*ਦੇਖੇ ਸਾਰਿੰਗਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ*
*ਸਜਣ ਮੀਤ ਮੁਰਾਰੇ ਜੀਉ ॥੨॥ ਹਉ ਘੋਲੀ ਹਉ ਘੋਲਿ*
*ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥*

ਇਹ ਚਿੱਠੀ ਲੈ ਕੇ ਵੀ ਪ੍ਰਿਥੀ ਚੰਦ ਨੇ ਸਿੱਖ ਨੂੰ ਪ੍ਰਸ਼ਾਦਿ ਛਕਾ ਕੇ ਮੋੜ ਛਡਿਆ ਅਰ ਚਿੱਠੀ ਗੁੰਮ ਕਰ ਲਈ । ਫਿਰ ਇਕ ਮਹੀਨਾ ਠਹਿਰ ਕੇ ਗੁਰੂ ਅਰਜਨ ਦੇਵ ਜੀ ਨੇ ਤੀਜੀ ਚਿੱਠੀ ਲਿਖੀ—

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ*
*ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ*
*ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ*
*ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ*
*ਜੀਉ ॥੧॥ ਰਹਾਉ ॥*

ਇਹ ਚਿੱਠੀ ਦੇ ਕੇ ਗੁਰੂ ਅਰਜਨ ਦੇਵ ਜੀ ਨੇ ਸਿੱਖ ਨੂੰ ਕਿਹਾ ਕਿ ਇਹ ਚਿੱਠੀ ਸਿਵਾਏ ਗੁਰੂ ਸਾਹਿਬ ਜੀ ਦੇ ਹੋਰ ਕਿਸੇ ਦੇ ਹੱਥ ਨਹੀਂ ਦੇਣੀ । ਜਦ ਸਿੱਖ ਚਿੱਠੀ ਲੈ ਕੇ ਆਇਆ ਤਾਂ ਸਿਧੀ ਚਿੱਠੀ ਗੁਰੂ ਸਾਹਿਬ ਜੀ ਨੂੰ ਪਹੁੰਚਾਈ। ਗੁਰੂ ਸਾਹਿਬ ਜੀ ਨੇ ਚਿੱਠੀ ਪਰ ਤੀਸਰੇ ਅੰਕ ਨੂੰ ਵੇਖ ਕੇ ਪ੍ਰਿਥੀ ਚੰਦ ਨੂੰ ਪੁਛਿਆ, "ਤੇਰੇ ਪਾਸ ਗੁਰੂ ਅਰਜਨ ਸਾਹਿਬ ਜੀ ਦੀਆਂ ਦੋ ਚਿੱਠੀਆਂ ਅਗੇ ਆਈਆਂ ਹਨ ਤਾਂ ਪ੍ਰਿਥੀ ਚੰਦ ਸਾਫ ਮੁਕਰ ਗਿਆ। ਫਿਰ ਲਾਹੌਰੀ ਸਿੱਖ ਵੀ ਸਾਹਮਣੇ ਆਇਆ ਤਦ ਵੀ ਪ੍ਰਿਥੀਚੰਦ ਮੁਕਰ ਗਿਆ ਅਰ ਵਧ ਘਟ ਕਹਿਣ ਲਗਾ ਕਿ ਹੁੰਡੀ ਤਾਂ ਨਹੀਂ ਜੋ ਮੈਂ ਮਾਰ ਲਈ ਹੈ । ਉਂਝ ਮੇਰਾ ਹੱਕ ਖੋਹ ਕੇ ਗੱਦੀ ਅਰਜਨ ਦੇਵ ਨੂੰ ਦੇਣੀ ਹੈ ਤਾਂ ਵਖਰੀ ਗੱਲ ਹੈ, ਝੂਠੀਆਂ ਊਜਾਂ ਨਾ ਲਾਓ। ਗੁਰੂ ਸਾਹਿਬ ਨੇ ਇਹ ਬਚਨ ਸੁਣ ਕੇ ਇਕ ਸਿੱਖ ਨੂੰ ਕਿਹਾ ਇਸ ਦੇ ਘਰ ਜਾ ਕੇ ਇਸ ਦੇ ਫਲਾਣੇ ਜਾਮੇ ਨੂੰ ਚੁੱਕ ਲਿਆਓ। ਜਦ ਸਿੱਖ ਗਏ ਤਾਂ ਉਸ ਜਾਮੇ ਨੂੰ ਚੁੱਕ ਲਿਆਏ ਤਾਂ ਗੁਰੂ ਜੀ ਨੇ ਸੰਗਤ ਦੇ ਸਾਹਮਣੇ ਪ੍ਰਿਥੀ ਚੰਦ ਦੇ ਖੀਸੇ ਵਿਚੋਂ ਚਿੱਠੀਆਂ ਬਾਬਾ ਬੁੱਢਾ ਜੀ ਆਦਿਕ ਦੇ ਸਾਹਮਣੇ ਕੱਢੀਆਂ, ਫਿਰ ਗੁਰੂ ਰਾਮਦਾਸ ਸਾਹਿਬ ਜੀ ਨੇ ਬਾਬਾ ਬੁੱਢਾ ਆਦਿਕ ਪੰਜਾਂ ਸ੍ਰੇਸ਼ਟ ਸਿੱਖਾਂ ਨੂੰ ਭੇਜ ਕੇ ਗੁਰੂ ਅਰਜਨ ਸਾਹਿਬ ਜੀ ਨੂੰ ਲਾਹੌਰੋਂ ਬੁਲਾ ਲਿਆ । ਗੁਰੂ ਅਰਜਨ ਸਾਹਿਬ ਜੀ ਆਉਂਦੇ ਹੀ ਗੁਰੂ ਕੇ ਚਰਨਾਂ 'ਤੇ ਢਹਿ ਪਏ । ਗੁਰੂ ਜੀ ਨੇ ਉਠਾ ਕੇ ਛਾਤੀ ਨਾਲ ਲਾਇਆ ਅਰ ਕਿਹਾ ਕਿ ਇਸਦੀ ਚੌਥੀ ਪਉੜੀ ਰਚੋ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਇਹ ਸ਼ਬਦ ਉਚਾਰਿਆ—

*ਭਾਗੁ ਹੋਆ ਗੁਰਿ ਸੰਤ ਮਿਲਾਇਆ ॥ ਪ੍ਰਭੁ ਅਬਿਨਾਸੀ*
*ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ*
*ਜਨ ਨਾਨਕ ਦਾਸ ਤੁਮਾਰੇ ਜੀਉ ॥੪॥ ਹਉ ਘੋਲੀ ਜੀਉ*
*ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥*

ਇਹ ਸੁਣ ਕੇ ਗੁਰੂ ਰਾਮਦਾਸ ਜੀ ਦਾ ਚਿਤ ਬੜਾ ਪ੍ਰਸੰਨ ਹੋਇਆ ਅਰ ਸਭ ਤਰ੍ਹਾਂ ਗੁਰਿਆਈ ਦੇ ਲਾਇਕ ਸੰਤ ਸੇਵੀ ਰਾਜ ਦ੍ਵੈਖ ਤੋਂ ਰਹਿਤ ਸ੍ਰੀ ਗੁਰੂ ਅਰਜਨ ਜੀ ਨੂੰ ਸਮਝ ਕੇ ਬਾਬਾ ਜੀ ਦੀ ਸਲਾਹ ਲੈ ਕੇ ਆਤਮ ਜੋਤ ਬਖਸ਼ਕੇ ਭਾਦਰੋਂ ਸੁਦੀ ੧ ਸੰਮਤ ੧੬੩੮ ਵਾਲੇ ਦਿਨ ਬੜਾ ਭਾਰੀ ਦੀਵਾਨ ਲਾਇਆ। ਸਭ ਸਿੱਖ ਸੇਵਕ ਸੱਦ ਕੇ ਪੰਜ ਪੈਸੇ ਨਾਰੀਅਲ ਗੁਰੂ ਅਰਜਨ ਸਾਹਿਬ ਜੀ ਦੀ

ਝੋਲੀ ਪਾ ਕੇ ਤ੍ਰਿੰਨ ਪ੍ਰਕਰਮਾ ਕਰਕੇ ਮੱਥਾ ਟੇਕਿਆ ਅਰ ਬਾਬਾ ਬੁੱਢਾ ਜੀ ਨੇ ਤਿਲਕ ਲਗਾਇਆ ਅਰ ਸਭਨਾਂ ਨੂੰ ਗੁਰੂ ਜੀ ਨੇ ਹੁਕਮ ਦਿੱਤਾ ਅਰ ਹੋਰਨਾਂ ਗੁਰੂਆਂ ਦਾ ਗੁਰੂ ਅਰਜਨ ਸਾਹਿਬ ਹੈ ਜੋ ਗੁਰੂ ਨਾਨਕ ਸਾਹਿਬ ਦੇ ਘਰ ਦੀਆਂ ਦਾਤਾਂ ਹਨ ਸਭ ਇਹਨਾਂ ਵਿਚ ਹਨ। ਇਹ ਬੜੇ ਗੁਰੂ ਹੋਣਗੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਸਤੇ ਨਾਮ ਦਾ ਜਹਾਜ ਰਚਣਗੇ ਅਰ ਧਰਮ ਦੀ ਖਾਤਰ ਆਪਣਾ ਤਨ ਮਨ ਧਨ ਵਾਰਨਗੇ। ਇਹ ਹੁਕਮ ਸੁਣ ਕੇ ਸਭ ਸੰਗਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਪੈਰੀਂ ਪਈ ਅਰ ਸਭ ਸਿੱਖ ਸੇਵਕ ਗੁਰੂ ਸਾਹਿਬ ਜੀ ਦਾ ਜਸ ਕਰਨ ਲਗੇ।

ਪ੍ਰੰਤੂ ਪ੍ਰਿਥੀ ਚੰਦ ਨੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਬਹੁਤ ਕਠੋਰ ਅਰ ਕੌੜੇ ਬਚਨ ਕਹੇ ਜੋ ਸਾਡੇ ਲਈ ਲਿਖਣੇ ਮੁਨਾਸਿਬ ਨਹੀਂ ਅਰ ਕਿਹਾ ਤੁਸੀਂ ਸਾਡੇ ਬਾਪ ਨਹੀਂ ਅਰ ਮੈਂ ਆਪ ਦਾ ਪੁੱਤਰ ਨਹੀਂ, ਫਿਰ ਪ੍ਰਿਥੀ ਚੰਦ ਨੇ ਬਾਬਾ ਬੁੱਢਾ ਜੀ ਨੂੰ ਬਹੁਤ ਗਾਲ੍ਹਾਂ ਦਿੱਤੀਆਂ, ਅਰ ਗੁਰੂ ਰਾਮਦਾਸ ਜੀ ਨੂੰ ਕਿਹਾ ਕਿ ਧਨ ਸਾਰਾ ਮੇਰੇ ਕੋਲ ਹੈ। ਮੈਂ ਆਪ ਨੂੰ ਬਾਦਸ਼ਾਹ ਦੀ ਕਚਹਿਰੀ ਵਿਚ ਖਰਾਬ ਕਰਾਂਗਾ, ਸ੍ਰੀ ਗੁਰੂ ਰਾਮਦਾਸ ਜੀ ਸ਼ਾਂਤ ਮੂਰਤੀ ਚੁੱਪ ਰਹੇ, ਅਰ ਐਸੀ ਧੀਰਜ ਧਾਰੀ ਕਿ ਜਰਾ ਕ੍ਰੋਧਿਤ ਨਾ ਹੋਏ। ਉਸ ਦੇ ਸਮਝਾਉਣ ਲਈ ਇਹ ਸ਼ਬਦ ਉਚਾਰਿਆ—

*ਸਾਰੰਗ ਮਹਲਾ ੪॥ (ਪੰਨਾ ੧੨੦੦)*

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ ਰਹਾਉ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥ ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥੨॥੧॥੭॥*

## ਸ੍ਰੀ ਗੁਰੂ ਰਾਮਦਾਸ ਜੀ ਦਾ ਜੋਤੀ ਜੋਤ ਸਮਾਉਣਾ

ਇਹ ਸ਼ਬਦ ਸੁਣ ਕੇ ਉਸ ਵੇਲੇ ਤਾਂ ਪ੍ਰਿਥੀ ਚੰਦ ਨੂੰ ਧੀਰਜ ਆਇਆ ਪ੍ਰੰਤੂ

ਫਿਰ ਵੀ ਅਨੇਕਾਂ ਤਰ੍ਹਾਂ ਦੇ ਉਪਦ੍ਵ ਕਰਨ ਲਗਾ ਤਾਂ ਹੀ ਸਿੱਖਾਂ ਵਿਚ ਇਸ ਨੂੰ ਮੀਣਾ ਸੱਦਿਆ ਜਾਂਦਾ ਹੈ । ਫਿਰ ਗੁਰੂ ਰਾਮਦਾਸ ਜੀ ਗੋਇੰਦਵਾਲ ਪਹੁੰਚ ਕੇ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਬਿ: ਨੂੰ ਜੋਤੀ ਜੋਤ ਸਮਾ ਗਏ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਮਾਮੇ ਮੋਹਰੀ ਜੀ ਤੇ ਮੋਹਣ ਜੀ ਦੀ ਸਲਾਹ ਨਾਲ ਸਤਾਰਾਂ ਦਿਨ ਅਖੰਡ ਕੀਰਤਨ ਕਰਾਇਆ ਅਰ ਸਤਾਰਮੀ ਨੂੰ ਇਕ ਬੜਾ ਭਾਰੀ ਯਗ ਕੀਤਾ । ਭਾਵੇਂ ਪ੍ਰਿਥੀ ਚੰਦ ਨੇ ਉਥੇ ਪਹੁੰਚ ਕੇ ਪੱਗ ਬੰਨ੍ਹਣ ਵਾਸਤੇ ਬੜਾ ਜ਼ੋਰ ਲਾਇਆ । ਪਰੰਤੂ ਸਭ ਸਿੱਖ ਸੰਗਤ ਸਨਬੰਧੀ ਅਰ ਬਾਬਾ ਮੋਹਣ ਜੀ ਔਰ ਮੋਹਰੀ ਜੀ ਆਦਿਕਾਂ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਪੱਗ ਬੰਨ੍ਹਵਾਈ ਅਰ ਸਭਨਾਂ ਨੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ।

ਇਹਨਾਂ ਗੁਰੂ ਸਾਹਿਬਾਂ ਨੇ ਸੰਮਤ ੧੫੯੧ ਨੂੰ ਅਵਤਾਰ ਧਾਰਿਆ ਅਰ ਸੰਮਤ ੧੬੩੮ ਬਿ: ਭਾਦਰੋਂ ਸੁਦੀ ਤੀਜ ਸ਼ੁਕਰਵਾਰ ਨੂੰ ਚਾਰ ਘੜੀ ਦੇ ਤੜਕੇ ਜੋਤੀ ਜੋਤ ਸਮਾ ਗਏ ।

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥*

ਸ੍ਰੀ ਗੁਰੂ ਰਾਮਦਾਸ ਜੀ ਨੇ ਸੇਵਾ ਦਾ ਨਮੂਨਾ ਬਣ ਕੇ ਦਿਖਾ ਦਿੱਤਾ। ਸ੍ਰੀ ਗੁਰੂ ਅਮਰਦਾਸ ਜੀ ਦੀ ਅਤਿਅੰਤ ਸੇਵਾ ਕੀਤੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬੇਟੇ ਬਾਬਾ ਸ੍ਰੀ ਚੰਦ ਜੀ ਦੀ ਬੜੀ ਸੇਵਾ ਕਰਦੇ । ਦਾਸੂ ਜੀ ਤੇ ਦਾਤੂ ਜੀ ਜੋ ਗੁਰੂ ਅੰਗਦ ਸਾਹਿਬ ਜੀ ਦੇ ਬੇਟੇ ਸਨ ਉਹਨਾਂ ਨੂੰ ਹਰ ਚੀਜ ਪਹੁੰਚਾਣੀ ਅਰ ਉਹਨਾਂ ਦੀ ਹੱਥੀਂ ਸੇਵਾ ਕਰਨੀ। ਮੋਹਰੀ ਜੀ ਤੇ ਮੋਹਣ ਜੀ ਨੂੰ ਵੀ ਚੰਗੀ ਤਰ੍ਹਾਂ ਮਿਲਾਪ ਨਾਲ ਰੱਖਿਆ । ਇਨ੍ਹਾਂ ਦਾ ਸੁਭਾਅ ਬੜਾ ਸ਼ਾਂਤਮਈ ਸੀ । ਕਦੀ ਕਿਸੇ ਤਰ੍ਹਾਂ ਦਾ ਕ੍ਰੋਧ ਨਾ ਕਰਨਾ । ਆਪ ਜਪ, ਤਪ ਬ੍ਰਹਮਚਰਜ ਵਿਚ ਪੱਕੇ ਰਹੇ।

*ਭਾਗ ਪਹਿਲਾ ਸਮਾਪਤੰ ॥*

ੴ ਸਤਿਗੁਰ ਪ੍ਰਸਾਦਿ॥

# ਦੂਜਾ ਭਾਗ

## ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੀਂ ਪਾਤਿਸ਼ਾਹੀ

*ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥ ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯਉ ਏਕ ਘਰੀ॥ ਮਥੁਰਾ ਜਨ ਕੌ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ॥ ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਸੁ ਅਰਜਨੁ ਮਾਹਿ ਧਰੀ॥੪॥ (ਪੰਨਾ ੧੪੦੯)*

ਇਹ ਗੁਰੂ ਸਾਹਿਬ ੧੮ ਵਿਸਾਖ ਵਦੀ ੭ ਮੰਗਲਵਾਰ ਰੋਹਣੀ ਨਛਤ੍ਰ ਰਾਤ ਢਲੀ ਸੰਨ ੧੬੧੦ ਬਿ: ਨੂੰ ਹਿਮਾਯੂੰ ਬਾਦਸ਼ਾਹ ਦੇ ਸਮੇਂ ਗੋਇੰਦਵਾਲ ਗੁਰੂ ਰਾਮਦਾਸ ਜੀ ਪਿਤਾ ਅਰ ਬੀਬੀ ਭਾਨੀ ਜੀ ਮਾਤਾ ਦੇ ਘਰ ਜਨਮੇਂ, ਇਨ੍ਹਾਂ ਦਾ ਵਿਆਹ ਮਊ ਪਿੰਡ ਪ੍ਰਗਣੇ ਫਿਲੌਰ ਕਿਸ਼ਨ ਚੰਦ ਖਤ੍ਰੀ ਦੀ ਬੇਟੀ ਗੰਗਾ ਦਈ ਨਾਲ ਹੋਇਆ। ਇਨ੍ਹਾਂ ਗੁਰੂ ਸਾਹਿਬ ਦੇ ਘਰ ਇਕ ਪੁਤ੍ਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਪੈਦਾ ਹੋਏ।

## ਗੁਰੂ ਜੀ ਦਾ ਆਚਰਣ

ਇਹ ਗੁਰੂ ਸਾਹਿਬ ਪਿਛਲੇ ਗੁਰੂਆਂ ਦੀ ਤਰ੍ਹਾਂ ਮੋਹ, ਸੋਗ, ਚਿੰਤਾ, ਈਰਖਾ ਦਵੈਖ ਆਦਿਕ ਸਰਬ ਦੋਸ਼ਾਂ ਤੋਂ ਰਹਿਤ ਸਨ । ਸੇਵਾ ਅਰ ਪਰਉਪਕਾਰ ਵਲ ਇਹਨਾਂ ਦਾ ਬਹੁਤ ਖਿਆਲ ਸੀ । ਹਮੇਸ਼ਾਂ ਪਿਛਲੀ ਰਾਤ ਉਠਕੇ ਸੋਚ

ਇਸ਼ਨਾਨ ਕਰਕੇ ਪ੍ਰਮਾਤਮਾ ਦੇ ਚਰਨਾਂ ਵਿਚ ਬਿਰਤ ਜੋੜਦੇ ਸਨ। ਫਿਰ ਸੰਗਤ ਵਿਚ ਆ ਕੇ ਆਸਾ ਦੀ ਵਾਰ ਸੁਣਦੇ ਸਨ । ਹਰ ਇਕ ਨਾਲ ਪ੍ਰੇਮ ਕਰਦੇ ਸਨ । ਦਿਨ ਚੜ੍ਹੇ ਸਿੱਖਾਂ ਨੂੰ ਉਪਦੇਸ਼ ਅਰ ਦੀਖਿਆ ਦੇਂਦੇ ਸਨ ਜੋ ਲੋੜਵੰਦ ਆਉਂਦਾ, ਉਸਦੀ ਲੋੜ ਪੂਰੀ ਕਰਦੇ ਅਰ ਸਦਾ ਪਰਉਪਕਾਰ ਵੱਲ ਖਿਆਲ ਰਖਦੇ ਸਨ।

ਇਨ੍ਹਾਂ ਸਤਿਗੁਰਾਂ ਨੇ ਗੱਦੀ ਤੇ ਬੈਠਕੇ ਬੜੇ ਕੰਮ ਕੀਤੇ । ਸਾਰੇ ਸੰਸਾਰ ਨੂੰ ਤਾਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ। ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਸੇਵਾ ਕਰਕੇ ਵਸਾਇਆ । ਸ੍ਰੀ ਤਰਨ ਤਾਰਨ ਲੋਕਾਂ ਦੇ ਉਧਾਰ ਵਾਸਤੇ ਬਣਾਇਆ। ਤਲਾਬ, ਖੂਹ, ਬਾਉਲੀਆਂ ਆਦਿਕ ਲੋਕਾਂ ਦੇ ਭਲੇ ਵਾਸਤੇ ਲਾਏ ਅਰ ਸਦਾ ਪਰਉਪਕਾਰ ਵਿਚ ਆਪਣਾ ਸਮਾਂ ਬਤੀਤ ਕਰਦੇ ਸਨ, ਹਿੰਦੂ ਮੁਸਲਮਾਨ ਸਭ ਨੂੰ ਇਕ ਤਰ੍ਹਾਂ ਸਮਝਿਆ ਅਰ ਧਰਮ ਦੀ ਖਾਤਰ ਆਪਣੇ ਪ੍ਰਾਣ ਤਕ ਵਾਰ ਦਿਤੇ । ਦੁਖੀਆਂ ਦੇ ਦੁੱਖ ਦੂਰ ਕੀਤੇ ਪ੍ਰੰਤੂ ਆਪਣੇ ਸਰੀਰ ਦਾ ਕੁਛ ਸੁੱਖ ਨਾ ਰੱਖਿਆ।

ਧਰਮ ਦੀ ਖਾਤਰ ਅਨੇਕ ਕਸ਼ਟ ਸਹਾਰੇ ਪ੍ਰੰਤੂ ਆਪ ਨੇ ਕੁਛ ਦੁਖ ਨਾ ਮੰਨਿਆ। ਕੇਵਲ ਭਾਣਾ ਮੰਨਦੇ ਰਹੇ ਅਰ ਜੋ ਇਨ੍ਹਾਂ ਨਾਲ ਵਿਰੋਧ ਕਰਦੇ ਰਹੇ, ਉਨ੍ਹਾਂ ਦਾ ਸਦਾ ਭਲਾ ਕਰਦੇ ਰਹੇ ਅਰ ਧਰਮ ਦੀ ਖਾਤਰ ਅਨੇਕ ਕਸ਼ਟ ਸਹਾਰੇ ਪਰ ਸੱਚ ਨੂੰ ਹੀ ਕਾਇਮ ਰਖਿਆ। ਪ੍ਰਿਥੀ ਚੰਦ ਆਦਿਕਾਂ ਨੇ ਅਨੇਕ ਵਿਰੋਧ ਕੀਤੇ ਪਰ ਇਹ ਤਦ ਵੀ ਉਨ੍ਹਾਂ ਦਾ ਹੀ ਭਲਾ ਕਰਦੇ ਰਹੇ।

# ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧੀਰਜ ਅਤੇ ਪ੍ਰਿਥੀਚੰਦ ਦਾ ਵਿਰੋਧ

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਪਦਾਰਥ ਆਦਿਕ ਸਭ ਕੁਝ ਪ੍ਰਿਥੀ ਚੰਦ ਨੇ ਆਪਣੇ ਕਬਜ਼ੇ ਕਰ ਲਿਆ । ਸਤਿਗੁਰਾਂ ਨੂੰ ਤਾਂ ਕਿਸੇ ਪਦਾਰਥ ਦੀ ਕੋਈ ਲੋੜ ਨਹੀਂ ਸੀ ਕੇਵਲ ਸੰਗਤਾਂ ਨੂੰ ਖੁਆ ਦਿੰਦੇ ਸਨ । ਸੋ ਜੋ ਕੁਛ ਇਨ੍ਹਾਂ ਦੇ ਕੋਲ ਆਉਂਦਾ ਸਭ ਲੋੜਵੰਦਾਂ ਨੂੰ ਬਖਸ਼ਦੇ ਅਤੇ ਲੰਗਰ ਵਿਚ ਪਾ ਦਿੰਦੇ । ਲੰਗਰ ਵਿਚ ਜੋ ਸੇਵਕ ਆ ਕੇ ਪ੍ਰਸ਼ਾਦ ਛਕਦਾ,

ਪ੍ਰਿਥੀ ਚੰਦ ਗੁਰੂ ਕੇ ਲੰਗਰ ਵਿਚ ਆ ਕੇ ਉਹਨਾਂ ਤੋਂ ਕਾਰ ਭੇਟ ਲੈ ਲੈਂਦਾ ਪਰ ਤਦ ਵੀ ਸਤਿਗੁਰੂ ਜੀ ਪ੍ਰਿਥੀ ਚੰਦ ਨੂੰ ਕੁਛ ਨਾ ਕਹਿੰਦੇ। ਇਥੋਂ ਤਕ ਕਿ ਪ੍ਰਿਥੀ ਚੰਦ ਸਭ ਮਾਮਲਾ ਵੀ ਆਪ ਲੈ ਲੈਂਦਾ ਅਤੇ ਸਿੱਖਾਂ ਕੋਲੋਂ ਚੜ੍ਹਾਵਾ ਵੀ ਆਪ ਲੈਂਦਾ ਪਰ ਲੰਗਰ ਵਿਚ ਕੁਛ ਨਾ ਦਿੰਦਾ । ਫਿਰ ਸ੍ਰੀ ਗੁਰੂ ਜੀ ਗਹਿਣੇ ਆਦਿਕ ਵੇਚ ਕੇ ਵੀ ਲੰਗਰ ਵਿਚ ਪਾ ਦਿੰਦੇ ਪਰ ਪ੍ਰਿਥੀ ਚੰਦ ਨੂੰ ਕੁਛ ਨਾ ਕਿਹਾ । ਸ੍ਰੀ ਗੁਰੂ ਜੀ ਦੇ ਲੰਗਰ ਦਾ ਇਹ ਵਾਧਾ ਸੀ ਕਿ ਲੰਗਰ ਵਿਚ ਤੋਟ ਨਹੀਂ ਸੀ ਆਉਂਦੀ । ਜੋ ਚੀਜ਼ ਬਣੇ ਜਿੰਨਾ ਚਿਰ ਤਕ ਸਭ ਨਹੀਂ ਛਕ ਲੈਂਦੇ ਸਨ ਮੁਕਣ ਵਿਚ ਨਹੀਂ ਸੀ ਆਉਂਦੀ।

# ਭਾਈ ਗੁਰਦਾਸ ਜੀ ਦਾ ਆਉਣਾ

ਕੁਛ ਦਿਨ ਪਾ ਕੇ *ਭਾਈ ਗੁਰਦਾਸ ਜੀ ਦਰਸ਼ਨ ਵਾਸਤੇ ਆਏ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਭਾਈ ਹੁਰਾਂ ਨੂੰ ਪ੍ਰਸ਼ਾਦ ਮੰਗਵਾ ਕੇ ਛਕਾਇਆ ਤਾਂ ਲੰਗਰ ਵਿਚੋਂ ਮਿੱਸੀਆਂ ਰੋਟੀਆਂ ਆਈਆਂ । ਭਾਈ ਗੁਰਦਾਸ ਨੇ ਬੜੇ ਪ੍ਰੇਮ ਨਾਲ ਛਕ ਕੇ ਗੁਰੂ ਜੀ ਨੂੰ ਪੁਛਿਆ ਕਿ ਕੀ ਸਬੱਬ ਹੈ ਲੰਗਰ ਵਿਚ ਛੱਤੀ ਪ੍ਰਕਾਰ ਦਾ ਭੋਜਨ ਤਿਆਰ ਹੁੰਦਾ ਸੀ, ਹੁਣ ਸਿਰਫ ਛੋਲਿਆਂ ਦੀਆਂ ਰੋਟੀਆਂ ਹਨ, ਇਸ ਦਾ ਕੀ ਕਾਰਣ ਹੈ ? ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਗੱਲ ਦਾ ਜਵਾਬ ਕੁਛ ਨਾ ਦਿੱਤਾ, ਫਿਰ ਉਹਨਾਂ ਨੇ ਆਪਣੀ ਭੈਣ ਮਾਤਾ ਭਾਨੀ ਜੀ ਨੂੰ ਪੁਛਿਆ ਤਾਂ ਉਹਨਾਂ ਸਾਰੀ ਗੱਲ ਦੱਸੀ । ਸੰਗਤ ਜੋ ਬਾਹਰੋਂ ਆਵੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਦੀ ਹੈ ਅਰ ਰੁਪਿਆ ਪੈਸਾ ਸਭ ਪ੍ਰਿਥੀ ਚੰਦ ਲੈ ਜਾਂਦਾ ਹੈ । ਇਹ ਸੰਤੋਖ ਧੀਰਜ ਨਾਲ ਅੰਦਰ ਬੈਠੇ ਰਹਿੰਦੇ ਹਨ। ਇਸ ਲਈ ਜੋ ਚੀਜ਼ ਹਾਜਰ ਹੋਏ ਓਹੀ ਸੰਗਤ ਨੂੰ ਅਰਪਣ ਕੀਤੀ ਜਾਂਦੀ ਹੈ ।

ਮਾਤਾ ਭਾਨੀ ਜੀ ਦੀ ਇਹ ਗੱਲ ਸੁਣ ਕੇ ਭਾਈ ਗੁਰਦਾਸ ਜੀ ਨੂੰ ਬੜਾ ਖਿਆਲ ਆਇਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਅਗੇ ਪ੍ਰਾਰਥਨਾ ਕੀਤੀ

---

** ਭਾਈ ਗੁਰਦਾਸ ਜੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ ਅਤੇ ਗੁਰੂ ਘਰ ਦੇ ਬੜੇ ਸ਼ਰਧਾਲੂ ਸਿੱਖ ਸਨ। ਇਹਨਾਂ ਦੀਆਂ ਵਾਰਾਂ ਅਤੇ ਕਬਿੱਤ ਪ੍ਰਸਿਧ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵੱਡੀ ਬੀੜ ਵੀ ਇਹਨਾਂ ਨੇ ਲਿਖੀ ਸੀ ।*

ਕਿ ਮਹਾਰਾਜ ਆਪ ਚੁਪ ਕਰ ਰਹੇ ਹੋ ਕੀ ਸਬੱਬ ਹੈ। ਆਪ ਨੇ ਤਾਂ ਸ੍ਰੀ ਹਰਿਮੰਦਰ ਸਾਹਿਬ ਅਤੇ ਸਰੋਵਰ ਦਾ ਬਹੁਤ ਸਾਰਾ ਕੰਮ ਕਰਨਾ ਹੈ। ਕਿਸ ਤਰ੍ਹਾਂ ਚਲੂ। ਗੁਰੂ ਜੀ ਨੇ ਉੱਤਰ ਦਿਤਾ ਭਾਈ ਜੀ ਅਸਾਂ ਨੇ ਧਨ ਇਕੱਠਾ ਕਰਨ ਵਾਸਤੇ ਗੁਰਿਆਈ ਨਹੀਂ ਲਈ। ਸੁਧਾਸਰ ਦਾ ਜੋ ਕੰਮ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਪੂਰਾ ਕਰਨਗੇ। ਅਸੀਂ ਸਿੱਖਾਂ ਦਾ ਲੋਭ ਹਟਾਉਂਦੇ ਹੋਏ ਆਪ ਹੀ ਲੋਭ ਕਰੀਏ ਇਹ ਠੀਕ ਨਹੀਂ।

*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥*

*(ਸੁਖਮਨੀ ਸਾਹਿਬ)*

ਇਹ ਬਚਨ ਸੁਣ ਕੇ ਭਾਈ ਗੁਰਦਾਸ ਜੀ ਚੁਪ ਰਹੇ।

## ਭਾਈ ਗੁਰਦਾਸ ਜੀ ਅਤੇ ਹੋਰਨਾਂ ਸਿੱਖਾਂ ਦਾ ਉੱਦਮ

ਭਾਈ ਗੁਰਦਾਸ ਜੀ ਗੁਰੂ ਜੀ ਦੇ ਦੋਹਾਂ ਭਰਾਵਾਂ ਦਾ ਖੋਟ ਵੇਖ ਕੇ ਵਿਚਾਰਨ ਲਗੇ, ਕਿ ਕਿਸੇ ਤਰ੍ਹਾਂ ਗੁਰੂ ਘਰ ਦੀ ਸੇਵਾ ਕਰੀਏ ਅਤੇ ਲੰਗਰ ਚਲਾਈਏ। ਭਾਈ ਗੁਰਦਾਸ ਜੀ ਨੇ ਸਿੱਖਾਂ ਨੂੰ ਕਿਹਾ ਕਿ ਪ੍ਰਿਥੀ ਚੰਦ ਅਤੇ ਮਹਾਂਦੇਵ ਜੋ ਹਨ, ਸਭ ਰੁਪਿਆ ਪੈਸਾ ਆਪਣੇ ਘਰ ਲੈ ਜਾਂਦੇ ਹਨ, ਗੁਰੂ ਕੇ ਘਰ ਇਹ ਮਰਿਆਦਾ ਹੈ ਜੋ ਰੁਪਿਆ ਪੈਸਾ ਆਏ ਜਾਂ ਤਾਂ ਲੰਗਰ ਵਿਚ ਪਵੇ ਜਾਂ ਸਿੱਖ ਸੰਗਤਾਂ ਦੀ ਲੋੜ ਪੂਰੀ ਹੋਵੇ। ਸ੍ਰੀ ਅਰਜਨ ਦੇਵ ਜੀ ਇਸ ਗੱਲ ਦਾ ਖਿਆਲ ਨਹੀਂ ਕਰਦੇ। ਲੰਗਰ ਦਾ ਕੰਮ ਕਿਸ ਤਰ੍ਹਾਂ ਚਲੇਗਾ। ਜਦ ਸੰਗਤਾਂ ਨੂੰ ਇਹ ਪਤਾ ਲੱਗਾ ਕਿ ਪ੍ਰਿਥੀ ਚੰਦ ਸਾਰਾ ਪੈਸਾ ਘਰ ਲੈ ਜਾਂਦਾ ਹੈ ਅਤੇ ਹੋਰ ਆਮਦਨ ਵੀ ਇਹ ਲੈ ਜਾਂਦਾ ਹੈ ਤਾਂ ਸਭ ਸੰਗਤਾਂ ਭਾਈ ਗੁਰਦਾਸ ਜੀ ਨੂੰ ਕਾਰ ਭੇਟਾ ਦੇਣ ਲੱਗੀਆਂ। ਜਿਸ ਕਰਕੇ ਲੰਗਰ ਵਿਚ ਖੀਰ, ਪੂੜੀ, ਕਚੌਰੀ, ਕੜਾਹ ਪ੍ਰਸ਼ਾਦ ਵਰਤਣ ਲੱਗਾ।

## ਸ੍ਰੀ ਅੰਮ੍ਰਿਤਸਰ ਤੀਰਥ ਦਾ ਤਿਆਰ ਹੋਣਾ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਬਨਾਉਣ ਵਾਸਤੇ ਭਾਈ ਗੁਰਦਾਸ ਜੀ, ਬੂਲਾ, ਬਹਿਲੋ, ਭਾਨਾ, ਕਲਿਆਣਾ ਆਦਿਕ ਸਿੱਖਾਂ ਨੂੰ ਸੇਵਾ ਵਿਚ ਲਾਇਆ। ਜਿਨ੍ਹਾਂ ਨੇ ਬੜੇ ਪ੍ਰੇਮ ਨਾਲ ਸਭ ਚੀਜ਼ ਇਕੱਤਰ ਕਰਕੇ

ਹਰਿਮੰਦਰ ਦੀ ਟਹਿਲ ਆਰੰਭ ਕੀਤੀ। ਦੂਰ-ਦੂਰ ਦੀਆਂ ਸੰਗਤਾਂ ਸੇਵਾ ਕਰਨ ਵਾਸਤੇ ਆਉਣ ਲਗੀਆਂ। ਕਾਬਲ, ਕੰਧਾਰ, ਪੋਠੋਹਾਰ, ਸਿੰਧ, ਪੂਰਬ, ਉੱਤਰ ਆਦਿਕ ਸਭ ਦੇਸਾਂ ਦੇ ਆਦਮੀ ਸੇਵਾ ਕਰਨ ਆਉਣ ਅਰ ਦੇਵਤੇ ਸੇਵਾ ਕਰਨ ਆਉਣ, ਜਿਥੇ ਭਗਵਾਨ ਆਪ ਸਥੂਲ ਸਰੀਰ ਧਾਰਨ ਕਰਕੇ ਸੇਵਾ ਕਰਨ ਆਏ ਸਨ, ਉਸ ਜਗ੍ਹਾ ਦਾ ਨਾਮ ਹਰਿ ਕੀ ਪੌੜੀ ਹੈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਵੇਲੇ ਇਹ ਸ਼ਬਦ ਉਚਾਰਿਆ-

*ਸੂਹੀ ਮਹਲਾ ੫॥ (ਪੰਨਾ ੭੮੩)*

*ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥ ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ॥ ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ॥ ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ॥੧॥ ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ॥ ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ॥ ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ॥ ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ॥ ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ॥ ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ॥੨॥ ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ॥ ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ॥ ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ॥ ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ॥ ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ॥੩॥ ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ॥ ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ॥ ਅਨਹਦ ਝੁਣਕਾਰੇ ਤਤੁ*

ਬੀਚਾਰੇ ਸੰਤ ਗੋਸਟਿ ਨਿਤ ਹੋਵੈ॥ ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ॥ ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ॥ ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ॥੪॥੬॥੯॥

ਸੂਹੀ ਮਹਲਾ ੫॥ (ਪੰਨਾ ੭੮੩)

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥ ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥ ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥ ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥ ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥ ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ॥੨॥ ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ॥ ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧ ਸੰਗਤਿ ਸੰਗਿ ਬਨੀ॥ ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥ ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ॥੩॥ ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥ ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥ ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ॥ ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ॥ ਜਿਸੁ ਪ੍ਰੀਤਿ

*ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ॥ ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਦੀਜੈ॥੪॥੭॥੧੦॥*

ਸ੍ਰੀ ਅੰਮ੍ਰਿਤਸਰ ਜੀ ਦੀ ਟਹਿਲ ਕਰਨ ਲਈ ਬੜੀ ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਸਨ ਅਤੇ ਮਹੀਨਾ ਪੰਦਰਾਂ ਦਿਨ ਸੇਵਾ ਕਰਕੇ ਵਾਪਸ ਜਾਂਦੀਆਂ ਸਨ। ਇਸ ਤੀਰਥ ਦੀ ਬੜੀ ਮਹਿਮਾ ਹੈ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਮਹਿਮਾ ਦਾ ਇਹ ਸ਼ਬਦ ਆਪਣੇ ਮੁਖਾਰਬਿੰਦ ਤੋਂ ਉਚਾਰਿਆ ਹੈ।

*ਸੋਰਠਿ ਮਹਲਾ ੫ ਘਰੁ ੩ ਦੁਪਦੇ (ਪੰਨਾ ੬੨੫)*

*ੴ ਸਤਿਗੁਰ ਪ੍ਰਸਾਦਿ॥*

*ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥ ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ॥ ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ॥ ਰਹਾਉ॥ ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥ ਨਾਨਕ ਨਾਮੁ ਧਿਆਇਆ॥ ਆਦਿ ਪੁਰਖ ਪ੍ਰਭੁ ਪਾਇਆ॥੨॥੧॥੬੫॥*

ਇਸ ਮੰਦਰ ਦੀ ਮਹਿਮਾ ਬੇਅੰਤ ਹੈ ਜੋ ਕਥਨ ਨਹੀਂ ਹੋ ਸਕਦੀ। ਦਿਨ ਰਾਤ ਇਥੇ ਅਖੰਡ ਕੀਰਤਨ ਹੁੰਦਾ ਹੈ। ਇਸ ਤੀਰਥ ਦੀ ਰਖਿਆ ਵਾਸਤੇ ਜੋ ਜੋ ਕਸ਼ਟ ਸਿੱਖਾਂ ਨੇ ਸਹਾਰੇ ਧਨ ਅਤੇ ਸੇਵਾ ਕੀਤੀ ਹੈ, ਅਗਲੇ ਹਿੱਸੇ ਵਿਚ ਵਰਣਨ ਹੋਵੇਗੀ।

ਅਹਿਮਦ ਸ਼ਾਹ ਅਬਦਾਲੀ ਨੇ ਸੰ: ੧੮੧੯ ਬਿ: ਵਿਚ ਇਹ ਮੰਦਰ ਬਰੂਦ ਨਾਲ ਉਡਾ ਦਿੱਤਾ ਸੀ। ਫਿਰ ਸਿੱਖ ਸੰਗਤਾਂ ਨੇ ਸੰਮਤ ੧੮੨੧ ਤੋਂ ਲੈ ਕੇ ੧੮੩੮ ਬਿ: ਤੱਕ ਇਸ ਮੰਦਰ ਦੀ ਸੇਵਾ ਪੂਰਨ ਕੀਤੀ। ਹੁਣ ਮੰਦਰ ਥੱਲਿਓਂ ਸੰਗਮਰਮਰ ਦਾ ਅਤੇ ਉਪਰੋਂ ਸੁਨਹਿਰੀ ਬਹੁਤ ਸੁੰਦਰ ਬਣਿਆ ਹੋਇਆ ਹੈ। ਦਿਨ ਤੇ ਰਾਤ ਸਤਸੰਗ ਵਾਰਤਾ ਸ਼ਬਦ ਚੌਂਕੀ ਅਤੇ ਨਾਮ ਦਾ ਪ੍ਰਵਾਹ ਚਲਿਆ ਹੈ।

ਗੁਰੂ ਕੇ ਘਰ ਲਖਾਂ ਸਿੱਖ ਸੰਤ ਰੋਜ ਆਉਣ ਅਤੇ ਬਹੁਤ ਭੀੜ ਰਹਿਣ ਅਤੇ ਬੇਅੰਤ ਲੰਗਰ ਵਰਤੇ ਜੋ ਆਵੇ ਭਾਈ ਗੁਰਦਾਸ ਜੀ ਧਰਮ ਅਰਥ ਖਰਚ ਦੇਣ। ਸ੍ਰੀ ਗੁਰੂ ਜੀ ਪੈਸੇ ਨੂੰ ਹੱਥ ਵੀ ਨਾ ਲਾਉਣਾ। ਜੋ ਸਿੱਖ

ਜਿਸ ਸ਼ਰਧਾ ਨਾਲ ਆਵੇ, ਮਨ ਬਾਂਛਤ ਫਲ ਪਾਵੇ ਅਤੇ ਪ੍ਰਿਥੀਚੰਦ ਇਹ ਦੇਖ ਕੇ ਬਹੁਤ ਦੁਖਿਆ। ਇਸ ਕਰਕੇ ਪ੍ਰਿਥੀ ਚੰਦ ਨੇ ਬਾਹਰ ਆਪਣੇ ਮਸੰਦ ਭੇਜੇ ਫਿਰ ਆਪ ਵੀ ਗਿਆ ਅਤੇ ਸੰਗਤਾਂ ਗੁਰੂ ਜੀ ਦਾ ਪੁੱਤਰ ਜਾਣ ਕੇ ਮਾਣ ਕਰਨ ਪਰ ਹਥੋਂ ਕੁਛ ਨਾ ਦੇਣ। ਜਿਸ ਕਰਕੇ ਪ੍ਰਿਥੀਏ ਨੇ ਸੋਚਿਆ ਕਿ ਹੁਣ ਸ੍ਰੀ ਗੁਰੂ ਅਰਜਨ ਸਾਹਿਬ ਜੀ ਨਾਲ ਸੁਲਹਾ ਰਖੀਏ। ਗੁਰੂ ਸਾਹਿਬ ਜੀ ਦਾ ਤਾਂ ਅਗੇ ਹੀ ਕਿਸੇ ਨਾਲ ਵਿਰੋਧ ਨਹੀਂ ਸੀ ਅਤੇ ਸ਼ਾਂਤ ਰੂਪ ਸਨ। ਉਨ੍ਹਾਂ ਗੁਰੂ ਬਜਾਰ ਅਤੇ ਹੋਰ ਮਕਾਨ ਆਦਿ ਵੀ ਪ੍ਰਿਥੀਚੰਦ ਨੂੰ ਦੇ ਦਿੱਤੇ। ਫਿਰ ਪ੍ਰਿਥੀ ਚੰਦ ਦੇ ਘਰ ਲੜਕਾ ਪੈਦਾ ਹੋਇਆ। ਜਿਸ ਦਾ ਨਾਮ ਮਿਹਰਵਾਨ ਰਖਿਆ। ਗੁਰੂ ਅਰਜਨ ਦੇਵ ਜੀ ਉਸ ਨਾਲ ਬਹੁਤ ਹਿਤ ਕਰਦੇ ਸਨ।

## ਸ੍ਰੀ ਅੰਮ੍ਰਿਤਸਰ ਵਿਚ ਵਪਾਰ ਦਾ ਵਾਧਾ

ਇਕ ਦਿਨ ਅੰਮ੍ਰਿਤਸਰ ਦੇ ਕੁਛ ਵਪਾਰੀਆਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਡਾ ਕੰਮ ਨਹੀਂ ਚਲਦਾ ਕੀ ਕਰੀਏ। ਰੋਟੀ ਦਾ ਨਿਰਬਾਹ ਨਹੀਂ ਹੁੰਦਾ ਤਾਂ ਗੁਰੂ ਜੀ ਨੇ ਹੁਕਮ ਕੀਤਾ ਸ੍ਰੀ ਅੰਮ੍ਰਿਤਸਰ ਵਿਚ ਵਪਾਰ ਦਾ ਘਾਟਾ ਨਹੀਂ ਹੋਵੇਗਾ ਸਦਾ ਵਾਧਾ ਹੋਵੇਗਾ ਅਰ ਸਾਰੇ ਪੰਜਾਬ ਨਾਲੋਂ ਇਥੇ ਵਪਾਰ ਬੜਾ ਹੋਵੇਗਾ। ਪਰ ਤੁਸੀਂ ਸਤਿਸੰਗ ਨਹੀਂ ਕਰਦੇ, ਜੋ ਸਵੇਰੇ ਆਸਾ ਦੀ ਵਾਰ ਅਤੇ ਰਾਤ ਨੂੰ ਰਹਿਰਾਸ ਸਾਹਿਬ ਜੀ ਦਾ ਪਾਠ ਸੁਣਦੇ ਹਨ ਦੋ ਵਾਰ ਸਤਿਸੰਗ ਜਾਂਦੇ ਹਨ। ਧਰਮ ਦੀ ਕਮਾਈ ਕਰਦੇ ਹਨ। ਕਿਸੇ ਨਾਲ ਛਲ ਦਗਾ ਨਹੀਂ ਕਰਦੇ। ਕੋਈ ਖੋਟਾ ਵਿਹਾਰ ਨਹੀਂ ਕਰਦੇ ਹਨ, ਧਰਮ ਦੇ ਕੰਮ ਵਿਚ ਪੈਸਾ ਖਰਚ ਕਰਦੇ ਹਨ। ਆਏ ਸਿੱਖ ਸੰਤ ਦੀ ਸੇਵਾ ਕਰਦੇ ਹਨ। ਭੁੱਖੇ ਨੂੰ ਅੰਨ ਤੇ ਨੰਗੇ ਨੂੰ ਕਪੜਾ ਦਿੰਦੇ ਹਨ। ਉਨ੍ਹਾਂ ਦੇ ਭੰਡਾਰੇ ਗੁਰੂ ਆਪ ਭਰਦੇ ਹਨ। ਉਨ੍ਹਾਂ ਦੇ ਕੰਮ ਵਿਚ ਪਰਮੇਸ਼ਰ ਆਪ ਸਹਾਈ ਹੁੰਦਾ ਹੈ ਅਤੇ ਉਨ੍ਹਾਂ ਨੂੰ ਕਦੀ ਤੋਟ ਨਹੀਂ ਆਉਂਦੀ। ਗਰੀਬ ਅਮੀਰ ਹੋ ਜਾਣਗੇ। ਸੋ ਐਸਾ ਹੀ ਹੋਇਆ। ਜਿਹੜੇ ਇਥੇ ਵਡੇ ਤੰਗ ਹਾਲਤ ਵਿਚ ਆਏ ਸਨ ਹੁਣ ਲੱਖਾਂ ਵਿਚ ਹਨ।

ਸੋ ਲੋਕਾਂ ਨੇ ਇਸੇ ਤਰ੍ਹਾਂ ਸਤਿਗੁਰਾਂ ਦੇ ਹੁਕਮ ਨੂੰ ਪਾਇਆ ਤਦ ਤੋਂ ਹੀ ਅੰਮ੍ਰਿਤਸਰ ਦੇ ਦੁਕਾਨਦਾਰ ਦੋ ਵੇਲੇ ਦਰਬਾਰ ਸਾਹਿਬ ਆਉਂਦੇ ਹਨ ਅਤੇ

ਆਪਣੇ ਮਨੋਰਥ ਸਿਧ ਕਰਦੇ ਹਨ ।

# ਭਾਈ ਮੰਝ ਦੀ ਕਥਾ

ਭਾਈ ਮੰਝ ਦੁਆਬੀਆ ਨਿਗਾਹੇ ਜਾਂਦਾ ਹੋਇਆ ਗੁਰੂ ਜਸ ਸੁਣ ਕੇ ਸ੍ਰੀ ਅੰਮ੍ਰਿਤਸਰ ਆਇਆ । ਰਾਤ ਦਿਨ ਸਤਿਸੰਗ ਭਜਨ ਦਾ ਪ੍ਰਤਾਪ ਦਾਨ ਪੁੰਨ ਵੇਖ ਕੇ ਸ਼ਰਨੀਂ ਢੱਠਾ । ਬੇਨਤੀ ਕੀਤੀ ਸਚੇ ਪਾਤਿਸ਼ਾਹ ਚਰਨੀਂ ਲਾਵੋ । ਸਿੱਖੀ ਬਖਸ਼ੋ। ਗੁਰੂ ਜੀ ਨੇ ਕਿਹਾ ਸਿੱਖੀ ਬੜੀ ਕਠਿਨ ਹੈ । ਭਾਈ ਮੰਝ ਨੇ ਕਿਹਾ ਸਚੇ ਪਾਤਿਸ਼ਾਹ ਆਪ ਦੇ ਚਰਨੀਂ ਢਠਿਆਂ ਕੋਈ ਕਠਿਨ ਨਹੀਂ। ਭਾਈ ਮੰਝ ਨੇ ਪਿੰਡ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ । ਲੋਕਾਂ ਨੂੰ ਕੁਕਰਮ ਤੋਂ ਹਟਾਇਆ। ਆਏ ਸਿੱਖਾਂ ਦੀ ਟਹਿਲ ਕਰੇ । ਦੁਖੀਆਂ ਦੀ ਟਹਿਲ ਕਰੇ।

ਕੁਝ ਦਿਨ ਪਾ ਕੇ ਭਾਈ ਮੰਝ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ । ਦਿਨ ਰਾਤ ਲੰਗਰ ਦੀ ਸੇਵਾ ਕਰੇ, ਇਕ ਦਿਨ ਮੰਝ ਗੁਰੂ ਲੰਗਰ ਵਾਸਤੇ ਲਕੜਾਂ ਲਈ ਆਉਂਦਾ ਸੀ ਤੇ ਕਾਲੀ ਬੋਲੀ ਹਨੇਰੀ ਆਈ । ਸੰਧਿਆ ਦਾ ਵੇਲਾ ਸੀ। ਮੰਝ ਸੁਲਤਾਨਵਿੰਡ ਦੇ ਖੂਹ ਵਿਚ ਡਿੱਗ ਪਿਆ । ਪਾਣੀ ਥੋੜਾ ਸੀ ਇਸ ਕਰਕੇ ਡੁਬਿਆ ਨਹੀਂ ਮੰਝ ਨੇ ਲਕੜੀਆਂ ਨੂੰ ਸਿਰ ਤੇ ਹੀ ਰਖਿਆ ਕਿ ਕਿਤੇ ਲੁਕੜਾਂ ਭਿੱਜ ਨਾ ਜਾਣ ਤੇ ਲੰਗਰ ਵਿਚ ਦਿੱਕਤ ਨਾ ਹੋਵੇ ਅਤੇ ਗੁਰੂ ਕੀ ਬਾਣੀ ਪੜ੍ਹਦਾ ਰਿਹਾ। ਬਹੁਤ ਰਾਤ ਹੋ ਗਈ ਤਾਂ ਇਕ ਜੱਟ ਨੇ ਲੰਘਦਿਆਂ ਪਾਠ ਦੀ ਅਵਾਜ ਸੁਣ ਕੇ ਘੋੜਾ ਲੈ ਕੇ ਗੁਰੂ ਜੀ ਨੂੰ ਖਬਰ ਕੀਤੀ । ਗੁਰੂ ਜੀ ਸੁਣਦਿਆਂ ਹੀ ਨੰਗੇ ਪੈਰੀਂ ਉਠ ਭਜੇ । ਸਿੱਖ ਜੋੜਾ ਘੋੜਾ ਲੈ ਕੇ ਮਗਰ ਭਜੇ । ਗੁਰੂ ਜੀ ਨੇ ਲਜ ਵਹਾ ਕੇ ਕਿਹਾ ਭਾਈ ਮੰਝ ਲਜ ਫੜ ਕੇ ਚੜ੍ਹ ਆ । ਮੰਝ ਨੇ ਕਿਹਾ ਪਹਿਲਾਂ ਸੁਕੀਆਂ ਲਕੜਾਂ ਕਢੋਗੇ ਤਾਂ ਮੈਂ ਨਿਕਲਾਂਗਾ । ਗੁਰੂ ਜੀ ਨੇ ਬਾਹਰ ਕੱਢ ਕੇ ਖੁਸ਼ ਹੋ ਕੇ ਕਿਹਾ ਵਰ ਮੰਗ। ਤੇਰੀ ਘਾਲਿ ਥਾਇ ਪਈ ਹੈ, ਮੰਝ ਨੇ ਕਿਹਾ ਗੁਰੂ ਜੀ ਨਿਰਇਛਕ ਰਹਿ ਕੇ ਆਪ ਦੇ ਚਰਨਾਂ ਦਾ ਧਿਆਨ ਕਦੇ ਨਾ ਭੁਲਾਂ। ਸਾਹਿਬ ਬੋਲੇ ਕਸੌਟੀ ਦਿਤੇ ਬਿਨਾਂ ਸਿਖ ਦਾ ਰਿਦਾ ਤੇ ਸੋਨਾ ਸੁਧ ਨਹੀਂ ਹੁੰਦਾ। ਸੁਧ ਨਿਰਮਾਣ ਹੋਏ ਬਿਨਾਂ ਭਗਵਾਨ ਦੀ ਉਪਾਸ਼ਨਾ ਨਹੀਂ ਹੁੰਦੀ । ਇਹ ਸੁਣ ਕੇ ਉਸ ਨੇ ਚਰਨ ਫੜ ਲਏ ਤਾਂ ਗੁਰੂ ਜੀ ਨੇ ਕਿਹਾ, "ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ॥

ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ॥" ਇਹ ਕਹਿ ਕੇ ਗੁਰੂ ਜੀ ਨੇ ਮੰਝ ਨੂੰ ਗਲ ਨਾਲ ਲਾਇਆ। ਜਿਸ ਕਰਕੇ ਉਸ ਦੀ ਦਿਬ ਦ੍ਰਿਸ਼ਟੀ ਹੋਈ ਅਤੇ ਰਿਧੀ ਸਿਧੀ ਫੁਰ ਪਈ। ਜਿਸ ਕਰਕੇ ਸਾਰੇ ਦੁਆਬੇ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ।

## ਧਰਮ ਉਪਦੇਸ਼

ਇਕ ਦਿਨ ਸਿੱਖਾਂ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਬ੍ਰਾਹਮਣ ਲੋਕ ਗ੍ਰਿਹਾਂ ਦਸ਼ਾਂ ਅਤੇ ਸ਼ਗਨ ਮਨਾਉਂਦੇ ਹਨ, ਸਿੱਖਾਂ ਵਾਸਤੇ ਕੀ ਆਗਿਆ ਹੈ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

*ਆਸਾ ਮਹਲਾ ੫॥ (ਪੰਨਾ ੪੦੦)*

*ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ॥*
*ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ॥੧॥*
*ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ॥*
*ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ॥੧॥ ਰਹਾਉ॥*
*ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥*
*ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ॥੨॥*
*ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥*
*ਹਰਿ ਹਰਿ ਰਸਨਾ ਜੋ ਜਪੈ ਤਿਸ ਪੂਰਨ ਕਾਮੁ॥੩॥*

ਇਤਿਆਦ ਗੁਰੂ ਜੀ ਦਾ ਮਨੋਹਰ ਉਪਦੇਸ਼ ਸੁਣ ਕੇ ਸਿੱਖਾਂ ਨੇ ਉਸ ਦਿਨ ਤੋਂ ਭਰਮ ਆਦਿਕ ਛਡੇ।

## ਸੰਤੋਖਸਰ ਦਾ ਪ੍ਰਗਟਣਾ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਹਿ ਗਏ ਸਨ ਕਿ ਜਿਥੇ ਪਹਿਲੇ ਅਸੀਂ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਤਾਲ ਖੁਦਵਾਇਆ ਸੀ ਉਹ ਕੰਮ ਵੀ ਪੂਰਾ ਕਰਨਾ ਤਾਂ ਗੁਰੂ ਜੀ ਨੇ ਉਥੇ ਤਾਲ ਪੁਟਾਉਣਾ ਸ਼ੁਰੂ ਕੀਤਾ ਤਾਂ ਕਈ ਸਿੱਖ ਮੁਫਤ ਸੇਵਾ ਕਰਨ ਅਤੇ ਦੂਰ ਦੂਰ ਤੋਂ ਸੰਗਤਾਂ ਆਉਣ। ਕਈ ਦਿਹਾੜੀਦਾਰ ਮਜਦੂਰ ਲਾਏ। ਇਕ ਅਰੋੜੇ

ਸਿੱਖ ਭਾਈ ਸੰਤੋਖੇ* ਨੇ ਢਾਈ ਸੌ ਮੋਹਰ ਗੁਰੂ ਕੇ ਅਰਪਨ ਕੀਤੀ । ਗੁਰੂ ਜੀ ਨੇ ਓਹ ਮੋਹਰ ਇਸੇ ਧਰਮ ਕੰਮ ਵਿਚ ਲਾ ਦਿਤੀ । ਪੁਟਦਿਆਂ-ਪੁਟਦਿਆਂ ਹੇਠੋਂ ਇਕ ਗੁੰਬਜ ਨਿਕਲਿਆ ਉਸਦੇ ਬੂਹੇ ਅਗੋਂ ਸਿਲ ਚੁੱਕ ਕੇ ਅਗਾਂਹ ਗਏ ਤਾਂ ਇਕ ਮੁਨੀ ਨੇ ਉਥੇ ਸਮਾਧੀ ਲਾਈ ਹੋਈ ਸੀ । ਸਿੱਖਾਂ ਨੇ ਕਸਤੂਰੀ ਉਸ ਦੇ ਮਥੇ ਤੇ ਮਲੀ ਅਰ ਹੱਥ ਪੈਰ ਮਲ ਕੇ ਉਸਦੀ ਸਮਾਧੀ ਖੁਲ੍ਹਾਈ ਤਾਂ ਉਸ ਸਿੱਧ ਨੇ ਬਾਬਾ ਬੁੱਢਾ ਜੀ ਨੂੰ ਪੁਛਿਆ ਕਿ ਕਿਹੜਾ ਜੁਗ ਅਤੇ ਕਿਸ ਦੀ ਵਾਰੀ ਹੈ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਲਜੁਗ ਦਾ ਸਮਾਂ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਤਾਪ ਹੈ। ਉਨ੍ਹਾਂ ਦੀ ਜਗ੍ਹਾ ਪਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਪੰਜਵੀਂ ਪਾਤਿਸ਼ਾਹੀ ਹਨ। ਜੋ ਸਤਿਨਾਮ ਦਾ ਉਪਦੇਸ਼ ਦੇ ਨਰ ਕਲੇਸ਼ਾਂ ਨੂੰ ਕਟਦੇ ਹਨ । ਇਹ ਸੁਣ ਕੇ ਜੋਗੀ ਨੇ ਕਿਹਾ ਕਿ ਮੇਰਾ ਸਭ ਤਪ ਪੂਰਨ ਭਇਆ । ਕਿਉਂਕਿ ਮੈਂ ਭਵਿਖਤ ਗੱਲ ਨੂੰ ਜਾਣਦਾ ਸਾਂ। ਇਸ ਵਾਸਤੇ ਸ੍ਰੀ ਗੁਰੂ ਜੀ ਦੇ ਦਰਸ਼ਨ ਵਾਸਤੇ ਸਮਾਧੀ ਲਗਾਈ ਅਤੇ ਮੈਨੂੰ ਬਚਨ ਸੀ ਕਿ ਤੇਰੀ ਓਦੋਂ ਕਲਿਆਣ ਹੋਵੇਗੀ । ਇਹ ਕਹਿ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨੀਂ ਢਠਾ ਅਤੇ ਬੇਨਤੀ ਕਰਕੇ ਆਪਣੇ ਮਨ ਨੂੰ ਸ਼ਾਂਤ ਕੀਤਾ ਤੇ ਕਿਹਾ ਕਿ ਇਹ ਥਾਨ ਬਹੁਤ ਪਵਿਤਰ ਹੈ । ਜੋ ਸ਼ਰਧਾ ਧਾਰ ਕੇ ਆਵੇਗਾ ਉਸ ਨੂੰ ਸ਼ਾਂਤ ਪ੍ਰਾਪਤ ਹੋਵੇਗੀ । ਇਹ ਕਹਿ ਕੇ ਆਪਣੇ ਪ੍ਰਾਣ ਤਿਆਗ ਕੇ ਸਿਧ ਪਦਵੀ ਨੂੰ ਗਿਆ ।

ਇਥੇ ਟਾਹਲੀ ਸਾਹਿਬ ਗੁਰਦੁਆਰਾ ਹੈ । ਜਿਥੇ ਸ੍ਰੀ ਗੁਰੂ ਅਰਜਨ ਸਾਹਿਬ ਬੈਠ ਕੇ ਦੀਵਾਨ ਲਾਉਂਦੇ ਸਨ ।

## ਭਾਈ ਬਹੋੜੂ

ਬਹੋੜੂ ਗਿੱਲ ਜ਼ਿਮੀਂਦਾਰ ਧਾੜੇ ਮਾਰਦਾ ਸੀ, ਗੁਰੂ ਕਾ ਜਸ ਸੁਣ ਕੇ ਦਰਸ਼ਨ ਕਰਨ ਆਇਆ । ਗੁਰੂ ਜੀ ਨੇ ਕਿਹਾ, "ਭਾਈ ਦਸਾਂ ਨੌਹਾਂ ਦੀ ਕਮਾਈ ਕਰਿਆ ਕਰ, ਪ੍ਰਮੇਸ਼ਰ ਦਾ ਨਾਮ ਜੱਪ ਕੇ ਆਏ ਸਿੱਖ ਦੀ ਟਹਿਲ ਕਰਿਆ ਕਰ । ਭੁਖੇ ਨੂੰ ਅੰਨ, ਨੰਗੇ ਨੂੰ ਕਪੜਾ ਦਿਆ ਕਰ । ਜਿਨ੍ਹਾਂ ਵਾਸਤੇ ਛਲ ਵਲ ਕਰਦਾ ਹੈਂ ਤੇਰਾ ਕੋਈ ਸਾਥੀ ਨਹੀਂ ਬਣੇਗਾ । ਤੇਰੇ ਕਰਮਾਂ ਦਾ

*ਇਸੇ ਦੀ ਔਲਾਦ ਭਾਈ ਹੀਰਾਂ ਨੰਦ ਜੀ ਗੋਰਾਵਾੜੇ ਹੋਏ ਹਨ ।

ਫਲ ਤੈਨੂੰ ਭੋਗਣਾ ਪਵੇਗਾ। ਇਹ ਬਚਨ ਮੰਨ ਕੇ ਬਹੋੜੂ ਆਪਣੇ ਘਰ ਚਲ ਗਿਆ ।

ਇਕ ਦਿਨ ਇਕ ਠੱਗ ਭਾਈ ਬਹੋੜੂ ਦੇ ਘਰ ਸਿੱਖ ਦਾ ਭੇਸ ਬਣਾ ਕੇ ਆਇਆ, ਭਾਈ ਬਹੋੜੂ ਨੇ ਬੜੀ ਟਹਿਲ ਕੀਤੀ । ਵੀਹ ਦਿਨ ਉਹ ਉਥੇ ਰਿਹਾ। ਫਿਰ ਉਹ ਠੱਗ ਭਾਈ ਬਹੋੜੂ ਦੀ ਲੜਕੀ ਅਤੇ ਧਨ ਮਾਲ ਕੱਢ ਕੇ ਲੈ ਗਿਆ। ਜਦ ਉਹ ਠੱਗ ਘਰ ਗਿਆ ਤਾਂ ਅੰਨ੍ਹਾ ਹੋ ਗਿਆ । ਉਸ ਦਾ ਇਹੋ ਜੀਅ ਕਰੇ ਕਿ ਬਹੋੜੂ ਨੂੰ ਜਾ ਮਿਲਾਂ ਤੇ ਭੁੱਲ ਬਖਸ਼ਾਵਾਂ । ਇਹ ਸੋਚ ਕੇ ਫਿਰ ਉਹ ਠੱਗ ਬਹੋੜੂ ਦੇ ਚਰਨੀਂ ਆ ਢੱਠਾ ਅਤੇ ਖਿਮਾਂ ਕਰਾਉਣੀ ਚਾਹੀ ਤਾਂ ਬਹੋੜੂ ਗੁਰੂ ਜੀ ਪਾਸ ਉਸ ਠਗ ਨੂੰ ਲੈ ਗਿਆ । ਗੁਰੂ ਜੀ ਪਾਸੋ ਭੁੱਲ ਬਖਸ਼ਾ ਕੇ ਉਹ ਠਗ ਵੀ ਸਿੱਖ ਹੋ ਗਿਆ । ਚੋਰੀ ਠੱਗੀ ਛੱਡ ਕੇ ਧਰਮ ਦੀ ਕਮਾਈ ਕਰਨ ਲੱਗਾ।

# ਭਾਈ ਬਹਿਲੋ, ਸਿੱਧੂ ਜ਼ਿਮੀਂਦਾਰ

ਭਾਈ ਬਹਿਲੋ ਹਰ ਸਾਲ ਸੰਗ ਲੈ ਕੇ ਨਗਾਹੇ ਜਾਵੇ ਅਤੇ ਘਰ ਵੀ ਇਸ ਨੇ ਸਰਵਰ ਦਾ ਮਕਾਨ ਬਣਾਇਆ ਹੋਇਆ ਸੀ । ਸੰਮਤ ੧੬੯੩ ਬਿ: ਵਿਚ ਨਗਾਹੇ ਤੋਂ ਆਉਂਦਾ ਹੋਇਆ ਸਤਿਗੁਰਾਂ ਦੇ ਦਰਸ਼ਨ ਨੂੰ ਆਇਆ । ਬੇਅੰਤ ਲੋਕਾਂ ਦੀ ਭੀੜ ਨਾਮ ਦਾ ਪ੍ਰਵਾਹ, ਲੰਗਰ ਚਲਦਾ ਵੇਖ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਦੇ ਬਚਨ ਸੁਣ ਕੇ ਬਹਿਲੋ ਦਾ ਮਨ ਗੁਰੂ ਕੀ ਚਰਨੀ ਲਗਾ । ਓਸ ਦਿਨ ਤੋਂ ਆਪਣੇ ਸਾਥੀਆਂ ਨੂੰ ਸਦ ਉਪਦੇਸ਼ ਦੇ ਕੇ ਇਸ ਪਾਸੇ ਲਾਇਆ । ਕਬਰਾਂ ਪੂਜਣੀਆਂ ਛੱਡ ਕੇ ਸਭ ਲੋਕ ਸਚੇ ਗੁਰੂ ਦੇ ਸਿੱਖ ਬਣੇ । ਪੀਰ ਦਾ ਮਕਾਨ ਢਾਹ ਕੇ ਧਰਮਸਾਲਾ ਬਣਵਾਈ ਤੇ ਨਾਮ ਜਪਣ ਅਤੇ ਵੰਡ ਛਕਣ ਲਗੇ।

ਬਹਿਲੋ ਗੁਰੂ ਕੇ ਹਜ਼ੂਰ ਟਹਿਲ ਸੇਵਾ ਕਰਦਾ ਸੀ । ਤਾਲ ਦੀ ਸੇਵਾ ਵਾਸਤੇ ਇਸ ਨੇ ਆਵਾ ਪਕਾਇਆ ਅਤੇ ਨਾਮ ਵਿਚ ਐਸੀ ਲਿਵ ਲਾਈ ਕਿ ਰਿਧੀ ਸਿਧੀ ਫੁਰ ਪਈ, ਇਸਦੇ ਪੁੱਤਰ ਪੋਤਰੇ ਵੀ ਗੁਰੂ ਜੀ ਦੀ ਟਹਿਲ ਕਰਦੇ ਰਹੇ। ਇਨ੍ਹਾਂ ਦੀ ਔਲਾਦ ਵਿਚੋਂ ਭਾਈ ਭਗਤਾ ਹੋਇਆ ਹੈ । ਜਿਸ ਦੇ ਨਾਮ ਦਾ ਇਕ ਪਿੰਡ ਫਰੀਦ ਕੋਟ ਦੀ ਰਿਆਸਤ ਵਿਚ 'ਭਗਤਾ' ਨਾਮ

ਕਰਕੇ ਪ੍ਰਸਿੱਧ ਹੈ ।

## ਭਾਈ ਬੁਧੂ

ਭਾਈ ਬੁਧੂ ਗੁਰੂ ਘਰ ਦਾ ਪੱਕਾ ਸਿੱਖ ਸੀ, ਜਦ ਗੁਰੂ ਜੀ ਲਾਹੌਰ ਗਏ ਤਾਂ ਬੁਧੂ ਨੇ ਸਿੱਖਾਂ ਨੂੰ ਪ੍ਰਸ਼ਾਦ ਛਕਾਇਆ ਤਾਂ ਸਿੱਖਾਂ ਅਰਦਾਸ ਕੀਤੀ ਸਚੇ ਪਾਤਸ਼ਾਹ ਭਾਈ ਬੁਧੂ ਦਾ ਆਵਾ ਪਕੇ ਪਰ ਇਕ ਸਿੱਖ ਜੋ ਜਪੀ ਤਪੀ ਪੰਗਤ ਲਗਣ ਤੋਂ ਮਗਰੋਂ ਆਇਆ ਸੀ । ਬੁਧੂ ਦੇ ਆਦਮੀਆਂ ਨੇ ਅੰਦਰ ਨਾ ਵੜਨ ਦਿਤਾ । ਉਸ ਬਾਹਰੋਂ ਭੁਖਾਤ੍ਰ ਹੋ ਕੇ ਬਚਨ ਕੀਤਾ, ਆਵਾ ਕੱਚਾ ਰਹੇਗਾ ਸੋ ਕੱਚਾ ਹੀ ਰਿਹਾ । ਭਾਈ ਬੁਧੂ ਨੇ ਹੈਰਾਨ ਤੇ ਉਦਾਸ ਹੋ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ ਧਰਮੀ ਸਿੱਖ ਦਾ ਬਚਨ ਨਹੀਂ ਟਲ ਸਕਦਾ । ਅਗੇ ਤੋਂ ਐਸਾ ਨਾ ਕਰੀਂ ਅਤੇ ਸਿੱਖ ਦੀ ਸ਼ਰਨ ਪਉ ਤੇਰਾ ਆਵਾ ਪਕੇ ਤੋਂ ਵੀ ਮਹਿੰਗਾ ਵਿਕੇਗਾ। ਸੋਈ ਗੱਲ ਹੋਈ ਝੜੀਆਂ ਬਹੁਤ ਲਗੀਆਂ ਅਤੇ ਬਾਦਸ਼ਾਹ ਨੂੰ ਲੋੜ ਪਈ ਤਾਂ ਪਕੀਆਂ ਤੋਂ ਵੀ ਵਧ ਮੁੱਲ ਵਟਿਆ ਗਿਆ ।

## ਪ੍ਰਸੰਗ ਮਾਈ ਕਾਬਲ ਵਾਲੀ

ਇਕ ਮਾਈ ਪਤਿਬ੍ਰਤ ਜਪ ਤਪ ਕੇ ਜੋਰ ਨਾਲ ਕਾਬਲੋਂ ਤੁਰ ਕੇ ਰੋਜ਼ ਦਰਬਾਰ ਸਾਹਿਬ ਜੀ ਦੀ ਕਾਰ ਕੱਢਣ ਆਉਂਦੀ, ਜਲਦੀ ਕਾਰ ਕੱਢ ਕੇ ਸੁਟ ਆਉਂਦੀ ਅਤੇ ਹੱਥ ਉਤਾਂਹ ਨੂੰ ਮਾਰਦੀ । ਇਕ ਦਿਨ ਸਿੱਖਾਂ ਨੇ ਕਾਰਨ ਪੁਛਿਆ ਤਾਂ ਸਚ ਸਚ ਆਖ ਦਿੱਤਾ ਕਿ ਮੇਰੇ ਘਰ ਮੇਰਾ ਲੜਕਾ ਪੰਘੂੜੇ ਵਿਚ ਪਿਆ ਹੋਇਆ ਹੈ ਜੇਕਰ ਉਸ ਨੂੰ ਝੂਟਾ ਨਾ ਦੇਵਾਂ ਤਾਂ ਰੋਣ ਲਗ ਪੈਂਦਾ ਹੈ । ਜਦ ਸਿੱਖਾਂ ਇਹ ਵਾਰਤਾ ਗੁਰੂ ਜੀ ਨੂੰ ਸੁਣਾਈ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਜੋ ਪਤਿਬ੍ਰਤਾ ਹੋ ਕੇ ਜਪ ਤਪ ਕਰੇ ਉਹ ਸਭ ਕੁਛ ਕਰ ਸਕਦੀ ਹੈ, ਇਹ ਕੋਈ ਅਸਚਰਜ ਨਹੀਂ।

## ਗੰਗਾ ਰਾਮ ਬ੍ਰਾਹਮਣ

ਇ ਗੰਗਾ ਰਾਮ ਬ੍ਰਾਹਮਣ ਜਾਤ ਦਾ ਬਠਿੰਡੇ ਦਾ ਰਹਿਣ ਵਾਲਾ ਬਾਜਰਾ ਵੇਚਣ ਸ੍ਰੀ ਅੰਮ੍ਰਿਤਸਰ ਜੀ ਆ ਉਤਰਿਆ । ਅਗੇ ਗੁਰੂ ਸਾਹਿਬ ਸੰਤੋਖ ਸਰ

ਅਤੇ ਅੰਮ੍ਰਿਤਸਰ ਦੀ ਟਹਿਲ ਕਰ ਰਹੇ ਸਨ । ਬੜੇ ਬੜੇ ਸ਼ਾਹੂਕਾਰ ਅਮੀਰਾਂ ਦੇ ਪੁੱਤਰਾਂ ਨੂੰ ਤਾਲ ਦੀ ਸੇਵਾ ਕਰਦਿਆਂ ਵੇਖ ਕੇ ਅਸਚਰਜ ਹੋ ਗਿਆ । ਗੁਰੂ ਜੀ ਦਾ ਲੰਗਰ ਵੇਖ ਕੇ ਪ੍ਰਸੰਨ ਹੋ ਗਿਆ । ਗੰਗਾ ਰਾਮ ਨੇ ਵੀ ਪੰਜ ਸੌ ਮਣ ਬਾਜਰਾ ਗੁਰੂ ਕੇ ਲੰਗਰ ਵਿਚ ਪਾਇਆ । ਇਕ ਸ਼ਾਹੂਕਾਰ ਸਿੱਖ ਨੇ ਪੰਜ ਹਜਾਰ ਰੁਪਿਆ ਲੰਗਰ ਵਿਚ ਅਰਦਾਸ ਕਰਾਇਆ ਤਾਂ ਲੰਗਰ ਵਿਚ ਰੋਜ਼ ਕੜਾਹ ਪ੍ਰਸ਼ਾਦਿ ਵਰਤੇ ।

ਗੰਗਾ ਰਾਮ ਗੁਰੂ ਜੀ ਦਾ ਪ੍ਰਤਾਪ ਵੇਖ ਕੇ ਪੱਕਾ ਸਿੱਖ ਹੋ ਗਿਆ । ਝੂਠੇ ਪਦਾਰਥ ਛੱਡ ਕੇ ਧਰਮ ਦਾ ਸੱਚਾ ਉਪਦੇਸ਼ਕ ਹੋ ਗਿਆ ਅਤੇ ਇਸ ਨੇ ਬਠਿੰਡੇ ਦੇ ਇਲਾਕੇ ਵਿਚ ਸਿੱਖੀ ਦਾ ਬੜਾ ਪ੍ਰਚਾਰ ਕੀਤਾ ।

## ਭਾਈ ਅਜਬ ਅਜਾਬ

ਭਾਈ ਅਜਬ ਅਜਾਬ ਗੁਰੂ ਕਾ ਦਰਸ਼ਨ ਕਰਕੇ ਨਿਹਾਲ ਹੋਏ, ਸ੍ਰੀ ਅੰਮ੍ਰਿਤਸਰ ਜੀ ਦੀ ਹਰ ਵਕਤ ਟਹਿਲ ਕਰਨ ਲਗੇ, ਈਰਖਾ ਦਵੈਖ ਛੱਡ ਕੇ ਬ੍ਰਹਮ ਗਿਆਨ ਨੂੰ ਪ੍ਰਾਪਤ ਕੀਤਾ ।

## ਭਾਈ ਕਲਿਆਣਾ

ਭਾਈ ਕਲਿਆਣਾ ਗੁਰੂ ਘਰ ਦਾ ਉਪਦੇਸ਼ਕ ਪਹਾੜਾਂ ਦੀ ਸੈਰ ਕਰਦਾ ਹੋਇਆ ਮੰਡੀ ਗਿਆ ਤਾਂ ਉਥੋਂ ਦੇ ਰਾਜੇ ਹਰੀ ਸੈਣ ਨੇ ਜੋ ਬੈਰਾਗੀਆਂ ਦਾ ਸੇਵਕ ਸੀ ਸ਼ਹਿਰ ਵਿਚ ਹੁਕਮ ਕਰ ਭੇਜਿਆ ਕਿ ਕਲ ਜਨਮ ਅਸ਼ਟਮੀ ਹੈ। ਸਭ ਲੋਕ ਫਲੋਹਾਰ ਖਾਣ ਪ੍ਰੰਤੂ ਭਾਈ ਕਲਿਆਣੇ ਨੇ ਆਪਣੇ ਸਾਥੀਆਂ ਸਣੇ ਉਸ ਦਿਨ ਰੋਟੀ ਖਾਧੀ ਜਿਸ ਕਰਕੇ ਲੋਕਾਂ ਨੇ ਰਾਜੇ ਨੂੰ ਕਿਹਾ ਤਾਂ ਕਲਿਆਣੇ ਨੂੰ ਰਾਜੇ ਨੇ ਸਦਵਾ ਭੇਜਿਆ । ਰਾਜੇ ਨੇ ਕਿਹਾ ਕਲ ਤੁਸਾਂ ਮੇਰਾ ਹੁਕਮ ਅਤੇ ਠਾਕੁਰਾਂ ਦਾ ਜਨਮ ਨਹੀਂ ਸੁਣਿਆ । ਭਾਈ ਜੀ ਨੇ ਆਖਿਆ ਠਾਕੁਰਾਂ ਦਾ ਜਨਮ ਹੋਣਾ ਝੂਠ ਹੈ ਕਿਉਂਕਿ ਠਾਕੁਰ ਉਹ ਹੋ ਸਕਦਾ ਹੈ ਜੋ ਨ ਕਦੇ ਜੰਮੇ ਅਤੇ ਨ ਮਰੇ।

*ਭੈਰਉ ਮਹਲਾ ੫॥ (ਪੰਨਾ ੧੧੩੬)*

*ਸਗਲੀ ਥੀਤਿ ਪਾਸਿ ਡਾਰਿ ਰਾਖੀ॥ ਅਸਟਮ ਥੀਤਿ*

*ਗੋਵਿੰਦ ਜਨਮਾ ਸੀ॥ ਭਰਮਿ ਭੂਲੇ ਨਰ ਕਰਤ ਕਚਰਾਇਣ ਜਨਮ ਮਰਣ ਤੇ ਰਹਤ ਨਾਰਾਇਣ॥੧॥ ਰਹਾਉ॥ ਕਰਿ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ॥੨॥ ਸਗਲ ਪਰਾਧ ਦੇਹਿ ਲੋਰੋਨੀ॥ ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥੩॥ ਜਨਮਿ ਨ ਮਰੈ ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥੪॥੧॥*

ਇਤਿਆਦਿਕ ਬਚਨ ਸੁਣ ਕੇ ਬੈਰਾਗੀਆਂ ਨੇ ਰਾਜੇ ਨੂੰ ਕਿਹਾ ਕਿ ਇਹ ਪੁਰਸ਼ ਸਾਡੇ ਧਰਮ ਦੀ ਨਿੰਦਿਆ ਕਰਦਾ ਹੈ, ਤੁਸੀਂ ਇਸ ਦੇ ਹੱਥ ਪੈਰ ਵਢਾ ਸੁਟੋ। ਸੋ ਜਿਸ ਵੇਲੇ ਭਾਈ ਕਲਿਆਣੇ ਦੇ ਜਲਾਦ ਹੱਥ ਪੈਰ ਵਢਣ ਲਗੇ ਤਾਂ ਰਾਜਾ ਬੇਹੋਸ਼ ਹੋ ਗਿਆ ਅਤੇ ਵਢਣ ਵਾਲੇ ਵੀ ਬੇਹੋਸ਼ ਹੋ ਗਏ । ਰਾਜੇ ਨੇ ਜਲਾਦਾਂ ਨੂੰ ਕਿਹਾ ਇਸ ਨੂੰ ਜਾਣ ਦਿਓ ਅਤੇ ਆਪ ਕਲਿਆਣੇ ਨੂੰ ਕਿਹਾ ਮੈਨੂੰ ਬਖਸ਼ੋ, ਆਪ ਕਿਸ ਦੇ ਸਿੱਖ ਹੋ ਤਾਂ ਉਹਨਾਂ ਕਿਹਾ ਪੰਜਵੇਂ ਗੁਰੂ ਸ੍ਰੀ ਅਰਜਨ ਸਾਹਿਬ ਜੀ ਦੇ ਅਸੀਂ ਸਿੱਖ ਹਾਂ ਤਾਂ ਰਾਜੇ ਕਿਹਾ ਮੈਨੂੰ ਵੀ ਤੁਸੀਂ ਆਪਣੇ ਚਰਨੀਂ ਲਾਵੋ।

ਭਾਈ ਕਲਿਆਣੇ ਕਿਹਾ ਠਾਕੁਰ ਤਾਂ ਜਨਮ ਮਰਣ ਤੋਂ ਰਹਿਤ ਹੈ । ਉਹ ਕਦੇ ਜੰਮਦਾ ਮਰਦਾ ਨਹੀਂ ਸਦਾ ਇਕ ਰਸ ਹੈ ਅਤੇ ਅੰਨ ਤੋਂ ਬਗੈਰ ਕੋਈ ਵਿਹਾਰ ਨਹੀਂ ਹੋ ਸਕਦਾ । 'ਅੰਨੈ ਬਿਨਾ ਨ ਹੋਇ ਸੁਕਾਲ॥ ਤਜਿਐ ਅੰਨ ਨ ਮਿਲੈ ਗੁਪਾਲ' ਪ੍ਰਮੇਸ਼ਰ ਨੇ ਜਦ ਸਭ ਪਦਾਰਥ ਸਾਨੂੰ ਦਿਤੇ ਹਨ ਤਾਂ ਉਨ੍ਹਾਂ ਨੂੰ ਛੱਡ ਕੇ ਕੋਈ ਪਾਖੰਡ ਕਰੀਏ ਤਾਂ ਠੀਕ ਨਹੀਂ ਅਤੇ ਕਈ ਗਰੀਬ ਆਦਮੀ ਜਿਨ੍ਹਾਂ ਦੇ ਘਰ ਫਲੋਹਾਰ ਨਹੀਂ ਹੈ ਅਤੇ ਰੋਟੀ ਖਾਣ ਦਾ ਹੁਕਮ ਨਹੀਂ ਹੈ ਉਹ ਆਦਮੀ ਜੋ ਭੁਖੇ ਰਹੇ ਉਹ ਕਿਸ ਦੇ ਜਿੰਮੇ ਪਾਪ ਹੋਇਆ। ਤੁਸੀਂ ਤਾਂ ਦੁਧ ਪੇੜੇ ਛਕ ਲਏ ਮੰਦਕਰਮੀ ਨੂੰ ਦੰਡ ਦੇਣਾ ਰਾਜੇ ਦਾ ਧਰਮ ਹੈ, ਵਰਤ ਆਦਿਕ ਰਖਾਉਣੇ ਅਨੀਤ ਹੈ । ਇਹ ਬਚਨ ਸੁਣ ਕੇ ਭਾਈ ਕਲਿਆਣੇ ਨੂੰ ਉੱਤਮ ਪੁਰਸ਼ ਜਾਣ ਕੇ ਰਾਜਾ ਵੀ ਕਲਿਆਣੇ ਦਾ ਸੇਵਕ ਬਣਿਆ ਅਤੇ ਕਲਿਆਣੇ ਦੇ ਸਤਿ ਉਪਦੇਸ਼ ਨਾਲ ਉਥੋਂ ਦਾ ਸਾਰਾ ਇਲਾਕਾ ਸਿੱਖ ਹੋ ਗਿਆ ।

# ਰਾਜੇ ਹਰੀ ਸੈਣ ਮੰਡੀ ਵਾਲੇ ਨੇ ਗੁਰੂ ਜੀ ਦੇ ਦਰਸ਼ਨ ਕਰਨ ਆਉਣਾ

ਭਾਈ ਕਲਿਆਣੇ ਦੇ ਉਪਦੇਸ਼ ਕਰਕੇ ਮੰਡੀ ਵਾਲਾ ਰਾਜਾ ਗੁਰੂ ਦੇ ਦਰਸ਼ਨ ਕਰਨ ਆਇਆ ਤਾਂ ਅਗੇ ਗੁਰੂ ਕੇ ਹਜੂਰ ਦਖਣੀ ਓਅੰਕਾਰ ਦਾ ਪਾਠ ਹੋ ਰਿਹਾ ਸੀ, ਤਾਂ ਸਿੱਖ ਨੇ ਉਸ ਵੇਲੇ ਇਹ ਤੁਕ ਪੜ੍ਹੀ 'ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ॥' ਤਾਂ ਰਾਜੇ ਦੇ ਦਿਲ ਵਿਚ ਸੰਸਾ ਆਈ ਕਿ ਜਦ ਲੇਖ ਮਿਟ ਹੀ ਨਹੀਂ ਸਕਦਾ ਤਾਂ ਗੁਰੂ ਕੇ ਦਰਸ਼ਨ ਅਤੇ ਸਤਿਸੰਗ ਵਿਚ ਆਉਣ ਦਾ ਕੀ ਲਾਭ ਹੈ । ਮੈਨੂੰ ਤਾਂ ਪੁੱਤਰ ਲੈਣ ਦੀ ਅਭਿਲਾਖਾ ਸੀ । ਫਿਰ ਹਰੀ ਸੈਣ ਨੇ ਸਭ ਸੈਨਾ ਸਮੇਤ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਭੇਟਾ ਚੜ੍ਹਾਈ ਤੇ ਅਰਦਾਸ ਕੀਤੀ ਸਚੇ ਪਾਤਿਸ਼ਾਹ! ਇਸ ਤੁੱਕ ਦਾ ਕੀ ਮਤਲਬ ਹੈ ਤਾਂ ਗੁਰੂ ਜੀ ਨੇ ਕਿਹਾ ਤਿੰਨ ਦਿਨ ਰਹੋ ਆਪ ਨੂੰ ਪਤਾ ਲਗ ਜਾਵੇਗਾ।

ਜਦ ਰਾਜਾ ਹਰੀ ਸੈਣ ਰਾਤ ਨੂੰ ਸੁਤਾ ਤਾਂ ਸੁਪਨੇ ਵਿਚ ਕੀ ਵੇਖਦਾ ਹੈ ਕਿ ਮੈਂ ਇਕ ਚੰਡਾਲ ਦੇ ਘਰ ਜੰਮਿਆਂ ਹਾਂ । ਪਹਿਲੇ ਬਾਲ ਅਵਸਥਾ ਦੀ ਸਭ ਗੱਲ ਵੇਖੀ ਮਗਰੋਂ ਵਿਆਹ ਹੋਇਆ ਵਹੁਟੀ ਆਈ ਧੀਆਂ ਪੁਤ੍ਰ ਜਨਮੇ। ਸਭਨਾਂ ਸਾਕਾਂ ਸਨਬੰਧੀਆਂ ਦੇ ਘਰ ਵਿਹਾਰ ਵਰਤਦਾ ਰਿਹਾ ਆਖਰ ਇਕ ਦਿਨ ਘਰ ਵਿਚ ਖਾਣ ਨੂੰ ਕੁਛ ਨਹੀਂ ਸੀ । ਰੋਟੀ ਤੋਂ ਬਹੁਤ ਹੀ ਵਿਆਕੁਲ ਹੋ ਕੇ ਰਜ ਕੇ ਪੀਲੂ ਖਾਧੇ ਜਿਸ ਕਰਕੇ ਮਰੋੜ ਲਗ ਪਏ । ਦੁਖ ਵਿਚ ਪ੍ਰਾਣ ਨਿਕਲ ਗਏ। ਜਦ ਰਾਜੇ ਨੇ ਇਹ ਸੁਪਨਾ ਦੇਖਿਆ ਤਾਂ ਨੀਂਦਰ ਖੁਲ੍ਹ ਗਈ ਤਾਂ ਰਾਜਾ ਬੜਾ ਵਿਆਕੁਲ ਹੋਇਆ । ਜਦ ਸਵੇਰੇ ਰਾਜਾ ਸ਼ਿਕਾਰ ਖੇਡਣ ਗਿਆ ਤਾਂ ਇਕ ਮ੍ਰਿਗ ਪਿਛੇ ਘੋੜਾ ਛਡਿਆ । ਹਰਨ ਦੂਰ ਨਿਕਲ ਗਿਆ ਪਰ ਪਤਾ ਨਹੀਂ ਲਗਾ ਆਖਰ ਹਾਰ ਕੇ ਇਕ ਦਰਖਤ ਹੇਠ ਜਾ ਬੈਠਾ ਤਾਂ ਇਕ ਚੰਡਾਲ ਨੇ ਦੇਖ ਕੇ ਉਸ ਦੇ ਘਰ ਜਾ ਕਿਹਾ ਤੁਹਾਡਾ ਆਦਮੀ ਜੀਊਂਦਾ ਹੈ ਤਾਂ ਉਸ ਦੀ ਵਹੁਟੀ ਧੀਆਂ ਪੁਤਰ ਤੇ ਸਭ ਸਨਬੰਧੀ ਭਜੇ ਆਏ । ਰਾਜੇ ਦੇ ਗਲ ਵਿਚ ਕਪੜਾ ਪਾ ਕੇ ਲੈ ਚਲੇ ਤਾਂ ਰਾਜੇ ਨੇ ਬਹੁਤ ਦੁਖੀ ਹੋ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਕੀਤਾ। ਮਹਾਰਾਜ ਮੈਨੂੰ ਬਚਾਵੋ।

ਜਿਸ ਤਰ੍ਹਾਂ ਆਪ ਨੇ ਪ੍ਰਹਿਲਾਦ ਨੂੰ ਰਖਿਆ ਸੀ ਮੈਨੂੰ ਰਖੋ । ਸਤਿਗੁਰ ਹਾਜਰ ਨਾਜਰ ਸਨ ਦਰਸ਼ਨ ਦਿਤਾ ਅਤੇ ਚੰਡਾਲਾਂ ਨੂੰ ਕਿਹਾ ਤੁਸੀਂ ਇਸ ਨੂੰ ਕਿਉਂ ਪਕੜਿਆ ਹੈ ਤਾਂ ਚੰਡਾਲਾਂ ਕਿਹਾ ਇਹ ਸਾਡਾ ਪਿਉ ਹੈ ਅਸੀਂ ਇਸ ਦੇ ਪੁੱਤਰ ਹਾਂ । ਕਲ ਇਹ ਮਰ ਗਿਆ ਸੀ ਹੁਣ ਕਬਰ ਵਿਚੋਂ ਨਿਕਲ ਆਇਆ ਹੈ ਅਤੇ ਘਰ ਨਹੀਂ ਚਲਦਾ ਤਾਂ ਗੁਰੂ ਜੀ ਨੇ ਕਿਹਾ ਇਹ ਤੁਹਾਡਾ ਪਿਓ ਨਹੀਂ ਤੁਸੀਂ ਕਬਰ ਪੁਟ ਕੇ ਦੇਖੋ । ਜਾਂ ਕਬਰ ਪੁਟੀ ਤਾਂ ਰਾਜੇ ਦੀ ਸ਼ਕਲ ਜਿਹਾ ਚੰਡਾਲ ਓਥੋਂ ਨਿਕਲਿਆ ਤਦ ਰਾਜੇ ਦੀ ਖਲਾਸੀ ਹੋਈ ਤਾਂ ਗੁਰੂ ਜੀ ਨੇ ਕਿਹਾ ਦੇਖ ਭਾਈ ਸਤਿਸੰਗ ਦਾ ਇਹ ਲਾਭ ਹੈ ਕਿ ਸੁਪਨੇ ਵਿਚ ਤੇਰਾ ਸਾਰਾ ਜਨਮ ਜੋ ਤੂੰ ਅਗੇ ਪਾਉਣਾ ਸੀ ਦੂਰ ਹੋ ਗਿਆ ਅਤੇ ਸੂਲੀ ਦਾ ਕੰਡਾ ਹੋ ਗਿਆ। ਇਸੇ ਤਰ੍ਹਾਂ ਜੋ ਸਤਿਸੰਗ ਵਿਚ ਆਉਂਦੇ ਹਨ। ਉਹ ਦੁਖਾਂ ਥੀਂ ਤਰ ਜਾਂਦੇ ਹਨ। ਇਹ ਸੁਣ ਕੇ ਰਾਜੇ ਗੁਰੂ ਜੀ ਦੇ ਚਰਨ ਫੜ ਲਏ ਅਰ ਗੁਰੂ ਘਰ ਦਾ ਪੱਕਾ ਸਿੱਖ ਹੋਇਆ। ਦਰਬਾਰ ਸਾਹਿਬ ਅਤੇ ਤਾਲ ਦੀ ਸੇਵਾ ਇਸ ਨੇ ਬਹੁਤ ਕੀਤੀ ਅਤੇ ਜਿੰਨਾਂ ਚਿਰ ਜੀਊਂਦਾ ਰਿਹਾ ਧਰਮ ਦਾ ਨਿਆਇ ਕਰਦਾ ਰਿਹਾ ਅਤੇ ਗਰੀਬਾਂ ਨੂੰ ਸੁੱਖ ਦਿੰਦਾ ਰਿਹਾ।

## ਤਰਨ ਤਾਰਨ ਜੀ ਤਿਆਰ ਕਰਨਾ

ਗੁਰੂ ਮਹਾਰਾਜ ਸੇਵਕਾਂ ਨੂੰ ਤਾਰਦੇ ਹੋਏ ਇਥੇ ਆਏ ਜਿਥੇ ਅਜ ਕਲ੍ਹ ਤਰਨ ਤਾਰਨ ਸ਼ਹਿਰ ਹੈ । ਤਾਂ ਕਈ ਕੋੜ੍ਹਿਆਂ* ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਅਸੀਂ ਬਹੁਤ ਦੁਖੀ ਹਾਂ ਕ੍ਰਿਪਾ ਕਰਕੇ ਸਾਡੇ ਦੁਖ ਮਿਟਾਵੋ ਤਾਂ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਦੇਹ ਅਰੋਗਤਾ ਵਾਸਤੇ ਅਤੇ ਉਸ ਪਾਸੇ ਦੀਆਂ ਸੰਗਤਾਂ ਦੀਆਂ ਬਹੁਤ ਬੇਨਤੀਆਂ ਕਰਨ ਕਰਕੇ ਸ੍ਰੀ ਗੁਰੂ ਜੀ ਨੇ ੧੭ ਵੈਸਾਖ ਸੰ: ੧੬੪੭ ਬਿਕ੍ਰਮੀ ਨੂੰ ਤਰਨ ਤਾਰਨ ਵਸਾਇਆ ਅਤੇ ਉਨ੍ਹਾਂ ਕੋਹੜਿਆਂ ਨੂੰ ਹੁਕਮ ਕੀਤਾ । ਤੁਸੀਂ ਇਸ ਛਪੜ ਵਿਚ ਨਹਾਵੋ ਅਤੇ ਪਰਮੇਸ਼ਰ ਦਾ ਭਜਨ ਕਰੋ । ਤੁਹਾਡਾ ਦੁੱਖ ਨਵਿਰਤ ਹੋਵੇਗਾ । ਸੋ ਐਸਾ ਹੀ ਹੋਇਆ । ਸੰਮਤ ੧੬੪੯ ਨੂੰ ਕੱਚਾ ਤਲਾ ਪੁਟਾਇਆ। ਉਥੇ ਵੀ ਜਦ ਸੰਮਤ ੧੭੫੩ ਨੂੰ ਸਰੋਵਰ

*ਕੋਹੜੀ ਹੁਣ ਤੱਕ ਇਥੇ ਰਹਿੰਦੇ ਹਨ । ਸਰਕਾਰ ਵਲੋਂ ਉਹਨਾਂ ਲਈ ੩੦੦੦ ਰੁਪਏ ਦਾ ਗੁਜਾਰਾ ਵੀ ਹੈ, ਵਰ੍ਹੇ ਵਿਚ ਪੰਜ ਸੱਤ ਕੁਸ਼ਟੀ ਰਾਜੀ ਹੋ ਕੇ ਤੁਰ ਜਾਂਦੇ ਹਨ ।

ਪੱਕਾ ਕਰਨ ਵਾਸਤੇ ਆਵੇ ਪਕਾਏ ਤਾਂ ਨੂਰਦੀਨ ਦੇ ਬੇਟੇ ਅਮੀਰ ਦੀਨ ਨੇ ਜ਼ੋਰੋ ਜ਼ੋਰੀ ਇੱਟਾਂ ਚੁਕ ਕੇ ਆਪਣੀ ਹਵੇਲੀ ਨੂੰ ਲਾਈਆਂ । ਸਿੱਖਾਂ ਨੇ ਅਰਜ ਕੀਤੀ, "ਸਚੇ ਪਾਤਿਸ਼ਾਹ ! ਇੱਟਾਂ ਲੈ ਗਏ ਹਨ ਤਾਂ ਗੁਰੂ ਜੀ ਨੇ ਹੁਕਮ ਕੀਤਾ ਤੁਸੀਂ ਦਿਲਗੀਰ ਨਾ ਹੋਵੋ। ਸਾਡੇ ਸਿੱਖ ਇਹੋ ਇੱਟਾਂ ਆਪੇ ਇਸ ਤਾਲ ਨੂੰ ਲਾ ਲੈਣਗੇ ।

ਸੋ ਸੰਮਤ ੧੯੩੨ ਬਿਕ੍ਰਮੀ ਨੂੰ ਸਰਦਾਰ ਬੁਧ ਸਿੰਘ ਜੀ ਫਜਲਾ ਪੁਰੀਏ ਨੇ ਉਨ੍ਹਾਂ ਦੀਆਂ ਸਭ ਹਵੇਲੀਆਂ ਢੁਹਾ ਕੇ ਉਹੋ ਇੱਟਾਂ ਤਰਨ ਤਾਰਨ ਦੇ ਤੀਰਥ ਨੂੰ ਲਾਈਆਂ ਤੇ ਸਗੋਂ ਨੂਰ ਦੀਨ ਵਾਲੇ ਪਿੰਡ ਦੀਆਂ ਇੱਟਾਂ ਜੋ ਬਾਦਸ਼ਾਹੀ ਸਰਾਂ ਸੀ ਸਭ ਤਰਨ ਤਾਰਨ ਲੈ ਆਂਦੀਆਂ ਤੇ ਸਵਾ ਲੱਖ ਰੁਪਿਆ ਕੋਲੋਂ ਖਰਚ ਕਰਕੇ ਮੰਦਰ ਤੇ ਦੋਹਾਂ ਪਾਸਿਆਂ ਦੇ ਪੌੜ ਬਣਵਾਏ । ਬਾਕੀ ਟਹਿਲ ਮਹਾਰਾਜਾ ਰਣਜੀਤ ਸਿੰਘ ਤੇ ਕੌਰ ਨੌਨਿਹਾਲ ਸਿੰਘ ਜੀ ਨੇ ਕੀਤੀ । ਇਥੇ ਹਰ ਮਹੀਨੇ ਮਸਿਆ 'ਤੇ ਬੜਾ ਭਾਰੀ ਮੇਲਾ ਲਗਦਾ ਹੈ, ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਹਨ । ਚੇਤ੍ਰ ਤੇ ਭਾਦਰੋਂ ਦੀ ਅਮਾਵਸ ਬਹੁਤ ਹੁੰਦੀ ਹੈ ।

## ਕਰਤਾਰ ਪੁਰ ਦਾ ਵਸਣਾ ਅਤੇ ਸੱਯਦ ਅਜੀਮ ਖਾਂ ਦਾ ਦਰਸ਼ਨ ਕਰਨ ਆਉਣਾ

ਸ੍ਰੀ ਗੁਰੂ ਅਰਜਨ ਦੇਵ ਜੀ ਜੋ ਸ਼ਾਂਤ ਰੂਪ ਸਨ, ਪ੍ਰਿਥੀ ਚੰਦ ਜੀ ਦੇ ਅਧਿਕ ਵਿਰੋਧ ਦੇ ਕਾਰਨ ਤਰਨ ਤਾਰਨ ਹੀ ਰਹੇ । ਪਰ ਤਦ ਵੀ ਉਸ ਨੇ ਕੋਲ ਇਕ ਜਗ੍ਹਾ ਦੂਖ ਨਿਵਾਰਨ ਬਣਾ ਲਈ ਤੇ ਕਲੇਸ਼ ਦੇਣਾ ਚਾਹਿਆ ਤਾਂ ਗੁਰੂ ਜੀ ਉਹ ਵੀ ਛੱਡ ਕੇ ਛਾਪਰੀ ਪਿੰਡ ਆ ਰਹੇ, ਇਥੇ ਭਾਈ ਖੇਮਾ ਬੜੀ ਸਿੱਖਾਂ ਦੀ ਟਹਿਲ ਕਰੇ । ਗੁਰੂ ਜੀ ਜਿਸ ਜਗ੍ਹਾ ਜਾਣ ਜੰਗਲ ਵਿਚ ਮੰਗਲ ਬਣ ਜਾਵੇ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—*ਭਲੀ ਸੁਹਾਵੀ ਛਾਪਰੀ ਜਾ ਮਹਿ ਗੁਣ ਗਾਏ॥ ਕਿਤਹੀ ਕਾਮ ਨ ਧਉਲਹਰ ਜਿਤੁ ਹਰਿ ਬਿਸਰਾਏ ॥* ਇਤਆਦਿਕ ਸ਼ਬਦ ਸੁਣ ਕੇ ਸੰਗਤ ਨਿਹਾਲ ਹੋਈ।

ਗੁਰੂ ਜੀ ਸੰਗਤਾਂ ਨੂੰ ਤਾਰਦੇ ਹੋਏ ਜਦ ਬਿਆਸਾ ਤੋਂ ਪਾਰ ਗਏ ਤਾਂ ਗੁਰੂ ਜੀ ਦਾ ਜਸ ਸੁਣ ਕੇ ਸਯਦ ਅਜੀਮ ਖਾਂ ਜਲੰਧਰ ਦਾ ਸੂਬੇਦਾਰ ਗੁਰੂ ਜੀ

ਦੇ ਦਰਸ਼ਨ ਕਰਨ ਆਇਆ। ਅਗੇ ਹਿੰਦੂ ਮੁਸਲਮਾਨਾਂ ਦੋਹਾਂ ਨੂੰ ਸਮ ਲੰਗਰ ਵਰਤਦਾ ਵੇਖ ਕੇ ਤੇ ਉਪਦੇਸ਼ ਮਿਲਦਾ ਵੇਖ ਕੇ ਅਰਜ ਕੀਤੀ "ਸਚੇ ਪਾਤਸ਼ਾਹ! ਕਿਹੜਾ ਮਜ਼ਹਬ ਚੰਗਾ ਹੈ।" ਤਾਂ ਸ੍ਰੀ ਗੁਰੂ ਜੀ ਨੇ ਸ਼ਬਦ ਉਚਾਰਿਆ—

*ਰਾਮਕਲੀ ਮਹਲਾ ੫॥ (ਪੰਨਾ ੮੯੬)*

*ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥ ਅਲਹ ਅਲਖ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥੧॥ ਓੁਂ ਨਮੋ ਭਗਵੰਤ ਗੁਸਾਈ॥ ਖਾਲਕੁ ਰਵਿ ਰਹਿਆ ਸਰਬ ਠਾਈ॥੧॥ ਰਹਾਉ॥ ਜਗੰਨਾਥ ਜਗਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ॥ ਰਿਖੀਕੇਸ ਗੋਪਾਲ ਗੋੁਵਿੰਦ॥ ਪੂਰਨ ਸਰਬਤ੍ਰ ਮੁਕੰਦ॥੨॥ ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥ ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩॥ ਨਾਰਾਇਣ ਨਰਹਰ ਦਇਆਲ॥ ਰਮਤ ਰਾਮ ਘਟ ਘਟ ਆਧਾਰ॥ ਬਾਸੁਦੇਵ ਬਸਤ ਸਭ ਠਾਇ॥ ਲੀਲਾ ਕਿਛੁ ਲਖੀ ਨ ਜਾਇ॥੪॥ ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥ ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥੫॥੩੪॥੪੫॥*

ਸ੍ਰੀ ਗੁਰੂ ਮਹਾਰਾਜ ਜੀ ਦੇ ਨਿਰਪਖ ਸ਼ਬਦ ਸੁਣ ਕੇ ਚਰਨੀਂ ਢੱਠਾ ਅਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਡੇ ਕੋਲ ਚਲੋ। ਗੁਰੂ ਜੀ ਨੇ ਬਹੁਤ ਸਾਰੇ ਦੁਆਬੇ ਦੇ ਸਿੱਖਾਂ ਦੀ ਪ੍ਰਾਰਥਨਾ ਕਰਨ ਨਾਲ ਤੇ ਸੱਯਦ ਅਜ਼ੀਮ ਖਾਂ ਦੇ ਪ੍ਰੇਮ ਕਰਕੇ ਸੰਮਤ ੧੭੫੭ ਬਿ: ਨੂੰ ਕਰਤਾਰ ਪੁਰ ਵਸਾਇਆ। ਇਕ ਬਹੁਤ ਪੁਰਾਣੀ ਟਾਹਲੀ ਕਟਵਾ ਕੇ ਵੱਡਾ ਮੋਟਾ ਤੇ ਉੱਚਾ ਥੰਮ੍ਹ ਗਡਾਇਆ। ਥੰਮ੍ਹ ਗੱਡਣ ਲਗਿਆਂ ਚੌਧਰੀ ਦੀ ਪੱਗ ਉਤਰ ਗਈ ਤਾਂ ਲੋਕਾਂ ਅਪਸਗਨ ਮੰਨਿਆ ਪਰ ਗੁਰੂ ਜੀ ਨੇ ਬਚਨ ਕੀਤਾ 'ਚੜ੍ਹੀ ਆਵੇਗਾ ਅਰ ਲਥੀ ਜਾਵੇਗਾ' ਭਾਵ ਜੋ ਦੁਸ਼ਮਨ ਆਊ ਹਾਰ ਖਾ ਕੇ ਜਾਵੇਗਾ।

ਜਿਹੜਾ ਥੰਮ੍ਹ ਗੁਰੂ ਜੀ ਨੇ ਗਡਾਇਆ ਸੀ ਉਹ ਸੰ: ੧੮੧੧ ਬਿ: ਨੂੰ ਨਾਸਰ ਦੀਨ ਦੁਰਾਨੀ ਨੇ ਜਲੰਧਰ ਦੇ ਸੂਬੇ ਅਦੀਨਾ ਬੇਗ ਖਾਂ ਨੂੰ ਤੇ ਸੋਢੀ ਵਡਭਾਗ ਸਿੰਘ ਨੂੰ ਜਲੰਧਰੋਂ ਸਜੰਗ ਕੱਢ ਕੇ ਸਾੜ ਦਿਤਾ ਸੀ ਤੇ ਇਥੇ ਕਈਆਂ ਗਊਆਂ ਦਾ ਬੁਰਾ ਕੀਤਾ ਸੀ। ਹਿੰਦਨੀਆਂ ਜ਼ੋਰ ਨਾਲ ਪਠਾਣਾਂ ਨੇ ਕਰ ਲਈਆਂ ਸਨ।

ਪੂੰਤੂ ੧੮੧੩ ਬਿ: ਨੂੰ ਜਦ ਫੇਰ ਖਾਲਸੇ ਦਾ ਜੋਰ ਪਿਆ ਸੋਢੀ ਵਡਭਾਗ ਸਿੰਘ ਤੇ ਅਦੀਨਾ ਬੇਗ ਨੇ ਖਾਲਸੇ ਦੀ ਮਦਦ ਨਾਲ ਨਾਸਰ ਦੀਨ ਨੂੰ ਮਾਰ ਕੇ ਉਸ ਤੋਂ ਜਲੰਧਰ ਛੁਡਾਇਆ । ਨਾਸਰਦੀਨ ਆਦਿਕ ਅਮੀਰਾਂ ਦੀਆਂ ਅਨੇਕ ਬਹੂ ਬੇਟੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘਣੀਆਂ ਸਜਾ ਕੇ ਸਿੰਘਾਂ ਨਾਲ ਅਨੰਦ ਪੜ੍ਹਾਇਆ। ਭਾਵੇਂ ਸੋਢੀਆਂ ਨੇ ਥੰਮ੍ਹ ਦੂਜਾ ਬਣਵਾ ਲਿਆ ਸੀ ਪਰ ਤਦ ਵੀ ਮਹਾਰਾਜਾ ਰਣਜੀਤ ਸਿੰਘ ਨੇ ਇਕ ਲਖ ਰੁਪਿਆ ਥੰਮ੍ਹ ਵਾਸਤੇ ਦਿਤਾ ਕਿ ਬੜੀ ਦੂਰ ਤੋਂ ਥੰਮ੍ਹ ਨਜ਼ਰ ਆਵੇ ਪਰ ਉਹ ਰੁਪਿਆ ਕਾਰਦਾਰ ਹੀ ਖਾ ਗਏ।

ਇਥੇ ਕਰਤਾਰਪੁਰ ਮਾਤਾ ਗੰਗਾ ਜੀ ਨੇ ਸੰਮਤ ੧੬੫੭ ਬਿਕ੍ਰਮੀ ਨੂੰ ਇਕ ਖੂਹ ਲਵਾਇਆ ਹੋਇਆ ਹੈ ਜਿਸ ਦਾ ਮਹਾਤਮ ਲੋਕ ਗੰਗਾ ਜੀ ਹਰਦਵਾਰ ਜਿਤਨਾ ਸਮਝਦੇ ਹਨ । ਮਰਨ ਲਗੇ ਦੇ ਮੂੰਹ ਵਿਚ ਖੂਹ ਦਾ ਜਲ ਪਾਉਂਦੇ ਹਨ ਲੋਕ ਪਵਿਤ੍ਰਤਾਈ ਵਾਸਤੇ ਬੋਤਲਾਂ ਵਿਚ ਲੈ ਜਾਂਦੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸ ਦੀ ਬੀੜ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਬੰਨ੍ਹੀ ਸੀ ਉਹ ਵੀ ਇਥੇ ਸ਼ੀਸ਼ ਮਹਿਲ ਵਿਚ ਹੈ । ਧੀਰਮੱਲ ਜੀ ਦੀ ਔਲਾਦ ਚੜ੍ਹਤ ਖਾਂਦੇ ਹਨ ਬੜੀ ਆਮਦਨੀ ਹੈ । ਹਰ ਸੰਗਰਾਂਦ ਨੂੰ ਦਰਸ਼ਨ ਹੁੰਦਾ ਹੈ। ਵਿਸਾਖੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ ।

# ਬਾਬੇ ਬੁਢੇ ਜੀ ਦੀ ਮਹਿਮਾ ਵਧਾਉਣੀ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਿਲ ਸ੍ਰੀ ਮਾਈ ਰਾਮ ਕੌਰ ਜੀ ਸੰਮਤ ੧੬੪੬ ਬਿਕ੍ਰਮੀ ਨੂੰ ਗੁਜਰ ਜਾਣ ਮਗਰੋਂ ਮਾਤਾ ਭਾਨੀ ਜੀ ਅਤੇ ਭਾਈ ਗੁਰਦਾਸ ਜੀ ਨੇ ਪ੍ਰੇਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਿਆਹ ੨੨ ਹਾੜ ੧੬੪੭ ਬਿ: ਨੂੰ ਪ੍ਰਗਨੇ ਫਲੌਰ ਮਉ ਪਿੰਡ ਸੰਗਤ ਰਾਇ ਸੇਖੜੀ ਖੱਤ੍ਰੀ ਦੀ ਬੇਟੀ ਗੰਗਾ ਜੀ ਨਾਲ ਕਰਾ ਦਿੱਤਾ । ਪ੍ਰਿਥੀ ਚੰਦ ਅਗੇ ਹੀ ਵਿਰੋਧ ਕਰਦਾ ਸੀ ਪਰ ਜਦ ਵਿਆਹ ਹੋਇਆ ਤਾਂ ਬਹੁਤ ਹੀ ਵਿਰੋਧ ਕਰੇ ਅਤੇ ਉਸਦੇ ਘਰੋਂ ਬੀਬੀ ਕਰਮ ਕੌਰ ਵੀ ਬਹੁਤ ਸਾਰੇ ਕੁਬਚਨ ਕਿਹਾ ਕਰੇ ਤਾਂ ਇਕ ਦਿਨ ਮਾਤਾ ਗੰਗਾ ਜੀ ਨੇ ਇਕ ਪੁਤ੍ਰ ਵਾਸਤੇ ਪ੍ਰਾਰਥਨਾ ਕੀਤੀ ਤਾਂ ਗੁਰੂ ਜੀ ਨੇ ਕਿਹਾ ਤੂੰ ਸੰਤਾਂ ਦੀ ਸੇਵਾ ਕਰਿਆ ਕਰ ਤੇ ਪ੍ਰਮੇਸ਼ਰ ਤੇ ਭਰੋਸਾ ਰਖਿਆ ਕਰ । ਸੰਤ ਪ੍ਰਮੇਸ਼ਰ ਦੇ ਘਰੋਂ ਸਭ ਕੁਛ ਦਿਵਾ ਸਕਦੇ ਹਨ । ਬਾਬੇ ਬੁੱਢੇ ਜਿਹੇ ਸੰਤਾਂ ਦੀ ਸੇਵਾ ਕਰਿਆ ਕਰ।

ਇਕ ਦਿਨ ਮਾਤਾ ਗੰਗਾ ਜੀ ਬਾਬੇ ਬੁੱਢੇ ਜੀ ਲਈ ਬਹੁਤ ਤਰ੍ਹਾਂ ਦੇ ਭੋਜਨ ਪਕਾ ਕੇ ਵਧੀਆ ਕਪੜੇ ਪਾ ਕੇ ਰਥ ਤੇ ਸਵਾਰ ਹੋ ਕੇ ਗੋੱਲੀਆਂ ਟਹਿਲਣਾਂ ਨਾਲ ਲੈ ਕੇ ਗੁਰੂ ਕੀ ਬੀੜ ਜੋ ਬਾਸਰ ਕੇ ਪਿੰਡ ਕੋਲ ਹੈਂ ਗਏ ਤਾਂ ਅਗੇ ਬਾਬਾ ਬੁਢਾ ਜੀ ਇਕਾਂਤ ਸਮਾਧੀ ਲਾਈ ਬੈਠੇ ਸਨ। ਰੌਲੇ ਦੀ ਅਵਾਜ਼ ਸੁਣ ਕੇ ਬਾਬਾ ਜੀ ਨੇ ਪੁਛਿਆ ਕੀ ਗੱਲ ਹੈ। ਤਾਂ ਲੋਕਾਂ ਕਿਹਾ ਗੁਰੂ ਮਹਿਲ ਆਏ ਹਨ ਤਾਂ ਬਾਬਾ ਜੀ ਨੇ ਕਿਹਾ, "ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ" ਮਾਤਾ ਜੀ ਨੂੰ ਇਹ ਸੁਣ ਕੇ ਮਨ ਨੂੰ ਬੜਾ ਰੰਜ ਹੋਇਆ। ਜਦ ਪੁੱਤਰ ਵਾਸਤੇ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਕਿਹਾ ਮੈਂ ਗੁਰੂ ਘਰ ਦਾ ਘਾਹੀ ਹਾਂ ਸਭ ਕੁਛ ਉਹ ਦਿੰਦੇ ਹਨ ਤਾਂ ਮਾਤਾ ਜੀ ਪ੍ਰਸ਼ਾਦ ਛਕਾ ਕੇ ਵਾਪਸ ਆ ਗਏ।

ਗੁਰੂ ਜੀ ਨੇ ਬ੍ਰਿਤਾਂਤ ਸੁਣ ਕੇ ਆਖਿਆ ਉਹਨਾਂ ਦਾ ਬਚਨ ਅਮਿਟ ਹੈ। ਤੁਸੀਂ ਫਿਰ ਕਿਸੇ ਦਿਨ ਮਿਸੇ ਪ੍ਰਸ਼ਾਦੇ ਆਪਣੀਂ ਹੱਥੀਂ ਪਕਾ ਕੇ ਨਿੰਮ੍ਰਤਾ ਨਾਲ ਜਾ ਕੇ ਛਕਾਉਣੇ। ਸੰਤਾਂ ਦੇ ਦਵਾਰੇ ਧੂਮ ਧਾਮ ਨਾਲ ਨਹੀਂ ਜਾਣਾ ਚਾਹੀਦਾ, ਨਿਰ ਅਭਿਮਾਨ ਹੋ ਕੇ ਜਾਵੋ। ਮਾਤਾ ਜੀ ਨੇ ਐਸਾ ਹੀ ਕੀਤਾ। ਬਾਬਾ ਬੁਢਾ ਜੀ ਨੇ ਪ੍ਰੇਮ ਨਾਲ ਪ੍ਰਸ਼ਾਦ ਛਕਿਆ ਤੇ ਕਿਹਾ ਤੇਰੇ ਘਰ ਸੂਰਬੀਰ ਮੀਰੀ ਪੀਰੀ ਦਾ ਮਾਲਕ ਪੈਦਾ ਹੋਵੇਗਾ, ਜਿਸ ਤਰ੍ਹਾਂ ਮੈਂ ਗੰਢਿਆਂ ਦੇ ਸਿਰ ਤੋੜਦਾ ਹਾਂ ਉਸੇ ਤਰ੍ਹਾਂ ਉਹ ਪਾਪੀਆਂ ਦੇ ਸਿਰ ਤੋੜੇਗਾ। ਫਿਰ ਮਾਤਾ ਜੀ ਖੁਸ਼ੀ-ਖੁਸ਼ੀ ਘਰ ਆਏ ਤਾਂ ਕੁਝ ਦਿਨ ਠਹਿਰ ਕੇ ਪੁੱਤਰ ਦੀ ਆਸ ਬਝੀ ਤਾਂ ਪ੍ਰਿਥੀ ਚੰਦ ਅਧਿਕ ਵਿਰੋਧ ਕਰੇ। ਪ੍ਰਿਥੀਚੰਦ ਦੀ ਇਸਤ੍ਰੀ ਵੀ ਬਹੁਤ ਦੁਖ ਦੇਵੇ ਪਰ ਮਾਤਾ ਜੀ ਜੇਠਾਣੀ ਦੇ ਸਾਹਮਣੇ ਨਾ ਬੋਲਣ ਅਤੇ ਪ੍ਰਿਥੀਚੰਦ ਦੇ ਬਹੁਤ ਦੁਖ ਦੇਣ ਕਰਕੇ ਗੁਰੂ ਜੀ ਵਡਾਲੀ ਆ ਰਹੇ ਅਤੇ ਉਥੇ ਹੀ ਬਹੁਤ ਰੌਣਕ ਹੋਣ ਲੱਗ ਪਈ। ਸ਼ਬਦ ਬਾਣੀ ਦਾ ਅਨੰਦ ਹੁੰਦਾ ਰਹੇ। ਭਾਈ ਭਾਗੂ ਹਰ ਵੇਲੇ ਗੁਰੂ ਦੀ ਸੇਵਾ ਵਿਚ ਰਹੇ।

## ਗੁਰੂ ਹਰਿਗੋਬਿੰਦ ਜੀ ਦਾ ਅਵਤਾਰ ਧਾਰਨਾ ਅਤੇ ਸੋਢੀ ਪ੍ਰਿਥੀਚੰਦ ਦਾ ਬਹੁਤ ਵਿਰੋਧ ਕਰਨਾ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਹਾੜ ਵਦੀ ੧ ਸੰਨ ੧੬੫੨ ਬਿਕ੍ਰਮੀ

ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਵਤਾਰ ਧਾਰਿਆ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਬੁਢਾ ਜੀ ਨੂੰ ਸੱਦ ਕੇ ਧੂਮ ਧਾਮ ਨਾਲ ਹਰਿਗੋਬਿੰਦ ਨਾਮ ਰੱਖਿਆ । ਸੰਗਤ ਬੇਅੰਤ ਆਵੇ । ਇਸ ਲਈ ਗੁਰੂ ਜੀ ਨੇ *ਛੇਹਰਟਾ ਖੂਹ ਲਗਾ ਦਿਤਾ । ਬੜਾ ਅਨੰਦ ਹੋਇਆ ਅਤੇ ਪ੍ਰਿਥੀਚੰਦ ਨੇ ਬੜਾ ਵਿਰੋਧ ਕੀਤਾ। ਪਹਿਲੇ ਤਾਂ ਕਈ ਜਾਦੂ ਟੂਣੇ ਕੀਤੇ ਮੁਠਾਂ ਚਲਾਈਆਂ । ਫਿਰ ਦਾਈ ਨੂੰ ਬਹੁਤ ਰੁਪਿਆ ਦੇਣਾ ਕੀਤਾ । ਦਾਈ ਨੇ ਮੰਮਿਆਂ ਨੂੰ ਜ਼ਹਿਰ ਲਾਈ ਅਰ ਗੁਰੂ ਹਰਿਗੋਬਿੰਦ ਜੀ ਨੂੰ ਪਿਲਾਉਣ ਲਗੀ ਤਾਂ ਉਨ੍ਹਾਂ ਨੇ ਨਾ ਪੀਤਾ ਅਤੇ ਉਸ ਨੂੰ ਹੀ ਉਲਟੀ ਜ਼ਹਿਰ ਚੜ੍ਹ ਗਈ ਤਾਂ ਉਹ ਮਰ ਗਈ ਤੇ ਮਰਨ ਲਗਿਆਂ ਪ੍ਰਿਥੀ ਚੰਦ ਦਾ ਪਾਪ ਜ਼ਾਹਰ ਕਰ ਗਈ । ਫਿਰ ਇਕ ਡੈਣ ਨੂੰ ਭੇਜਿਆ ਤਾਂ ਉਸਨੇ ਰਸਤੇ ਵਿਚ ਪੈਂਚ ਦੇ ਪੁੱਤਰ ਦਾ ਕਲੇਜਾ ਕਢਿਆ । ਜਿਸ ਕਰਕੇ ਜੱਟਾਂ ਨੇ ਰਾਹ ਵਿਚ ਹੀ ਉਸ ਨੂੰ ਮਾਰ ਦਿੱਤਾ । ਉਸ ਨੇ ਵੀ ਪ੍ਰਿਥੀ ਚੰਦ ਦਾ ਦੋਸ਼ ਦੱਸਿਆ।

ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਦੋ ਵਰ੍ਹੇ ਦੇ ਹੋਏ ਤਾਂ ਫਿਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਅੰਮ੍ਰਿਤਸਰ ਆ ਰਹੇ ਤਾਂ ਪ੍ਰਿਥੀ ਚੰਦ ਨੇ ਜਿਥੇ ਸ੍ਰੀ ਗੁਰੂ ਹਰਿਗੋਬਿੰਦ ਜੀ ਖੇਡ ਰਹੇ ਸਨ, ਇਕ ਜ਼ਹਿਰੀ ਸੱਪ ਛਡਵਾ ਦਿਤਾ। ਬਾਲਕਾਂ ਨੇ ਦੇਖ ਕੇ ਰੌਲਾ ਪਾਇਆ ਤਾਂ ਸਾਹਿਬਜ਼ਾਦੇ ਨੇ ਸੱਪ ਦਾ ਸਿਰ ਪਕੜ ਕੇ ਅਜਿਹਾ ਘਸਾਇਆ ਕਿ ਉਹ ਸੱਪ ਮਰ ਗਿਆ । ਇਹ ਸਭ ਉਪਰ ਲਿਖੇ ਜੋ ਗੁਰੂ ਜੀ ਨੂੰ ਮਾਰਨ ਵਾਸਤੇ ਆਏ ਸਨ, ਬੈਕੁੰਠ ਨੂੰ ਗਏ । ਇਨ੍ਹਾਂ ਦਾ ਪ੍ਰਸੰਗ ਪਿਛਲੇ ਜਨਮ ਦੀ ਕਥਾ ਸਮੇਤ ਸੂਰਜ ਪ੍ਰਕਾਸ਼ ਵਿਚ ਹੈ ।

# ਪ੍ਰਿਥੀਚੰਦ ਨੇ ਬ੍ਰਾਹਮਣ ਕੋਲੋਂ ਬਿਖ ਦੁਆਉਣੀ

ਇਤਨੇ ਕੁਕਰਮ ਕਰਕੇ ਵੀ ਸੋਢੀ ਪ੍ਰਿਥੀਚੰਦ ਜੀ ਨੂੰ ਸੰਤੋਖ ਨਾ ਆਇਆ ਤਾਂ ਇਕ ਦੁਨੀਚੰਦ ਬ੍ਰਾਹਮਣ ਨੂੰ ਜੋ ਸਾਹਿਬਜ਼ਾਦੇ ਦਾ ਖਿਡਾਵਾ ਸੀ । ਇਸ ਬ੍ਰਾਹਮਣ ਦੀ ਗੁਰੂ ਜੀ ਬਹੁਤ ਪਾਲਣਾ ਕਰਦੇ ਹੁੰਦੇ ਸਨ ਉਸ ਨੂੰ ੫੦੦ ਰੁਪਿਆ

---

** ਇਥੇ ਹਰ ਪੰਚਮੀ ਨੂੰ ਮੇਲਾ ਲਗਦਾ ਹੈ, ਬਸੰਤ ਪੰਚਮੀ ਨੂੰ ਬੜੀ ਰੌਣਕ ਹੁੰਦੀ ਹੈ, ਅਠਰਾਹ ਆਦਿਕ ਬੀਮਾਰੀਆਂ ਵਾਲੀਆਂ ਤੀਵੀਆਂ ਇਥੇ ਆਉਂਦੀਆਂ ਹਨ ਅਤੇ ਜਿਨ੍ਹਾਂ ਦੇ ਔਲਾਦ ਨਾ ਹੋਵੇ ਉਹ ਵੀ ਇਥੇ ਨਹਾਉਂਦੀਆਂ ਹਨ ਅਤੇ ਮਨ ਬਾਂਛਤ ਫਲ ਪਾਉਂਦੀਆਂ ਹਨ ।*

ਦੇਣਾ ਪਾਪੀ ਬਣਾਇਆ ਅਤੇ ਜ਼ਹਿਰ ਲਿਆ ਕੇ ਦਿਤੀ ਤਾਂ ਉਹ ਦੁਸ਼ਟ ਬ੍ਰਾਹਮਣ ਦਹੀਂ ਵਿਚ ਮਿਲਾ ਕੇ ਖੁਆਉਣ ਲਗਾ ਤਾਂ ਸਾਹਿਬਜ਼ਾਦੇ ਨੇ ਚੀਕ ਮਾਰੀ। ਫਿਰ ਗੁਰੂ ਜੀ ਆਪ ਜਾ ਕੇ ਖੁਆਉਣ ਲਗੇ ਤਦ ਵੀ ਸਾਹਿਬਜ਼ਾਦੇ ਨੇ ਨਾ ਖਾਧੀ ਤਾਂ ਉਹ ਦਹੀਂ ਕੁੱਤੇ ਅਗੇ ਪਾਈ ਤਾਂ ਉਹ ਕੁੱਤਾ ਮਰ ਗਿਆ। ਭਾਈ ਗੁਰਦਾਸ ਆਦਿਕ ਸਿੱਖਾਂ ਨੇ ਚੰਗੀ ਤਰ੍ਹਾਂ ਉਸ ਨੂੰ ਤਾੜਿਆ ਤਾਂ ਬ੍ਰਾਹਮਣ ਨੇ ਸੱਚ ਸੱਚ ਕਿਹਾ ਤਾਂ ਸਭ ਲੋਕ ਉਸ ਬ੍ਰਾਹਮਣ ਨੂੰ ਧਿਰਕਾਰਾਂ ਦੇਣ ਲਗ ਪਏ। ਉਸ ਦਿਨ ਉਸ ਬ੍ਰਾਹਮਣ ਨੂੰ ਐਸਾ ਸੂਲ ਉਠਿਆ ਕਿ ਉਹ ਬ੍ਰਾਹਮਣ ਦੁੱਖ ਨਾਲ ਮਰ ਗਿਆ।

*ਯਥਾ—ਭੈਰਉ ਮਹਲਾ ੫॥ (ਪੰਨਾ ੧੧੩੭)*

*ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥ ਰਹਾਉ॥ ਅਪਣਾ ਖਸਮੁ ਜਨਿ ਆਪਿ ਧਿਆਇਆ॥ ਇਆਣਾ ਪਾਪੀ ਓਹੁ ਆਪਿ ਪਚਾਇਆ॥੨॥ ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥੩॥ ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥੯॥*

ਲਿਖਿਆ ਹੈ ਕਿ ਉਸ ਬ੍ਰਾਹਮਣ ਨੂੰ ਮਾਤਾ ਜੀ ਦੀ ਬੇਨਤੀ ਕਰਨ ਨਾਲ ਫਿਰ ਜਿੰਦਾ ਕਰ ਦਿਤਾ ਸੀ।

## ਪ੍ਰਿਥੀ ਚੰਦ ਦਾ ਦੂਖ ਨਿਵਾਰਨ ਬਨਾਉਣਾ

ਪ੍ਰਿਥੀ ਚੰਦ ਦੇ ਐਸੇ ਕੁਕਰਮਾ ਕਰਨ ਤੋਂ ਸ਼ਹਿਰ ਵਿਚ ਬੜੀ ਨਿਰਾਦਰੀ ਹੋਈ। ਜਿਸ ਕਰਕੇ ਸਾਰੇ ਸਾਕ ਸਨਬੰਧੀ ਅਤੇ ਮਹਾਂਦੇਵ ਜੀ ਨੇ ਝੂਠਿਆਂ ਕੀਤਾ ਤਾਂ ਪ੍ਰਿਥੀ ਚੰਦ ਸਹੁਰੇ ਘਰ ਹੇਹਰ ਪਿੰਡ ਜਾ ਰਿਹਾ। ਇਥੇ ਬਾਦਸ਼ਾਹ ਦੇ ਮੁਸਾਹਿਬ ਸੁਲਹੀ ਖਾਨ ਨਾਲ ਮਿਲ ਕੇ ਇਕ ਬਹੁਤ ਵਡਾ ਤਲਾ ਸ੍ਰੀ ਅੰਮ੍ਰਿਤਸਰ ਦੀ ਨਕਲ ਤੇ ਬਣਾਇਆ ਅਤੇ ਦੂਖ ਨਿਵਾਰਨ ਨਾਮ ਰਖਿਆ। ਲੋਕਾਂ ਵਿਚ ਮਸ਼ਹੂਰ ਕੀਤਾ ਕਿ ਮੈਨੂੰ ਗੁਰੂ ਨਾਨਕ ਸਾਹਿਬ ਜੀ ਨੇ ਦਰਸ਼ਨ ਦਿਤਾ ਹੈ।

ਜੋ ਇਥੇ ਇਸ਼ਨਾਨ ਕਰੇਗਾ ਉਸ ਦੇ ਕਈਆਂ ਜਨਮਾਂ ਦੇ ਪਾਪ ਦੂਰ ਹੋਣਗੇ। ਪਰ ਉਥੇ ਪਾਣੀ ਹੀ ਨਾ ਟਿਕਿਆ ਅਤੇ ਸੰਗਤਾਂ ਨੇ ਯਕੀਨ ਹੀ ਨਾ ਕੀਤਾ। ਸਗੋਂ ਸੰਗਤਾਂ ਨੇ ਕਿਹਾ ਇਸ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੀ ਬਰਾਬਰੀ ਕੀਤੀ ਹੈ, ਇਹ ਠੀਕ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਰੂਪ ਨੇ ਭਾਈ ਗੁਰਦਾਸ ਜੀ ਨੂੰ ਪ੍ਰਿਥੀਚੰਦ ਵਲ ਭੇਜਿਆ। ਆਪ ਅੰਮ੍ਰਿਤਸਰ ਆਵੋ ਪਰ ਪ੍ਰਿਥੀ ਚੰਦ ਨਾ ਆਇਆ।

## ਵਜ਼ੀਰ ਖਾਂ ਦਾ ਜਲੋਧਰ ਰੋਗ ਹਟਣਾ

ਅਕਬਰ ਬਾਦਸ਼ਾਹ ਦਾ ਨਾਇਬ ਵਜ਼ੀਰ, ਵਜੀਰ ਖਾਂ ਲਾਹੌਰ ਰਹਿੰਦਾ ਸੀ। ਸੋ ਸੰ: ੧੬੫੬ ਬਿ: ਨੂੰ ਜਲੋਧਰ ਦੀ ਬੀਮਾਰੀ ਨਾਲ ਬਹੁਤ ਦੁਖੀ ਹੋਇਆ। ਹਜ਼ਾਰਾਂ ਰੁਪਏ ਖਰਚ ਕੀਤੇ ਪਰ ਆਰਾਮ ਨਾ ਆਇਆ। ਇਸ ਦਾ ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਹੀ ਗੁਰੂ ਘਰ ਤੇ ਨਿਸਚਾ ਸੀ। ਇਸ ਲਈ ਦਰਸ਼ਨ ਕਰਨ ਆਇਆ ਤਾਂ ਅਗੋਂ ਗੁਰੂ ਜੀ ਦੁੱਖ ਭੰਜਨੀ ਬੇਰ ਪਾਸ ਗਾਰ ਕਢਵਾ ਰਹੇ ਸਨ। ਵਜੀਰ ਖਾਂ ਨੂੰ ਉਸ ਦੇ ਸਨਬੰਧੀਆਂ ਨੇ ਪਾਲਕੀ ਵਿਚੋਂ ਕੱਢ ਕੇ ਦੁਖ ਭੰਜਨੀ ਬੇਰ ਹੇਠ ਲੰਮਿਆਂ ਪਾ ਦਿਤਾ। ਵਜੀਰ ਖਾਂ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਬਖਸ਼ੋ। ਗੁਰੂ ਸਾਹਿਬ ਨੇ ਬਾਬਾ ਬੁਢਾ ਜੀ ਨੂੰ ਜੋ ਗਾਰ ਕੱਢ ਰਹੇ ਸਨ ਆਖਿਆ ਵਜੀਰ ਖਾਂ ਉਤੇ ਕਿਰਪਾ ਕਰੋ। ਪਹਿਲੇ ਤਾਂ ਬਾਬਾ ਬੁੱਢਾ ਜੀ ਚੁਪ ਰਹੇ, ਜਦ ਫਿਰ ਗੁਰੂ ਸਾਹਿਬ ਬੋਲੇ ਤਾਂ ਬਾਬਾ ਬੁੱਢਾ ਜੀ ਨੇ ਗਾਰੇ ਦੀ ਭਰੀ ਹੋਈ ਟੋਕਰੀ ਵਜੀਰ ਖਾਂ ਦੇ ਢਿੱਡ ਤੇ ਮਾਰੀ। ਜਿਸ ਕਰਕੇ ਉਸ ਦਾ ਸਭ ਬਦ ਬਲਾ ਨਿਕਲ ਗਿਆ, ਮਾਂਦਗੀ ਹੋ ਗਈ ਢਿੱਡ ਸਾਫ ਹੋ ਗਿਆ। ਪਿਛੋਂ ਗੁਰੂ ਜੀ ਨੇ ਕਿਰਪਾ ਕਰ ਕੇ ਆਪਣੇ ਹਥੋਂ ਗਰਮ ਗਰਮ ਕੜਾਹ ਪ੍ਰਸ਼ਾਦ ਉਸ ਨੂੰ ਛਕਾਇਆ ਉਸ ਨੇ ਨਿਰੋਆ ਹੋ ਕੇ ਗੁਰੂ ਜੀ ਦਾ ਬੜਾ ਜਸ ਕੀਤਾ, ਅਤੇ ਤਨੋ ਮਨੋ ਸੇਵਕ ਬਣਿਆ ਰਿਹਾ ਅਤੇ ਇਕ ਸਿੱਖ ਭਾਗੂ ਨੂੰ ਸੁਖਮਨੀ ਸਾਹਿਬ ਸੁਣਨ ਵਾਸਤੇ ਨਾਲ ਲੈ ਗਿਆ। ਜਿਸ ਕੋਲੋ ਉਹ ਹਮੇਸ਼ਾਂ ਸੁਖਮਨੀ ਸਾਹਿਬ ਸੁਣਦਾ ਅਤੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦਿ ਕਰਾ ਕੇ ਛਕਾਉਂਦਾ।

# ਗੁਰੂ ਜੀ ਦਾ ਲਾਹੌਰ ਪੁਜਣਾ

ਸੋਢੀ ਪ੍ਰਿਥੀ ਚੰਦ ਨੂੰ ਭਾਵੇਂ ਗੁਰੂ ਜੀ ਨੇ ਸਭ ਕੁਛ ਦੇ ਦਿਤਾ ਸੀ। ਪਰ ਤਦ ਵੀ ਉਸ ਨੇ ਲਾਹੌਰ ਦੇ ਸੂਬੇਦਾਰ ਪਾਸ ਜਾ ਕੇ ਸੰਮਤ ੧੬੬੫ ਨੂੰ ਅਰਜ਼ੀ ਦੇ ਦਿਤੀ ਕਿ ਮੇਰੀ ਜਾਇਦਾਦ ਅਰ ਸਿਖੀ ਵੰਡਵਾ ਦਿਓ। ਲਾਹੌਰ ਦੇ ਨਾਜ਼ਮ ਨੇ ਲਾਹੌਰ ਦੇ ਰਈਸਾਂ ਅਤੇ ਵਡੇ ਵਡੇ ਆਦਮੀਆਂ ਨੂੰ ਜੋ ਗੁਰੂ ਕੇ ਸਿਖ ਸੀ ਕਿਹਾ ਕਿ ਗੁਰੂ ਪੀਰਾਂ ਦੇ ਝਗੜੇ ਸਾਡੇ ਕੋਲ ਆਉਣ ਚੰਗੇ ਨਹੀਂ ਤੁਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਸਦਕੇ ਇਹਨਾਂ ਦਾ ਝਗੜਾ ਨਿਪਟਾ ਦਿਓ। ਸਿੱਖ ਤਾਂ ਦਰਸ਼ਨ ਵਾਸਤੇ ਅਗੇ ਵਿਆਕੁਲ ਸਨ ਅਤੇ ਗੁਰੂ ਸਾਹਿਬ ਜੀ ਵੀ ਜਦ ਦੇ ਗੱਦੀ ਤੇ ਬੈਠੇ ਸਨ ਲਾਹੌਰ ਨਹੀਂ ਸਨ ਆਏ। ਇਸ ਲਈ ਲਾਹੌਰ ਦੀ ਸੰਗਤ ਨੇ ਬੇਨਤੀ ਕਰ ਭੇਜੀ ਅਤੇ ਸ਼ਰਧਾ ਨਾਲ ਸੰਗਤ ਅੰਮ੍ਰਿਤਸਰ ਲੈਣ ਵਾਸਤੇ ਆਈ ਤਾਂ ਗੁਰੂ ਜੀ ਲਾਹੌਰ ਗਏ। ਭਾਈ ਕਰਮ ਚੰਦ ਧਰਮ ਚੰਦ ਖਤਰੀਆਂ ਦੀ ਧਰਮਸਾਲਾ ਜਿਥੇ ਅਜ ਕਲ ਡਬੀ ਬਾਜ਼ਾਰ ਵਿਚ ਬਾਵਲੀ ਸਾਹਿਬ ਹੈ, ਸ਼ਹਿਰ ਦੇ ਨਰ ਨਾਰੀ ਸਭ ਦਰਸ਼ਨ ਕਰਨ ਆਏ। ਸ਼ੰਭੂ ਨਾਥ, ਛਜੂ ਭਗਤ, ਰਾਮਦਾਸ, ਪੀਲੋ, ਕਾਹਨਾ ਆਦਿਕ ਭਗਤ ਦਰਸ਼ਨ ਕਰਕੇ ਨਿਹਾਲ ਹੋਏ। ਰੋਜ਼ ਸ਼ਬਦ ਕੀਰਤਨ ਕਥਾ ਸਤਿਸੰਗ ਹੋਵੇ। ਕਦੀ ਗੁਰੂ ਜੀ ਆਪਣੇ ਦੀਵਾਨਖਾਨੇ (ਜੋ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਕੋਲ ਹੈ) ਜਾਂਦੇ ਅਤੇ ਕਦੀ ਇਥੇ ਸਤਿਸੰਗੀ ਪੁਰਸ਼ ਲਾਭ ਲੈਂਦੇ ਤੇ ਆਪਣਾ ਜਨਮ ਸੁਧਾਰਦੇ।

ਗੁਰੂ ਜੀ ਦੇ ਦਰਸ਼ਨ ਕਰਨ ਨਾਜ਼ਮ ਆਪੇ ਚਲਿਆ ਆਇਆ ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਸਭ ਕੁਛ ਪ੍ਰਿਥੀ ਚੰਦ ਜੀ ਸਾਂਭ ਲੈਣ। ਸਾਨੂੰ ਕਿਸੇ ਪਦਾਰਥ ਦੀ ਇਛਿਆ ਨਹੀਂ। ਫਿਰ ਝਗੜਾ ਕਿਸ ਗੱਲ ਦਾ ਹੁੰਦਾ ਹੈ। ਫਿਰ ਨਾਜ਼ਮ ਦੇ ਹੁਕਮ ਅਨੁਸਾਰ ਭਾਈ ਜਗਤੇ, ਬਹਿਲ ਮਲ, ਦਾਸੀ ਮਲ, ਜਮਾਲਦੀਨ ਆਦਿਕ ਰਈਸਾਂ ਨੇ ਪ੍ਰਿਥੀ ਚੰਦ ਨੂੰ ਫੈਸਲੇ ਵਾਸਤੇ ਸੱਦਿਆ। ਪਰ ਪ੍ਰਿਥੀ ਚੰਦ ਸੁਲਹੀ ਖਾਨ ਦੀ ਸਲਾਹ ਮੰਨ ਕੇ ਨਾ ਆਇਆ, ਜਿਸ ਕਰਕੇ ਨਾਜ਼ਮ ਨੇ ਅਰਜ਼ੀ ਖਾਰਜ ਕਰ ਦਿਤੀ।

# ਛੱਜੂ ਭਗਤ ਦਾ ਪ੍ਰਸੰਗ

ਇਕ ਪਠਾਣ ਛੱਜੂ ਭਗਤ ਦੀ ਦੁਕਾਨ ਤੇ ਇਕ ਦੋ ਵਾਰ ਕੁਝ ਅਮਾਨਤ ਰੱਖ ਗਿਆ ਫਿਰ ਲੈ ਗਿਆ । ਇਸੇ ਤਰ੍ਹਾਂ ਕਰਦਿਆਂ ਸਬੱਬ ਨਾਲ ਇਕ ਵਾਰ ਉਸ ਨੂੰ ਮੁਹਿੰਮ ਤੇ ਜਾਣਾ ਪਿਆ ਤਾਂ ਉਹ ੧੪੪ ਮੋਹਰਾਂ ਦਾ ਬਟੂਆ ਛੱਜੂ ਭਗਤ ਦੀ ਦੁਕਾਨ ਤੇ ਜਮ੍ਹਾਂ ਕਰਾ ਗਿਆ । ਨਵੀਂ ਦੁਕਾਨ ਹੋਣ ਕਰਕੇ ਇਸ ਦੀ ਦੁਕਾਨ ਤੇ ਉਸ ਵੇਲੇ ਮੁਨੀਮ ਵੀ ਲਿਖਣ ਵਾਲਾ ਕੋਈ ਨਹੀਂ ਸੀ । ਛੱਜੂ ਨੇ ਉਸ ਬਟੂਏ ਨੂੰ ਇਕ ਵਡੇ ਸੰਦੂਕ ਵਿਚ ਸੁੱਟ ਕੇ ਜੋ ਬਹੁਤ ਸਾਰੇ ਖਾਨਿਆਂ ਵਾਲਾ ਸੀ, ਆਪ ਦਰਿਆ ਤੇ ਨਹਾਉਣ ਚਲਾ ਗਿਆ ਅਤੇ ਲਿਖਣਾ ਭੁਲ ਗਿਆ। ਮੁਦਤ ਪਿਛੋਂ ਜਦ ਉਹ ਪਠਾਣ ਆਇਆ ਤਾਂ ਛੱਜੂ ਨੇ ਅਮਾਨਤ ਵਾਲੀ ਵਹੀ ਦੇਖੀ । ਉਸ ਵਿਚ ਪਠਾਣ ਦਾ ਨਾਮ ਨਹੀਂ ਸੀ ਲਿਖਿਆ ਹੋਇਆ ਅਤੇ ਛੱਜੂ ਨੂੰ ਵੀ ਚੇਤਾ ਨਹੀਂ ਸੀ । ਇਸ ਕਰਕੇ ਚੀਜ ਨਾ ਲੱਭੀ ਤਾਂ ਤੇ ਛੱਜੂ ਨੇ ਉਸ ਪਠਾਣ ਨੂੰ ਜਵਾਬ ਦੇ ਦਿੱਤਾ । ਪਠਾਣ ਲੜਨ ਲੱਗਾ । ਬਜਾਰ ਦੇ ਲੋਕ ਨਿੰਦਿਆ ਕਰਨ ਲਗੇ ਅਤੇ ਕਹਿਣ ਲਗੇ ਕਿ ਦੇਖੋ ਇਹ ਭਗਤ ਕਿੱਡਾ ਠੱਗ ਹੈ । ਓੜਕ ਪਠਾਣ ਨੇ ਸੂਬੇ ਪਾਸ ਫਰਿਆਦ ਜਾ ਕੀਤੀ । ਮੁਕੱਦਮਾ ਪੇਸ਼ ਹੋਇਆ ਤਾਂ ਪਠਾਣ ਨੇ ਪੀਰਾਂ ਫਕੀਰਾਂ ਦੀਆਂ ਅਨੇਕਾਂ ਸੁਖਣਾਂ ਸੁਖੀਆਂ ਪਰ ਛੱਜੂ ਭਗਤ ਨੇ ਸਿਰਫ ਸਵਾ ਰੁਪਏ ਦਾ ਕੜਾਹ ਪ੍ਰਸ਼ਾਦਿ ਸੁਖਿਆ । ਬਹੁਤ ਸਾਰੀ ਪੁੱਛ ਗਿੱਛ ਮਗਰੋਂ ਨਾਜ਼ਮ ਨੇ ਪੰਚਾਇਤ ਦੇ ਸਾਹਮਣੇ ਦੋਹਾਂ ਦੇ ਹੱਥ ਤੇਲ ਦੇ ਉਬਲਦੇ ਕੜਾਹੇ ਵਿਚ ਪੁਆਏ ਕਿ ਜੋ ਝੂਠਾ ਹੋਵੇਗਾ ਉਸ ਦਾ ਹੱਥ ਸੜ ਜਾਵੇਗਾ । ਸੋ ਪਠਾਣ ਦਾ ਹੱਥ ਸੜ ਗਿਆ ਪਰ ਛੱਜੂ ਨੂੰ ਕੁਝ ਨਾ ਹੋਇਆ । ਨਾਜ਼ਮ ਦਾ ਦਾਵਾ ਖਤਮ ਕਰ ਦਿਤਾ। ਫਿਰ ਤਾਂ ਸਭ ਛੱਜੂ ਦੀ ਉਸਤਤ ਕਰਨ ਲਗ ਪਏ ਤਾਂ ਛੱਜੂ ਦੁਕਾਨ ਤੇ ਬੈਠ ਕੇ ਖਾਕ ਦੀਆਂ ਮੁਠੀਆਂ ਛਾਨਣ ਲਗ ਪਿਆ । ਲੋਕਾਂ ਨੇ ਪੁਛਿਆ ਤਾਂ ਉਸ ਨੇ ਕਿਹਾ ਲੋਕਾਂ ਦੀ ਉਸਤਤ ਨਿੰਦਿਆ ਦੇ ਸਿਰ ਪਾਉਂਦਾ ਹਾਂ।

ਛੱਜੂ ਨੇ ਦੀਵਾਲੀ ਤੇ ਦੁਕਾਨ ਦੀ ਸਫਾਈ ਕੀਤੀ ਤਾਂ ਉਹ ਭੁਲਾ ਹੋਇਆ ਬਟੂਆ ਲੱਭ ਪਿਆ । ਛੱਜੂ ਭਗਤ ਆਪਣੀ ਭੁੱਲ ਤੇ ਪਛਤਾਇਆ ਅਤੇ ਇਕ ਦੁਸ਼ਾਲਾ ਤੇ ਸੌ ਰੁਪਿਆ ਨਕਦ ਲੈ ਕੇ ਛੱਜੂ ਭਗਤ ਨੇ ਪਠਾਣ ਦੇ ਅਗੇ

ਰਖ ਕੇ ਚਰਨ ਜਾ ਫੜੇ। ਪਠਾਣ ਲਵੇ ਨਾ ਤੇ ਇਹ ਦੇਵੇ । ਆਖਰ ਦੋਵੇਂ ਜਣੇਂ ਗੁਰੂ ਜੀ ਪਾਸ ਆਏ । ਪਠਾਣ ਨੇ ਕਿਹਾ ਪ੍ਰਮੇਸ਼ਰ ਨਿਆਇਕਾਰੀ ਹੈ ਜਾਂ ਅਨਿਆਇਕਾਰੀ । ਤਾਂ ਗੁਰੂ ਜੀ ਨੇ ਕਿਹਾ ਪ੍ਰਮੇਸ਼ਰ ਨਿਆਇਕਾਰੀ ਹੈ ਤੂੰ ਉਸ 'ਤੇ ਭਰੋਸਾ ਨਹੀਂ ਕੀਤਾ ਅਤੇ ਛੱਜੂ ਨੇ ਜਾਣ ਕੇ ਖੋਟ ਨਹੀਂ ਕੀਤਾ। ਜੇ ਇਸ ਦੇ ਦਿਲ ਵਿਚ ਖੋਟ ਹੁੰਦਾ ਤਾਂ ਤੇਰੇ ਕੋਲ ਆਣ ਕੇ ਹੁਣ ਕਿਉਂ ਮੰਨਦਾ ਅਰ ਬਟੂਆ ਨਾ ਦਿੰਦਾ । ਪਠਾਣ ਵੀ ਗੁਰੂ ਜੀ ਦੇ ਉਪਦੇਸ਼ ਨਾਲ ਸਾਵਧਾਨ ਹੋ ਗਿਆ ਅਰ ਦੋਹਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਐਸੇ ਪੈਸੇ ਨੂੰ ਧਰਮ ਦੇ ਕੰਮ ਵਿਚ ਲਾਵੋ ਤਾਂ ਗੁਰੂ ਜੀ ਨੇ ਇਸ ਧਰਮਸਾਲਾ ਵਿਚ ਉਸ ਰੁਪਈਏ ਦੀ ਬਾਉਲੀ ਬਣਾ ਦਿਤੀ ।

ਲਿਖਿਆ ਹੈ ਕਿ ਖਾਨ ਬਹਾਦਰ ਲਾਹੌਰ ਦੇ ਸੂਬੇ ਸਮੇਂ ਇਸ ਬਾਉਲੀ ਨੂੰ ਢਾਹ ਕੇ ਕਾਜੀਆਂ ਨੇ ਆਪਣੇ ਘਰ ਬਣਾ ਲਏ ਸਨ । ਪਰ ੧੮੭੯ ਬਿ: ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਕਾਜੀਆਂ ਨੂੰ ਹੋਰ ਜਗ੍ਹਾ ਦੇ ਕੇ ਮਿੱਟੀ ਕਢਵਾ ਕੇ ਲੰਗਰ ਵਾਸਤੇ ੫੦ ਦੁਕਾਨਾਂ ਨਾਲ ਲਾ ਕੇ ਸੋਢੀ ਸਾਧੂ ਸਿੰਘ ਕਰਤਾਰਪੁਰੀਏ ਨੂੰ ਅਰਦਾਸ ਕਰਾ ਦਿਤੀ ਜੋ ਹੁਣ ਤਕ ਉਸ ਦੀ ਔਲਾਦ ਕੋਲ ਹੈ ।

ਅੱਠ ਮਹੀਨੇ ਗੁਰੂ ਜੀ ਲਾਹੌਰ ਰਹੇ । ਹਰ ਰੋਜ਼ ਸ਼ਬਦ ਕੀਰਤਨ ਤੇ ਕਥਾ ਦਾ ਅਨੰਦ ਹੁੰਦਾ ਰਹੇ, ਲੰਗਰ ਚਲਦਾ ਰਹੇ, ਹਜ਼ਾਰਾਂ ਆਦਮੀਆਂ ਦੀ ਭੀੜ ਰੋਜ਼ ਰਹੇ । ਸ਼ਾਹ ਸੁਲੇਮਾਨ, ਭੀਲੋ ਵਾਲੀਆ, ਮੀਆਂ ਮੀਰ, ਸ਼ੇਖ ਭੇਲੀ ਸ਼ਾਹ, ਸ਼ਾਹ ਅਨਾਇਤ ਕਾਦਰੀ, ਸ਼ਾਹ ਹੁਸੈਨ ਆਦਿ ਦਰਸ਼ਨ ਕਰਨ ਆਉਂਦੇ। ਸੂਬਾ ਤਾਹਰ ਬੇਗ ਖਾਂ ਅਰ ਹੁਸੈਨ ਖਾਂ ਲਾਹੌਰ ਦੇ ਹਾਕਮ ਵੀ ਗੁਰੂ ਕੀ ਸ਼ੋਭਾ ਸੁਣ ਕੇ ਆਏ । ਸਤਿਸੰਗ ਅਰ ਲੰਗਰ ਦੇਖ ਕੇ ਬਹੁਤ ਖੁਸ਼ ਹੋਏ । ਪ੍ਰਸ਼ਨ ਕਰਨ ਤੇ ਗੁਰੂ ਜੀ ਨੇ ਸ਼ਬਦਾਂ ਦੁਆਰਾ ਕਈ ਉਪਦੇਸ਼ ਕੀਤੇ ਜੈਸਾ ਕਿ—

*ਤਿਲੰਗ ਮਹਲਾ ੫॥ (ਪੰਨਾ ੭੨੪)*

*ਮੀਰਾਂ ਦਾਨਾਂ ਦਿਲ ਸੋਚ॥ ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ॥੧॥ ਰਹਾਉ॥ ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ॥ ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ॥੧॥ ਦਸ੍ਤਗੀਰੀ*

*ਦੇਹਿ ਦਿਲਾਵਰ ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥*

ਇਤਿਆਦਿਕ ਸ਼ਬਦ ਸੁਣ ਕੇ ਬਹੁਤ ਪ੍ਰਸੰਨ ਹੋਏ।

## ਨਨਕਾਣੇ ਸਾਹਿਬ ਦੀ ਯਾਤਰਾ

ਲਾਹੌਰੋਂ ਚਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਨਕਾਣੇ ਸਾਹਿਬ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਦੀ ਯਾਤਰਾ ਕੀਤੀ । ਉਥੋਂ ਚਲ ਕੇ ਰਾਵੀ ਕਿਨਾਰੇ ਮੰਦਰ ਪਿੰਡ ਜਾ ਰਹੇ । ਉਥੇ ਭਾਈ ਗੁੰਦਾਰਾ ਸੰਤ ਰਹਿੰਦਾ ਸੀ। ਉਸ ਨੇ ਗੁਰੂ ਕਿਆਂ ਦੀ ਬੜੀ ਟਹਿਲ ਕੀਤੀ। ਉਸ ਨੂੰ ਹਜੀਰਾਂ ਦੀ ਬੀਮਾਰੀ ਸੀ ਸਿੱਖਾਂ ਆਖਿਆ ਗੁਰੂ ਜੀ ਅਗੇ ਬੇਨਤੀ ਕਰ ਜੋ ਅਰਾਮ ਆ ਜਾਵੇ । ਗੁੰਦਾਰੇ ਨੇ ਕਿਹਾ ਝੂਠੇ ਸਰੀਰ ਵਾਸਤੇ ਗੁਰੂ ਜੀ ਅਗੇ ਬੇਨਤੀ ਕਰਨੀ ਹੈ, ਗੁਰਾਂ ਕੋਲੋਂ ਮੁਕਤੀ ਮੰਗਾਂਗੇ। ਇਸ ਰੋਗ ਨੂੰ ਤਾਂ ਗੁਰੂ ਕਾ ਜੋੜਾ ਲਾਉਣ ਨਾਲ ਆਰਾਮ ਆ ਜਾਵੇਗਾ । ਇਹ ਕਹਿ ਕੇ ਗੁੰਦਾਰੇ ਨੇ ਜੋੜਾ ਗੁਰੂ ਕਾ ਗਲ ਨਾਲ ਲਾਇਆ । *ਹਜੀਰਾਂ ਹਟ ਗਈਆਂ । ਉਥੋਂ ਚਲ ਕੇ ਗੁਰੂ ਜੀ ਜੰਬਰ ਪਿੰਡ ਜਾ ਰਹੇ । ਉਥੇ ਇਕ ਸ਼ਾਹੂਕਾਰ ਸੰਤੂ ਚੋਪੜੇ ਨੂੰ ਕੁਸ਼ਟ ਹੋ ਰਿਹਾ ਸੀ ਬੇਨਤੀ ਕੀਤੀ ਸਚੇ ਪਾਤਸ਼ਾਹ ਬਖਸ਼ੋ, ਗੁਰੂ ਜੀ ਨੇ ਕਿਹਾ ਸਾਧਾਂ ਦੀ ਟਹਿਲ ਕਰਿਆ ਕਰ ਅਰ ਧਰਮਸਾਲਾ ਦੇ ਥੰਮ੍ਹਾਂ ਨਾਲ ਮਿਲਿਆ ਕਰ । ਉਹ ਦੋ ਮਹੀਨੇ ਵਿਚ ਰਾਜ਼ੀ ਹੋ ਗਿਆ। ਰਸਤੇ ਵਿਚ ਆਉਂਦਿਆਂ ਸਿੱਖਾਂ ਦੀ ਕਲਿਆਣ ਕਰਦੇ ਬਹਿੜਵਾਲ ਖਾਰੇ ਖੂਹ ਨੂੰ ਮਿੱਠਾ ਕੀਤਾ । ਅਰ ਪਰਉਪਕਾਰ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਜਾ ਬਿਰਾਜੇ ।

## ਭਾਈ ਤਿਲੋਕੇ ਦਾ ਸਿਦਕ ਅਤੇ ਜੋਗੀ ਦਾ ਮੇਲਾ

ਗੜ੍ਹ ਸ਼ੰਕਰ ਵਿਚ ਮਹੇਸ਼ ਨਾਥ ਜੋਗੀ ਨੇ ਢੰਡੋਰਾ ਫੇਰਿਆ ਕਿ ਮੈਨੂੰ ਸ਼ਿਵ ਜੀ ਨੇ ਦਰਸ਼ਨ ਦੇ ਕੇ ਵਰ ਦਿਤਾ ਹੈ ਕਿ ਜੋ ਤੇਰਾ ਦਰਸ਼ਨ ਕਰੇਗਾ, ਮਰ ਕੇ ਇਕ ਵਰ੍ਹਾ ਕੈਲਾਸ਼ ਵਾਸੀ ਹੋਵੇਗਾ । ਸੋ ਸਾਰਾ ਕਸਬਾ ਉਸ ਦੇ ਦਰਸ਼ਨ ਕਰਨ ਗਿਆ । ਮਹੇਸ਼ ਨੇ ਹਜਾਰਾਂ ਰੁਪਏ ਇਕਠੇ ਕਰ ਲਏ । ਪਰ ਭਾਈ

*ਉਹ ਜੋੜਾ ਅਜੇ ਤੱਕ ਉਥੇ ਹੈ, ਅਨੇਕ ਲੋਕ ਹਜੀਰਾਂ ਵਾਲੇ ਛੁਹਾ ਕੇ ਰਾਜ਼ੀ ਹੁੰਦੇ ਹਨ ।*

ਤਿਲੋਕਾ ਖੱਤਰੀ ਦਰਸ਼ਨ ਕਰਨ ਨਾ ਗਿਆ ਤਾਂ ਉਸ ਦਾ ਸਿਦਕ ਦੇਖ ਕੇ ਮਹੇਸ਼ ਨਾਥ ਉਸ ਦੇ ਘਰ ਆਪ ਗਿਆ ਤਾਂ ਭਾਈ ਤਿਲੋਕੇ ਨੇ ਅਗੋਂ ਬੂਹਾ ਬੰਦ ਕਰ ਲਿਆ ਤੇ ਕਿਹਾ ਮੈਂ ਗੁਰੂ ਘਰ ਦੀ ਮੁਕਤੀ ਛਡ ਕੇ ਕੈਲਾਸ਼ ਪਰਬਤ ਤੇ ਅਕ ਧਤੂਰਾ, ਪ੍ਰੇਤਾਂ ਸੱਪਾਂ ਨੂੰ ਦੇਖ ਕੇ ਕੀ ਕਰਨਾ ਹੈ। ਸਗੋਂ ਸਾਡੇ ਅੰਮ੍ਰਿਤਸਰ ਤੀਰਥ ਦੇ ਉਤੇ ਜੋ ਪੰਖੀ ਲੰਘਦੇ ਹਨ ਉਹ ਬੈਕੁੰਠ ਨੂੰ ਜਾਂਦੇ ਹਨ। ਮਹੇਸ਼ ਨਾਥ ਭਾਈ ਤਿਲੋਕੇ ਦਾ ਨਿਸਚਾ ਦੇਖ ਕੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਇਆ। ਭਾਵੇਂ ਉਸ ਨੂੰ ਆਪਣੀ ਵਡੀ ਉਮਰ ਹੋਣ ਦਾ ਬਹੁਤ ਹੰਕਾਰ ਸੀ ਤਦ ਵੀ ਗੁਰੂ ਕਾ ਦਰਸ਼ਨ ਕਰਨ ਕਰਕੇ ਲੰਗਰ ਅਤੇ ਨਾਮ ਦਾ ਪ੍ਰਵਾਹ ਦੇਖ ਕੇ ਬਹੁਤ ਹੀ ਖੁਸ਼ ਹੋਇਆ। ਪਰ ਹੰਕਾਰ ਨਾ ਛਡਿਆ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ—

*ਰਾਮਕਲੀ ਮਹਲਾ ੫॥ (ਪੰਨਾ ੮੮੬)*

*ਤਾਗਾ ਕਰਿ ਕੈ ਲਾਈ ਥਿਗਲੀ॥ ਲਉ ਨਾੜੀ ਸੂਆ ਹੈ ਅਸਤੀ॥*
*ਅੰਭੈ ਕਾ ਕਰਿ ਡੰਡਾ ਧਰਿਆ॥ ਕਿਆ ਤੂ ਜੋਗੀ ਗਰਬਹਿ ਪਰਿਆ॥੧॥*
*ਜਪਿ ਨਾਥੁ ਦਿਨੁ ਰੈਨਾਈ॥ ਤੇਰੀ ਖਿੰਥਾ ਦੋ ਦਿਹਾਈ॥੧॥ ਰਹਾਉ॥*
*ਗਹਰੀ ਬਿਭੂਤ ਲਾਇ ਬੈਠਾ ਤਾੜੀ॥ ਮੇਰੀ ਤੇਰੀ ਮੁੰਦ੍ਰਾ ਧਾਰੀ॥ ਮਾਗਹਿ*
*ਟੂਕਾ ਤ੍ਰਿਪਤਿ ਨ ਪਾਵੈ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ॥੨॥*
*ਚਲ ਚਿਤ ਜੋਗੀ ਆਸਣੁ ਤੇਰਾ॥ ਸਿੰਙੀ ਵਾਜੈ ਨਿਤ ਉਦਾਸੇਰਾ॥*
*ਇਤਿਆਦਿਕ॥*

ਇਹ ਸ਼ਬਦ ਸੁਣ ਕੇ ਮਹੇਸ਼ ਨਾਥ ਨੇ ਗੁਰੂ ਜੀ ਦੇ ਚਰਨ ਫੜ ਲਏ। ਹਠ, ਹੰਕਾਰ, ਪਾਖੰਡ ਛੱਡ ਕੇ ਭਗਤੀ ਕਰਨ ਲਗਾ। ਅਰ ਭਾਈ ਤਿਲੋਕੇ ਦੀ ਸੰਗਤ ਕਰਕੇ ਮਹੇਸ਼ ਨਾਥ ਗ੍ਰਹਿਸਥੀ ਬਣ ਗਿਆ। ਉਸਦੇ ਮਰਨ ਮਗਰੋਂ ਉਸਦੀ ਔਲਾਦ ਨੇ ਉਸਦੀ ਸਮਾਧ ਤੇ ਸ਼ਿਵਰਾਤ੍ਰੀ ਦਾ ਮੇਲਾ ਆਰੰਭ ਕਰ ਦਿਤਾ। ਜੋ ਹੁਣ ਤੱਕ ਹੁੰਦਾ ਹੈ।

## ਠਾਕੁਰ ਪੂਜਾ ਅਤੇ ਬ੍ਾਹਮਣ

ਇਕ ਦਿਨ ਕਈ ਬ੍ਾਹਮਣ ਆਪਣੇ ਰੁਜ਼ਗਾਰ ਵਾਸਤੇ ਠਾਕੁਰ ਲੈ ਸਰੋਵਰ ਦੇ ਕੰਢੇ ਆ ਬੈਠੇ ਪਰ ਸਿੱਖਾਂ ਨੇ ਉਨ੍ਹਾਂ ਨੂੰ ਕੁਛ ਨਾ ਦਿਤਾ। ਜਦ ਗੁਰੂ

ਜੀ ਲੰਘੇ ਤਾਂ ਬ੍ਰਾਹਮਣ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਤੁਹਾਡੇ ਸਿੱਖ ਨਾ ਸਾਨੂੰ ਮੰਨਦੇ ਹਨ ਅਤੇ ਨਾ ਠਾਕਰਾਂ ਨੂੰ ਮੱਥਾ ਟੇਕਦੇ ਹਨ । ਤਾਂ ਗੁਰੂ ਜੀ ਨੇ ਕਿਹਾ ਤੁਸੀਂ ਆਪਣਾ ਹਿਰਦਾ ਸਾਫ ਨਹੀਂ ਕਰਦੇ ਅਤੇ ਲਾਲਚ ਵਾਸਤੇ ਐਸੇ ਕੰਮ ਕਰਦੇ ਹੋ ਤੇ ਧਨ ਵਾਸਤੇ ਕਈ ਯਤਨ ਕਰਦੇ ਹੋ । ਹਿਰਦੇ ਦਾ ਆਪ ਨੂੰ ਕੋਈ ਪ੍ਰੇਮ ਨਹੀਂ। ਯਥਾ-ਮੁਖ ਤੇ ਪੜਤਾ ਟੀਕਾ ਸਹਿਤ । ਹਿਰਦੇ ਨਾਮ ਨਹੀਂ ਪੂਰਨ ਰਹਿਤ। ਉਪਦੇਸ ਕਰੇ ਕਰਿ ਲੋਗ ਸੁਨਾਵੈ। ਆਪਣਾ ਕਹਿਆ ਆਪੁ ਨ ਕਮਾਵੈ ॥੧॥ ਇਤਿਆਦਿਕ ਬਚਨ ਕਹੇ ਤਾਂ ਉਹਨਾਂ ਕਿਹਾ ਠਾਕੁਰਾਂ ਨੂੰ ਤਾਂ ਮੰਨੋ ? ਫਿਰ ਗੁਰੂ ਜੀ ਨੇ ਕਿਹਾ ਠਾਕੁਰ ਨੂੰ ਤਾਂ ਅਸੀਂ ਮੰਨਦੇ ਹਾਂ ਪਰ ਸਾਡਾ ਠਾਕੁਰ ਪੱਥਰਾਂ ਦਾ ਬਣਾਇਆ ਹੋਇਆ ਨਹੀਂ । ਪੰਡਤ ਨੇ ਕਿਹਾ ਉਹ ਕਾਹਦਾ ਹੈ ? ਤਾਂ ਗੁਰੂ ਜੀ ਬੋਲੇ—

ਆਸਾ ਮਹਲਾ ੫ ॥ 'ਆਠ ਪਹਿਰ ਉਦਕ ਇਸਨਾਨੀ ॥ ਸਦ ਹੀ ਭੋਗ ਲਗਾਇ ਸੁ ਗਿਆਨੀ ॥' ਤਾਂ ਬ੍ਰਾਹਮਣ ਬੋਲੇ ਅਨੇਕ ਭਗਤ ਪੂਜਾ ਕਰਕੇ ਤਰ ਗਏ ਪਰ ਪਤਾ ਨਹੀਂ ਆਪ ਕਿਸ ਨੂੰ ਮੰਨਦੇ ਹੋ ਤਾਂ ਗੁਰੂ ਜੀ ਨੇ ਉਹਨਾਂ ਦਾ ਹੰਕਾਰ ਦੂਰ ਕਰਨ ਲਈ ਸ਼ਬਦ ਉਚਾਰਿਆ—

*ਸੂਹੀ ਮਹਲਾ ੫ ॥ (ਪੰਨਾ ੭੩੯)*

*ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ*
*ਲੈ ਲਟਕਾਵੈ ॥੧॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ*
*ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥ ਜਿਸੁ ਪਾਹਣ*
*ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ*
*ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ*
*ਨ ਪਾਰਗਿਰਾਮੀ ॥੩॥ ਗੁਰ ਮਿਲਿ ਨਾਨਕ ਠਾਕੁਰੁ*
*ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥*

ਗੁਰੂ ਜੀ ਦੇ ਇਹ ਸ਼ਬਦ ਸੁਣ ਕੇ ਬ੍ਰਾਹਮਣਾਂ ਨੇ ਚਰਨ ਫੜ ਲਏ ਅਤੇ ਕਿਹਾ ਬਖਸ਼ੋ । ਤਾਂ ਗੁਰੂ ਜੀ ਨੇ ਬ੍ਰਾਹਮਣ ਪ੍ਰਥਾਇ ਸਹਸਕ੍ਰਿਤੀ (ਸਹਿਜ ਸੁਭਾਵ) ਸਲੋਕ ਉਚਾਰੇ ਤਾਂ ਉਹ ਗੁਰੂ ਕੇ ਸਿਖ ਹੋਏ । ਗੁਰੂ ਜੀ ਦੇ ਬਹੁਤ ਸਾਰੇ ਬ੍ਰਾਹਮਣ ਸਿਖ ਹਨ ਜੋ ਗੁਰਮਤ ਕਰਦੇ ਹਨ ।

# ਸ੍ਰੀ ਚੰਦ ਜੀ ਦਾ ਵਰ ਅਤੇ ਸਰਾਪ

ਇਕ ਵਾਰ ਸ੍ਰੀ ਚੰਦ ਜੀ ਨੇ ਭਾਈ ਕਮਲੀਏ ਨੂੰ ਜੋ ਸ੍ਰੀ ਚੰਦ ਜੀ ਦਾ ਘੋੜਾ ਸਦਾਉਂਦਾ ਸੀ ਕਿਹਾ ਕਿ ਜਾ ਕੇ ਗੁਰੂ ਅਰਜਨ ਸਾਹਿਬ ਪਾਸੋਂ ਜਿਹੜਾ ੫੦੦ ਰੁਪਿਆ ਸਾਲਾਨਾ ਲੈਂਦੇ ਹਾਂ। ਦੋ ਸਾਲ ਦਾ ਲੈ ਆਵੋ ਅਤੇ ਨਾਲ ਇਕ ਜੋੜਾ ਅਤੇ ਇਕ ਘੋੜਾ ਲੈ ਆਵੋ। ਸ੍ਰੀ ਚੰਦ ਜੀ ਨੇ ਇਹ ਹੁਕਮ ਕੀਤਾ ਕਿ ਬੈਠਣਾ ਨਹੀਂ ਖੜੇ ਖੜੇ ਲੈ ਕੇ ਆ ਜਾਣਾ। ਸੋ ਜਦ ਕਮਲੀਏ ਨੇ ਆ ਕੇ ਗੁਰਾਂ ਤੋਂ ਵਰ ਮੰਗਿਆ ਤਾਂ ਗੁਰਾਂ ਨੇ ਕਿਹਾ, ਪ੍ਰਸ਼ਾਦਿ ਛਕ ਕੇ ਲੈ ਜਾਵੋ। ਅਗੇ ਮਾਤਾ ਜੀ ਪ੍ਰਸ਼ਾਦ ਵਰਤਾ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁਤ੍ਰ ਦਾ ਸੇਵਕ ਹੋਣ ਕਰਕੇ ਮਾਤਾ ਜੀ ਨੇ ਬੜਾ ਸਨਮਾਨ ਕੀਤਾ ਤੇ ਕਿਹਾ ਬਹਿ ਕੇ ਪ੍ਰਸ਼ਾਦਿ ਛਕੋ ਤਾਂ ਕਮਲੀਏ ਨੇ ਜ਼ੋਰ ਨਾਲ ਕਿਹਾ ਮੈਨੂੰ ਬੈਠਣ ਦਾ ਹੁਕਮ ਨਹੀਂ। ਪ੍ਰਸ਼ਾਦਿ ਅਤੇ ਰੁਪਿਆ ਆਦਿ ਜਲਦੀ ਦਿਓ ਤਾਂ ਮਾਤਾ ਜੀ ਨੇ ਕਿਹਾ ਅਹਿਦੀਏ ਵਾਂਗ ਨਾ ਮੰਗ ਅਰ ਪ੍ਰਸ਼ਾਦਿ ਬੈਠ ਕੇ ਛਕ। ਪਰ ਉਸ ਨੇ ਨਾ ਮੰਨਿਆ ਤਾਂ ਮਾਤਾ ਨੇ ਪ੍ਰਸ਼ਾਦਿ ਓਸੇ ਤਰ੍ਹਾਂ ਦੇ ਦਿਤਾ। ਮਗਰੋਂ ਸ੍ਰੀ ਗੁਰੂ ਜੀ ਬਹੁਤ ਸਾਰਾ ਰੁਪਿਆ ਉਸਦਾ ਜੋੜਾ ਘੋੜਾ ਅਤੇ ਆਪਣਾ ਇਕ ਆਦਮੀ ਨਾਲ ਦੇ ਕੇ ਤੋਰਿਆ। ਜਦ ਕਮਲੀਆ ਸ੍ਰੀ ਚੰਦ ਜੀ ਪਾਸ ਲੈ ਕੇ ਆਇਆ ਤਾਂ ਉਸ ਨੇ ਸਾਰਾ ਹਾਲ ਪੁਛਿਆ ਤਾਂ ਕਮਲੀਏ ਜੀ ਨੇ ਅਹਿਦੀਏ ਵਾਲੀ ਗੱਲ ਕਹੀ ਤਾਂ ਸ੍ਰੀ ਚੰਦ ਜੀ ਨੇ ਕਿਹਾ ਜੇ ਮਾਤਾ ਅਹਿਦੀਏ ਦੀ ਭੁਖੀ ਹੈ ਤਾਂ ਉਹ ਵੀ ਆ ਜਾਵੇਗਾ। ਜਦ ਸ੍ਰੀ ਚੰਦ ਜੀ ਨੇ ਬਸਤ੍ਰ ਘੋੜਾ ਅਰ ਧਨ ਦੇਖਿਆ ਤਾਂ ਬਹੁਤ ਖੁਸ਼ ਹੋ ਕੇ ਵਰ ਦਿਤੇ ਕਿ ਆਪ ਦੇ ਘਰ ਘੋੜੇ ਤਬੇਲੇ ਸੋਨਾ ਆਦਿ ਬਹੁਤ ਹੋਵੇਗੀ, ਇਤਿਆਦਿਕ ਬਚਨ ਸੁਣ ਕੇ ਸ੍ਰੀ ਗੁਰੂ ਜੀ ਨੇ ਵਰ ਸਰਾਪ ਦਾ ਕੁਛ ਹਿਰਖ ਅਫਸੋਸ ਨਾ ਕੀਤਾ ਅਰ ਕਵਲ ਵਾਂਗ ਵੈਸੇ ਹੀ ਖਿੜੇ ਰਹੇ।

ਸੋ ਅਹਿਦੀਏ ਦਾ ਆਉਣਾ ਠੀਕ ਹੋਇਆ। ਪ੍ਰਿਥੀ ਚੰਦ ਸੁਲਹੀ ਖਾਂ ਮੁਨਸਬਦਾਰ ਅਰ ਖਿਲਜੀ ਖਾਂ ਕੋਤਵਾਲ ਸਿਖੀ ਵਡਾਉਣ ਵਾਸਤੇ ਚੜ੍ਹਾ ਕੇ ਲਿਆਇਆ ਸੀ ਅਗੇ ਗੁਰੂ ਸਾਹਿਬ ਸੈਂਹਸਰੇ ਪਿੰਡ (ਜਿਥੇ ਅਜ ਕਲ ਗੁਰੂ ਕਾ ਬਾਗ ਹੈ) ਗਏ ਹੋਏ ਸਨ। ਇਸ ਵਾਸਤੇ ਸੁਲਹੀ ਖਾਨ ਪੱਟੀ ਵੱਲ ਦੌੜੇ

ਚਲਾ ਗਿਆ ।

## ਸੁਖਮਨੀ ਸਾਹਿਬ ਦੀ ਰਚਨਾ

ਗੁਰੂ ਕੇ ਬਾਗ ਤੋਂ ਚਲ ਕੇ ਗੁਰੂ ਜੀ ਡੇਰੇ ਬਾਬੇ ਨਾਨਕ ਆਏ । ਉਥੇ ਬੇਦੀ ਸਾਹਿਬਜ਼ਾਦਿਆਂ ਨੂੰ ਪੂਜਾ ਭੇਟ ਦੇ ਕੇ ਬਾਰਠ ਪਿੰਡ ਸ੍ਰੀ ਚੰਦ ਜੀ ਨੂੰ ਜਾ ਮਿਲੇ। ਗੁਰੂ ਮਹਾਰਾਜ ਜੀ ਨੇ ੧੬ ਅਸਟਪਦੀਆਂ ਸੁਖਮਨੀ ਸਾਹਿਬ ਜੀ ਦੀਆਂ ਜੋ ਸ੍ਰੀ ਰਾਮਸਰ ਜੀ ਬੈਠ ਕੇ ਰਚੀਆਂ ਸਨ ਸੁਣਾਈਆਂ । ਬਾਬਾ ਸ੍ਰੀ ਚੰਦ ਜੀ ਸੁਣ ਕੇ ਬਹੁਤ ਖੁਸ਼ ਹੋਏ ਅਰ ਕਈ ਅਸੀਸਾਂ ਦਿਤੀਆਂ ਤੇ ਪ੍ਰਾਰਥਨਾ ਕੀਤੀ ਕਿ ੮ ਹੋਰ ਰਚੋ । ਕਿਉਂਕਿ ਜੀਵਨ ਵਿਚ ਚੌਵੀ ਹਜਾਰ ਸੁਆਸ ਆਉਂਦਾ ਹੈ । ਉਹਨਾਂ ਨੂੰ ਸਫਲ ਕਰਨ ਵਾਸਤੇ ਚੌਵੀ ਅਸਟਪਦੀਆਂ ਰਚੋ। ਗੁਰੂ ਜੀ ਨੇ ਕਿਹਾ ਆਪ ਹੀ ਰਚੋ ਤਾਂ ਸ੍ਰੀ ਚੰਦ ਜੀ ਨੇ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥' ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ ਹੀ ਬਾਬੇ ਸ੍ਰੀ ਚੰਦ ਜੀ ਨੇ ਉਚਾਰ ਕੇ ਬਸ ਕਰ ਦਿਤਾ । ਬਰਾਬਰੀ ਨਾ ਕਰਨ ਵਾਸਤੇ ਸਿਹਾਰੀ ਦਾ ਫਰਕ ਰਖਿਆ । ਫੇਰ ਗੁਰੂ ਮਹਾਰਾਜ ਜੀ ਨੇ ਉਥੇ ਹੀ ਅਠ ਅਸਟਪਦੀਆਂ ਹੋਰ ਰਚ ਕੇ ਸੁਨਾਈਆਂ ਤਾਂ ਸ੍ਰੀ ਚੰਦ ਜੀ ਸੁਣ ਕੇ ਬਹੁਤ ਖੁਸ਼ ਹੋਏ ਅਰ ਕਿਹਾ ਤੁਹਾਡੀ ਬਾਣੀ ਦਿਨ-ਬ-ਦਿਨ ਜਿਆਦਾ ਮਾਣ ਪਾਵੇਗੀ ਤੇ ਪੜ੍ਹਨ ਸੁਣਨ ਵਾਲੇ ਚਾਰ ਪਦਾਰਥ ਪਾਉਣਗੇ ਤੇ ਮੋਖਸ਼ ਨੂੰ ਪ੍ਰਾਪਤ ਹੋਣਗੇ ।

## ਸਤੇ ਬਲਵੰਡ ਦੀ ਕਥਾ ਅਰ ਰਾਗੀਆਂ ਦਾ ਬਨਾਉਣਾ

ਸਤੇ ਬਲਵੰਡ ਗੁਰੂ ਕੇ ਹਜ਼ੂਰ ਚੌਂਕੀ ਕਰਦੇ ਤੇ ਗੁਰੂ ਮਹਾਰਾਜ ਉਹਨਾਂ ਨੂੰ ਬਹੁਤ ਸਾਰੀ ਬਖਸ਼ੀਸ਼ ਕਰਦੇ । ਗੁਰੂ ਕਿਆਂ ਪਾਸ ਜੋ ਮਾਇਆ ਚੜ੍ਹਦੀ ਸੀ ਉਹ ਸਭ ਭਲੇ ਅਰਥ ਲਾ ਦੇਂਦੇ । ਇਕ ਵਾਰ ਸਤੇ ਬਲਵੰਡ ਦੀ ਭੈਣ ਦਾ ਵਿਆਹ ਸੀ ਤਾਂ ਉਹਨਾਂ ਗੁਰੂ ਜੀ ਪਾਸੋਂ ਧਨ ਮੰਗਿਆ । ਗੁਰੂ ਜੀ ਨੇ ਕਿਹਾ ਕਿਤਨਾ ਕੁ ਧਨ ਚਾਹੀਦਾ ਹੈ ਤਾਂ ਰਬਾਬੀਆਂ ਕਿਹਾ ਮਹਾਰਾਜ! ਜੋ ਕਲ੍ਹ ਚੜ੍ਹਾਵਾ ਚੜ੍ਹੇ ਉਹ ਸਾਨੂੰ ਬਖਸ਼ਣਾ । ਸਬੱਬ ਨਾਲ ਉਸ ਦਿਨ ਸਿਰਫ ੧੦੦ ਰੁਪਿਆ ਭੇਟਾ ਆਈ । ਗੁਰੂ ਜੀ ਨੇ ਉਹ ਭੇਟ ਉਹਨਾਂ ਨੂੰ ਦੇ ਦਿਤੀ,

ਜਿਸ ਕਰਕੇ ਉਹ ਬੜੇ ਖਿਝੇ ਕਿਉਂਕਿ ਉਹਨਾਂ ਦੇ ਦਿਲ ਵਿਚ ਬੜਾ ਅਭਿਮਾਨ ਸੀ ਅਰ ਹਜਾਰਾਂ ਰੁਪਏ ਦੀ ਉਮੀਦ ਸੀ । ਇਸ ਕਰਕੇ ਦੂਸਰੇ ਦਿਨ ਰਬਾਬੀ ਸੜਦੇ ਕੁੜ੍ਹਦੇ ਨਾ ਆਏ। ਗੁਰੂ ਜੀ ਨੇ ਇਕ ਸਿੱਖ ਭੇਜਿਆ ਉਹ ਤਦ ਵੀ ਨਾ ਆਏ । ਗੁਰੂ ਜੀ ਆਪ ਉਹਨਾਂ ਦੇ ਘਰ ਗਏ ਉਹ ਤਦ ਵੀ ਨਾ ਆਏ। ਸਗੋਂ ਸਭਨਾਂ ਵਡਿਆਂ ਗੁਰੂਆਂ ਦੀ ਨਿੰਦਿਆ ਕੀਤੀ । ਗੁਰੂ ਜੀ ਨੂੰ ਆਪਣੀ ਨਿੰਦਿਆ ਦਾ ਤਾਂ ਕੋਈ ਖਿਆਲ ਨਹੀਂ ਸੀ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਦਿਆ ਕਰਨ ਕਰਕੇ ਕਿਹਾ—'ਜਾਓ ਕੁਸ਼ਟੀਓ ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਦਿਆ ਕੀਤੀ ਹੈ, ਤੁਸੀਂ ਕੁਸ਼ਟੀ ਹੋ, ਅਰ ਸੰਗਤ ਵਿਚ ਆ ਕੇ ਕਿਹਾ ਕੋਈ ਇਹਨਾਂ ਦੀ ਬਾਬਤ ਅਰਜ ਨਾ ਕਰੇ । ਜੋ ਕਰੇਗਾ ਉਸਦਾ ਮੂੰਹ ਕਾਲਾ ਕਰਕੇ ਜੁਤੀਆਂ ਦਾ ਹਾਰ ਗਲ ਵਿਚ ਪਾ ਕੇ ਖੋਤੇ ਤੇ ਚੜ੍ਹਾ ਕੇ ਸ਼ਹਿਰ ਵਿਚ ਫੇਰਿਆ ਜਾਵੇਗਾ ।

ਫਿਰ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਸਰੰਦੇ ਫੜੋ ਤੇ ਸ਼ਬਦ ਗਾਵੋ। ਗੁਰੂ ਜੀ ਦੇ ਵਾਕ ਨਾਲ ਸਿਧੇ ਸਾਦੇ ਸਿੱਖਾਂ ਨੂੰ ਆਪੇ ਰਾਗ ਫੁਰ ਪਿਆ ਅਰ ਸ਼ਬਦ ਗਾਵਣ ਲਗ ਪਏ । ਉਦੋਂ ਤੋਂ ਹੀ ਪੰਥ ਵਿਚ ਰਾਗੀਆਂ ਦੀ ਮਰਿਆਦਾ ਹੈ ।

ਉਧਰ ਰਬਾਬੀਆਂ ਨੂੰ ਕੋਹੜ ਹੋਇਆ ਅਤੇ ਬੜੇ ਦੁਖੀ ਹੋਏ ਕੋਈ ਉਹਨਾਂ ਦੀ ਅਰਜ਼ ਵੀ ਨਾ ਕਰੇ । ਭੁਖਿਆਂ ਜਾਨ ਨਿਕਲਣ ਲਗੀ ਤਾਂ ਭਾਈ ਲਧੇ ਪ੍ਰਉਪਕਾਰੀ ਨੇ ਆਪਣਾ ਮੂੰਹ ਕਾਲਾ ਕਰਕੇ, ਗਲ ਵਿਚ ਜੁਤੀਆਂ ਦਾ ਹਾਰ ਪਾ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ! ਰਬਾਬੀਆਂ ਨੂੰ ਬਖਸ਼ੋ। ਤਾਂ ਗੁਰੂ ਜੀ ਨੇ ਕਿਹਾ ਜਿਸ ਮੂੰਹ ਨਾਲ ਇਹਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਤਿੰਨਾਂ ਗੁਰੂਆਂ ਦੀ ਨਿੰਦਿਆ ਕੀਤੀ ਹੈ ਉਸੇ ਨਾਲ ਉਸਤਤਿ ਕਰਨ ਤਾਂ ਕੋਹੜ ਹਟ ਜਾਵੇਗਾ । ਸੋ ਸਤੇ ਬਲਵੰਡ ਨੇ ਗੁਰੂ ਜੀ ਦੇ ਜਸ ਦੀ ਵਾਰ ਜੋ ਰਾਮਕਲੀ ਰਾਗ ਵਿਚ ਹੈ ਉਚਾਰਣ ਕੀਤੀ । ਜਿਵੇਂ-ਜਿਵੇਂ ਵਾਰ ਉਚਾਰਣ ਕੀਤੀ ਤਿਵੇਂ-ਤਿਵੇਂ ਹੀ ਕੋਹੜ ਹਟਦਾ ਜਾਵੇ । ਜਿਸ ਵੇਲੇ ਵਾਰ ਤਿਆਰ ਹੋ ਗਈ ਤਾਂ ਉਹ ਨਿਰੋਏ ਹੋ ਗਏ। ਤਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਖਸ਼ੋ ਤਾਂ ਗੁਰੂ ਜੀ ਨੇ ਓਨਾਂ ਨੂੰ ਬਖਸ਼ ਦਿਤਾ । ਉਸ ਦਿਨ ਤੋਂ ਸਤਾ ਤੇ ਬਲਵੰਡ ਹੰਕਾਰ ਤੋਂ ਰਹਿਤ ਹੋ ਗਏ । ਗੁਰੂ ਜੀ ਨੇ ਵਰ ਦਿਤਾ ਜੋ ਸ਼ਰਧਾ ਨਾਲ ਇਸ ਵਾਰ

ਦਾ ਇਸ਼ਨਾਨ ਕਰਕੇ ਪਾਠ ਕਰੇਗਾ ਉਸ ਦੇ ਸਭ ਰੋਗ ਨਾਸ ਹੋ ਜਾਣਗੇ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣੀ

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*

ਸਰਬ ਲੋਕਾਂ ਦੇ ਉਧਾਰ ਅਰ ਸੰਸਾਰ ਸਮੁੰਦਰ ਤੋਂ ਪਾਰ ਹੋਣ ਵਾਸਤੇ ਪੰਜਵੀਂ ਪਾਤਿਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਦਾ ਵਿਚਾਰ ਕੀਤਾ ਤਾਂ ਕਿ ਲੋਕ ਸਤਿਗੁਰੂ ਦਾ ਨਾਮ ਰਖਕੇ ਬਾਣੀ ਵਿਚ ਮਿਲਾਵਟ ਨਾ ਕਰਨ ਕਿਉਂਕਿ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥ ਗੁਰੁ ਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥" ਅਰ ਸ੍ਰੀ ਗੁਰੂ ਅਮਰਦਾਸ ਜੀ ਤੀਸਰੀ ਪਾਤਸ਼ਾਹੀ ਆਨੰਦ ਸਾਹਿਬ ਵਿਚ ਵਰਨਣ ਕਰਦੇ ਹਨ—

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥ ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥ ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥* *(ਪੰਨਾ ੯੨੦)*

ਪੁਨਾ—"ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥ ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥" ਅਰ ਇਹ ਬਾਣੀ ਜੈਸਾ ਈਸ਼ਵਰ ਦਾ ਗਿਆਨ ਗੁਰੂ ਜੀ ਦੇ ਹਿਰਦੇ ਵਿਚ ਪ੍ਰਕਾਸ਼ ਹੋਇਆ ਤੈਸਾ ਹੀ ਸਾਹਿਬਾਂ ਨੇ ਵਰਨਣ ਕੀਤਾ ਯਥਾ ਸ੍ਰੀ ਮੁਖਵਾਕ ਪਾਤਸ਼ਾਹੀ ੧॥ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ ਪੁਨਾ—ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ" ਅਰ ਦਿਲ ਜਿਨ੍ਹਾਂ ਦੇ ਦਿਲ ਵਿਚ ਮਹਾਰਾਜ ਦੇ ਨਾਮ ਦਾ ਪ੍ਰੇਮ ਹੈ, ਉਨ੍ਹਾਂ ਸਬੰਧੀ "ਗੁਰਬਾਣੀ ਸਦ ਮੀਠੀ ਲਾਗੀ" ਫੁਰਮਾਇਆ ਹੈ।

# ਗੁਰੂ ਜੀ ਦਾ ਗੋਇੰਦਵਾਲ ਪੋਥੀਆਂ ਲੈਣ ਜਾਣਾ

ਗੁਰੂ ਜੀ ਨੇ ਕੁਲ ਜਗਤ ਦੇ ਉਧਾਰ ਵਾਸਤੇ ਸਭਨਾਂ ਗਰੰਥਾਂ ਤੋਂ ਸ੍ਰੇਸ਼ਟ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਨ ਵਾਸਤੇ ਚਹੁੰਆਂ ਗੁਰੂਆਂ ਦੀ ਬਾਣੀ ਲੈਣ ਲਈ ਭਾਈ ਗੁਰਦਾਸ ਜੀ ਨੂੰ ਗੋਇੰਦਵਾਲ ਭੇਜਿਆ ਸੋ ਬਾਬਾ ਮੋਹਨ ਜੀ ਨੇ ਉਨ੍ਹਾਂ ਨੂੰ ਬਾਣੀ ਨਾ ਦਿਤੀ। ਫਿਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪ ਲੈਣ ਵਾਸਤੇ ਗਏ। ਅਗੇ ਮੋਹਨ ਜੀ ਸਮਾਧੀ ਲਾਈ ਬੈਠੇ ਸਨ ਇਸ ਲਈ ਗੁਰੂ ਜੀ ਨੇ ਗਲੀ ਵਿਚ ਖਲੋ ਕੇ ਇਹ ਸ਼ਬਦ ਪੜ੍ਹੇ—ਯਥਾ ਗਉੜੀ ਮਹਲਾ ੫॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ॥ ਪੁਨਾ-ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ। ਮੋਹਨ ਤੂੰ ਮਾਨਹਿ ਏਕ ਜੀ ਅਵਰ ਸਭ ਰਾਲੀ॥" ਇਹ ਸੁਣ ਕੇ ਮੋਹਨ ਜੀ ਦੇ ਦਿਲ ਵਿਚ ਖਿਆਲ ਆਇਆ ਤਾਕੀ ਖੋਹਲ ਕੇ ਬਾਹਰ ਆਏ ਤੇ ਸੋਚਿਆ ਕਿ ਬਾਣੀ ਦੇ ਦੇਈਏ। "ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ॥ ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ॥ ਇਤਿਆਦਿਕ ਸੁਣ ਕੇ ਬਾਬਾ ਮੋਹਨ ਜੀ ਨੇ ਮਹਾਰਾਜ ਦੇ ਚਰਨ ਫੜ ਲਏ ਅਰ ਖਿਮਾ ਕਰਾ ਕੇ ਪੋਥੀਆਂ ਅਰਪਨ ਕੀਤੀਆਂ। ਗੁਰੂ ਜੀ ਨੇ ਉਚਾਰਿਆ, "ਮੋਹਨ ਤੂੰ ਸਫਲੁ ਫਲਿਆ ਸਣੁ ਪਰਵਾਰੇ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੈ॥"

ਇਸ ਪ੍ਰਕਾਰ ਸ੍ਰੀ ਗੁਰੂ ਜੀ ਪੋਥੀਆਂ ਲੈ, ਪਾਲਕੀ ਵਿਚ ਰਖ ਕੇ ਅਗੇ ਅਗੇ ਰਬਾਬੀ ਸ਼ਬਦ ਪੜ੍ਹਨ ਅਰ ਮਗਰ-ਮਗਰ ਸੰਗਤ ਸ਼ਬਦ ਪੜ੍ਹਦੀ ਗੁਰੂ ਜੀ ਨਾਲ ਨੰਗੀ ਪੈਰੀਂ ਤੁਰਦੇ ਵਾਜੇ ਗਾਜੇ ਨਾਲ ਅੰਮ੍ਰਿਤਸਰ ਸਾਹਿਬ ਜੀ ਆਏ। ਅਰ ਰਾਮਸਰ ਵਾਲੀ ਥਾਂ ਜਿਥੇ ਗੁਰੂ ਜੀ ਨੇ ਸੁਖਮਨੀ ਸਾਹਿਬ ਰਚੀ ਸੀ ਤੰਬੂ ਕਨਾਤਾਂ ਲਗਾ ਦਿਤੀਆਂ। ਪਹਿਲੋਂ ਚੌਹਾਂ ਗੁਰੂਆਂ ਦੀ ਬਾਣੀ ਜੋ ਮੋਹਨ ਜੀ ਕੋਲੋਂ ਆਂਦੀ ਸੀ, ਹੋਰ ਸਿੱਖਾਂ ਦੀ ਜਬਾਨੀ ਕੰਠ ਸੀ ਤੇ ਲਿਖੀ ਹੋਈ ਸੀ ਗੁਰੂ ਜੀ ਸ਼ੁਧ ਕਰਕੇ ਉਚਾਰੀ ਜਾਂਦੇ ਅਰ ਭਾਈ ਗੁਰਦਾਸ ਜੀ ਲਿਖੀ ਜਾਂਦੇ ਸਭ ਤੋਂ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਰ ਹੋਰਨਾਂ ਚੌਹਾਂ ਗੁਰੂਆਂ ਦੀ ਵੀ ਇਸੇ ਤਰ੍ਹਾਂ ਸਿਲਸਿਲੇ ਵਾਰ ਲਿਖਾਉਂਦੇ ਹਰੇਕ ਸ਼ਬਦ ਦੇ ਅੰਤ ਵਿਚ ਨਾਨਕ ਨਾਮ ਆਉਂਦਾ, ਮਹਲਾ ੧, ਮਹਲਾ ੨, ਮਹਲਾ ੩, ਮਹਲਾ ੪, ਮਹਲਾ ੫ ਇਹ ਭੇਦ ਗੁਰੂਆਂ ਦੀ ਬਾਣੀ ਪਛਾਨਣ ਵਾਸਤੇ ਲਿਖਿਆ ਅਰ ਭਗਤ ਵੀ ਬੈਕੁੰਠ ਵਿਚੋਂ ਆ ਕੇ ਆਪਣੀ ਬਾਣੀ ਆਪ ਲਿਖਾਉਂਦੇ। ਸੁੰਦਰ ਜੀ ਨੇ ਵੀ ਸ਼ਬਦ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਲੋਕ ਜਾਣ ਸਮੇਂ ਉਚਾਰਿਆ

ਲਿਖਿਆ । ਪ੍ਰਾਣ ਸੰਗਲੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਸੰਗਲਦੀਪ ਰਾਜੇ ਸ਼ਿਵਨਾਭ ਦੇ ਘਰ ਗਏ ਸਨ ਭਾਈ ਪੈੜੇ ਮੋਖੇ ਨੂੰ ਭੇਜ ਕੇ ਮੰਗਾਈ ਅਰ ਸਾਰੀ ਬਾਣੀ ਲਿਖ ਕੇ ਗੁਰੂ ਜੀ ਨੇ ਮੁੰਦਾਵਣੀ ਉਪਰ ਭੋਗ ਪਾ ਦਿਤਾ। ਮੁੰਦਾਵਣੀ ਅਰਥ ਮੋਹਰ ਹੈ ਅਰ ਨਾਵੀਂ ਪਾਤਿਸ਼ਾਹੀ ਲਈ ਗੁਰੂ ਜੀ ਨੇ ਕੋਰੇ ਪਤਰੇ ਛਡੇ ਅਰ ਬਚਨ ਕੀਤਾ ਕਿ ਸਾਡਾ ਪੋਤਰਾ ਹੋਵੇਗਾ ਜੋ ਧਰਮ ਹਿਤ ਸਿਰ ਦੇਵੇਗਾ, ਉਸ ਦੀ ਬਾਣੀ ਵਿਚ ਚੜ੍ਹੇਗੀ ਸੋ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਨਾਵੀਂ ਪਾਤਿਸ਼ਾਹੀ ਦੇ ਸਲੋਕ ਅਰ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਵਾਏ। ਸਾਉਣ ਸੰ: ੧੬੬੧ ਬਿ: ਨੂੰ ਭਾਈ ਬੰਨੋ ਜੀ ਨੂੰ ਲਾਹੌਰ ਬੀੜ ਬਨਵਾਉਣ ਵਾਸਤੇ ਭੇਜਿਆ । ਉਹਨਾਂ ਰਸਤੇ ਵਿਚ ਇਕ ਹੋਰ ਉਤਾਰਾ ਕਰ ਲਿਆ ਅਤੇ ਕੁਝ ਕੁ ਸ਼ਬਦ ਸ੍ਰੀ ਗੁਰੂ ਨਾਨਕ ਜੀ ਅਤੇ ਹੋਰ ਭਗਤਾਂ ਦੇ ਵਧੀਕ ਲਿਖ ਲਏ । ਗੁਰੂ ਜੀ ਨੇ ਇਹ ਬਚਨ ਕੀਤਾ ਸਾਡੀ ਸਲਾਹ ਸੀ ਕਿ ਇਕ ਬੀੜ ਹੀ ਰਹਿੰਦੀ ਜੋ ਕਿ ਲੋਕ ਇਸ ਦੇ ਦਰਸ਼ਨ ਕਰ ਕੇ ਤਰ ਜਾਂਦੇ ਹਛਾ ਹੁਣ ਇਹ ਗ੍ਰੰਥ ਸਾਹਿਬ ਘਰ ਘਰ ਹੋਵੇਗਾ ਸੋ ਬਚਨ ਅਜ ਕਲ੍ਹ ਸਤ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੜੇ ਉਤਸ਼ਾਹ ਨਾਲ ਭਾਦਰੋਂ ਸੁਦੀ ਏਕਮ ਸੰਮਤ ੧੬੬੧ ਬਿਕ੍ਰਮੀ ਨੂੰ ਧੂਮ ਧਾਮ ਤੇ ਅਦਬ ਨਾਲ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਅੰਦਰ ਥਾਪ ਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਬਿਠਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਬਾਬਾ ਸ੍ਰੀ ਚੰਦ ਜੀ ਅਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਔਲਾਦ ਬਾਬਾ ਮੋਹਰੀ ਜੀ ਮੋਹਨ ਜੀ ਸਭਨਾਂ ਨੇ ਨਮਸ਼ਕਾਰ ਕਰਕੇ ਕੜਾਹ ਪ੍ਰਸ਼ਾਦ ਚੜ੍ਹਾਇਆ । ਹੁਣ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰਪੁਰ ਵਿਖੇ ਹਨ ।

# ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਵਿਆਹ

ਜਹਾਂਗੀਰ ਬਾਦਸ਼ਾਹ ਦੇ ਦੀਵਾਨ ਚੰਦੂ ਲਾਲ ਦੇ ਘਰ ਲੜਕੀ ਸਿਆਣੀ ਹੋਈ ਤਾਂ ਉਸ ਨੇ ਲਾਗੀਆਂ ਨੂੰ ਲੜਕਾ ਦੇਖਣ ਲਈ ਤੋਰਿਆ ਤਾਂ ਉਹ ਲਾਗੀ ਨਾਤਾ ਲਭਦੇ ਹੋਏ ਸ੍ਰੀ ਅੰਮ੍ਰਿਤਸਰ ਜੀ ਆਏ । ਗੁਰੂ ਕੇ ਦਰਬਾਰ ਦੀ ਰੌਣਕ, ਆਮਦਨੀ, ਜਸ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਲਾਇਕ ਅਤੇ ਸੁੰਦਰ ਵੇਖ ਕੇ ਪਸੰਦ ਕਰ ਗਏ । ਅਰ ਦਿੱਲੀ ਵਿਚ ਦੀਵਾਨ ਚੰਦੂ ਲਾਲ ਨੂੰ ਜਾ

ਦੱਸਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪੁੱਤਰ ਵੇਖ ਆਏ ਹਾਂ। ਦੀਵਾਨ ਚੰਦੂ ਲਾਲ ਇਹ ਸੁਣ ਕੇ ਹੰਕਾਰ ਨਾਲ ਬੋਲਿਆ "ਤੁਸੀਂ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ। ਹੋਣਹਾਰ ਪਰਬਲ ਹੈ। ਅੱਛਾ ਮੇਰੀ ਧੀ ਸਿੱਖਾਂ ਦੀ ਮਾਤਾ ਤਾਂ ਕਹਾਏਗੀ, ਜਾਵੋ ਸ਼ਗਨ ਦੇ ਆਵੋ।"

ਦਿੱਲੀ ਦੇ ਸਿੱਖ ਇਹ ਹੰਕਾਰ ਦੇ ਬਚਨ ਸੁਣ ਕੇ ਸਹਾਰ ਨਾ ਸਕੇ ਤਾਂ ਉਨ੍ਹਾਂ ਇਕ ਸਿੱਖ ਦੇ ਹੱਥ ਚਿੱਠੀ ਲਿਖ ਕੇ ਬੇਨਤੀ ਕਰ ਭੇਜੀ, "ਮਹਾਰਾਜ! ਇਸ ਹੰਕਾਰੀ ਚੰਦੂ ਲਾਲ ਦਾ ਨਾਤਾ ਨਾ ਲੈਣਾ। ਇਸ ਨੇ ਇਹ ਕੁਬਚਨ ਹੰਕਾਰ ਦੇ ਕਹੇ ਹਨ।" ਜਿਸ ਵੇਲੇ ਗੁਰੂ ਜੀ ਪਾਸ ਦਿੱਲੀ ਦੇ ਸਿੱਖਾਂ ਦੀ ਚਿੱਠੀ ਅਤੇ ਦੀਵਾਨ ਚੰਦੂ ਲਾਲ ਦਾ ਸ਼ਗਨ ਪਹੁੰਚਿਆ ਤਾਂ ਗੁਰੂ ਜੀ ਨੇ ਨਾ ਲਿਆ। ਇਸ ਲਈ ਮੋੜ ਕੇ ਲੈ ਗਏ ਤਾਂ ਡਲੇ ਦੇ ਨਾਰਾਇਣ ਦਾਸ ਖਤਰੀ ਨੇ ਖੜੋਕੇ ਬੇਨਤੀ ਕੀਤੀ ਸਚੇ ਪਾਤਸ਼ਾਹ ਮੇਰੀ ਲੜਕੀ ਨੂੰ ਗੁਰੂ ਹਰਿਗੋਬਿੰਦ ਜੀ ਦੀ ਦਾਸੀ ਕਰੋ ਅਰ ਮੇਰੇ ਗਰੀਬ ਦੇ ਪੜਦੇ ਕਜੋ ਤਾਂ ਗੁਰੂ ਜੀ ਨੇ ਉਸ ਕੋਲੋਂ ਸ਼ਗਨ ਲੈ ਕੇ ਉਸ ਦੇ ਘਰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਆਹ ਕੀਤਾ। ਬੜੀ ਧੂਮ ਧਾਮ ਅਰ ਰੌਣਕ ਕੀਤੀ। ਗੁਰੂ ਰਾਮਦਾਸ ਜੀ ਦੀਆਂ ਰਚਿਤ ਲਾਵਾਂ ਪੜ੍ਹੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਪੜ੍ਹੇ, ਬਹੁਤ ਅਨੰਦ ਹੋਇਆ। ਸਭ ਸਾਹਿਬਜ਼ਾਦੇ ਨਾਲ ਸ਼ਾਮਲ ਸਨ। ਭਾਈ ਨਰਾਇਣ ਦਾਸ ਨੇ ਜੰਞ ਨੂੰ ਚੰਗੀ ਤਰ੍ਹਾਂ ਮਠਿਆਈ ਆਦਿਕ ਦਿੱਤੀ ਅਰ ਕੰਮ ਬਹੁਤ ਸ਼ੁਭ ਹੋਇਆ।

ਵਿਆਹ ਮਗਰੋਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਵਾਸਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਆਏ। ਬਾਬਾ ਬੁੱਢਾ ਜੀ ਨੇ ਅਰਦਾਸ ਕੀਤੀ ਅਰ ਕੜਾਹ ਪ੍ਰਸ਼ਾਦ ਵਰਤਾਇਆ।

## ਦੀਵਾਨ ਚੰਦੂ ਸ਼ਾਹੀ ਦਾ ਵਿਰੋਧ ਅਰ ਪ੍ਰਿਥੀ ਚੰਦ ਦਾ ਉਸ ਦੇ ਨਾਲ ਮਿਲਣਾ

ਚੰਦੂ ਸ਼ਾਹ ਨੂੰ ਨਾਤਾ ਮੁੜਨ ਦਾ ਬੜਾ ਅਫਸੋਸ ਲਗਿਆ ਅਰ ਬਹੁਤ ਦੁਖੀ ਹੋਇਆ ਤਾਂ ਪ੍ਰਿਥੀ ਚੰਦ ਨੂੰ ਪਰਵਾਨਾ ਲਿਖ ਭੇਜਿਆ। ਕੋਠੇ ਪਿੰਡ ਦੀ ਜੋ ਜ਼ਮੀਨ ਦਿਤੀ ਹੋਈ ਹੈ ਵਾਪਸ ਕਰ ਦਿਓ। ਕਿਉਂਕਿ ਤੁਹਾਡੇ ਭਰਾ

ਨੇ ਸਾਡਾ ਨਾਤਾ ਵਾਪਸ ਕਰ ਦਿਤਾ ਹੈ । ਮੇਰੀ ਇਸ ਗੱਲ ਵਿਚ ਬਹੁਤ ਹਤਕ ਹੋਈ ਹੈ। ਜਾਂ ਮੇਰੀ ਲੜਕੀ ਦਾ ਉਥੇ ਸਾਕ ਕਰਾ ਦਿਓ । ਪ੍ਰਿਥੀ ਚੰਦ ਨੇ ਸਗੋਂ ਇਸ ਦੇ ਜਵਾਬ ਵਿਚ ਇਹ ਲਿਖਿਆ ਕਿ ਮੈਨੂੰ ਵੀ ਗੁਰਾਂ ਨੇ ਕੁਛ ਨਹੀਂ ਦਿਤਾ ਅਰ ਤੰਗ ਕਰਕੇ ਕੱਢ ਦਿਤਾ ਹੈ । ਸਭ ਸਿੱਖ ਇਸਨੂੰ ਮੰਨਦੇ ਹਨ, ਮੈਨੂੰ ਕੋਈ ਨਹੀਂ ਪੁਛਦਾ। ਇਸ ਵਾਸਤੇ ਮੇਰੀ ਮਦਦ ਕਰੋ ਤਾਂ ਮੈਂ ਹਾਜਰ ਹੋ ਜਾਵਾਂਗਾ। ਸੋ ਪ੍ਰਿਥੀਚੰਦ ਦਿੱਲੀ ਪਹੁੰਚਿਆ ਅਤੇ ਇਸ ਦਾ ਮਿੱਤਰ ਸੁਲਹੀ ਖਾਨ ਸੀ । ਉਸ ਨਾਲ ਮਿਲਕੇ ਅਰਜ਼ੀ ਦਿਵਾਈ । ਗੁਰੂ ਅਰਜਨ ਸਾਹਿਬ ਨੂੰ ਪੁਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਸਾਨੂੰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ, ਜੋ ਖੁਸ਼ੀ ਹੋਵੇ ਪ੍ਰਿਥੀ ਚੰਦ ਸਾਂਭ ਲਵੇ, ਸੋ ਪ੍ਰਿਥੀ ਚੰਦ ਨੇ ਹੇਹਰ ਕਟੋਰ ਆਦਿਕ ਪਿੰਡ ਸਾਂਭ ਕੇ ਸ੍ਰੀ ਗੁਰੂ ਜੀ ਨੂੰ ਬਿਦਾਵਾ ਲਿਖ ਦਿਤਾ ।

## ਪ੍ਰਿਥੀ ਚੰਦ ਦਾ ਪੁੱਤਰ ਪਾਸੋਂ ਝਗੜਾ ਕਰਵਾਉਣਾ ਤੇ ਸੁਲਬੀ ਖਾਨ ਦਾ ਮਰਨਾ

ਪ੍ਰਿਥੀ ਚੰਦ ਨੂੰ ਇੰਨੇ ਵਿਚ ਸੰਤੋਖ ਨਾ ਆਇਆ, ਅਰ ਇਹੋ ਦਿਲ ਕਰੇ ਕਿਸੇ ਤਰ੍ਹਾਂ ਗੁਰਿਆਈ ਮਿਲੇ । ਆਪਣੇ ਹੱਥੀਂ ਤਾਂ ਬਿਦਾਵਾ ਲਿਖ ਆਇਆ ਸੀ, ਇਸ ਲਈ ਆਪਣੇ ਪੁੱਤਰ ਮਿਹਰਬਾਨ ਤੋਂ ਝਗੜਾ ਚੁਕ ਕਰਾਇਆ ਕਿ ਜਦ ਗੁਰੂ ਅਰਜਨ ਦੇਵ ਜੀ ਦੇ ਘਰ ਲੜਕਾ ਨਹੀਂ ਸੀ ਤਾਂ ਇਹਨਾਂ ਨੇ ਮਿਹਰਬਾਨ ਨੂੰ ਮੁਤਬੰਨਾ ਬਣਾਇਆ ਸੀ ਹੁਣ ਉਹਨਾਂ ਦੇ ਘਰ ਗੁਰੂ ਹਰਿਗੋਬਿੰਦ ਲੜਕਾ ਪੈਦਾ ਹੋ ਪਿਆ ਹੈ । ਹੁਣ ਉਨ੍ਹਾਂ ਨੂੰ ਗੁਰਿਆਈ ਦੇਣਾ ਚਾਹੁੰਦੇ ਹਨ। ਇਸ ਲਈ ਮੈਨੂੰ ਅੱਧ ਮਿਲਣਾ ਚਾਹੀਦਾ ਹੈ । ਜੋ ਸੁਲਹੀ ਖਾਨ ਅਰ ਚੰਦੂ ਨੇ ਮਿਲ ਕੇ ਡਿਗਰੀ ਕਰਾ ਦਿਤੀ । ਕਿਉਂਕਿ ਬਾਦਸ਼ਾਹ ਅਰ ਵਜੀਰ ਖਾਂ ਦੋਨੋਂ ਦੱਖਣ ਵਲ ਗਏ ਸਨ । ਇਸ ਲਈ ਸੁਲਬੀ ਖਾਨ (ਜੋ ਸੁਲਹੀ ਖਾਨ ਦਾ ਭਤੀਜਾ ਸੀ) ਨੂੰ ਦੋ ਸੌ ਸਵਾਰ ਨਾਲ ਭੇਜ ਕੇ ਤੋਰਿਆ ਤੇ ਦਿੱਲੀ ਦੇ ਸਿੱਖਾਂ ਨੇ ਗੁਰੂ ਮਹਾਰਾਜ ਨੂੰ ਲਿਖ ਭੇਜਿਆ ਤੇ ਗੁਰੂ ਜੀ ਦੇ ਕੁਛ ਸਿੱਖਾਂ ਨੇ ਮੁਕਾਬਲਾ ਕਰਨ ਵਾਸਤੇ ਆਗਿਆ ਮੰਗੀ ਤਾਂ ਗੁਰੂ ਜੀ ਨੇ ਕਿਹਾ ਪ੍ਰਮੇਸ਼ਰ ਪਰ ਭਰੋਸਾ ਰਖੋ ਉਹ ਕੁਛ ਨਹੀਂ ਕਰ ਸਕਦਾ । ਸੋ ਐਸਾ

ਹੀ ਹੋਇਆ । ਬਿਆਸਾ ਕਿਨਾਰੇ ਜਲੰਧਰ ਦੇ ਸੱਯਦ ਹਸਨ ਖਾਨ ਨੇ ਸੁਲਬੀ ਖਾਨ ਕੋਲੋਂ ਦੋ ਸਾਲ ਦੀ ਤਨਖਾਹ ਮੰਗੀ ਤਾਂ ਉਸਨੇ ਹੰਕਾਰ ਨਾਲ ਸੱਯਦ ਨੂੰ ਗਾਲ੍ਹਾਂ ਕੱਢੀਆਂ । ਜਿਸ ਕਰਕੇ ਉਸ ਨੇ ਸੁਲਬੀ ਖਾਨ ਦਾ ਸਿਰ ਵੱਢ ਦਿਤਾ ਅਤੇ ਆਪ ਦੌੜ ਗਿਆ । ਸਰਦਾਰ ਤੋਂ ਬਿਨਾਂ ਸਭ ਫੌਜ ਦੌੜ ਗਈ। ਜਿਸ ਕਰਕੇ ਚੰਦੂ ਰੋਂਦਾ ਪਿਟਦਾ ਸੁਲਹੀ ਖਾਨ ਕੋਲ ਆ ਗਿਆ ਅਰ ਝੂਠ ਹੀ ਕਹਿ ਦਿਤਾ ਕਿ ਗੁਰੂ ਨੇ ਆਪਣੇ ਕਿਸੇ ਆਦਮੀ ਕੋਲੋਂ ਸੁਲਬੀ ਖਾਨ ਨੂੰ ਮਰਵਾ ਦਿੱਤਾ ਹੈ ।

## ਸੁਲਹੀ ਖਾਨ ਦਾ ਮਰਨਾ

ਸੁਲਹੀ ਖਾਨ ਨੂੰ ਆਪਣੇ ਭਤੀਜੇ ਦੇ ਮਰਨ ਦਾ ਬੜਾ ਅਫਸੋਸ ਹੋਇਆ ਅਰ ਪ੍ਰਿਥੀ ਚੰਦ ਦੀ ਚੁਕ ਨਾਲ ਗੁਰੂ ਘਰ ਨਾਲ ਵੈਰ ਲੈਣ ਵਾਸਤੇ ਆਇਆ ਅਰ ਰਸਤੇ ਵਿਚ ਹੇਹਰ ਪਿੰਡ ਉਤਰਿਆ । ਸਿੱਖ ਕਈ ਤਰ੍ਹਾਂ ਦੇ ਬਚਾਓ ਵਾਸਤੇ ਤ੍ਰੱਦਦ ਕਰਨ ਲਗੇ ਤਾਂ ਗੁਰੂ ਜੀ ਨੇ ਪ੍ਰਮੇਸ਼ਰ ਅਗੇ ਇਹ ਪ੍ਰਾਰਥਨਾ ਕੀਤੀ—

*ਬਿਲਾਵਲੁ ਮਹਲਾ ੫ ॥*

*ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥ ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥ ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥*

ਸੁਲਹੀ ਖਾਨ ਤੇ ਪ੍ਰਿਥੀ ਚੰਦ ਕਈ ਤਰ੍ਹਾਂ ਦੇ ਪਾਪ ਚਿਤਵਦੇ ਹੋਏ ਸ਼ਿਕਾਰ ਖੇਡਦੇ-ਖੇਡਦੇ ਪਜਾਵਾ ਦੇਖਣ ਆਏ ਤਾਂ ਸੁਲਹੀ ਖਾਨ ਦਾ ਘੋੜਾ ਐਸਾ ਤ੍ਰਬਕਿਆ ਜੋ ਪਹਿਲੀ ਛਾਲ ਹੀ ਪਜਾਵੇ ਉਤੇ ਜਾ ਚੜ੍ਹਿਆ ਤੇ ਦੂਜੀ ਛਾਲੇ ਝਟ ਆਵੇ ਵਿਚ ਡਿਗ ਕੇ ਸੜ ਗਿਆ । ਸੁਲਹੀ ਖਾਨ ਆਪਣੇ ਮਤ ਅਨੁਸਾਰ "ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ" ਕਾਫਰ ਹੋ ਕੇ ਮਰ

ਗਿਆ ਕਿਉਂਕਿ ਮੁਸਲਮਾਨਾਂ ਦੇ ਮਤ ਵਿਚ ਮੁਰਦੇ ਨੂੰ ਸਾੜਨਾ ਨਾਪਾਕ ਗਿਣਿਆ ਜਾਂਦਾ ਹੈ। ਪ੍ਰਿਥੀ ਚੰਦ ਰੋਂਦਾ ਪਿਟਦਾ ਘਰ ਆ ਗਿਆ ਅਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦਾ ਸ਼ੁਕਰ ਕੀਤਾ ।

ਪ੍ਰਿਥੀ ਚੰਦ ਨੂੰ ਸੁਲਹੀ ਖਾਨ ਦੇ ਮਰਨ ਦਾ ਬੜਾ ਅਫਸੋਸ ਹੋਇਆ ਅਰ ਆਪਣੇ ਪੁੱਤਰ ਮਿਹਰਬਾਨ ਨੂੰ ਲੈ ਕੇ ਲਾਹੌਰ ਸਿਖੀ ਵੰਡਾਉਣ ਵਾਸਤੇ ਗਿਆ। ਸਿੱਖੀ ਤਾਂ ਐਸੀ ਚੀਜ਼ ਹੈ ਜੋ ਕਿਸੇ ਦੇ ਦਵਾਇਆਂ ਨਹੀਂ ਸੀ ਆ ਸਕਦੀ, ਇਹ ਤਾਂ ਕੁਦਰਤ ਵਲੋਂ ਹੀ ਜਪ ਤਪ ਕਰਨੀ ਦੇਖ ਕੇ ਦੁਨੀਆਂ ਮਗਰ ਲਗਦੀ ਹੈ, ਸੋ ਵਜੀਰ ਖਾਨ ਨੇ ਮੁਨਸਫ ਪੈ ਕੇ ੩ ਮਸੰਦ ਦੁਆ ਦਿਤੇ ਪਰ ਉਹ ਸਿੱਖ ਉਹਨਾਂ ਨੂੰ ਕੁਛ ਨਾ ਦੇਣ ਤਾਂ ਗੁਰੂ ਅਰਜਨ ਦੇਵ ਜੀ ਨੇ ਹੁਕਮ ਕਰ ਭੇਜਿਆ ਕਿ ਬੇਸ਼ਕ ਇਨ੍ਹਾਂ ਨੂੰ ਜੋ ਤੁਹਾਡੀ ਸ਼ਰਧਾ ਹੋਵੇ ਦਿਓ।

## ਬਾਦਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ

ਪ੍ਰਿਥੀ ਚੰਦ ਅਰ ਦੀਵਾਨ ਚੰਦੂ ਲਾਲ ਨੇ ਬਾਦਸ਼ਾਹ ਪਾਸ ਚੁਗਲੀ ਖਾਧੀ ਕਿ ਗੁਰੂ ਅਰਜਨ ਦੇਵ ਜੀ ਨੇ ਜੋ ਕਿਤਾਬ ਲਿਖੀ ਹੈ ਉਸ ਵਿਚ ਅਸਲਾਮ ਮਜ਼੍ਹਬ ਦੀ ਬਹੁਤ ਬੁਰਾਈ ਲਿਖੀ ਹੈ ਅਤੇ ਪੈਗੰਬਰ ਮੁਹੰਮਦ ਸਾਹਿਬ ਨੂੰ ਵੀ ਬੁਰਾ ਲਿਖਿਆ ਹੈ ਤਾਂ ਬਾਦਸ਼ਾਹ ਨੇ ਕਿਹਾ ਕਿ ਉਹ ਐਸਾ ਨਹੀਂ ਲਿਖਣ ਵਾਲੇ ਪਰ ਉਹਨਾਂ ਨੇ ਬਹੁਤ ਸਾਰੀਆਂ ਝੂਠੀਆਂ ਉਗਾਹੀਆਂ ਭੁਗਤਾਈਆਂ। ਜਿਸ ਕਰਕੇ ਬਾਦਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੇਤ ਗੁਰੂ ਜੀ ਨੂੰ ਦਰਸ਼ਨ ਕਰਨ ਲਈ ਬਟਾਲੇ ਬੁਲਾ ਭੇਜਿਆ । ਗੁਰੂ ਜੀ ਤਾਂ ਨਾ ਗਏ ਪਰ ਭਾਈ ਗੁਰਦਾਸ, ਬਾਬਾ ਬੁੱਢਾ ਆਦਿਕ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਕੇ ਭੇਜ ਦਿਤਾ । ਬਾਦਸ਼ਾਹ ਨੇ ਬੜੇ ਅਦਬ ਨਾਲ ਗੁਰੂ ਗ੍ਰੰਥ ਸਾਹਿਬ ਖੁਲ੍ਹਵਾਇਆ ਅਰ ਪੜ੍ਹਨ ਲਈ ਕਿਹਾ ਤਾਂ ਪਹਿਲੇ ਇਹ ਸ਼ਬਦ ਨਿਕਲਿਆ :-

*ਤਿਲੰਗ ਮਹਲਾ ੫ ਘਰੁ ੧ (ਪੰਨਾ ੭੨੩)*

*ੴ ਸਤਿਗੁਰ ਪ੍ਰਸਾਦਿ॥*

*ਖਾਕ ਨੂਰ ਕਰਦੰ ਆਲਮ ਦੁਨੀਆਇ॥ ਅਸਮਾਨ ਜਿਮੀ ਦਰਖਤ ਆਬ*

*ਪੈਦਾਇਸਿ ਖੁਦਾਇ ॥੧॥ ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥ ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥ ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥ ਹਵਾਲ ਮਾਲੂਮ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥*

ਇਹ ਸ਼ਬਦ ਸੁਣ ਕੇ ਸਭ ਲੋਕ ਤਾਂ ਖੁਸ਼ ਹੋਏ ਪਰ ਚੰਦੂ ਨੇ ਆਖਿਆ ਇਹ ਸ਼ਬਦ ਪਹਿਲੋਂ ਹੀ ਸਿੱਖਾਂ ਨੇ ਤੁਹਾਡੇ ਸੁਨਾਉਣ ਵਾਸਤੇ ਚੁਣ ਰਖਿਆ ਸੀ ਤਦ ਬਾਦਸ਼ਾਹ ਨੇ ਪਤਰੇ ਉਥਲ ਕੇ ਉਂਗਲ ਰਖਕੇ ਕਿਹਾ ਐਥੋਂ ਪੜ੍ਹੋ ਤਾਂ ਇਹ ਸ਼ਬਦ ਆਇਆ—

*ਮਾਰੂ ਮਹਲਾ ੫ ॥ (ਪੰਨਾ ੧੦੮੩)*

*ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਦੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥ ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥ ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥ ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥ ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥ ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥ ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅਦਾਜਾ ॥ ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥*

ਇਤਿਆਦਿਕ ਸਾਰਾ ਸ਼ਬਦ ਪੜ੍ਹਿਆ ਤਾਂ ਸੁਣ ਕੇ ਬਾਦਸ਼ਾਹ ਖੁਸ਼ ਹੋਇਆ ਪਰ ਚੁਗਲ ਖੋਰਾਂ ਨੂੰ ਫਿਰ ਵੀ ਅਰਾਮ ਨਾ ਆਇਆ । ਬਾਦਸ਼ਾਹ ਨੇ ਇਕ ਮੁਨਸ਼ੀ ਨੂੰ ਜੋ ਗੁਰਮੁਖੀ ਪੜ੍ਹਿਆ ਹੋਇਆ ਸੀ ਨੂੰ ਪੜ੍ਹਨ ਲਈ ਕਿਹਾ ਤਾਂ ਤੀਸਰੀ ਵਾਰ ਇਹ ਸ਼ਬਦ ਨਿਕਲਿਆ—

*ਰਾਮਕਲੀ ਮਹਲਾ ੫ ॥ (ਪੰਨਾ ੮੮੫)*

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ*

*ਅਲਾਹਿ ॥੧॥ ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥੧॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥੩॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥*

ਇਹ ਸ਼ਬਦ ਸੁਣ ਕੇ ਬਾਦਸ਼ਾਹ ਨੂੰ ਨਿਸਚਾ ਹੋ ਗਿਆ ਕਿ ਸਿਵਾਇ ਸਚੇ ਉਪਦੇਸ਼ ਅਰ ਭਗਤੀ ਦੇ ਇਸ ਗ੍ਰੰਥ ਸਾਹਿਬ ਵਿਚ ਕੁਝ ਗੱਲ ਨਹੀਂ । ਇਸ ਲਈ ੫੧ ਮੋਹਰਾਂ ਅਗੇ ਰੱਖ ਕੇ ਮੱਥਾ ਟੇਕਿਆ । ਸਭਨਾਂ ਸਿੱਖਾਂ ਨੂੰ ਦੁਸ਼ਾਲੇ ਦਿਤੇ ਅਰ ਗੁਰੂ ਜੀ ਲਈ ਖਿਲਤ ਭੇਜਕੇ ਵਿਦਾ ਕੀਤਾ ਅਰ ਕਿਹਾ ਕਿ ਲਾਹੌਰੋਂ ਵਾਪਸ ਹੁੰਦਾ ਹੋਇਆ ਦਿੱਲੀ ਜਾਣ ਲਗਿਆਂ ਮੈਂ ਵੀ ਗੁਰੂ ਕੀ ਸੇਵਾ ਵਿਚ ਹਾਜਰ ਹੋਵਾਂਗਾ। ਇਹ ਗੱਲ ਸੁਣ ਕੇ ਦੁਸ਼ਮਨਾਂ ਨੂੰ ਅੱਗ ਲੱਗ ਉਠੀ। ਸਭਨਾਂ ਪਾਸਿਆਂ ਤੋਂ ਉਹਨਾਂ ਨੂੰ ਫਿਟ ਫਿਟ ਹੋਈ ।

## ਖੁਸਰੋ ਦਾ ਗੁਰੂ ਜੀ ਨੂੰ ਮਿਲਣਾ

ਸੋ ਬਾਦਸ਼ਾਹ ਦਿੱਲੀ ਨੂੰ ਵਾਪਸ ਜਾਂਦਾ ਹੋਇਆ ਆਪਣੀ ਪ੍ਰਤਿਗਿਆ ਅਨੁਸਾਰ ਸ੍ਰੀ ਅੰਮ੍ਰਿਤਸਰ ਗੁਰੂ ਕੇ ਦਰਸ਼ਨ ਨੂੰ ਉਤਰਿਆ । ਉਨ੍ਹਾਂ ਦੇ ਸਰਲ ਸੁਭਾਵ ਅਰ ਸਚੇ ਉਪਦੇਸ਼ ਸੁਣ ਕੇ ਬੜਾ ਖੁਸ਼ ਹੋਇਆ । ਸ੍ਰੀ ਹਰਿਮੰਦਰ ਜੀ ਦੇ ਦਰਸ਼ਨ ਕੀਤੇ ਅਰ ਸ਼ਬਦ ਕੀਰਤਨ ਸੁਣ ਕੇ ਬੜਾ ਅਨੰਦ ਹੋਇਆ ਅਰ ਗੁਰੂ ਕੇ ਲੰਗਰ ਵਿਚ ਕੁਛ ਰੁਪਿਆ ਪਾਇਆ ਅਤੇ ਅਰਜ ਕੀਤੀ ਸਚੇ ਪਾਤਸ਼ਾਹ ਮੈਨੂੰ ਕੁਝ ਸੇਵਾ ਦੱਸੋ ਤਾਂ ਗੁਰੂ ਜੀ ਨੇ ਕਿਹਾ ਕੋਈ ਇਛਾ ਨਹੀਂ। ਬਾਦਸ਼ਾਹ ਦੇ ਬਹੁਤ ਵਾਰ ਬੇਨਤੀ ਕਰਨ ਤੇ ਗੁਰੂ ਜੀ ਨੇ ਕਿਹਾ ਜੇ ਕਰਨੀ ਚਾਹੁੰਦੇ ਹੋ ਤਾਂ ਸੱਚ ਦਾ ਨਿਆਂ ਕਰੋ, ਕਿਸੇ ਗਰੀਬ ਨੂੰ ਨਾ ਦੁਖਾਓ । ਜਿਸ ਤਰ੍ਹਾਂ ਐਤਕੀਂ ਦੇ ਸਾਲ ਮੀਂਹ ਨਹੀਂ ਵਸਿਆ ਗਰੀਬ ਜ਼ਿਮੀਂਦਾਰਾਂ ਨੂੰ ਮਾਮਲਾ ਮਾਫ ਕਰ ਦਿਓ । ਸੋ ਬਾਦਸ਼ਾਹ ਨੇ ਐਸਾ ਹੀ ਕੀਤਾ । ਜਿਸ ਕਰਕੇ ਗੁਰੂ ਜੀ ਦੀ ਦੇਸ ਵਿਚ ਬਹੁਤ ਸੋਭਾ ਹੋਈ।

# ਗੁਰੂ ਜੀ ਦਾ ਗੋਇੰਦਵਾਲ ਜਾਣਾ

ਇਕ ਦਿਨ ਸ੍ਰੀ ਗੁਰੂ ਅਰਜਨ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਬੜੇ ਪ੍ਰੇਮ ਨਾਲ ਸ਼ਬਦ ਸੁਣ ਰਹੇ ਸਨ ਤਾਂ ਬਾਬਾ ਮਹਾਂਦੇਵ ਜੀ ਜੋ ਗੁਰੂ ਜੀ ਦੇ ਦੂਸਰੇ ਭਰਾ ਸਨ ਦਰਸ਼ਨ ਕਰਨ ਆਏ ਅਰ ਬੇਨਤੀ ਕੀਤੀ ਮਹਾਰਾਜ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੇ ਯਗ ਦਾ ਮੇਲਾ ਹੈ ਆਪ ਵੀ ਕ੍ਰਿਪਾ ਕਰਕੇ ਚਲੋ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਨੂੰ ਅੰਮ੍ਰਿਤਸਰ ਦਾ ਕੰਮ ਸੌਂਪ ਕੇ ਗਏ। ਖਡੂਰ ਸਾਹਿਬ ਦਾਤੂ ਜੀ ਨੂੰ ਮਿਲੇ ਅਰ ਭੇਟਾ ਪੂਜਾ ਦਿਤੀ। ਅਰ ਗੁਰਦੁਆਰੇ ਕੜਾਹ ਪ੍ਰਸ਼ਾਦ ਕਰਾਇਆ। ਗੋਇੰਦਵਾਲ ਸਾਹਿਬ ਬਾਵਲੀ ਦੇ ਇਸ਼ਨਾਨ ਕੀਤੇ ਬੜਾ ਭਾਰੀ ਯਗ ਹੋਇਆ।

# ਮਾਤਾ ਭਾਨੀ ਜੀ ਅਰ ਬਾਬਾ ਮਹਾਂਦੇਵ ਦਾ ਚਲਾਣਾ

ਇਥੋਂ ਗੋਇੰਦਵਾਲ ੧੬੬੨ ਬਿ: ੨੨ ਅਸੂ ਨੂੰ ਮਾਤਾ ਭਾਨੀ ਜੀ ਅਤੇ ਕਤਕ ਵਦੀ ਪੰਚਮੀ ਨੂੰ ਬਾਬਾ ਮਹਾਂਦੇਵ ਜੀ ਚਲਾਣਾ ਕਰ ਗਏ, ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਉਨ੍ਹਾਂ ਦੇ ਨਮਿਤ ਅਖੰਡ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਅਰ ਬੜੇ ਯਗ ਕੀਤੇ।

ਸੋਢੀ ਪ੍ਰਿਥੀ ਚੰਦ ਮੁੜ ਲਾਹੌਰ ਕੁਛ ਫਰਿਆਦ ਕਰਨ ਵਾਸਤੇ ਤੁਰਿਆ ਸੀ ਪਰੰਤੂ ਰਸਤੇ ਵਿਚ ਹੇਹਰ ਪਿੰਡ ਜਾ ਕੇ ਐਸਾ ਸੂਲ ਉਠਿਆ ਜੋ ਤੜਪ ਤੜਪ ਕੇ ਪ੍ਰਾਣ ਨਿਕਲ ਗਏ।

# ਪ੍ਰਿਥੀ ਚੰਦ ਦਾ ਚਲਾਣਾ

ਸੰ: ੧੬੬੩ ਬਿਕ੍ਰਮੀ ਨੂੰ ਅਕਬਰ ਬਾਦਸ਼ਾਹ ਦੇ ਗੁਜਰੇ ਮਗਰੋਂ ਉਸ ਦਾ ਬੇਟਾ ਜਹਾਂਗੀਰ ਤਖਤ ਤੇ ਬੈਠਾ ਅਰ ਉਸ ਦਾ ਪੁੱਤਰ ਖੁਸਰੋ ਉਸ ਨਾਲ ਬਿਗੜ ਗਿਆ। ਉਸ ਨੇ ਬਾਪ ਦਾ ਮੁਕਾਬਲਾ ਵੀ ਕੀਤਾ ਆਖਰ ਹਾਰ ਕੇ ਭੱਜ ਆਇਆ। ਰੋਟੀਓਂ ਵੀ ਆਤਰ ਹੋਇਆ ਤਾਂ ਤਰਨ ਤਾਰਨ ਗੁਰੂ ਜੀ ਨੂੰ ਮਿਲ ਕੇ ੧ ਲੱਖ ਰੁਪਿਆ ਮੰਗਿਆ। ਗੁਰੂ ਜੀ ਨੇ ਕਿਹਾ ਸਾਡੇ ਫਕੀਰਾਂ

ਕੋਲ ਰੁਪੈ ਕਿਥੇ ? ਲੰਗਰ ਵਿਚੋਂ ਜੋ ਕੋਈ ਆਵੇ ਬੇਸ਼ਕ ਪ੍ਰਸ਼ਾਦ ਛਕੇ, ਪ੍ਰੰਤੂ ਖੁਸਰੋ ਨੇ ਬਹੁਤ ਮਿੰਨਤਾਂ ਤਰਲੇ ਕੀਤੇ ਤਾਂ ਗੁਰੂ ਜੀ ਨੇ ਮੁਹਤਾਜ ਜਾਣ ਕੇ ੫੦੦੦ ਰੁਪਏ ਦੇ ਕਰ ਉਸਨੂੰ ਆਪਣੇ ਮਗਰੋਂ ਲਾਹਿਆ ਤੇ ਕਿਹਾ ਕਿ ਤੈਨੂੰ ਬਾਪ ਕੋਲੋਂ ਮਾਫੀ ਮੰਗ ਲੈਣੀ ਚਾਹੀਦੀ ਹੈ, ਮਗਰੋਂ ਖੁਸਰੋ ਜਿਹਲਮ ਜਾ ਕੇ ਇਕ ਮਸੀਤ ਵਿਚੋਂ ਪਕੜਿਆ ਗਿਆ ਅਰ ਲਾਹੌਰ ਲਿਆ ਕੇ ਬਾਦਸ਼ਾਹ ਦੇ ਹੁਕਮ ਨਾਲ ਕਤਲ ਕੀਤਾ ਗਿਆ ।

ਚੰਦੂ ਅਰ ਮਿਹਰਬਾਨ ਨੇ ਬਾਦਸ਼ਾਹ ਪਾਸ ਚੁਗਲੀ ਖਾਧੀ ਕਿ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨੂੰ ਪੰਜਾਹ ਹਜਾਰ ਰੁਪਏ ਦੀ ਮਦਦ ਦਿਤੀ ਹੈ ਅਰ ਗੁਰੂ ਦਾ ਇਹ ਖਿਆਲ ਸੀ ਕਿ ਕਿਸੇ ਤਰ੍ਹਾਂ ਇਹ ਬਾਦਸ਼ਾਹ ਬਣੇ ।

# ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੋਤੀ ਜੋਤ ਸਮਾਉਣਾ

ਚੰਦੂ ਨੇ ਅਨੇਕ ਤਰ੍ਹਾਂ ਦੀਆਂ ਚੁਗਲੀਆਂ ਖਾਧੀਆਂ ਕਿ ਗੁਰੂ ਅਰਜਨ ਦੇਵ ਧਾੜਵੀ ਵੀ ਆਪਣੇ ਪਾਸ ਰਖਦੇ ਹਨ ਅਰ ਆਪ ਦੇ ਪੁੱਤਰ ਨੂੰ ਵੀ ਇਹਨਾਂ ਨੇ ਮਦਦ ਦਿਤੀ ਸੀ । ਸੁਲਹੀ ਖਾਨ ਨੂੰ ਇਹਨਾਂ ਨੇ ਜਾਦੂ ਨਾਲ ਮਰਵਾ ਦਿਤਾ ਸੀ ਅਰ ਸੁਲਬੀ ਖਾਨ ਵੀ ਇਹਨਾਂ ਹਥੋਂ ਮੋਇਆ ਸੀ ਅਰ ਇਹਨਾਂ ਨੇ ਜੋ ਕਿਤਾਬ ਬਣਾਈ ਹੈ ਉਸ ਵਿਚ ਮੁਹੰਮਦ ਸਾਹਿਬ ਦੀ ਕੋਈ ਤਾਰੀਫ ਨਹੀਂ ਲਿਖੀ ਤਦੇ ਇਹ ਆਪ ਨੂੰ ਕਦੇ ਨਹੀਂ ਮਿਲੇ । ਪ੍ਰਿਥੀ ਚੰਦ ਇਸ ਦਾ ਵਡਾ ਭਰਾ ਚੰਗਾ ਸੰਤ ਸੀ । ਉਸ ਨੂੰ ਇਸਨੇ ਕੁਛ ਨਹੀਂ ਦਿਤਾ। ਉਹ ਤੰਗ ਹੋ ਕੇ ਮਰ ਗਿਆ ਹੈ ਅਰ ਇਸ ਨੇ ਸਭ ਸਿੱਖੀ ਸਾਂਭ ਲਈ ਹੈ। ਇਸ ਲਈ ਆਪ ਇਨ੍ਹਾਂ ਨੂੰ ਲਾਹੌਰ ਬੁਲਵਾਓ । ਗੁਰੂ ਜੀ ਨੂੰ ਬਾਦਸ਼ਾਹ ਨੇ ਲਾਹੌਰ ਬੁਲਵਾ ਭੇਜਿਆ ।

ਜਦ ਬਾਦਸ਼ਾਹ ਦਾ ਅਹਿਦੀਆ ਆਇਆ ਤਾਂ ਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਆਦਿਕ ਨੂੰ ਗੁਰੂ ਘਰ ਦਾ ਕੰਮ ਸੌਂਪ ਕੇ ਅਰ ਗੁਰਿਆਈ ਦੀ ਗੱਦੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਦੇ ਕੇ ਭਾਈ ਜੇਠਾ, ਭਾਈ ਪੈੜਾ, ਭਾਈ ਬਿਧੀਆ, ਲੰਗਾਹਾ, ਪਿਰਾਣਾ ਇਨ੍ਹਾਂ

ਪੰਜਾਂ ਸਿੱਖਾਂ ਨੂੰ ਨਾਲ ਲੈ ਕੇ ਲਾਹੌਰ ਪਹੁੰਚੇ, ਭਾਈ ਸੁਧੂ ਭਗਤ ਅਰ ਲਾਹੌਰ ਦੀ ਸੰਗਤ ਜੋ ਗੁਰੂ ਜੀ ਦੇ ਦਰਸ਼ਨ ਨੂੰ ਈਦ ਦੇ ਚੰਦ ਵਾਂਗ ਲੋਚ ਰਹੀ ਸੀ। ਅਗੋਂ ਪੀਨਸ ਲੈ ਕੇ ਗੁਰੂ ਜੀ ਨੂੰ ਲੈਣ ਆਏ । ਗੁਰੂ ਜੀ ਭਾਈ ਸੁਧੂ ਭਗਤ ਦੇ ਘਰ ਆ ਰਹੇ । ਸਤਿਸੰਗ ਸਾਰਾ ਦਿਨ ਹੁੰਦਾ ਰਿਹਾ । ਦੂਸਰੇ ਦਿਨ ਗੁਰੂ ਜੀ ਨੇ ਸਭਨਾਂ ਸਿੱਖਾਂ ਨੂੰ ਕਿਹਾ ਕਿ ਤੁਸੀਂ ਹੁਣ ਜਾਵੋ, ਸਾਡਾ ਅੰਤ ਸਮਾਂ ਨਜ਼ਦੀਕ ਆ ਗਿਆ ਹੈ । ਸਿੱਖ ਤਾਂ ਨਹੀਂ ਜਾਣਾ ਚਾਹੁੰਦੇ ਸਨ ਪਰ ਗੁਰੂ ਜੀ ਦਾ ਹੁਕਮ ਮੰਨ ਕੇ ਚਲੇ ਗਏ, ਗੁਰੂ ਜੀ ਉਨ੍ਹਾਂ ਪੰਜਾਂ ਸਿੱਖਾਂ ਨੂੰ (ਜੋ ਅੰਮ੍ਰਿਤਸਰੋਂ ਨਾਲ ਲਿਆਏ ਸਨ) ਬਾਦਸ਼ਾਹ ਰੂਬਰੂ ਹੋਏ ਤਾਂ ਬਾਦਸ਼ਾਹ ਇਨ੍ਹਾਂ ਦੇ ਦਰਸ਼ਨ ਕਰਕੇ ਅਰ ਸਿਧਾ ਸਾਦਾ ਸੁਭਾਅ ਦੇਖ ਕੇ ਹੋਰ ਸਭਨਾਂ ਗੱਲਾਂ ਦਾ ਸੰਸਾ ਜਾਂਦਾ ਰਿਹਾ ਅਰ ਗੁਰੂ ਜੀ ਨੂੰ ਇਕ ਉੱਚਾ ਆਸਨ ਵਿਛਾ ਕੇ ਬਿਠਾਇਆ । ਗੁਰੂ ਜੀ ਦੇ ਸ਼ਬਦ ਸੁਣ ਕੇ ਬਹੁਤ ਖੁਸ਼ ਹੋਇਆ । ਪਰੰਤੂ ਚੁਗਲਾਂ ਦੇ ਚੁਕਣੇ ਪਰ ਗੁਰੂ ਜੀ ਨੂੰ ਜਹਾਂਗੀਰ ਨੇ ਕਿਹਾ ਕਿ ਆਪ ਨੇ ਮੇਰੇ ਦੁਸ਼ਮਨ ਨੂੰ ਪੰਜਾਹ ਹਜ਼ਾਰ ਰੁਪਿਆ ਦਿੱਤਾ ਹੈ, ਇਸ ਲਈ ਆਪ ਇਸ ਕਸੂਰ ਕਰਕੇ ਦੋ ਲਖ ਰੁਪਇਆ ਬਾਦਸ਼ਾਹੀ ਖਜ਼ਾਨੇ ਵਿਚ ਦਾਖਲ ਕਰੋ, ਅਰ ਚੰਦੂ ਦੀ ਚੁਕ ਨਾਲ ਲਾਹੌਰ ਦੇ ਨਾਜ਼ਮ ਨੇ ਕਿਹਾ ਆਪ ਮੁਹੰਮਦ ਸਾਹਿਬ ਦੀ ਤਾਰੀਫ ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖ ਦਿਓ ਤਾਂ ਆਪ ਦੇ ਸਭ ਕਸੂਰ ਬਾਦਸ਼ਾਹ ਮਾਫ ਕਰ ਦੇਵੇਗਾ । ਗੁਰੂ ਜੀ ਨੇ ਕਿਹਾ ਅਸੀਂ ਆਪਦੇ ਦੁਸ਼ਮਨ ਦੀ ਪੰਜਾਹ ਹਜ਼ਾਰ ਦੀ ਮਦਦ ਨਹੀਂ ਕੀਤੀ ਅਰ ਨਾ ਹੀ ਸਾਡੇ ਕੋਲ ਦੋ ਲਖ ਰੁਪਏ ਹਨ ਜੋ ਤੁਹਾਨੂੰ ਦੇਈਏ। ਸਾਡੇ ਕੋਲ ਤਾਂ ਕੇਵਲ ਪ੍ਰਮੇਸ਼ਰ ਦਾ ਨਾਮ ਹੈ ਅਰ ਉਸ ਗ੍ਰੰਥ ਸਾਹਿਬ ਵਿਚ ਜੋ ਅਕਾਲ ਪੁਰਖ ਦਾ ਹੁਕਮ ਸੀ ਅਸੀਂ ਲਿਖ ਦਿਤਾ ਹੈ ਹੋਰ ਕੋਈ ਉਸਤਤ ਨਿੰਦਿਆ ਅਸੀਂ ਨਹੀਂ ਪਾ ਸਕਦੇ । ਬਾਦਸ਼ਾਹ ਲਾਹੌਰ ਦੇ ਹਾਕਮ ਨੂੰ ਦੋ ਲਖ ਰੁਪਿਆ ਚਟੀ ਦਾ ਵਸੂਲ ਕਰਨ ਵਾਸਤੇ ਗੁਰੂ ਜੀ ਨੂੰ ਸਪੁਰਦ ਕਰ ਗਿਆ ਕਿ ਜਾਂ ਮੁਹੰਮਦ ਸਾਹਿਬ ਦੀ ਤਾਰੀਫ ਲਿਖ ਦੇਣ ਜਾਂ ਦੋ ਲਖ ਰੁਪਿਆ ਦੇਣ ਅਤੇ ਆਪ ਸਿੰਧ ਵਲ ਚਲਾ ਗਿਆ ।

ਲਾਹੌਰ ਦੇ ਸਿੱਖਾਂ ਨੇ ਚਾਹਿਆ ਦੋ ਲੱਖ ਰੁਪਿਆ ਅਸੀਂ ਦੇ ਦੇਨੇ ਹਾਂ ਪਰੰਤੂ ਗੁਰੂ ਮਹਾਰਾਜ ਜੀ ਦੀ ਇਹ ਆਗਿਆ ਨਹੀਂ ਸੀ । ਉਹਨਾਂ ਨੇ ਕਿਹਾ ਸੀ ਕਿ ਸਾਡੇ ਲਈ ਜੋ ਦੋ ਲੱਖ ਰੁਪਿਆ ਦੇਵੇਗਾ ਉਹ ਸਿਖੀ ਭਾਵ ਤੋਂ ਬਾਹਰ

ਗਿਣਿਆ ਜਾਵੇਗਾ । ਲਾਹੌਰ ਦਾ ਕੋਤਵਾਲ ਚੰਦੂ ਦਾ ਬੜਾ ਮਿੱਤਰ ਸੀ। ਇਸ ਲਈ ਚੰਦੂ ਨੇ ਕਿਹਾ ਮੈਂ ਸਭ ਗੱਲ ਗੁਰੂ ਜੀ ਨੂੰ ਸਮਝਾ ਦਿਆਂਗਾ। ਸੇਵਾ ਬਹਾਨੇ ਹਾਕਮ ਪਾਸੋਂ ਆਪਣੇ ਘਰ ਲੈ ਆਇਆ ਅਰ ਪੰਜਾਂ ਸਿੱਖਾਂ ਨੂੰ ਡਿਓਢੀ ਵਿਚ ਕੈਦ ਕਰ ਦਿਤਾ ਅਰ ਅੰਦਰ ਜਾ ਕੇ ਗੁਰੂ ਜੀ ਨੂੰ ਇਕਾਂਤ ਵਿਚ ਬਿਠਾ ਕੇ ਕਹਿਣ ਲਗਾ ਕਿ ਆਪ ਨੇ ਮੇਰੀ ਬੜੀ ਬਦਨਾਮੀ ਕਰਾਈ ਹੈ ਜੋ ਮੇਰੀ ਧੀ ਦਾ ਨਾਤਾ ਮੋੜ ਦਿਤਾ ਹੈ ਇਸ ਲਈ ਆਪ ਹੁਣ ਵੀ ਮੇਰੀ ਧੀ ਦਾ ਨਾਤਾ ਮਨਜ਼ੂਰ ਕਰ ਲਵੋ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁਹੰਮਦ ਸਾਹਿਬ ਦੀ ਤਾਰੀਫ ਲਿਖ ਦਿਓ ਜਾਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋੜ ਦਿਓ । ਬਾਦਸ਼ਾਹ ਤੋਂ ਜੁਰਮਾਨਾ ਵੀ ਮਾਫ ਕਰਾ ਦੇਵਾਂਗਾ ਅਤੇ ਆਪ ਦੀ ਇਜ਼ਤ ਵੀ ਬੜੀ ਹੋਵੇਗੀ । ਗੁਰੂ ਜੀ ਨੇ ਸ਼ੇਰ ਵਾਂਗ ਕਿਹਾ ਕਿ ਮੁਹੰਮਦ ਸਾਹਿਬ ਦੀ ਤਾਰੀਫ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਲਿਖ ਸਕਦੇ । ਜੋ ਕੁਛ ਕਰਤਾਰ ਦਾ ਹੁਕਮ ਹੈ ਸੋ ਤਾਂ ਲਿਖਿਆ ਗਿਆ । ਜੋ ਇਸ ਨੂੰ ਵਧਾਉਣ ਘਟਾਉਣ ਦਾ ਨਾਮ ਲਵੇਗਾ ਉਹ ਆਪ ਨਾਸ਼ ਹੋ ਜਾਵੇਗਾ ਅਤੇ ਇਸ ਵਿਚ ਅਸੀਂ ਕੋਈ ਖੁਸ਼ਾਮਦ ਦੀ ਗੱਲ ਵੀ ਨਹੀਂ ਲਿਖ ਸਕਦੇ। ਨਾਤੇ ਦੀ ਬਾਬਤ ਇਹ ਹੈ ਕਿ ਜੋ ਕੁਛ ਮੇਰੇ ਸਿੱਖਾਂ ਨੇ ਕਹਿ ਦਿਤਾ ਹੈ ਮੈਨੂੰ ਉਹ ਮਨਜ਼ੂਰ ਹੈ ਇਸ ਕਰਕੇ ਹੁਣ ਨਾਤਾ ਅਸੀਂ ਨਹੀਂ ਲੈ ਸਕਦੇ । ਸਿੱਖਾਂ ਦਾ ਬਚਨ ਅਸੀਂ ਨਹੀਂ ਟਾਲ ਸਕਦੇ ।

ਚੰਦੂ ਨੇ ਸੋਚਿਆ ਕਿ ਨਰਮੀ ਨਾਲ ਇਹ ਨਹੀਂ ਮੰਨਦੇ ਇਸ ਲਈ ਸਖਤੀ ਨਾਲ ਮੰਨ ਜਾਣਗੇ ਤਾਂ ਸਿਪਾਹੀਆਂ ਨੂੰ ਚੰਦੂ ਕਹਿ ਗਿਆ ਕਿ ਨੰਗੀ ਤਲਵਾਰ ਦਾ ਪਹਿਰਾ ਰਖੋ ਕੋਈ ਅੰਦਰ ਨਾ ਆਣ ਪਾਵੇ ਅਰ ਗੁਰੂ ਨੂੰ ਨਾ ਸੌਣ ਦਿਓ ਅਤੇ ਨਾ ਕੁਛ ਖਾਣ ਨੂੰ ਦਿਓ ਅਤੇ ਆਪ ਜਾ ਕੇ ਸੌਂ ਗਿਆ । ਸਵੇਰੇ ਆ ਕੇ ਫਿਰ ਕਲ੍ਹ ਵਾਲੀ ਗੱਲ ਕਹੀ ਕਿ ਮੁਹੰਮਦ ਸਾਹਿਬ ਦੀ ਤਾਰੀਫ ਲਿਖੋ ਅਤੇ ਨਾਤਾ ਮੰਨੋ ਪਰੰਤੂ ਗੁਰੂ ਜੀ ਨੇ ਇਹੋ ਉੱਤਰ ਦਿਤਾ ਕਿ ਅਸੀਂ ਨਹੀਂ ਮੰਨਦੇ। ਇਸ ਲਈ ਚੰਦੂ ਦੁਸ਼ਟ ਨੇ ਸਿਪਾਹੀਆਂ ਨੂੰ ਕਿਹਾ ਕਿ ਗਰਮ ਪਾਣੀ ਕਰਕੇ ਗੁਰੂ ਜੀ ਨੂੰ ਉਬਲਦੀ ਦੇਗ ਵਿਚ ਬਿਠਾਓ, ਹੇਠ ਅੱਗ ਬਾਲੋ। ਇਹ ਦੇਖ ਕੇ ਸਿੱਖ ਸਹਾਰ ਨਾ ਸਕੇ ਅਰ ਬੇੜੀਆਂ ਤੋੜ ਕੇ ਕੁਛ ਹੱਥ ਦਿਖਾਉਣ ਲਗੇ ਸਨ ਅਰ ਉਹਨਾਂ ਕਿਹਾ ਕਿ ਇਸ ਵੇਲੇ ਅਸੀਂ ਚੰਦੂ ਨੂੰ ਗਰਕ ਕਰਾਂਗੇ

ਪਰ ਸ਼ਾਂਤੀ ਰੂਪ ਗੁਰੂ ਜੀ ਨੇ ਕਿਹਾ ਕਿ ਆਪ ਧੀਰਜ ਕਰੋ ਜੋ ਉਸ ਦਾ ਹੁਕਮ ਹੈ ਹੋਣ ਦਿਓ, ਸੋ ਗੁਰੂ ਜੀ ਭਾਣਾ ਮੰਨਕੇ ਸ਼ਾਂਤ ਰੂਪ ਇਸੇ ਤਰ੍ਹਾਂ ਬੈਠੇ ਰਹੇ ਅਰ ਹਾਇ ਤਕ ਨਾ ਆਖੀ। ਦੂਜੇ ਦਿਨ ਚੰਦੂ ਨੇ ਫਿਰ ਕਿਹਾ ਕਿ ਮੁਹੰਮਦ ਸਾਹਿਬ ਦੀ ਤਾਰੀਫ ਲਿਖੋ। ਅਰ ਨਾਤਾ ਮੰਨੋ ਪਰ ਤਦ ਵੀ ਗੁਰੂ ਜੀ ਨੇ ਨਾਂਹ ਹੀ ਕੀਤੀ ਤਾਂ ਚੰਦੂ ਨੇ ਹੁਕਮ ਦਿਤਾ ਕਿ ਤਤੀ ਰੇਤ ਗੁਰੂ ਜੀ ਪਰ ਪਾਓ ਤਾਂ ਸਿਪਾਹੀਆਂ ਨੇ ਐਸਾ ਹੀ ਕੀਤਾ। ਗੁਰੂ ਜੀ ਤਤੀ ਰੇਤ ਪੁਆ ਕੇ ਵੀ ਸ਼ਾਂਤੀ ਰੂਪ ਅਨੰਦ ਵਿਚ ਮਗਨ ਰਹੇ।

ਤੀਜੇ ਦਿਨ ਚੰਦੂ ਨੇ ਫਿਰ ਆਣ ਕੇ ਕਿਹਾ ਤਦ ਵੀ ਗੁਰੂ ਜੀ ਨੇ ਇਨਕਾਰ ਹੀ ਕੀਤਾ, ਚੰਦੂ ਨੇ ਉਸ ਦਿਨ ਤੱਤੇ ਤਵੇ ਉਪਰ ਬਿਠਾ ਕੇ ਉਪਰੋਂ ਗਰਮ ਰੇਤ ਪਵਾਈ। ਤਦ ਇਹ ਖਬਰ ਸਾਈਂ ਮੀਆਂ ਮੀਰ ਜੀ ਨੂੰ ਹੋਈ ਕਿਉਂਕਿ ਮੀਆਂ ਮੀਰ ਜੀ ਕਈ ਗੱਲਾਂ ਗੁਰੂ ਜੀ ਤੋਂ ਰੂਹਾਨੀ ਪੁਛਕੇ ਗਿਆਨੀ ਹੋਇਆ-ਹੋਇਆ ਸੀ। ਸੋ ਉਸ ਨੇ ਆ ਕੇ ਗੁਰੂ ਜੀ ਨੂੰ ਮੱਥਾ ਟੇਕਿਆ ਅਰ ਕਿਹਾ ਮਹਾਰਾਜ ਮੈਥੋਂ ਇਹ ਦੁੱਖ ਸਹਾਰਿਆ ਨਹੀਂ ਜਾਂਦਾ ਮੈਂ ਇਹ ਚਾਹੁੰਦਾ ਹਾਂ ਕਿ ਆਪਣਾ ਸਰੀਰ ਤਿਆਗ ਦੇਵੋ। ਜੇਕਰ ਹੁਕਮ ਹੋਵੇ ਤਾਂ ਮੈਂ ਬਾਦਸ਼ਾਹ ਨੂੰ ਕਹਿ ਕੇ ਇਹਨਾਂ ਦੁਸ਼ਟਾਂ ਨੂੰ ਚੰਗੀ ਤਰ੍ਹਾਂ ਸਜ਼ਾ ਦਵਾਵਾਂ। ਗੁਰੂ ਜੀ ਨੇ ਕਿਹਾ ਇਹ ਦੁੱਖ ਨਹੀਂ ਸੁਖ ਹੈ। ਸਾਡੇ ਪਰਮਾਤਮਾ ਦੀ ਆਗਿਆ ਹੈ ਉਹੋ ਹੀ ਠੀਕ ਹੈ "ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥" ਪੁਨਾ—ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਅਰ 'ਬ੍ਰਹਮ ਗਿਆਨੀ ਕੈ ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥' ਪੁਨਾ—ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥' ਮੀਆਂ ਮੀਰ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਸ਼ਾਂਤੀ ਦੇਖਕੇ ਅਸਚਰਜ ਰਹਿ ਗਏ। ਆਪ ਮੱਥਾ ਟੇਕ ਕੇ ਚਲੇ ਗਏ।

ਚੰਦੂ ਦੀ ਨੂੰਹ ਇਕ ਸਿੱਖ ਦੀ ਲੜਕੀ ਸੀ ਇਸ ਕਰਕੇ ਉਹ ਬੜੀ ਦੁਖੀ ਹੋਈ ਅਰ ਰਾਤ ਨੂੰ ਪਹਿਰੇਦਾਰਾਂ ਨੂੰ ਗਹਿਣੇ ਵਢੀ ਦੇ ਕੇ ਅੰਦਰ ਆਈ ਮੱਥਾ ਟੇਕ ਕੇ ਬੇਨਤੀ ਕੀਤੀ ਸਚੇ ਪਾਤਸ਼ਾਹ ਇਹ ਭਾਣਾ ਆਪ ਕਦ ਤਕ ਵਰਤਾਓਗੇ ਅਰ ਆਪ ਸਮਰਥ ਹੋ ਕਿਉਂ ਨਹੀਂ ਚੰਦੂ ਦਾ ਨਾਸ ਕਰਦੇ। ਗੁਰੂ ਜੀ ਬੋਲੇ ਸਾਡੇ ਮਨ ਕੋਈ ਦੁੱਖ ਨਹੀਂ ਤਾਂ ਚੰਦੂ ਦੀ ਨੂੰਹ ਨੇ ਕਿਹਾ ਮਹਾਰਾਜ ਉਹ

ਬੜੀ ਚੰਦਰੀ ਘੜੀ ਸੀ ਜਿਸ ਵੇਲੇ ਮੇਰੇ ਮਾਪਿਆਂ ਨੇ ਇਸ ਦੁਸ਼ਟ ਦੇ ਘਰ ਵਿਆਹ ਦਿਤਾ । ਮੈਂ ਅਤੀ ਦੁਖੀ ਹਾਂ । ਗੁਰੂ ਜੀ ਨੇ ਕਿਹਾ ਪੁਤ੍ਰੀ ਧੀਰਜ ਧਰੋ । ਇਨ੍ਹਾਂ ਕਸ਼ਟਾਂ ਵਾਸਤੇ ਹੋਰ ਨਵਾਂ ਸੂਰਜ ਨਹੀਂ ਚੜ੍ਹੇਗਾ। ਸੋ ਸਵੇਰੇ ਅੰਮ੍ਰਿਤ ਵੇਲੇ ਹੀ ਚੰਦੂ ਆਇਆ ਅਰ ਗਊ ਦਾ ਕਚਾ ਚਮੜਾ ਲਿਆ ਕੇ ਆਖਿਆ ਜੇਕਰ ਅਜੇ ਵੀ ਮੇਰੀਆਂ ਗੱਲਾਂ ਮੰਨ ਜਾਓ ਤਾਂ ਠੀਕ ਹੈ ਨਹੀਂ ਤਾਂ ਇਸ ਚਮੜੇ ਵਿਚ ਸੀਤੇ ਜਾਓਗੇ । ਗੁਰੂ ਜੀ ਨੇ ਇਸ ਗੱਲ ਦਾ ਕੋਈ ਉੱਤਰ ਨਾ ਦਿਤਾ ਅਰ ਕਿਹਾ ਕਿ ਅਸੀਂ ਰਾਵੀ ਵਿਚ ਇਸ਼ਨਾਨ ਕਰਨਾ ਹੈ। ਚੰਦੂ ਨੇ ਸੋਚਿਆ ਰੇਤ ਅਰ ਗਰਮ ਲੋਹੇ ਨਾਲ ਸਾਰੇ ਬਦਨ ਤੇ ਫਲੂਹੇ ਪਏ ਹੋਏ ਹਨ ਜੇਕਰ ਇਸ਼ਨਾਨ ਕਰਨਗੇ ਤਾਂ ਜ਼ਿਆਦਾ ਤਕਲੀਫ ਹੋਵੇਗੀ । ਇਸ ਲਈ ਨਾਲ ਸਿਪਾਹੀ ਦੇ ਕੇ ਕਿਹਾ, ਜਾਵੋ ਇਸ਼ਨਾਨ ਕਰ ਆਓ ।

ਜਦ ਗੁਰੂ ਜੀ ਪੰਜਾਂ ਸਿਖਾਂ ਨੂੰ ਨਾਲ ਲੈ ਕੇ ਬਾਹਰ ਨਿਕਲੇ ਤਾਂ ਬੜੀ ਸੰਗਤ ਬਾਹਰ ਖੜੀ ਸੀ ਸਭ ਗੁਰੂ ਜੀ ਨਾਲ ਹੋ ਤੁਰੀ । ਗੁਰੂ ਜੀ ਨੇ ਰਾਵੀ ਵਿਚ ਜਾ ਕੇ ਇਸ਼ਨਾਨ ਕੀਤਾ ਅਰ ਕਿਹਾ ਕਿ ਸਾਡਾ ਹੁਣ ਜਾਣ ਦਾ ਸਮਾਂ ਹੈ । ਤੁਸੀਂ ਕੁਛ ਅਫਸੋਸ ਨਾ ਕਰਨਾ । ਸ਼ਬਦ ਕੀਰਤਨ ਕਰਨਾ ਅਰ ਸਾਡੀ ਦੇਹ ਨੂੰ ਜਲ ਪ੍ਰਵਾਹ ਕਰਨਾ, ਬਾਹਰ ਨਿਕਲ ਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਜੇਠ ਸੁਦੀ ਚੌਥ ਸੰ: ੧੬੬੩ ਬਿਕ੍ਰਮੀ ਸ਼ੁਕਰਵਾਰ ਨੂੰ ਅੰਮ੍ਰਿਤ ਵੇਲੇ ਦੇਹ ਤਿਆਗ ਦਿਤੀ। ਲਾਹੌਰ ਦੀ ਸੰਗਤ ਨੇ ਬੜਾ ਸ਼ਬਦ ਕੀਰਤਨ ਕਰਾਇਆ। ਸੰਗਤ ਨੇ ਅਤਰ ਗੁਲਾਬ ਅਰ ਫੁਲਾਂ ਦੀ ਬਰਖਾ ਕੀਤੀ । ਅਰ ਗੁਰੂ ਜੀ ਦੀ ਆਗਿਆ ਅਨੁਸਾਰ ਦੇਹ ਜਲ ਪਰਵਾਹ ਕਰ ਦਿਤੀ । ਚੰਦੂ ਦੀ ਨੂੰਹ ਨੇ ਵੀ ਉਸੇ ਦਿਨ ਹੀ ਦੇਹ ਤਿਆਗ ਦਿਤੀ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸ਼ਹਿਰ ਵਿਚ ਅਤੀ ਸ਼ੋਕ ਹੋਇਆ। ਉਸੇ ਦਿਨ ਸ਼ਹਿਰ ਵਿਚ ਕਿਸੇ ਰੋਟੀ ਨਾ ਪਕਾਈ ਅਰ ਨਾ ਕਿਸੇ ਨੇ ਦੁਕਾਨ ਖੋਲ੍ਹੀ । ਜਿਸ ਜਗ੍ਹਾ ਗੁਰੂ ਜੀ ਦੀ ਦੇਹ ਪ੍ਰਵਾਹੀ ਸੀ, ਉਸ ਜਗ੍ਹਾ ਗੁਰੂ ਜੀ ਦਾ ਦੇਹੁਰਾ ਸਿੱਖਾਂ ਨੇ ਬਣਾਇਆ ਸੀ । ਜੇਠ ਸੁਦੀ ਚੌਥ ਨੂੰ ਬੜਾ ਭਾਰੀ ਮੇਲਾ ਲਗਦਾ ਹੈ । ਸਰਕਾਰ ਅਰ ਸਿਖ ਰਿਆਸਤਾਂ ਵਲੋਂ ਜਗੀਰ ਵੀ ਇਸ ਨਾਲ ਹੈ ।

ਲਾਹੌਰ ਦੇ ਲੋਕਾਂ ਨੂੰ ਗੁਰੂ ਜੀ ਦੇ ਵਿਛੋੜੇ ਦਾ ਬੜਾ ਸ਼ੋਕ ਹੋਇਆ ਅਰ ਲਾਹੌਰ ਦੇ ਹਾਕਮਾਂ ਦਾ ਇਹ ਖਿਆਲ ਸੀ ਬਾਦਸ਼ਾਹ ਨੂੰ ਲਿਖਿਆ ਜਾਵੇ ਕਿ

ਚੰਦੂ ਨੇ ਜ਼ੁਲਮ ਕੀਤਾ ਹੈ । ਪਰੰਤੂ ਚੰਦੂ ਨੇ ਬਚਾਅ ਵਾਸਤੇ ਹਾਕਮਾਂ ਦੀ ਮਿੰਨਤ ਤਰਲਾ ਕਰਕੇ ਅਰ ਰੁਪਿਆ ਰਿਸ਼ਵਤ ਦੇ ਦਿਤਾ । ਕਿਉਂਕਿ ਚੰਦੂ ਦੇ ਤਾਂ ਅਗੇ ਹੀ ਸਭ ਯਾਰ ਸਨ । ਇਸ ਲਈ ਚੰਦੂ ਨੇ ਇਹ ਮਤਾ ਪਕਾਇਆ ਕਿ ਬਾਦਸ਼ਾਹ ਪੁਛੇ ਤਾਂ ਕਹਿਣਾ ਕਿ ਗੁਰੂ ਸਾਹਿਬ ਜੀ ਹੈਜੇ ਦੀ ਬੀਮਾਰੀ ਨਾਲ ਜੋਤੀ ਜੋਤ ਸਮਾਏ ਹਨ ।

ਜਿਸ ਵੇਲੇ ਇਹ ਖਬਰ ਲੈ ਕੇ ਸਿੱਖ ਅੰਮ੍ਰਿਤਸਰ ਆਏ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਪੁਆਇਆ। ਅਖੰਡ ਕੀਰਤਨ ਤੇ ਯਗ ਵਰਤਾਇਆ।

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥*

*(ਪੰਨਾ ੭੪੯)*

*ਤਥਾ—ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥*

*(ਪੰਨਾ ੧੩੬੫)*

# ਬਾਬੇ ਬੁੱਢੇ ਜੀ ਦਾ ਚੌਂਕੀ ਚੜ੍ਹਾਵਾ

ਗੁਰੂ ਜੀ ਦੇ ਜੋਤੀ ਜੋਤ ਸਮਾਵਣ ਦੇ ਕਾਰਨ ਬਾਬਾ ਬੁੱਢਾ ਜੀ ਦਾ ਮਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਬਝਾ ਰਿਹਾ ਤਾਂ ਬਾਬਾ ਬੁੱਢਾ ਜੀ ਨੇ ਆਗੂ ਬਣ ਕੇ ਸਭ ਸੰਗਤ ਸਮੇਤ ਚੌਂਕੀ ਚਾਹੜੀ । ਇਕ ਮਨ ਹੋ ਕੇ ਬੜੇ ਪ੍ਰੇਮ ਨਾਲ ਸ਼ਬਦ ਪੜ੍ਹੇ ਅਰ ਸ੍ਰੀ ਅੰਮ੍ਰਿਤਸਰ ਜੀ ਦੀ ਸਾਰੀ ਪ੍ਰਕਰਮਾ ਕੀਤੀ ਅਰ ਇਕ ਮਨ ਹੋ ਕੇ ਦਰਸ਼ਨੀ ਦਰਵਾਜ਼ੇ ਅਗੇ ਬਾਬਾ ਬੁੱਢਾ ਜੀ ਨੇ ਪ੍ਰਾਰਥਨਾ ਕੀਤੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਤੱਖ ਪੁਲ ਪਰ ਦਰਸ਼ਨ ਦਿਤਾ ਅਰ ਭੋਗ ਤਕ ਨਾਲ ਸ਼ਾਮਲ ਰਹੇ । ਬਾਬਾ ਬੁੱਢਾ ਜੀ ਨੇ ਪ੍ਰਾਰਥਨਾ ਕੀਤੀ ਮਹਾਰਾਜ ਆਪ ਹਮੇਸ਼ਾਂ ਦਰਸ਼ਨ ਦਿਆ ਕਰੋ ਤਾਂ ਗੁਰੂ ਜੀ ਨੇ ਬਚਨ ਕੀਤਾ, ਅਸੀਂ ਸਦਾ ਹੀ ਅੰਗ ਸੰਗ ਹਾਂ । ਤੁਸੀਂ ਇਕ ਮਨ ਹੋ ਕੇ ਈਰਖਾ ਦ੍ਵੈਖ ਛਡ ਕੇ ਬਾਣੀ ਪੜ੍ਹਿਆ ਕਰੋ।

ਮਹਾਰਾਜਾ ਰਣਜੀਤ ਸਿੰਘ ਇਕ ਵਾਰ ਰਾਮ ਬਾਗ ਵਿਚ ਬੈਠੇ ਸਨ ਤਾਂ

ਚੌਂਕੀ ਦੀ ਅਵਾਜ਼ ਸੁਣ ਕੇ ਸਵਾਰ ਹੋ ਕੇ ਝਟ ਦਰਬਾਰ ਸਾਹਿਬ ਆਏ ਅਰ ਇਕ ਇਕ ਸੋਨੇ ਦੇ ਕੜਿਆਂ ਦੀ ਜੋੜੀ ਸਭਨਾਂ ਸ਼ਬਦ ਪੜ੍ਹਨ ਵਾਲਿਆਂ ਦੇ ਹੱਥੀਂ ਪਾ ਕੇ ਮੱਥਾ ਟੇਕਿਆ ਅਰ ਪ੍ਰਸ਼ਾਦਿ ਕਰਾਇਆ ।

ਚੌਂਕੀ ਸਾਹਿਬ ਦੀਆਂ ਵਾਰੀਆਂ ਬੜੇ ਸਮਝ ਵਾਲੇ ਨੇ ਬਣਾਈਆਂ ਹਨ, ਉਸ ਵਿਚ ਹਰ ਮਜ਼ਮੂਨ ਦੇ ਸ਼ਬਦ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਅਜ ਕਲ੍ਹ ਚਾਰ ਚੌਂਕੀਆਂ ਚੜ੍ਹਦੀਆਂ ਹਨ । ਪਹਿਲੀ ਤਾਂ ਵਡੀ ਅਸਲ ਚੌਂਕੀ ਹੈ, ਬਾਕੀ ਦੀਆਂ ਤਿੰਨ ਹੋਰ ਪ੍ਰੇਮੀ ਚਾਹੜਦੇ ਹਨ ।

ਇਨ੍ਹਾਂ ਗੁਰੂ ਸਾਹਿਬਾਂ ਨੇ ਬੜਾ ਉਪਕਾਰ ਕਰਕੇ ਬਾਣੀ ਦਾ ਜਹਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਆ, ਜੋ ਰਹਿੰਦੀ ਦੁਨੀਆ ਤਕ ਰਹੇਗਾ । ਸ਼ਾਂਤੀ ਦੀ ਨੀਂਹ ਰਖ ਕੇ ਦਿਤਾ । ਇਤਨੇ ਕਸ਼ਟ ਸਹਾਰ ਕੇ ਵੀ ਸ਼ਾਂਤ ਰਹੇ । ਪ੍ਰਤੀਗਿਆ ਦਾ ਵਿਸ਼ਵਾਸ਼ ਜਿਤਨਾ ਰਖਿਆ ਜੋ ਥੋਥੀ ਤਾਰੀਫ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਲਿਖੀ ਅਰ ਨਾ ਹੀ ਚੰਦੂ ਦਾ ਨਾਤਾ ਲਿਆ । ਸਿੱਖਾਂ ਦਾ ਬਚਨ ਮੰਨ ਕੇ ਪੂਰੀ ਪ੍ਰਤੀਗਿਆ ਪਾਲੀ ।



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# ਛੇਵੀਂ ਪਾਤਿਸ਼ਾਹੀ

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥ ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ॥ ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ॥ ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥ ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ॥ ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ॥ ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰ ਖਲਾਰੀ॥ ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥੪੮॥*

*(ਭਾਈ ਗੁਰਦਾਸ ਜੀ ਵਾਰ ੧)*

ਇਨ੍ਹਾਂ ਗੁਰੂ ਸਾਹਿਬਾਂ ਦਾ ਜਨਮ ਹਾੜ ਵਦੀ ਏਕਮ ਸੰਮਤ ੧੬੫੨ ਬਿ: ਐਤਵਾਰ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁਖੋਂ ਵਡਾਲੀ (ਛੇਹਰਟੇ) ਵਿਖੇ ਹੋਇਆ। ਇਨ੍ਹਾਂ ਦੀ ਬਾਲ ਅਵਸਥਾ ਵਿਚ ਇਨ੍ਹਾਂ ਦੇ ਤਾਏ ਪ੍ਰਿਥੀ ਚੰਦ ਨੇ ਇਨ੍ਹਾਂ ਨੂੰ ਮਾਰਨ ਵਾਸਤੇ ਕਈ ਯਤਨ ਕੀਤੇ ਜੋ ਪਿਛੇ ਆਪ ਪੜ੍ਹ ਚੁਕੇ ਹੋ, ਪਰੰਤੂ ਇਨ੍ਹਾਂ ਦਾ ਕੁਛ ਵੀ ਨਾ ਵਿਗੜਿਆ ਅਤੇ ਗੁਰੂ ਅਰਜਨ ਸਾਹਿਬ ਜੀ ਨੇ ਇਸ ਸ਼ਬਦ ਦੁਆਰਾ ਅਕਾਲ ਪੁਰਖ ਦਾ ਧੰਨਵਾਦ ਕੀਤਾ।

*ਬਿਲਾਵਲੁ ਮਹਲਾ ੫॥ (ਪੰਨਾ ੮੦੬)*

*ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥ ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥੧॥ ਕਾਰਜੁ ਸਤਿਗੁਰਿ ਆਪਿ ਸਵਾਰਿਆ॥ ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥੧॥ ਰਹਾਉ॥ ਵਣ ਤ੍ਰਿਣ ਤ੍ਰਿਭਵਣ*

*ਹਰਿਆ ਹੋਏ ਸਗਲੇ ਜੀਅ ਸਾਧਾਰਿਆ॥ ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ॥੨॥੫॥੨੩॥*

ਜਨਮ ਉਤਸ਼ਾਹ ਬੜੀ ਧੂਮ ਧਾਮ ਨਾਲ ਵਾਜੇ ਗਾਜੇ ਬੜੇ ਦਾਨ ਮਾਨ ਸ਼ਨਾਨ ਨਾਮ ਜਪ ਕੇ ਗੁਰਮਤ ਅਨੁਸਾਰ ਮਨਾਇਆ ਗਿਆ ।

ਇਹਨਾਂ ਗੁਰੂ ਸਾਹਿਬਾਂ ਦੇ ਤਿੰਨ ਮਹਿਲ ਸਨ । ਪਹਿਲਾ ਵਿਆਹ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਹੱਥੀਂ ਡਲੇ ਨਗਰ ਨਿਵਾਸੀ ਭਾਈ ਨਰੈਣ ਦਾਸ ਖਤ੍ਰੀ ਦੀ ਬੇਟੀ ਸ੍ਰੀ ਦਮੋਦਰੀ ਜੀ ਨਾਲ ਕਰ ਗਏ ਸਨ । ਦੂਸਰਾ ਬਕਾਲੇ ਵਾਲੇ ਹਰੀ ਚੰਦ ਲੰਬ ਖਤਰੀ ਦੀ ਪੁਤਰੀ ਸ੍ਰੀ ਨਾਨਕੀ ਜੀ ਨਾਲ ਅੰਮ੍ਰਿਤਸਰ ਹੋਇਆ। ਤੀਸਰਾ ਦਯਾ ਰਾਮ ਮਰਵਾਹੇ ਖਤਰੀ ਦੀ ਦੋਹਤੀ ਸ੍ਰੀ ਮਹਾਂ ਦੇਈ ਜੀ ਨਾਲ ਮੰਡਿਆਲੀ ਪਿੰਡ ਹੋਇਆ ਸੀ । ਸ੍ਰੀ ਦਮੋਦਰੀ ਜੀ ਤੋਂ ਵੀਰੋ ਜੀ, ਬਾਬਾ ਗੁਰਦਿਤਾ ਜੀ ਅਰ ਅਣੀ ਰਾਇ ਜੀ ਜਨਮੇਂ। ਸ੍ਰੀ ਮਹਾਂ ਦੇਈ ਜੀ ਤੋਂ ਸੂਰਜ ਮਲ ਜੀ ਪੈਦਾ ਹੋਏ । ਸ੍ਰੀ ਨਾਨਕੀ ਜੀ ਤੋਂ ਬਾਬਾ ਅਟਲ ਅਰ ਗੁਰੂ ਤੇਗ ਬਹਾਦਰ ਜੀ ਪ੍ਰਗਟੇ। ਜਿਨ੍ਹਾਂ ਦੇ ਬੇਟੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਖਾਲਸਾ ਪੰਥ ਦੇ ਵਾਲੀ ਮਾਲਕ ਹੋਏ । ਜਿਨ੍ਹਾਂ ਦੀ ਔਲਾਦ ਕੁਲ ਖਾਲਸਾ ਪੰਥ ਹੈ ਅਰ ਬਾਬੇ ਗੁਰਦਿਤੇ ਜੀ ਦੀ ਔਲਾਦ ਕਰਤਾਰ ਪੁਰੀਏ ਸੋਢੀ ਹਨ ।

## ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦਾ ਤਖਤ ਪਰ ਬੈਠਣਾ

ਗੁਰਿਆਈ ਤਾਂ ਗੁਰੂ ਅਰਜਨ ਦੇਵ ਜੀ ਆਪਣੇ ਹਥੀਂ ਦੇ ਗਏ ਸਨ। ਪਰ ਗੁਰੂ ਗੱਦੀ ਦੇ ਤਖਤ ਪਰ ਹਾੜ ਵਦੀ ਸਤਮੀ ੧੬੬੩ ਬਿ: ਨੂੰ ਬੈਠੇ ਤਾਂ ਮਸੰਦਾਂ ਨੇ ਸੇਲੀ ਟੋਪੀ ਅਗੇ ਲਿਆ ਰਖੀ ਤਾਂ ਗੁਰੂ ਜੀ ਨੇ ਕਿਹਾ ਮੰਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰ ਸੇਲੀ ਟੋਪੀ ਸਾਧੂਆਂ ਨੂੰ ਦੇ ਦਿਓ । ਸਾਨੂੰ ਧਰਮ ਦੀ ਰਖਿਆ ਵਾਸਤੇ ਸ਼ਸਤ੍ਰ ਦਿਓ ਤਾਂ ਬਾਬਾ ਬੁੱਢਾ ਜੀ ਨੇ ਦੋ ਤਲਵਾਰਾਂ ਗੁਰੂ ਜੀ ਨੂੰ ਪਹਿਨਾਈਆਂ । ਇਕ ਮੀਰੀ ਦੀ ਤੇ ਦੂਜੀ ਪੀਰੀ ਦੀ । ਜਿਸ ਤਖਤ ਪਰ ਗੁਰੂ ਜੀ ਬੈਠੇ ਉਸ ਦਾ ਨਾਮ ਸ੍ਰੀ ਤਖਤ ਅਕਾਲ ਬੁੰਗਾ ਰਖਿਆ ।

ਜਿਸ ਵੇਲੇ ਗੁਰੂ ਜੀ ਤਖਤ ਪਰ ਬੈਠੇ ਤਾਂ ਗੋਇੰਦਵਾਲ, ਖਡੂਰ ਸਾਹਿਬ,

ਤਰਨਤਾਰਨ ਅਤੇ ਅੰਮ੍ਰਿਤਸਰ ਵਿਚ ਬੜੇ ਯਗ ਕੀਤੇ । ਸਿੱਖਾਂ ਨੇ ਦੇਖਿਆ ਕਿ ਗੁਰੂ ਜੀ ਧਰਮ ਵਾਸਤੇ ਰਖਿਆ ਕਰਨਗੇ ਤਾਂ ਬੜੇ-ਬੜੇ ਸੁੰਦਰ ਘੋੜੇ ਕਾਬਲ ਕੰਧਾਰ ਤੋਂ ਲਿਆ ਲਿਆ ਕੇ ਭੇਟਾ ਕਰਨ ਲਗੇ । ਗੁਰੂ ਜੀ ਬੜੇ-ਬੜੇ ਸਿੱਖ ਬਹਾਦਰ ਰਖਣ ਲਗੇ, ਸ਼ਸਤਰ ਵਿਦਿਆ ਸਿਖਾਂ ਨੂੰ ਸਿਖਾਉਣ ਅਰ ਸੈਨਾ ਨੂੰ ਵਧਾਈ ਜਾਣ। ਜਿਸ ਕਰਕੇ ਚਾਰੋਂ ਪਾਸੀਂ ਗੁਰੂ ਜੀ ਦਾ ਪ੍ਰਤਾਪ ਵਧ ਗਿਆ । ਤੁਰਕਾਂ ਤੋਂ ਡਰਦੇ ਹਿੰਦੂਆਂ ਨੂੰ ਆਸਰਾ ਮਿਲ ਗਿਆ । ਕਈ ਮੁਸਲਮਾਨ ਜੋ ਸਾਫ ਦਿਲ ਵਾਲੇ ਬਹਾਦਰ ਸਨ ਉਹ ਵੀ ਮਹਾਰਾਜ ਜੀ ਨੇ ਨੌਕਰ ਰਖ ਲਏ ਅਰ ਸੂਰਮਤਾਈ ਦੇ ਵਧਾਉਣ ਵਾਸਤੇ ਢਾਡੀਆਂ ਤੋਂ ਸੂਰਮਿਆਂ ਦੀਆਂ ਵਾਰਾਂ ਸੁਣ ਕੇ ਬਹੁਤ ਖੁਸ਼ ਹੁੰਦੇ । ਗਿਆਨ ਅਰ ਸਤਿ ਧਰਮ ਦਾ ਉਪਦੇਸ਼ ਦੇ ਕੇ ਧਰਮ ਨਿਆਂ ਵੀ ਕਰਦੇ।

## ਗੁਰੂ ਜੀ ਦਾ ਆਚਰਣ

ਇਨ੍ਹਾਂ ਗੁਰੂ ਸਾਹਿਬਾਂ ਦਾ ਸੁਭਾਅ ਬੜਾ ਨਰਮ ਅਰ ਦਰਸ਼ਨ ਬੜਾ ਤੇਜਸਵੀ ਸੀ, ਉਦਾਰ ਦਿਲ ਐਸੇ ਸਨ ਜੋ ਕੋਈ ਆ ਕੇ ਮੰਗਦਾ ਓਹੋ ਦੇ ਦੇਂਦੇ ਸਨ। ਗੁਰੂ ਜੀ ਭਾਵੇਂ ਛੋਟੀ ਅਵਸਥਾ ਵਿਚ ਹੀ ਸਨ ਪਰ ਅਕਲ, ਹਿੰਮਤ ਵਿਚ ਤਕੜੇ ਸਨ । ਰੋਜ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰ ਪ੍ਰਮਾਤਮਾ ਦੇ ਚਰਨਾਂ ਵਿਚ ਪ੍ਰੀਤ ਜੋੜਦੇ, ਫਿਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰ, ਵਡੀ ਪ੍ਰਕਰਮਾ ਕਰਕੇ ਅਕਾਲ ਤਖਤ ਬੁੰਗੇ ਸਾਹਿਬ ਆ ਬੈਠਦੇ। ਅਰ ਆਸਾ ਦੀ ਵਾਰ ਸੁਣਦੇ । ਸਿੱਖਾਂ ਨੂੰ ਧਰਮ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਹਾਲ ਕਰਦੇ । ਅਰ ਧਰਮ ਦਾ ਨਿਆਂ ਵੀ ਕਰਦੇ। ਜਦ ਲੰਗਰ ਤਿਆਰ ਹੁੰਦਾ ਤਾਂ ਆਪਣੀ ਹਥੀਂ ਵਰਤਾਂਦੇ। ਦਿਨ ਢਲੇ ਯੋਧਿਆਂ ਸਣੇ ਸ਼ਿਕਾਰ ਖੇਡਦੇ, ਥੋੜ੍ਹਾ ਦਿਨ ਰਹੇ ਤਖਤ ਸਾਹਿਬ ਦੀਵਾਨ ਲਗਾਉਣੇ, ਰਹਿਰਾਸ ਸਾਹਿਬ ਜੀ ਦਾ ਪਾਠ ਸੁਣ ਕੇ ਚੌਂਕੀ ਸਾਹਿਬ ਜੀ ਨਾਲ ਚੜ੍ਹਦੇ।

## ਗੁਰੂ ਜੀ ਦਾ ਲਾਹੌਰ ਜਾਣਾ

ਲਾਹੌਰ ਦੀਆਂ ਸੰਗਤਾਂ ਨੇ ਆ ਕੇ ਬੇਨਤੀ ਕੀਤੀ ਸਚੇ ਪਾਤਸ਼ਾਹ ਸਾਨੂੰ ਚਲਕੇ ਤਾਰੋ ਤਾਂ ਗੁਰੂ ਜੀ ਸਿਖਾਂ ਦਾ ਪ੍ਰੇਮ ਵੇਖ ਕੇ ਲਾਹੌਰ ਗਏ । ਭਾਈ

ਜੀਵਣ ਤਰਖਾਨ ਦੀ ਇਹ ਮਨਸ਼ਾ ਸੀ ਕਿ ਕਿਸੇ ਤਰ੍ਹਾਂ ਗੁਰੂ ਜੀ ਮੇਰੇ ਘਰ ਉਤਰਨ ਸੋ ਗੁਰੂ ਜੀ ਸਭਨਾਂ ਦੇ ਹਿਰਦੇ ਦੀ ਜਾਨਣ ਵਾਲੇ ਉਸ ਦੇ ਘਰ ਭਾਟੀ ਦਰਵਾਜ਼ੇ ਉਤਰੇ ਜਿਥੇ ਅਜ ਕਲ ਗੁਰਦੁਆਰਾ ਹੈ। ਅਨੈ ਸਿਖ, ਸੰਤ, ਭਗਤ ਦਰਸ਼ਨ ਕਰਕੇ ਨਿਹਾਲ ਹੁੰਦੇ ਅਰ ਗੁਰੂ ਜੀ ਉਹਨਾਂ ਨੂੰ ਮਨ ਬਾਂਛਤ ਫਲ ਦੇ ਦੇਂਦੇ। ਲਾਹੌਰ ਦੇ ਭਗਤ ਛਜੂ, ਪੀਲੋ, ਭੈਰੋਂ ਨਾਥ, ਸੋਭਾਗਿਰ, ਸ਼ਾਹ ਹੁਸੈਣ, ਮੀਆਂ ਮੀਰ ਜੀ ਆਦਿਕ ਫਕੀਰ ਗੁਰੂ ਮਹਾਰਾਜ ਜੀ ਦਾ ਦਰਸ਼ਨ ਕਰਨ ਰੋਜ਼ ਆਉਂਦੇ ਅਰ ਸਤਸੰਗ ਵਿਚੋਂ ਲਾਭ ਉਠਾਉਂਦੇ।

## ਪੀਰਾਂ ਦਾ ਮਿਲਾਪ

ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਜੀ ਪੀਰ ਮੀਆਂ ਮੀਰ ਜੀ ਨੂੰ ਉਹਨਾਂ ਦੀ ਭਾਵਨਾ ਕਰਕੇ ਮਿਲਣ ਗਏ ਤਾਂ ਮੀਆਂ ਮੀਰ ਜੀ ਅਗੋਂ ਉਠ ਕੇ ਮਿਲੇ। ਬੜੇ ਆਦਰ ਨਾਲ ਬਿਠਾਇਆ। ਅਰ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੀ ਬੜੀ ਤਾਰੀਫ ਕੀਤੀ। ਉਸ ਵੇਲੇ ਮੀਆਂ ਮੀਰ ਜੀ ਮਜਲਸ ਵਿਚ ਸ਼ੇਖ ਜਾਨ ਮੁਹੰਮਦੀ ਲਾਹੌਰੀ, ਪੀਰ ਕਲਾ, ਇਸਮਾਈਲ ਖਾਂ ਅਰ ਸ਼ੇਖ ਕਰਮ ਸ਼ਾਹ ਕੁਰੇਸ਼ੀ ਆਦਿਕ ਫਕੀਰ ਬੈਠੇ ਸਨ। ਗੁਰੂ ਜੀ ਨਾਲ ਮਾਰਫਤ ਵਿਚ ਗਿਆਨ ਗੋਸ਼ਟ ਕਰਕੇ ਬਹੁਤ ਖੁਸ਼ ਹੋਏ। ਕਰਮ ਸ਼ਾਹ ਬੋਲਿਆ ਮੈਂ ਅੱਜ ਸਰੀਰ ਮਕੇ ਜਾ ਕੇ ਤਿਆਗਣਾ ਸੀ ਹਛਾ ਹੋਇਆ ਆਪ ਦੇ ਦਰਸ਼ਨ ਹੋ ਗਏ। ਗੁਰੂ ਜੀ ਨੇ ਬਚਨ ਕੀਤਾ ਸ਼ੇਖ ਜੀ ਕੀ ਪਤਾ ਹੈ ਰੱਬ ਨੇ ਤੁਹਾਡੇ ਸਰੀਰ ਦੀ ਢੇਰੀ ਦਿਲੀ ਕਰਨੀ ਹੋਵੇ। ਇਸ ਹੰਕਾਰੀ ਦਾ ਬਚਨ ਕਦੇ ਵੀ ਨਹੀਂ ਕਹਿਣਾ ਚਾਹੀਦਾ। ਸ਼ੇਖ ਨੇ ਕਿਹਾ ਆਪਣੀ ਤਾਕਤ ਨੂੰ ਪ੍ਰਗਟ ਕਰਨਾ ਹੰਕਾਰ ਨਹੀਂ। ਓੜਕ ਉਸੇ ਵੇਲੇ ਤੁਰ ਗਿਆ। ਮੁਲਤਾਨ ਕੋਲੋਂ ਖ਼ੂਨ ਦੇ ਮੁਕੱਦਮੇ ਵਿਚ ਪਕੜਿਆ ਗਿਆ ਤੇ ਦਿਲੀਓਂ ਦੋ ਕੋਹ ਪਰੇ ਕਤਲ ਕੀਤਾ ਗਿਆ। ਇਥੇ ਹੁਣ ਮੇਲਾ ਲਗਦਾ ਹੈ।

## ਚੰਦੂ ਨੇ ਗੁਰੂ ਜੀ ਨੂੰ ਚਿੱਠੀ ਲਿਖਣੀ

ਗੁਰੂ ਜੀ ਦਾ ਜਸ ਫੈਲਿਆ ਹੋਇਆ ਸੀ। ਇਸ ਲਈ ਚੰਦੂ ਦੇ ਧਰੋਹ ਕਰਨ ਕਰਕੇ ਉਸਦੀ ਲੜਕੀ ਦਾ ਕੋਈ ਸਾਕ ਨਾ ਲਵੇ। ਇਸ ਕਰਕੇ ਚੰਦੂ ਨੇ

ਲੜਕੀ ਦੇ ਸਾਕ ਵਾਸਤੇ ਗੁਰੂ ਜੀ ਨੂੰ ਫਿਰ ਲਿਖ ਭੇਜਿਆ ਪਰੰਤੂ ਗੁਰੂ ਜੀ ਨਾ ਮੰਨੇ ਤਾਂ ਉਸ ਦੇ ਆਦਮੀ ਵਾਪਸ ਆ ਗਏ । ਜਿਸ ਵੇਲੇ ਚੰਦੂ ਨੂੰ ਇਹ ਪਤਾ ਲਗਾ ਤਾਂ ਅਤਿ ਵਰਲਾਪ ਕਰਨ ਲਗਾ ।

## ਗੁਰੂ ਜੀ ਨੇ ਲੋਹਗੜ੍ਹ ਰਚਨਾ

ਗੁਰੂ ਜੀ ਨੇ ਦੇਖਿਆ ਕਿ ਹੁਣ ਉਹ ਵੇਲਾ ਨਹੀਂ ਰਿਹਾ ਜੋ ਦੁਸ਼ਟ ਆਪੇ ਸਮਝ ਜਾਣ । ਇਸ ਕਰਕੇ ਧਰਮ ਯੁਧ ਵਾਸਤੇ ਲੋਹਗੜ੍ਹ ਕਿਲ੍ਹਾ ਤਿਆਰ ਕੀਤਾ। ਇਸ ਵਿਚ ਸਭ ਜੰਗ ਦਾ ਸਾਮਾਨ ਤਿਆਰ ਕੀਤਾ ਅਰ ਆਪਣਾ ਪਹਿਰਾ ਇਸ ਜਗ੍ਹਾ ਤੇ ਬਿਠਾਇਆ ।

ਗੁਰੂ ਮਹਾਰਾਜ ਜੀ ਸਭ ਤਰ੍ਹਾਂ ਦੇ ਝਗੜੇ ਆਪਣੇ ਇਲਾਕੇ ਦੇ ਆਪ ਨਬੇੜਦੇ ਅਰ ਫੌਜ ਆਦਿਕ ਨੂੰ ਚੰਗੀ ਤਰ੍ਹਾਂ ਵਧਾਇਆ । ਜਿਸ ਕਰਕੇ ਗੁਰੂ ਜੀ ਦਾ ਪ੍ਰਤਾਪ ਦੇਖ ਕੇ ਪ੍ਰਿਥੀ ਚੰਦ ਦਾ ਪੁਤਰ ਮਿਹਰਵਾਨ ਬਹੁਤ ਸੜਦਾ ਰਹਿੰਦਾ ਸੀ।

## ਚੰਦੂ ਨੇ ਚੁਗਲੀ ਕਰਨੀ

ਮਿਹਰਵਾਨ ਨੇ ਸਭਨਾਂ ਹਾਕਮਾਂ ਨੂੰ ਚੁਕਿਆ ਕਿ ਗੁਰੂ ਹਰਿਗੋਬਿੰਦ ਜੀ ਨੇ ਕਿਲ੍ਹਾ ਬਣਾ ਕੇ ਬੜੇ ਬੜੇ ਜੰਗ ਦੇ ਸਾਮਾਨ ਤਿਆਰ ਕੀਤੇ ਹਨ । ਇਸ ਲਈ ਤੁਹਾਨੂੰ ਵੀ ਖਤਰਾ ਹੈ । ਚੰਦੂ ਨੂੰ ਕਿਹਾ ਤਾਂ ਉਹ ਅਗੇ ਹੀ ਜਲ ਕੇ ਕੋਲਾ ਹੋ ਗਿਆ ਸੀ । ਇਸ ਲਈ ਬਾਦਸ਼ਾਹ ਪਾਸ ਚੰਦੂ ਨੇ ਚੁਗਲੀ ਖਾਧੀ। ਭਾਵੇਂ ਗੁਰੂ ਜੀ ਧਰਮੀ ਅਤੇ ਸੰਤੋਖੀ ਸਨ ਪਰ ਚੰਦੂ ਨੂੰ ਆਪਣੀ ਕਰਤੂਤ ਤੋਂ ਵੀ ਭੈ ਆਉਂਦਾ ਸੀ । ਇਸ ਲਈ ਚੰਦੂ ਨੇ ਚੁਗਲੀ ਕੀਤੀ ਕਿ ਮਹਾਰਾਜ ਗੁਰੂ ਹਰਿਗੋਬਿੰਦ ਜੀ ਨੇ ਪਿਛਲੇ ਗੁਰੂਆਂ ਦੀ ਤਰ੍ਹਾਂ ਫਕੀਰੀ ਛਡਕੇ ਬਾਦਸ਼ਾਹੀ ਤਰੀਕਾ ਫੜ ਲਿਆ ਹੈ ਅਰ ਬੜੇ-ਬੜੇ ਜੰਗ ਦੇ ਸਾਮਾਨ ਤਿਆਰ ਕਰਦਾ ਹੈ । ਜਿਸ ਕਰਕੇ ਖਤਰਾ ਹੈ ਕਿ ਸਾਡੇ ਰਾਜ ਨੂੰ ਨੁਕਸਾਨ ਨਾ ਪਹੁੰਚੇ ਅਰ ਇਨ੍ਹਾਂ ਦੇ ਬਾਪ ਨੇ ਜੋ ਖੁਸਰੋ ਨੂੰ ਮਦਦ ਦਿਤੀ ਸੀ ਤਾਂ ਆਪ ਨੇ ਦੋ ਲਖ ਜੁਰਮਾਨਾ ਉਹਨਾਂ ਨੂੰ ਕੀਤਾ ਸੀ ਉਹ ਗੁਰੂ ਸਾਹਿਬ ਤਾਂ ਲਾਹੌਰ ਹੈਜੇ ਦੀ ਬੀਮਾਰੀ ਨਾਲ ਜੋਤੀ ਜੋਤ ਸਮਾ ਗਏ ਹਨ । ਇਸ ਲਈ ਆਪ ਹੁਣ ਉਹਨਾਂ

ਕੋਲੋਂ ਪੂਰਾ ਕਰੋ।

## ਗੁਰੂ ਜੀ ਦਾ ਦਿਲੀ ਬਾਦਸ਼ਾਹ ਨੂੰ ਮਿਲਣਾ

ਸੋ ਬਾਦਸ਼ਾਹ ਨੇ ਗੁਰੂ ਜੀ ਨੂੰ ਲਿਆਉਣ ਲਈ ਆਪਣੇ ਨਾਇਬ ਵਜੀਰ, ਵਜ਼ੀਰ ਖਾਂ ਅਰ ਗੁੰਚਹਿ ਬੇਗ ਨੂੰ ਭੇਜਿਆ। ਇਧਰ ਗੁਰੂ ਜੀ ਵੀ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਬਾਦਸ਼ਾਹ ਦੇ ਸਾਹਮਣੇ ਹੋ ਕੇ ਉਨ੍ਹਾਂ ਦੇ ਜ਼ੁਲਮਾਂ ਦਾ ਨਿਰਣਾ ਹੋ ਜਾਵੇ ਤਾਂ ਚੰਗੀ ਗੱਲ ਹੈ ਤਦੋਂ ਨੂੰ ਵਜ਼ੀਰ ਖਾਂ ਨੇ ਗੁਰੂ ਜੀ ਪਾਸ ਪਹੁੰਚ ਕੇ ਭੇਟਾ ਚੜ੍ਹਾ ਕੇ ਮੱਥਾ ਟੇਕ ਕੇ ਸਾਰਾ ਬ੍ਰਿਤਾਂਤ ਸੁਣਾਇਆ ਤਾਂ ਗੁਰੂ ਜੀ ਬੜੇ ਖੁਸ਼ ਹੋਏ ਅਰ ਅੰਮ੍ਰਿਤਸਰ ਦਾ ਕੰਮ ਬਾਬਾ ਬੁੱਢਾ ਜੀ, ਭਾਈ ਕਲਿਆਣਾ ਜੀ, ਭਾਈ ਗੁਰਦਾਸ ਜੀ, ਬਹਿਲੋ ਜੀ, ਭਗਤੂ ਆਦਿਕ ਸਿੱਖਾਂ ਨੂੰ ਸੌਂਪ ਕੇ ਆਪ ਭਾਈ ਬਿਧੀਚੰਦ, ਜੇਠਾ, ਪੈੜਾ, ਮੋਖਾ, ਗੰਗੂ ਸਿੰਘ ਬਹਾਦਰ ਗੁਰੂ ਕਾ ਸ਼ੇਰ, ਭਾਈ ਤਲੋਕਾ ਚੰਦ ਰਸਾਲਦਾਰ, ਭਾਈ ਲਾਲੂ, ਬਾਲੂ ਦੀਵਾਨ ਆਦਿਕ ਸਾਰੇ ਸਿੱਖ ਅਰ ਸੌ ਸਵਾਰ ਪਿਆਦੇ ਨੂੰ ਨਾਲ ਲੈ ਕੇ ੩ ਜੇਠ ੧੬੭੩ ਬਿਕ੍ਰਮੀ ਨੂੰ ਮਾਤਾ ਗੰਗਾ ਜੀ ਤੋਂ ਆਗਿਆ ਲੈ ਕੇ ਗਏ। ਗੁੰਚਹਿ ਬੇਗ ਖਾਂ ਗੁਰੂ ਜੀ ਦੇ ਨਾਲ ਗਿਆ। ਰਸਤੇ ਵਿਚ ਹੀ ਗੁਰੂ ਜੀ ਦਾ ਪ੍ਰਤਾਪ ਸ਼ਕਤੀ ਦੇਖ ਕੇ ਗੁਰੂ ਜੀ ਦਾ ਦਾਸ ਬਣ ਗਿਆ। ਗੁਰੂ ਜੀ ਖਡੂਰ ਸਾਹਿਬ, ਗੋਇੰਦਵਾਲ ਆਦਿਕ ਸਥਾਨਾਂ ਦੀ ਯਾਤਰਾ ਕਰਦੇ ਸੰਗਤਾਂ ਨੂੰ ਦਰਸ਼ਨ ਦਿੰਦੇ, ਗਰੀਬਾਂ ਨੂੰ ਦਾਨ ਬਖਸ਼ਦੇ, ਸਿੱਖਾਂ ਦੀਆਂ ਭਾਵਨਾਵਾਂ ਪੂਰੀਆਂ ਕਰਦੇ ਦਿਲੀ ਪਹੁੰਚੇ। ਰਸਤੇ ਵਿਚ ਬੇਅੰਤ ਸੰਗਤ ਨਾਲ ਹੋ ਤੁਰੀ। ਗੁਰੂ ਜੀ ਮਜਨੂੰ ਦੇ ਟਿਲੇ, ਜਿਥੇ ਗੁਰੂ ਨਾਨਕ ਦੇਵ ਜੀ ਉਤਰੇ ਸਨ, ਜਾ ਠਹਿਰੇ।

ਗੁਰੂ ਜੀ ਦਾ ਦਿਲੀ ਵਿਚ ਆਉਣਾ ਸੁਣ ਕੇ ਲੱਖਾਂ ਆਦਮੀਆਂ ਦੀ ਭੀੜ ਉਥੇ ਹੋ ਗਈ। ਗੁੰਚਹਿ ਬੇਗ ਖਾਂ ਨੇ ਸਭ ਸਾਮਾਨ ਤੰਬੂ ਕਨਾਤਾਂ ਰਸਦ ਆਦਿਕ ਸਭ ਚੀਜ਼ ਉਥੇ ਪਹੁੰਚਾਈ। ਬਾਦਸ਼ਾਹ ਨੇ ਗੁਰੂ ਜੀ ਨੂੰ ਪਰਖਣ ਲਈ ਮੁਹੰਮਦ ਬਖਸ਼ ਸ਼ਾਹੀ ਮੌਲਵੀ ਨਜ਼ਾਮ ਦੀਨ ਔਲੀਏ ਦੇ ਚੇਲੇ ਪੀਰ ਸਿਕੰਦਰਸ਼ਾਹ ਨੂੰ ਭੇਜਿਆ। ਹੋਰ ਵੀ ਉਨ੍ਹਾਂ ਦੇ ਨਾਲ ਕਈ ਆਦਮੀ ਸਨ। ਪੀਰਾਂ ਨੇ ਮਨ ਵਿਚ ਧਾਰਿਆ ਕਿ ਜੇਕਰ ਗੁਰੂ ਮੀਰੀ ਪੀਰੀ ਦੇ ਮਾਲਕ ਹਨ ਤਾਂ ਸਾਡਾ ਨਾਮ ਲੈ ਕੇ ਸਾਨੂੰ ਬਿਠਾਉਣਗੇ ਅਰ ਹਲਵਾ ਖੁਆਉਣਗੇ। ਗੁਰੂ ਜੀ ਨੂੰ ਤਾਂ ਤਿੰਨਾਂ

ਕਾਲਾਂ ਦਾ ਗਿਆਨ ਸੀ । ਇਸ ਲਈ ਉਨ੍ਹਾਂ ਸਭਨਾਂ ਪੀਰਾਂ ਦਾ ਨਾਮ ਲੈ ਕੇ ਬਿਠਾਇਆ ਅਰ ਗਰਮ-ਗਰਮ ਕੜਾਹ ਪ੍ਰਸ਼ਾਦ ਛਕਾਇਆ। ਪੀਰਾਂ ਨੇ ਕਈ ਰੂਹਾਨੀ ਸਵਾਲ ਕੀਤੇ । ਜਿਨ੍ਹਾਂ ਦਾ ਜਵਾਬ ਗੁਰੂ ਜੀ ਝਟ ਪਟ ਦਿੰਦੇ ਰਹੇ ਅਰ ਬਹੁਤ ਖੁਸ਼ ਹੋ ਕੇ ਬਾਦਸ਼ਾਹ ਪਾਸ ਗੁਰੂ ਜੀ ਦੀ ਬਹੁਤ ਉਪਮਾ ਕੀਤੀ ।

ਗੁਰੂ ਜੀ ਪਾਸ ਰੋਜ਼ ਸਤਸੰਗ ਅਰ ਉਪਦੇਸ਼ ਹੁੰਦਾ ਰਹੇ, ਬਾਦਸ਼ਾਹ ਨੇ ਵਜ਼ੀਰ ਖਾਂ ਨੂੰ ਕਿਹਾ ਕਿ ਗੁਰੂ ਜੀ ਨੂੰ ਦਰਸ਼ਨ ਵਾਸਤੇ ਕਿਲ੍ਹੇ ਵਿਚ ਲਿਆਓ ਤਾਂ ਗੁੰਚਹਿ ਬੇਗ ਖਾਂ ਅਰ ਵਜੀਰ ਖਾਂ ਗੁਰੂ ਜੀ ਨੂੰ ਬਾਦਸ਼ਾਹ ਪਾਸ ਲਿਆਏ। ਬਾਦਸ਼ਾਹ ਨੇ ਬੜੇ ਅਦਬ ਨਾਲ ਮੁਲਾਕਾਤ ਕੀਤੀ । ਗੁਰੂ ਜੀ ਨੂੰ ਚੰਦਨ ਦੀ ਚੌਂਕੀ ਪਰ ਬਿਠਾਇਆ ਅਰ ਦਰਸ਼ਨ ਕਰਕੇ ਬੜਾ ਅਨੰਦ ਹੋਇਆ । ਗੁਰੂ ਜੀ ਅਗੇ ਬੇਨਤੀ ਕੀਤੀ ਕਿ ਮਹਾਰਾਜ ਕੋਈ ਸ਼ਬਦ ਸੁਣਾਓ ਤਾਂ ਗੁਰੂ ਜੀ ਨੇ ਇਹ ਸ਼ਬਦ ਪੜ੍ਹਿਆ—

*ਪ੍ਰਭਾਤੀ॥ (ਪੰਨਾ ੧੩੪੯)*

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥ ਲੋਗਾ ਭਰਮਿ ਨ ਭੂਲਹੁ ਭਾਈ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਉ॥ ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥ ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥ ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਿਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥ ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥੪॥੩॥*

ਜਿਸ ਵੇਲੇ ਬਾਦਸ਼ਾਹ ਨੇ ਇਸ ਸ਼ਬਦ ਦੇ ਅਰਥ ਸੁਣੇ ਤਾਂ ਬੜਾ ਖੁਸ਼ ਹੋਇਆ। ਇਕ ਹਜਾਰ ਰੁਪੈ ਭੇਟਾ ਕਰਕੇ ਮੱਥਾ ਟੇਕਿਆ ਪ੍ਰੰਤੂ ਉਹ ਰੁਪਿਆ ਗੁਰੂ ਜੀ ਨੇ ਓਦੋਂ ਹੀ ਮੰਗਤਿਆਂ ਨੂੰ ਵੰਡ ਦਿਤਾ ।

ਬਾਦਸ਼ਾਹ ਗੁਰੂ ਮਹਾਰਾਜ ਜੀ ਦਾ ਬੜਾ ਅਦਬ ਕਰੇ । ਇਕ ਦਿਨ ਬੇਨਤੀ ਕੀਤੀ ਮਹਾਰਾਜ ਆਪ ਵੀ ਸ਼ਿਕਾਰ ਖੇਡਣ ਚਲੋ ਤਾਂ ਗੁਰੂ ਜੀ ਬਾਦਸ਼ਾਹ ਦੀ ਬੇਨਤੀ ਮਨਜ਼ੂਰ ਕਰ ਕੇ ਗਏ ਤਾਂ ਘੋਰ ਬਨ ਵਿਚੋਂ ਇਕ ਸ਼ੇਰ ਨਿਕਲਿਆ। ਇਸ ਨੇ ਬਾਦਸ਼ਾਹ ਦੇ ਕਈ ਆਦਮੀ ਅਰ ਘੋੜੇ ਮੁਕਾ ਦਿਤੇ ਸਨ ਅਰ ਕਈ ਆਦਮੀ ਜ਼ਖਮੀ ਵੀ ਕੀਤੇ ਸਨ । ਫੌਜ ਪਿਛਾਂਹ ਨੂੰ ਹੱਟ ਗਈ ਪਰ ਕੋਈ ਉਪਾਅ ਨਾ ਬਣਿਆ ਤਾਂ ਬਾਦਸ਼ਾਹ ਨੇ ਹੁਕਮ ਦਿਤਾ ਕੋਈ ਜੋਧਾ ਹੋਵੇ ਜੋ ਇਸ ਨੂੰ ਮਾਰੇ ਜੋ ਅਗੇ ਹੋਵੇ ਸੋ ਜ਼ਖਮੀ ਹੋਵੇ ਤਾਂ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ ਤਾਂ ਗੁਰੂ ਜੀ ਦੇ ਪਿਆਦੇ ਹੀ ਸ਼ੇਰ ਕੋਲ ਜਾ ਗਰਜੇ, ਇਕ ਐਸੀ ਢਾਲ ਸ਼ੇਰ ਦੇ ਮੂੰਹ ਪਰ ਮਾਰੀ ਜਿਸ ਕਰਕੇ ਸ਼ੇਰ ਦੇ ਪੈਰ ਨਿਕਲ ਗਏ । ਫਿਰ ਖੰਡਾ ਮਾਰ ਕੇ ਦੋ ਧੜ ਕਰ ਸੁਟਿਆ । ਬਾਦਸ਼ਾਹ ਗੁਰੂ ਜੀ ਦੀ ਇਹ ਬਹਾਦਰੀ ਵੇਖ ਕੇ ਬਹੁਤ ਖੁਸ਼ ਹੋਇਆ । ਚਿਰ ਤੀਕਰ ਮਹਾਰਾਜ ਦੀ ਵਡਿਆਈ ਕਰਦਾ ਰਿਹਾ ।

## ਗੁਰੂ ਜੀ ਦਾ ਆਗਰੇ ਜਾਣਾ

ਗੁਰੂ ਜੀ ਦਾ ਜਸ ਸਾਰੇ ਸ਼ਹਿਰ ਵਿਚ ਫੈਲਿਆ ਅਰ ਹਜਾਰਾਂ ਦੀ ਰੋਜ ਭੀੜ ਹੋਵੇ । ਬਾਦਸ਼ਾਹ ਦੀ ਗੁਰੂ ਕੇ ਚਰਨਾਂ ਵਿਚ ਬੜੀ ਪ੍ਰੀਤ ਹੋ ਗਈ। ਇਕ ਵਾਰ ਬਾਦਸ਼ਾਹ ਨੇ ਗੁਰਾਂ ਅਗੇ ਬੇਨਤੀ ਕੀਤੀ ਆਪ ਵੀ ਕ੍ਰਿਪਾ ਕਰੋ। ਜਦ ਗੁਰੂ ਜੀ ਤੁਰੇ ਤਾਂ ਰਸਤੇ ਵਿਚ ਸੰਗਤਾਂ ਦੀ ਬੜੀ ਭੀੜ ਹੋਣ ਲਗੀ, ਰਾਜਪੁਤਾਨੇ ਦੇ ਰਾਜਿਆਂ ਮਹਾਰਾਜ ਦੀ ਭੇਟਾ ਕਈ ਚੀਜ਼ਾਂ ਕੀਤੀਆਂ, ਪਰ ਸਤਿਗੁਰੂ ਸਭ ਅਨਾਥਾਂ ਨੂੰ ਦੇ ਦੇਣ, ਆਗਰੇ ਸ਼ਹਿਰ ਦੀ ਸੰਗਤ ਸ਼ਬਦ ਪੜ੍ਹਦੀ ਵਾਜਿਆਂ ਨਾਲ ਗੁਰੂ ਜੀ ਨੂੰ ਲੈਣ ਆਈ । ਸਿਖਾਂ ਦਾ ਪ੍ਰੇਮ ਦੇਖ ਕੇ ਬਾਦਸ਼ਾਹ ਦਾ ਵੀ ਬੜਾ ਨਿਸਚਾ ਹੁੰਦਾ ਜਾਵੇ । ਗੁਰੂ ਜੀ ਨੂੰ ਲੋਕ ਸਚਾ ਬਾਦਸ਼ਾਹ ਕਰਕੇ ਬੁਲਾਉਣ ਅਰ ਮਨ ਬਾਂਛਤ ਫਲ ਪਾਉਣ ।

ਇਕ ਘਾਹੀ ਗੁਰੂ ਕਾ ਜਸ ਸੁਣ ਕੇ ਦਰਸ਼ਨ ਕਰਨ ਆਇਆ । ਪਰ ਭੀੜ ਵਿਚ ਡਰਦਾ ਅਗੇ ਨਾ ਜਾਵੇ । ਜਦ ਗੁਰੂ ਜੀ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਜੰਗਲ ਨੂੰ ਗਏ ਤਾਂ ਬਾਦਸ਼ਾਹ ਸਮੇਤ ਡੇਰਾ ਵੀ ਜੰਗਲ ਵਿਚ ਵਖੋ ਵਖ ਤੰਬੂ ਲਗਾ ਕੇ ਕਰ ਲਿਆ ਤਾਂ ਓਹੀ ਘਾਹੀ ਭੁਲੇਖੇ ਨਾਲ ਬਾਦਸ਼ਾਹ

ਦੇ ਤੰਬੂ ਵਿਚ ਚਲਾ ਗਿਆ । ਟਕਾ ਅਗੇ ਰਖ ਕੇ ਮੱਥਾ ਟੇਕ ਕੇ ਕਿਹਾ ਸਚੇ ਪਾਤਸ਼ਾਹ ਮੈਨੂੰ ਪ੍ਰਲੋਕ ਦੇ ਦੁੱਖਾਂ ਤੋਂ ਬਚਾਅ ਕੇ ਮੁਕਤ ਕਰੋ । ਬਾਦਸ਼ਾਹ ਕਹਿਣ ਲਗਾ ਕਿ ਮੇਰੇ ਕੋਲੋਂ ਕੋਈ ਜਗੀਰ ਲੈ ਲੈ । ਮੈਂ ਦੁਨੀਆਂ ਦਾ ਬਾਦਸ਼ਾਹ ਹਾਂ । ਪ੍ਰਲੋਕ ਦੀ ਸਹਾਇਤਾ ਨਹੀਂ ਕਰ ਸਕਦਾ । ਸਚਾ ਪਾਤਸ਼ਾਹ ਦੂਸਰੇ ਤੰਬੂ ਵਿਚ ਹੈ । ਇਹ ਸੁਣ ਕੇ ਘਾਹੀ ਨੇ ਟਕਾ ਚੁਕ ਲਿਆ ਤੇ ਦੂਸਰੇ ਤੰਬੂ ਵਿਚ ਸਤਿਗੁਰਾਂ ਅਗੇ ਰਖ ਕੇ ਮੱਥਾ ਟੇਕ ਕੇ ਕਿਹਾ ਸਚੇ ਪਾਤਿਸ਼ਾਹ ਜਨਮ ਮਰਨ ਕਟੋ । ਗੁਰੂ ਜੀ ਨੇ ਉਸ ਦਾ ਸਿਦਕ ਵੇਖ ਕੇ ਉਪਦੇਸ਼ ਦੇ ਕੇ ਜਨਮ ਮਰਨ ਕਟਿਆ ।

## ਸਿੱਖ ਦੀ ਬੇਟੀ ਦਾ ਪ੍ਰਸੰਗ

ਇਕ ਸਿੱਖ ਦੀ ਬੇਟੀ ਬੇਮੁਖਾਂ ਦੇ ਘਰ ਵਿਆਹੀ ਗਈ । ਉਸਦੇ ਸਹੁਰੇ ਗੁਰੂ ਦਾ ਦਰਸ਼ਨ ਕਰਨ ਨਾ ਭੇਜਣ ਤਾਂ ਉਹ ਬੀਬੀ ਵਿਰਲਾਪ ਕਰੇ । ਅੰਨ ਜਲ ਛਡ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਅੰਤਰਜਾਮੀ ਹੋ ਮੈਨੂੰ ਦਰਸ਼ਨ ਦਿਓ । ਗੁਰੂ ਜੀ ਦਿਲਾਂ ਦੀ ਜਾਨਣ ਵਾਲੇ ਉਸ ਦਾ ਪ੍ਰੇਮ ਵੇਖ ਕੇ ਜਹਾਂਗੀਰ ਬਾਦਸ਼ਾਹ ਸਮੇਤ ਉਸ ਪ੍ਰੇਮਣ ਦੇ ਬੂਹੇ ਅਗੇ ਜਾ ਖਲੋਤੇ ਅਗੇ ਉਹ ਪ੍ਰੇਮਣ ਮੂੰਹ ਹੱਥ ਧੋ ਰਹੀ ਸੀ । ਸਤਿਗੁਰਾਂ ਦਾ ਆਉਣਾ ਸੁਣ ਕੇ ਨੰਗੇ ਸਿਰ ਹੀ ਦੌੜ ਆਈ ਅਰ ਸਤਿਗੁਰਾਂ ਦੇ ਚਰਨ ਆਪਣੇ ਪ੍ਰੇਮ ਹੰਝੂਆਂ ਨਾਲ ਧੋਤੇ । ਗੁਰੂ ਜੀ ਨੇ ਉਸਨੂੰ ਸਤਿ ਉਪਦੇਸ਼ ਦੇ ਕੇ ਤਾਰਿਆ । ਬਾਦਸ਼ਾਹ ਵੀ ਉਸ ਮਾਈ ਦਾ ਪ੍ਰੇਮ ਵੇਖ ਕੇ ਅਸਚਰਜ ਰਹਿ ਗਿਆ ਤੇ ਹੁਕਮ ਕੀਤਾ ਕੋਈ ਇਸ ਦੇਵੀ ਨੂੰ ਸਤਿਗੁਰਾਂ ਦੇ ਦਰਸ਼ਨ ਤੋਂ ਨਾ ਰੋਕੇ ।

## ਗੁਰੂ ਜੀ ਦਾ ਗਵਾਲੀਅਰ ਦੇ ਕਿਲ੍ਹੇ ਵਿਚ ਜਾਣਾ ਅਰ ਰਾਜਿਆਂ ਨੂੰ ਛੁਡਾਉਣਾ

ਗੁਰੂ ਜੀ ਨਾਲ ਬਾਦਸ਼ਾਹ ਦਾ ਸਨੇਹ ਵੇਖ ਕੇ ਚੰਦੂ ਹਮੇਸ਼ਾਂ ਜਲੇ, ਕਿਉਂਕਿ ਉਸ ਨੂੰ ਆਪਣੀ ਕਰਤੂਤ ਯਾਦ ਆਉਂਦੀ ਸੀ ਪਰ ਗੁਰੂ ਜੀ ਧੀਰਜੀ, ਸੰਤੋਖੀ ਕੁਛ ਖਿਆਲ ਨਾ ਕਰਨ । ਚੰਦੂ ਹਮੇਸ਼ਾਂ ਤਾਕ ਵਿਚ ਰਹੇ । ਇਕ ਦਿਨ ਸਬੱਬ ਨਾਲ ਬਾਦਸ਼ਾਹ ਨੂੰ ਤਾਪ ਹੋਇਆ ਤਾਂ ਚੰਦੂ ਨੇ ਇਕ ਨਜੂਮੀਏ ਨੂੰ

੫੦੦ ਰੁਪਇਆ ਦੇ ਕੇ ਕਹਾਇਆ ਕਿ ਤੈਨੂੰ ਸਾੜ ਸਤੀ ਆਈ ਹੋਈ ਹੈ, ਜਿਸ ਕਰਕੇ ਤੈਨੂੰ ਬੜਾ ਭਾਰੀ ਕਸ਼ਟ ਹੋਣ ਵਾਲਾ ਹੈ ਅਰ ਤੇਰੇ ਰਾਜ ਦੇ ਵੀ ਉਲਟਣੇ ਦਾ ਖਤਰਾ ਹੈ। ਇਸ ਦਾ ਉਪਾਅ ਜਲਦੀ ਕਰਨਾ ਚਾਹੀਏ ਨਹੀਂ ਤਾਂ ਸਾਢੇ ਸਤ ਵਰ੍ਹੇ ਕਲੇਸ਼ ਰਹੂ। ਜਹਾਂਗੀਰ ਤਾਂ ਅਗੇ ਹੀ ਬੜਾ ਵਹਿਮੀ ਸੁਭਾਅ ਸੀ। ਜਿਸ ਕਰਕੇ ਉਸਨੇ ਨਜੂਮੀ ਕੋਲੋਂ ਉਪਾਅ ਪੁਛਿਆ ਤਾਂ ਉਸਨੇ ਚੰਦੂ ਦੇ ਸਿਖਲਾਏ ਮੂਜਬ ਦਸਿਆ ਕਿ ਸੋਢੀ ਖਤਰੀ ਜਵਾਨ ਉਮਰ ਜਪੀ ਬਰਕਤ ਵਾਲਾ ਹਰਿਗੋਬਿੰਦ ਨਾਮ ਸੂਰਬੀਰ ਹੋਵੇ। ਜੇਕਰ ਉਹ ੪੧ ਦਿਨ ਜਪ, ਤਪ, ਹਵਨ ਦਖਣ ਦਿਸ਼ਾ ਵਲ ਕਿਸੇ ਕਿਲ੍ਹੇ ਵਿਚ ਜਾ ਕੇ ਕਰੇ ਤਾਂ ਤੇਰੀ ਸਾੜਸਤੀ ਟਲ ਜਾਵੇਗੀ। ਬਾਦਸ਼ਾਹ ਨੇ ਕਿਹਾ ਸਾਰੇ ਮੁਲਕਾਂ ਵਿਚ ਹੁਕਮ ਭੇਜ ਦਿਓ, ਜਿਥੇ ਐਸਾ ਆਦਮੀ ਹੋਵੇ ਬੁਲਾਇਆ ਜਾਵੇ, ਉਸ ਵੇਲੇ ਚੰਦੂ ਦੇ ਪਖੀਆਂ ਨੇ ਅਰਜ਼ ਕੀਤੀ, ਮਹਾਰਾਜ ਇਹੋ ਜਿਹੇ ਗੁਣਾਂ ਵਾਲੇ ਗੁਰੂ ਹਰਿਗੋਬਿੰਦ ਜੀ ਹਨ। ਇਹਨਾਂ ਤੋਂ ਚੰਗਾ ਹੋਰ ਕੋਈ ਦੁਨੀਆਂ ਵਿਚ ਨਹੀਂ ਮਿਲਣਾ ਸਗੋਂ ਇਹ ਆਪ ਦੇ ਹਿਤਕਾਰੀ ਹਨ। ਜਪ ਵੀ ਮਨ ਲਾ ਕੇ ਕਰਨਗੇ। ਚੰਦੂ ਦੁਸ਼ਟ ਨੇ ਵੀ ਇਹੋ ਗਵਾਹੀ ਦਿਤੀ ਕਿ ਉਹਨਾਂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜਿਆ ਜਾਵੇ।

ਸੋ ਬਾਦਸ਼ਾਹ ਨੇ ਉਸ ਵੇਲੇ ਗੁਰੂ ਜੀ ਨੂੰ ਸੱਦ ਕੇ ਬੇਨਤੀ ਕੀਤੀ ਕਿ ਆਪ ਮੇਰੀ ਰਖਿਆ ਵਾਸਤੇ ਇਕ ਚਲੀਹਾ ਗਵਾਲੀਅਰ ਦੇ ਕਿਲ੍ਹੇ ਵਿਚ ਜਾ ਕੇ ਤਪ ਕਰੋ। ਗੁਰੂ ਜੀ ਤਾਂ ਅਗੇ ਹੀ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਜੋ ਰਾਜੇ ਕਿਲ੍ਹੇ ਵਿਚ ਕੈਦੀ ਹਨ ਉਹਨਾਂ ਨੂੰ ਛੁਡਾ ਦਈਏ। ਗੁਰੂ ਜੀ ਨੇ ਕਿਹਾ ਇਹ ਸਾੜਸਤੀ ਤੁਹਾਨੂੰ ਨਹੀਂ, ਜਿਸਦੇ ਘਰ ਜੰਮੀ ਹੈ ਉਸ ਨੂੰ ਖਾਏਗੀ। ਗੁਰੂ ਜੀ ਸਾਰੇ ਡੇਰੇ ਨੂੰ ਦਿੱਲੀ ਛਡ ਕੇ ਪੰਜ ਸਿੱਖ ਨਾਲ ਲੈ ਕੇ ੧੧ ਵੈਸਾਖ ੧੬੭੪ ਬਿ: ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਪਹੁੰਚ ਗਏ। ਉਥੋਂ ਦਾ ਦਰੋਗਾ ਭਾਈ ਹਰਿਦਾਸ ਆਗਰੇ ਦਾ ਖਤਰੀ ਗੁਰੂ ਕਾ ਸਿਖ ਸੀ। ਉਸ ਨੇ ਗੁਰੂ ਜੀ ਦੀ ਬੜੀ ਟਹਿਲ ਕੀਤੀ ਅਰ ਉਥੋਂ ਦੇ ਰਾਜੇ ਵੀ ਬੜੇ ਖੁਸ਼ ਹੋਏ। ਰੋਜ਼ ਸਤਿਸੰਗ ਸ਼ਬਦ ਕੀਰਤਨ ਹੋਵੇ। ਚੰਦੂ ਨੇ ਗੁਰੂ ਜੀ ਦੇ ਉਲਟ ਇਕ ਖਤ ਦਰੋਗੇ ਨੂੰ ਭੇਜਿਆ ਕਿ ਕਿਸੇ ਤਰ੍ਹਾਂ ਇਨ੍ਹਾਂ ਨੂੰ ਮਾਰ ਦੇਣਾ। ਦਰੋਗੇ ਨੇ ਉਹ ਖਤ ਗੁਰੂ ਜੀ ਨੂੰ ਦਸ ਕੇ ਚੰਦੂ ਨੂੰ ਇਹ ਜਵਾਬ ਦਿਤਾ ਕਿ ਬਾਦਸ਼ਾਹ ਦਾ ਹੁਕਮ ਹੈ

ਕਿ ਇਨ੍ਹਾਂ ਦੀ ਚੰਗੀ ਤਰ੍ਹਾਂ ਸੇਵਾ ਕਰਨੀ । ਗੁਰੂ ਜੀ ਨੂੰ ੧੦੦ ਰੁਪਏ ਰੋਜ ਹੋਮ ਕਰਨ ਵਾਸਤੇ ਮਿਲਦਾ ਹੈ ਉਸਦਾ ਕੜਾਹ ਪ੍ਰਸ਼ਾਦ ਕਰਵਾ ਕੇ ਕੈਦੀਆਂ ਨੂੰ ਛਕਾਉਂਦੇ ਰਹੇ । ਉਥੋਂ ਦੇ ਉਮਰ ਕੈਦੀ ਰਾਜੇ ਸਰਦਾਰ ਆਦਿਕ ਸਭ ਮੌਜਾਂ ਵਿਚ ਹੋ ਗਏ ਤੇ ਗੁਰੂ ਜੀ ਦੇ ਸਿਖ ਬਣ ਕੇ ਆਪਣਾ ਜਨਮ ਸੁਧਾਰਿਆ। ਗੁਰੂ ਜੀ ਬਾਦਸ਼ਾਹ ਦੇ ਪੈਸੇ ਦਾ ਅਹਾਰ ਨਹੀਂ ਸਨ ਕਰਦੇ। ਭਾਈ ਜੇਠਾ, ਪਿਰਾਣਾ, ਬਿਧੀਚੰਦ, ਪੈੜਾ, ਰਾਜੂ ਜੋ ਸ਼ਹਿਰ ਵਿਚੋਂ ਕਿਰਤ ਕਰਕੇ ਪੈਸੇ ਲਿਆਉਂਦੇ ਸਨ ਉਸ ਦਾ ਪ੍ਰਸ਼ਾਦ ਬਣਾ ਕੇ ਪੰਜ ਸਿਖ ਅਰ ਗੁਰੂ ਜੀ ਛਕਦੇ ਰਹੇ ।

ਜਿਸ ਵੇਲੇ ਸ੍ਰੀ ਅੰਮ੍ਰਿਤਸਰ ਜੀ ਇਸ ਗੱਲ ਦੀ ਖਬਰ ਹੋਈ ਤਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਨੂੰ ਮਾਤਾ ਗੰਗਾ ਜੀ ਨੇ ਗਵਾਲੀਅਰ ਭੇਜਿਆ। ਜਿਨ੍ਹਾਂ ਦੇ ਨਾਲ ਹਜ਼ਾਰਾਂ ਆਦਮੀਆਂ ਦੀ ਭੀੜ ਸੀ । ਹੋਰ ਵੀ ਹਜਾਰਾਂ ਸੰਗਤਾਂ ਰੋਜ਼ ਆਉਂਦੀਆਂ ਅਰ ਕਿਲ੍ਹੇ ਨੂੰ ਮੱਥਾ ਟੇਕ ਕੇ ਕੜਾਹ ਪ੍ਰਸ਼ਾਦ ਕਰਾ ਕੇ ਵਾਪਸ ਜਾਂਦੀਆਂ, ਦੁਬਿਸਤਾਨ ਮਜ਼ਾਹਬ ਕਿਤਾਬ ਵਾਲਾ ਲਿਖਦਾ ਹੈ ਕਿ ਮੈਂ ਇਹ ਬ੍ਰਿਤਾਂਤ ਆਪਣੀ ਅਖੀਂ ਦੇਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸੈਂਕੜੇ ਸਿੱਖ ਰੋਜ ਗਵਾਲੀਅਰ ਪਹੁੰਚਦੇ ਸਨ ਅਰ ਕਿਲ੍ਹੇ ਦੀ ਕੰਧ ਨੂੰ ਮੱਥਾ ਟੇਕ ਕੜਾਹ ਪ੍ਰਸ਼ਾਦ ਵਰਤਾ ਸ਼ਬਦ ਪੜ੍ਹਦੇ ਪੰਜਾਬ ਨੂੰ ਚਲੇ ਜਾਂਦੇ ਸਨ। ਜੇਕਰ ਕੋਈ ਪੁਛਦਾ ਤਾਂ ਇਹ ਕਹਿੰਦੇ ਕਿ ਕਿਲ੍ਹੇ ਵਿਚ ਸਾਡਾ ਸਤਿਗੁਰੂ ਈਸ਼ਵਰ ਹੈ । ਜੇਕਰ ਕੋਈ ਕਹੇ ਕਿ ਜੇਕਰ ਉਹ ਈਸ਼ਵਰ ਹੈ ਤਾਂ ਕਿਲ੍ਹੇ ਵਿਚ ਕਿਉਂ ਕੈਦ ਹੈ ? ਤਾਂ ਇਕ ਉਹਦਾ ਇਹੋ ਜਵਾਬ ਦੇਂਦੇ ਕਿ ਉਹ ਈਸ਼ਵਰ ਹੈ, ਪ੍ਰੰਤੂ ਸਾਡਾ ਸਿਦਕ ਦੇਖਣ ਵਾਸਤੇ ਅੰਦਰ ਹੈ । ਜਦ ਚਾਹੇਗਾ ਆਪੇ ਬਾਹਰ ਆ ਜਾਵੇਗਾ । ਉਹ ਤਾਂ ਸਰਗੁਣ ਰੂਪ ਵਿਚ ਪ੍ਰਮਾਤਮਾ ਹੈ ਜੋ ਚਾਹੇ ਕਰ ਸਕਦਾ ਹੈ ।

ਬਾਬਾ ਬੁੱਢਾ ਜੀ ਦੇ ਨਾਲ ਜੋ ਦੋ ਹਜ਼ਾਰ ਦੀ ਸੰਗਤ ਸੀ ਸਭ ਨੂੰ ਗੁਰੂ ਜੀ ਨੇ ਸਤਿ ਉਪਦੇਸ਼ ਦਿਤਾ ਅਰ ਮਾਤਾ ਜੀ ਨੂੰ ਇਕ ਚਿੱਠੀ ਲਿਖ ਭੇਜੀ ਕਿ ਆਪ ਨੇ ਕੁਛ ਫਿਕਰ ਨਹੀਂ ਕਰਨਾ ਅਸੀਂ ਆਪਣੀ ਖੁਸ਼ੀ ਨਾਲ ਇਥੇ ਬੈਠੇ ਹਾਂ। ਥੋੜ੍ਹੇ ਹੀ ਚਿਰ ਤੀਕਰ ਕੰਮ ਹੋ ਜਾਵੇਗਾ ਤਾਂ ਜਲਦੀ ਵਾਪਸ ਆ ਜਾਵਾਂਗੇ।

# ਬਾਦਸ਼ਾਹ ਨੂੰ ਭੈ ਹੋਣਾ

ਚਾਲ੍ਹੀ ਦਿਨਾਂ ਤੋਂ ਵੀ ਵਧ ਦਿਨ ਹੋ ਗਏ ਪਰੰਤੂ ਬਾਦਸ਼ਾਹ ਨੇ ਗੁਰਾਂ ਨੂੰ ਗਵਾਲੀਅਰ ਤੋਂ ਨਾ ਬੁਲਵਾਇਆ। ਬਾਦਸ਼ਾਹ ਨੂੰ ਵਹਿਮ ਦੀ ਬੀਮਾਰੀ ਇਤਨੀ ਹੋਈ ਕਿ ਡਰ-ਡਰ ਉਠੇ। ਦੁਬਿਸਤਾਨ ਮਜ਼ਾਹਬ ਆਦਿਕ ਕਿਤਾਬਾਂ ਵਿਚ ਲਿਖਿਆ ਹੈ ਕਿ ਬੇਅੰਤ ਸਿਖ ਜੋ ਗੁਰੂ ਜੀ ਦੇ ਦਰਸ਼ਨ ਨੂੰ ਲੋਚ ਰਹੇ ਸਨ ਜਿਨ੍ਹਾਂ ਦੀ ਆਹ ਤੇ ਬਦ-ਅਸੀਸ ਨਾਲ ਬਾਦਸ਼ਾਹ ਡਰ-ਡਰ ਉਠੇ ਅਰ ਬੀਮਾਰੀ ਨਾ ਹਟੇ ਤਾਂ ਬਾਦਸ਼ਾਹ ਨੇ ਪੀਰ ਜਲਾਲ ਦੀਨ ਨੂੰ ਪੁਛਿਆ ਤਾਂ ਉਸ ਨੇ ਕਿਹਾ ਕਿ ਕਿਸੇ ਪ੍ਰਮੇਸ਼ਰ ਦੇ ਪਿਆਰੇ ਨੂੰ ਦੁੱਖ ਦਿਤਾ ਹੈ। ਜਿਸਦਾ ਫਲ ਤੈਨੂੰ ਮਿਲ ਰਿਹਾ ਹੈ ਅਰ ਪੀਰ ਮੀਆਂ ਮੀਰ ਜੀ ਜੋ ਉਥੋਂ ਦਿੱਲੀ ਗਏ ਸਨ ਉਨਾਂ ਵੀ ਇਹ ਹੀ ਕਿਹਾ ਕਿ ਬਾਦਸ਼ਾਹ! ਤੂੰ ਕਿਸੇ ਸੰਤ ਨੂੰ ਦੁਖਾਇਆ ਹੈ, ਜਿਸ ਦਾ ਫਲ ਤੈਨੂੰ ਈਸ਼ਵਰ ਵਲੋਂ ਇਹ ਮਿਲ ਰਿਹਾ ਹੈ।

ਬਾਦਸ਼ਾਹ ਨੇ ਸਚੇ ਸੰਤ ਦੇ ਲਛਣ ਪੁਛੇ ਤਾਂ ਮੀਆਂ ਮੀਰ ਜੀ ਨੇ ਬ੍ਰਹਮ ਗਿਆਨੀ ਸਦਾ ਨਿਰਲੇਪ ਦੀ ਅਸ਼ਟਪਦੀ ਸੁਣਾਈ ਅਰ ਦੱਸਿਆ ਕਿ ਬ੍ਰਹਮ ਗਿਆਨੀ ਰਾਗ ਦਵੈਖ ਅਵਿਦਿਆ ਅਸਮਤਾ ਅਭਿਨਵੇਸ ਇਨ੍ਹਾਂ ਪੰਜਾਂ ਕਲੇਸ਼ਾਂ ਤੋਂ ਰਹਿਤ ਕਮਲ ਵਾਂਗ ਰਹਿੰਦਾ ਹੈ। ਉਸ ਨੂੰ ਕੋਈ ਕਿੰਨਾ ਦੁੱਖ ਦੇਵੇ ਪਰੰਤੂ ਤਦ ਵੀ ਉਹ ਕਿਸੇ ਦਾ ਦੁਖ ਨਹੀਂ ਮੰਨਦਾ। ਭਾਵੇਂ ਸਭ ਸਿਧੀਆਂ ਉਹਨ੍ਹਾਂ ਦੇ ਤਾਬਿਆ ਹਨ ਪਰੰਤੂ ਤਦ ਵੀ ਉਹ ਕਿਸੇ ਨੂੰ ਦੁਖ ਨਹੀਂ ਦਿੰਦਾ 'ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨ। ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ।' ਬਾਦਸ਼ਾਹ ਦੇ ਪੁੱਛਣ ਤੇ ਮੀਆਂ ਮੀਰ ਨੇ ਦੱਸਿਆ ਕਿ ਐਸੇ ਸੰਤ ਸ੍ਰੀ ਗੁਰੂ ਅਰਜਨ ਸਾਹਿਬ ਜੀ ਹੋਏ ਹਨ ਅਰ ਸਾਰੀ ਕਥਾ ਲਾਹੌਰ ਦੇ ਸੂਬੇ ਅਰ ਚੰਦੂ ਦੀ ਜੋ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਨਾਲ ਕੀਤੀ ਸਭ ਸੁਣਾਈ ਤਾਂ ਗੁਰੂ ਜੀ ਧਰਤੀ ਵਰਗੇ ਧੀਰਜ ਨਾਲ ਵੈਸੇ ਹੀ ਅਡੋਲ ਰਹੇ। ਬਾਦਸ਼ਾਹ ਇਹ ਸੁਣ ਕੇ ਕੰਬਣ ਲਗ ਪਿਆ ਤੇ ਚੰਦੂ ਉਪਰ ਦੰਦ ਪੀਸੇ। ਮੀਆਂ ਮੀਰ ਜੀ ਨੇ ਕਿਹਾ ਕਿ ਤੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਜੋਤ ਗੁਰੂ ਹਰਿਗੋਬਿੰਦ ਜੀ ਨੂੰ ਨਾਹੱਕ ਗਵਾਲੀਅਰ ਦੇ ਕਿਲ੍ਹੇ ਭੇਜਿਆ ਹੋਇਆ ਹੈ। ਉਹਨਾਂ ਦੇ ਸਿਦਕੀ ਲੱਖਾਂ ਸਿੱਖ ਦਰਸ਼ਨਾਂ ਨੂੰ ਲੋਚ ਰਹੇ ਹਨ ਜਿਨ੍ਹਾਂ ਦਾ ਸਰਾਪ ਤੈਨੂੰ

ਮਿਲ ਰਿਹਾ ਹੈ, ਸੋ ਜਿੰਨਾ ਚਿਰ ਤੂੰ ਗੁਰੂ ਜੀ ਦੀ ਖ਼ੁਸ਼ੀ ਨਾ ਲਵੇਂਗਾ ਤੈਨੂੰ ਆਰਾਮ ਨਹੀਂ ਆਉਣਾ ।

ਲਿਖਿਆ ਹੈ ਭਾਈ ਜੇਠਾ ਜੀ ਜੋ ਯੋਗ ਵਿਦਿਆ ਦੇ ਬਲ ਨਾਲ ਦੇਹ ਪਲਟਨ ਜਾਣਦਾ ਸੀ ਬਾਦਸ਼ਾਹ ਨੂੰ ਸ਼ੇਰ ਆਦਿ ਬਣ ਕੇ ਰਾਤ ਨੂੰ ਡਰਾਉਂਦਾ ਹੁੰਦਾ ਸੀ ਪਰ ਗੁਰੂ ਜੀ ਉਸ ਤੋਂ ਬਹੁਤ ਨਾਰਾਜ਼ ਹੋਏ ਕਿ ਜਿਸ ਘਰ ਵਿਚੋਂ ਤੂੰ ਕਰਾਮਾਤ ਪਾਈ ਹੈ ਉਸ ਘਰ ਵਿਚ ਕਰਾਮਾਤ ਦਿਖਾਉਣੀ ਮਨਾ ਹੈ । ਸਾਡੇ ਵਾਸਤੇ ਦੋਨੋ ਜਗ੍ਹਾ ਇਕ ਸਮਾਨ ਹਨ ਤੂੰ ਐਸਾ ਨਾ ਕਰ, ਜਿਸ ਕਰਕੇ ਭਾਈ ਜੇਠਾ ਚੁਪ ਰਿਹਾ।

# ਗੁਰੂ ਜੀ ਦਾ ਗਵਾਲੀਅਰ ਦੇ ਕਿਲ੍ਹੇ ਵਿਚੋਂ ਆਉਣਾ ਅਰ ਰਾਜਿਆਂ ਦੀ ਖ਼ਲਾਸੀ ਹੋਣੀ

ਬਾਦਸ਼ਾਹ ਨੇ ਮੀਆਂ ਮੀਰ ਜੀ ਤੋਂ ਇਹ ਸੁਣ ਕੇ ਉਸੇ ਵੇਲੇ ਵਜੀਰ ਖਾਂ ਨਾਇਬ ਵਜੀਰ ਨੂੰ ਗਵਾਲੀਅਰ ਸਤਿਗੁਰਾਂ ਨੂੰ ਲੈਣ ਵਾਸਤੇ ਭੇਜ ਦਿਤਾ ਪਰ ਸਤਿਗੁਰੂ ਜੀ ਨੇ ਆਉਣ ਤੋਂ ਇਸ ਕਰਕੇ ਇਨਕਾਰ ਕੀਤਾ ਕਿਉਂਕਿ ਉਥੋਂ ਦੇ ਕੈਦੀ ਰਾਜੇ ਬੜੇ ਦੁਖੀ ਸਨ । ਉਹ ਕਹਿੰਦੇ ਸਨ ਕਿ ਗੁਰੂ ਜੀ ਜੇਕਰ ਹੁਣ ਸਾਨੂੰ ਨਾ ਬਚਾਇਆ ਤਾਂ ਸਾਡਾ ਬੁਰਾ ਹਾਲ ਹੋਵੇਗਾ । ਇਸ ਲਈ ਗੁਰੂ ਜੀ ਨੇ ਕਿਹਾ ਕਿ ਅਸੀਂ ਇਥੇ ਹੀ ਚੰਗੇ ਹਾਂ । ਜੇਕਰ ਸਭ ਕੈਦੀ ਚਲਣ ਤਾਂ ਅਸੀਂ ਚਲਦੇ ਹਾਂ । ਵਜੀਰ ਨੇ ਸਭ ਗੱਲ ਦਿੱਲੀ ਬਾਦਸ਼ਾਹ ਨੂੰ ਸੁਣਾਈ, ਬਾਦਸ਼ਾਹ ਨੇ ਕਿਹਾ ਸਭ ਕੈਦੀ ਛਡ ਦਿਓ। ਭਾਵੇਂ ਰਾਜੇ ਛਡਣ ਨਾਲ ਬਾਦਸ਼ਾਹ ਨੂੰ ਵਡਾ ਨੁਕਸਾਨ ਮਲੂਮ ਹੁੰਦਾ ਸੀ ਪਰ ਤਦ ਵੀ ਆਪਣੀ ਜਾਨ ਬਚਾਉਣ ਵਾਸਤੇ ਇਉਂ ਕਹਿ ਭੇਜਿਆ ਕਿ ਜਿਤਨੇ ਰਾਜੇ ਗੁਰੂ ਜੀ ਦਾ ਲੜ ਫੜਕੇ ਨਿਕਲ ਸਕਣ ਛਡ ਦਿਓ । ਗੁਰੂ ਜੀ ਦੇ ਗਲ ਉਸ ਵੇਲੇ ੫੦ ਕਲੀਆਂ ਦਾ ਜਾਮਾ ਸੀ । ੫੦ ਰਾਜਿਆਂ ਨੇ ਇਕ ਇਕ ਕਲੀ ਫੜ ਲਈ ਤੇ ਬਾਕੀ ਦੋਨਾਂ ਨੇ ਦੋ ਉਂਗਲੀਆਂ ਫੜ ਲਈਆਂ, ਇਸ ਕਰਕੇ ੫੨ ਰਾਜੇ ਹੀ ਬਾਹਰ ਆ ਗਏ । ਉਨ੍ਹਾਂ ਰਾਜਿਆਂ ਸਬੰਧੀਆਂ, ਮੰਤਰੀਆਂ ਨੇ ਗੁਰੂ ਜੀ ਦੇ ਚਰਨ ਆ ਫੜੇ ਅਤੇ ਭੇਟਾ ਧਰ ਕੇ ਉਤਸ਼ਾਹ ਮਨਾਏ । ਵਜ਼ੀਰ ਖਾਂ ਨੇ ਬੜੀ ਇਜ਼ਤ

ਨਾਲ ਸਤਿਗੁਰਾਂ ਨੂੰ ਦਿਲੀ ਆਂਦਾ । ਬਾਦਸ਼ਾਹ ਨੇ ਗੁਰਾਂ ਤੋਂ ਮਾਫੀ ਮੰਗੀ ਤੇ ੫੦ ਹਜ਼ਾਰ ਦੀ ਖਿਲਤ, ਜਿਗ੍ਹਾ, ਕਲਗੀ, ਸਿਰਪੇਚ, ਮੋਤੀ ਮਾਲਾ, ਕਈ ਤਰ੍ਹਾਂ ਦੇ ਸ਼ਸਤ੍ਰ, ਹਾਥੀ, ਘੋੜੇ ਮਹਾਰਾਜ ਦੀ ਭੇਟਾ ਕੀਤੇ।

## ਗੁਰੂ ਜੀ ਦੀ ਕ੍ਰਿਪਾ ਨਾਲ ਰਾਜਿਆਂ ਨੇ ਆਪਣੇ ਦੇਸ਼ ਜਾਣਾ

ਇਕ ਦਿਨ ਬਾਦਸ਼ਾਹ ਨੇ ਬੇਨਤੀ ਕੀਤੀ ਮਹਾਰਾਜ ਮੈਨੂੰ ਕੁਛ ਸੇਵਾ ਫੁਰਮਾਓ ਤਾਂ ਉਹਨਾਂ ਕਿਹਾ ਸਾਨੂੰ ਕੋਈ ਇਛਿਆ ਨਹੀਂ, ਸਾਡੀ ਸੇਵਾ ਇਹ ਹੈ ਕਿ ਗਰੀਬਾਂ ਤੇ ਰਹਿਮ ਕਰੋ । ਇਨਸਾਫ ਦਾ ਰਾਜ ਕਰੋ ਅਤੇ ਮੁਲਕ ਵਿਚ ਅਮਨ ਫੈਲਾਓ। ਇਨ੍ਹਾਂ ਰਾਜਿਆਂ ਨੂੰ ਆਪੋ ਆਪਣੇ ਰਾਜ ਵਿਚ ਭੇਜੋ । ਬਾਦਸ਼ਾਹ ਨੇ ਇਹ ਬਚਨ ਗੁਰੂ ਜੀ ਦਾ ਮੰਨ ਕੇ ਹਰੀ ਦਾਸ ਜਿਲ੍ਹੇਦਾਰ ਦੀ ਮਾਰਫਤ ਸਭਨਾਂ ਰਾਜਿਆਂ ਨੂੰ ਸਦਵਾ ਕੇ ਤਾਬੇਦਾਰੀ ਤੇ ਖਿਰਾਜ ਮਨਜੂਰ ਕਰਕੇ ਸਭ ਨੂੰ ਛਡ ਦਿਤਾ । ਹਰੀਦਾਸ ਮੱਲ ਦਰੋਗੇ ਨੂੰ ਵੀ ਬਾਦਸ਼ਾਹ ਨੇ ਬਹੁਤ ਇਨਾਮ ਦਿਤਾ ਕਿਉਂਕਿ ਬਾਦਸ਼ਾਹ ਦਾ ਸਰੀਰ ਗੁਰੂ ਜੀ ਦੇ ਆਉਣ ਨਾਲ ਤਕੜਾ ਹੋ ਗਿਆ ਸੀ ।

ਰਾਜਾ ਤਾਰਾ ਚੰਦ ਨਾਲਾਗੜ੍ਹੀਏ ਨੇ ਜੋ ਮੁਲਕ ਵਿਚ ਬਹੁਤ ਸ਼ੋਰ ਪਾ ਰਖਿਆ ਸੀ, ਬਾਦਸ਼ਾਹ ਨਾਲ ਸੁਲਾਹ ਕਰਕੇ ਮੁਲਕ ਵਿਚ ਅਮਨ ਕਰਾਇਆ।

ਇਸੇ ਤਰ੍ਹਾਂ ਗੁਰੂ ਜੀ ਬਾਦਸ਼ਾਹ ਦੀ ਕਚਹਿਰੀ ਵਿਚ ਕਈ ਝਗੜੇ ਨਬੇੜਦੇ ਅਰ ਤੀਰਅੰਦਾਜੀ ਆਦਿਕ ਖੇਲਾਂ ਕਰਦੇ । ਰਾਜਿਆਂ ਦੇ ਛੁਡਾਉਣ ਕਰਕੇ ਸਾਰੇ ਗੁਰੂ ਜੀ ਦਾ ਜਸ ਫੈਲਿਆ । ਜਦ ਬਾਦਸ਼ਾਹ ਨਾਲ ਗੁਰੂ ਜੀ ਦੌਰੇ ਗਏ ਤਾਂ ਰਾਜਿਆਂ ਨੇ ਮਹਾਰਾਜ ਜੀ ਦੀ ਬੜੀ ਟਹਿਲ ਕੀਤੀ ।

## ਗੁਰੂ ਜੀ ਦਾ ਬਾਦਸ਼ਾਹ ਸਮੇਤ ਅੰਮ੍ਰਿਤਸਰ ਆਉਣਾ ਤੇ ਚੰਦੂ ਦੀ ਦੁਰਦਸ਼ਾ ਹੋਣੀ

ਇਕ ਵਾਰ ਸਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥਾਂ ਵਿਚ ਕਪੂਰਾਂ ਤੇ ਮੋਤੀਆਂ ਦਾ ਸਿਮਰਨਾ ਫੜਿਆ ਹੋਇਆ ਸੀ ਜਿਸ ਦੀ ਨਿਰਾਲੇ ਢੰਗ

ਦੀ ਚਮਕ ਦੇਖ ਕੇ ਬਾਦਸ਼ਾਹ ਨੇ ਇਕ ਦਾਣਾ ਆਪਣੀ ਤਸਬੀ ਦੇ ਅਮਾਰਾ ਬਨਵਾਉਣ ਵਾਸਤੇ ਮੰਗਿਆ ਤਾਂ ਗੁਰੂ ਜੀ ਨੇ ਕਿਹਾ ਬੇਸ਼ਕ ਸਾਰਾ ਸਿਮਰਨਾ ਲੈ ਲਓ ਪਰ ਇਸ ਤੋਂ ਚੰਗੀ ੧੦੮ ਦਾਣਿਆਂ ਦੀ ਮਾਲਾ ਸਾਡੇ ਪਿਤਾ ਜੀ ਦੀ ਤੇਰੇ ਦੀਵਾਨ ਚੰਦੂ ਲਾਲ ਦੇ ਘਰ ਹੈ । ਬਾਦਸ਼ਾਹ ਦੇ ਪੁੱਛਣ ਪਰ ਸਾਰੀ ਕਥਾ ਗੁਰੂ ਜੀ ਨੇ ਸੁਣਾਈ । ਬਾਦਸ਼ਾਹ ਨੇ ਮੀਆਂ ਮੀਰ ਕੋਲੋਂ ਭੀ ਸਾਰੀ ਗੱਲ ਸੁਣੀ ਹੋਈ ਸੀ । ਇਸ ਕਰਕੇ ਬਾਦਸ਼ਾਹ ਬੜੇ ਕ੍ਰੋਧ ਵਿਚ ਆ ਗਿਆ ਅਰ ਚੰਦੂ ਨੂੰ ਪਕੜ ਕੇ ਮਾਲਾ ਮੰਗੀ ਤਾਂ ਉਹ ਮੁਕਰ ਗਿਆ, ਪਿਛੋਂ ਤਲਾਸ਼ੀ ਲਈ ਤਾਂ ਗੁਰੂ ਜੀ ਦੇ ਹੱਥ ਦੀ ਮੋਹਰ ਅਰ ਮੋਤੀਆਂ ਦੀ ਮਾਲਾ ਨਿਕਲ ਆਈ। ਜਹਾਂਗੀਰ ਨੇ ਚੰਦੂ ਨੂੰ ਖੂਨੀ ਤੇ ਧੋਖੇਬਾਜ ਸਮਝ ਕੇ ਉਸਦੀ ਸਾਰੀ ਜਾਇਦਾਦ ਜ਼ਬਤ ਕਰਕੇ ਗੁਰੂ ਸਾਹਿਬ ਦੇ ਹਵਾਲੇ ਕਰ ਕੇ ਆਖਿਆ ਕਿ ਇਹ ਬੜਾ ਹਤਿਆਰਾ ਅਰ ਗੁਨਾਹੀ ਹੈ । ਆਪ ਜਿਸ ਤਰ੍ਹਾਂ ਦੀ ਚਾਹੋ ਇਸ ਨੂੰ ਸਜਾ ਦਿਓ । ਫਿਰ ਬਾਦਸ਼ਾਹ ਨੇ ਕਿਹਾ ਮੇਰੀ ਭੁਲ ਮਾਫ ਕਰੋ । ਮੈਨੂੰ ਕੁਛ ਖਬਰ ਨਹੀਂ ਸੀ ਮੈਂ ਜੋ ਕੁਛ ਵੀ ਕੀਤਾ ਹੈ ਇਸ ਦੇ ਕਹੇ ਤੇ ਕੀਤਾ ਹੈ । ਬਾਦਸ਼ਾਹ ਨੇ ਲਾਹੌਰ ਦੇ ਸੂਬੇ ਨੂੰ ਵੀ ਲਾਹੌਰੋਂ ਹਟਾ ਦਿਤਾ । ਗੁਰੂ ਜੀ ਤਾਂ ਚੰਦੂ ਨੂੰ ਕੁਛ ਕਹਿਣਾ ਨਹੀਂ ਸਨ ਚਾਹੁੰਦੇ ਪਰ ਬਾਦਸ਼ਾਹ ਨੇ ਸਿੱਖਾਂ ਦੇ ਹਵਾਲੇ ਕਰ ਦਿਤਾ । ਚੰਦੂ ਦੇ ਪੁੱਤਰ ਤੇ ਇਸਤਰੀ ਸ਼ਾਹੀ ਹੁਕਮ ਨਾਲ ਫੜੇ ਗਏ, ਪਰ ਗੁਰੂ ਸਾਹਿਬ ਨੇ ਛੁਡਾ ਦਿਤਾ ਕਿਉਂਕਿ ਉਨ੍ਹਾਂ ਦਾ ਕੋਈ ਦੋਸ਼ ਨਹੀਂ ਸੀ । ਭਾਈ ਬਿਧੀ ਚੰਦ ਨੇ ਚੰਦੂ ਨੂੰ ਆਪਣੇ ਡੇਰੇ ਨੱਕ ਵਿਚ ਨਕੇਲ ਪਾ ਕੇ ਅਰ ਪੈਰਾਂ ਵਿਚ ਸੰਗਲ ਪਾ ਕੇ ਕੁਤੇ ਰੱਖਣ ਵਾਲੇ ਚੂਹੜਿਆਂ ਦੇ ਹਵਾਲੇ ਕਰ ਦਿਤਾ । ਜੋ ਸਿਖ ਆਵੇ ਚੰਦੂ ਨੂੰ ਪੰਜ ਜੁਤੀਆਂ ਸਿਰ ਮਾਰੇ, ਰੋਟੀ ਵੀ ਚੰਦੂ ਨੂੰ ਕੁਤਿਆਂ ਦੇ ਨਾਲ ਖਾਣ ਨੂੰ ਮਿਲਦੀ ਸੀ ।

ਗੁਰੂ ਜੀ ਦੀ ਪੰਜਾਬ ਵਲ ਤਿਆਰੀ ਵੇਖ ਕੇ ਬਾਦਸ਼ਾਹ ਨੇ ਸਿਖਾਂ ਨੂੰ ਕਈ ਤਰ੍ਹਾਂ ਦੇ ਤੋਹਫੇ ਘੋੜੇ ਸ਼ਸਤਰ ਆਦਿਕ ਦਿਤੇ । ਗੁਰੂ ਮਹਾਰਾਜ ਜੀ ਦੀ ਭੇਟ ਵੀ ਬਹੁਤ ਕੁਛ ਕੀਤਾ । ੨੧੦੦ ਅਕਬਰੀ ਮੋਹਰ ਜੋ ਬਾਦਸ਼ਾਹ ਨੇ ਦਿਤੀ ਸੀ, ਗੁਰੂ ਜੀ ਨੇ ਉਸੇ ਵੇਲੇ ਫਕੀਰਾਂ ਨੂੰ ਵੰਡ ਦਿਤੀ ਅਰ ਚੰਦੂ ਦੇ ਸਨਬੰਧੀਆਂ ਨੂੰ ਜੋ ਗੁਰੂ ਸਾਹਿਬ ਨੇ ਛੱਡ ਦਿਤੇ ਸਨ ਉਹ ਨਸ ਗਏ ਤੇ ਚੰਦੂ ਵਲ ਕਿਸੇ ਨਿਗਾਹ ਵੀ ਨਾ ਕੀਤੀ । ਚੰਦੂ ਨੂੰ ਬੁਰੇ ਹਾਲੀਂ ਸਾਰੇ ਸ਼ਹਿਰ

ਵਿਚ ਫੇਰਦੇ ਕੌਡੀ ਕੌਡੀ ਮੰਗਾਉਂਦੇ ਅੰਮ੍ਰਿਤਸਰ ਲੈ ਆਏ । ਜੋ ਸਿੱਖ ਰਸਤੇ ਵਿਚ ਮਿਲੇ, ਪੰਜ ਛਿੱਤਰ ਚੰਦੂ ਦੇ ਸਿਰ ਵਿਚ ਮਾਰੇ ।

ਜਹਾਂਗੀਰ ਬਾਦਸ਼ਾਹ ਵੀ ਗੁਰੂ ਜੀ ਦੇ ਨਾਲ ਹੀ ਪੰਜਾਬ ਵਲ ਆ ਗਿਆ। ਇਸ ਕਰਕੇ ਇਨ੍ਹਾਂ ਦਾ ਡੇਰਾ ਵੀ ਕੋਲ-ਕੋਲ ਹੁੰਦਾ ਸੀ । ਇਕ ਵਾਰ ਬਾਦਸ਼ਾਹ ਦੀ ਬੇਗਮ ਨੇ ਚਿਕ ਵਿਚੋਂ ਗੁਰੂ ਸਾਹਿਬ ਨੂੰ ਬਾਦਸ਼ਾਹ ਨਾਲ ਹੱਸ ਹੱਸ ਗੱਲਾਂ ਕਰਦਿਆਂ ਵੇਖਿਆ ਤਾਂ ਮੋਹਿਤ ਹੋ ਗਈ। ਬਾਦਸ਼ਾਹ ਕੋਲੋਂ ਗੁਰੂ ਜੀ ਦੇ ਦਰਸ਼ਨ ਕਰਨ ਦੇ ਬਹਾਨੇ ਆ ਕੇ ਆਪਣੀ ਨੀਅਤ ਪ੍ਰਗਟ ਕੀਤੀ। ਗੁਰੂ ਜੀ ਨੇ ਕਿਹਾ ਹੇ ਪੁਤ੍ਰੀ! ਸਾਨੂੰ ਆਪਣੀ ਇਸਤਰੀ ਤੋਂ ਬਿਨਾਂ ਸਭ ਮਾਵਾਂ ਭੈਣਾਂ ਨਜ਼ਰ ਆਉਂਦੀਆਂ ਹਨ । ਇਹ ਸੁਣ ਕੇ ਬੇਗਮ ਸ਼ਰਮਿੰਦੀ ਹੋ ਗਈ ਤੇ ਆਖਣ ਲਗੀ ਸਚੇ ਪਾਤਿਸ਼ਾਹ! ਮੈਂ ਆਪ ਦੇ ਪਰਖਣ ਵਾਸਤੇ ਇਹ ਕਿਹਾ ਸੀ, ਮੈਨੂੰ ਮਾਫ ਕਰਨਾ ।

ਗੁਰੂ ਜੀ ਸਤਿ ਧਰਮ ਦਾ ਪ੍ਰਚਾਰ ਕਰਦੇ ਗੋਇੰਦਵਾਲ ਤਰਨਤਾਰਨ, ਖਡੂਰ ਸਾਹਿਬ ਦਾ ਦਰਸ਼ਨ ਕਰਕੇ ਅੰਮ੍ਰਿਤਸਰ ਪਹੁੰਚੇ । ਸ੍ਰੀ ਦਰਬਾਰ ਸਾਹਿਬ ਕੜਾਹ ਪ੍ਰਸ਼ਾਦਿ ਕਰਾਇਆ ਅਤੇ ਮਾਤਾ ਜੀ ਨੂੰ ਮੱਥਾ ਟੇਕ ਕੇ ਬਹੁਤ ਸਾਰਾ ਦਾਨ ਕੀਤਾ। ਬਾਦਸ਼ਾਹ ਦਾ ਡੇਰਾ ਕਰਾ ਕੇ ਬਹੁਤ ਸੁੰਦਰ ਭੋਜਨ ਬਾਦਸ਼ਾਹ ਅਰ ਉਸਦੀ ਫੌਜ ਨੂੰ ਖਾਣ ਵਾਸਤੇ ਭੇਜਿਆ ਤੇ ਸ਼ਹਿਰ ਵਿਚ ਵੀ ਸਭ ਹਲਵਾਈਆਂ ਨੂੰ ਹੁਕਮ ਦਿਤਾ ਕਿ ਸ਼ਾਹੀ ਨੌਕਰ ਜੋ ਚੀਜ਼ ਖਰੀਦਣ ਉਹਨਾਂ ਦਾ ਮੁੱਲ ਸਾਥੋਂ ਲੈਣਾ । ਦੂਸਰੇ ਦਿਨ ਬਾਦਸ਼ਾਹ ਨੇ ਸਿੱਖਾਂ ਕੋਲੋਂ ਕੜਾਹ ਪ੍ਰਸ਼ਾਦ ਕਰਕੇ ਵਰਤਾਇਆ । ਸ੍ਰੀ ਦਰਬਾਰ ਸਾਹਿਬ ਤੇ ਅਕਾਲ ਬੁੰਗੇ ਦਾ ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ। ਬਾਦਸ਼ਾਹ ਅਰ ਅਮੀਰ ਵਜੀਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਜੋ ਬਾਬਾ ਬੁੱਢਾ ਜੀ ਕਰ ਰਹੇ ਸਨ ਬਹੁਤ ਪ੍ਰੇਮ ਨਾਲ ਸੁਣਦੇ ਰਹੇ ਅਰ ਗੁਰੂ ਦੇ ਸੇਵਕ ਬਣੇ। ਅਗਲੇ ਦਿਨ ਬੇਗਮਾਂ ਨੇ ਗੁਰੂ ਕੇ ਮਹਿਲਾਂ ਵਿਚ ਜਾ ਕੇ ਗਹਿਣੇ ਕਪੜੇ ਮਾਤਾ ਜੀ ਦੀ ਭੇਟਾ ਕੀਤੇ । ਮਾਤਾ ਜੀ ਨੇ ਭੀ ਚੰਗੇ ਕਪੜੇ ਜ਼ੇਵਰ ਆਦਿਕ ਦੇਸੀ ਚੀਜ਼ਾਂ ਦੇ ਕੇ ਬੇਗਮਾਂ ਨੂੰ ਵਿਦਾ ਕੀਤਾ। ਤੀਸਰੇ ਦਿਨ ਮਹਾਰਾਜ ਜੀ ਨੇ ਅਕਾਲ ਤਖਤ ਬੁੰਗੇ ਅਗੇ ਦਰਬਾਰ ਕਰਕੇ ਬਾਦਸ਼ਾਹ ਅਰ ਸਭਨਾਂ ਅਮੀਰਾਂ ਵਜੀਰਾਂ ਨੂੰ ਯਥਾ ਯੋਗ ਖਿਲਤ ਦੇ ਕੇ ਵਿਦਾ ਕੀਤਾ। ਬਾਦਸ਼ਾਹ ਅਰ ਬੇਗਮਾਂ ਸਭ ਗੁਰੂ ਜੀ ਦੀ ਅਤੇ ਲੰਗਰ ਦੀ ਮਹਿਮਾ ਦੇਖ

ਕੇ ਬਹੁਤ ਪ੍ਰਸੰਨ ਹੋਏ ।

ਬਾਦਸ਼ਾਹ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਆਪ ਪੰਜਾਬ ਦੇ ਧਰਮ ਨਿਆਇ ਕਰਦੇ ਹੋਏ ਸਾਡੇ ਸੂਬਿਆਂ ਤੇ ਰਾਖੀ ਕਰਿਆ ਕਰੋ, ਜੋ ਕਿਸੇ ਨੂੰ ਦੁੱਖ ਨਾ ਦੇਣ ਅਰ ਉਹਨਾਂ ਦੇ ਇੰਤਜਾਮ ਲਈ ਕੁਛ ਫੌਜ ਵੀ ਬਾਦਸ਼ਾਹ ਨੇ ਗੁਰੂ ਜੀ ਨੂੰ ਸੌਂਪੀ ।

## ਗੁਰੂ ਜੀ ਦਾ ਲਾਹੌਰ ਜਾਣਾ ਅਰ ਚੰਦੂ ਦੀ ਮੌਤ

ਚੰਦੂ ਜਦ ਜੁਤੀਆਂ ਖਾਂਦਾ ਅੰਮ੍ਰਿਤਸਰ ਪਹੁੰਚਿਆ ਤਾਂ ਬੜਾ ਦੁੱਖੀ ਹੋਇਆ। ਗੁਰੂ ਕੇ ਘਰ ਰੋਜ਼ ਦੀਵਾਨ ਲਗੇ ਅਰ ਮਨ ਇਛਤ ਲੋਕ ਫਲ ਪਾਉਣ। ਕੁਛ ਚਿਰ ਪਿਛੋਂ ਬਾਦਸ਼ਾਹ ਨੇ ਲਾਹੌਰੋਂ ਬੇਨਤੀ ਕਰ ਭੇਜੀ ਕਿ ਆਪ ਦਰਸ਼ਨ ਦੇਂਵੋ। ਲਾਹੌਰ ਦੀ ਸੰਗਤ ਵੀ ਦਰਸ਼ਨ ਨੂੰ ਲੋਚ ਰਹੀ ਸੀ ਇਸ ਲਈ ਸਤਿਗੁਰੂ ਜੀ ਲਾਹੌਰ ਗਏ । ਬਾਦਸ਼ਾਹ ਅਰ ਲਾਹੌਰ ਦੀ ਸੰਗਤ ਵੀ ਗੁਰੂ ਜੀ ਨੂੰ ਅਗੋਂ ਲੈਣ ਵਾਸਤੇ ਆਈ ਅਰ ਸਭ ਨੇ ਦਰਸ਼ਨ ਕਰਕੇ ਅਨੰਦ ਲਿਆ । ਭਾਈ ਬਿਧੀਆ ਚੰਦੂ ਨੂੰ ਨਕੇਲ ਪਾ ਕੇ ਲਾਹੌਰ ਲੈ ਗਿਆ ਚੰਦੂ ਹੱਟੀ-ਹੱਟੀ ਕੌਡੀ ਕੌਡੀ ਮੰਗੇ । ਲਾਹੌਰ ਦੇ ਸਭ ਆਦਮੀ ਗੁਰ ਧ੍ਰੋਹੀ ਜਾਣ ਕੇ ਧਿਰਕਾਰ ਕਰਨ ਅਰ ਬੁਰੀ ਦੁਰਗਤ ਲੋਕ ਉਸਦੀ ਕਰਦੇ । ਗਲੀ-ਗਲੀ ਬਜਾਰ-ਬਜਾਰ ਫੇਰਦੇ ਹੋਏ ਜਦ ਗੁਰਦਿਤੇ ਭੜਭੁੰਜੇ ਦੀ ਹੱਟੀ ਤੇ ਪੁਜੇ ਤਾਂ ਉਸ ਨੇ ਤੱਤੀ ਰੇਤ ਸਿਰ ਵਿਚ ਪਾ ਕੇ ਇਕ ਕੜਛਾ ਐਸਾ ਮਾਰਿਆ ਜੋ ਚੰਦੂ ਦੇ ਤੜਫਕੇ ਪ੍ਰਾਣ ਨਿਕਲ ਗਏ । ਇਹ ਭੜਭੁੰਜਾ ਉਹ ਸੀ ਜਿਸ ਦੇ ਕੋਲੋਂ ਚੰਦੂ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਵਾਸਤੇ ਗਰਮ ਰੇਤ ਕਰਕੇ ਮੰਗਾਈ ਸੀ । ਉਸ ਦਿਨ ਤੋਂ ਇਸ ਨੂੰ ਬੜਾ ਗਚ ਸੀ ਕਿ ਕੋਈ ਦਿਨ ਆਊ ਜਦ ਮੈਂ ਚੰਦੂ ਦੇ ਸਿਰ ਤੇ ਵੀ ਗਰਮ ਰੇਤ ਪਾਵਾਂਗਾ ਸੋ ਇਸਦੀ ਮਨਸਾ ਪੂਰੀ ਹੋਈ । ਫਿਰ ਚੰਦੂ ਦੀ ਦੇਹ ਨੂੰ ਦਰਿਆ ਕਿਨਾਰੇ ਕੁਤਿਆਂ ਅਗੇ ਪਾ ਦਿਤਾ ਗਿਆ । ਦੁਸ਼ਟ ਨੇ ਜੋ ਕੀਤਾ ਸੀ ਆਪਣੀ ਕਰਨੀ ਦਾ ਫਲ ਪਾਇਆ ।

ਲਾਹੌਰ ਰੋਜ਼ ਦੀਵਾਨ ਲਗੇ ਅਰ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋਣ, ਸ਼ਹਿਰ ਵਿਚ ਪੀਰ ਫਕੀਰ ਭਗਤ ਗੁਰੂ ਜੀ ਦਾ ਉਪਦੇਸ਼ ਸੁਣ ਕੇ ਜਨਮ ਸਫਲਾ ਕਰਨ । ਇਸੇ ਸਮੇਂ ਮਾਈ ਰਾਜੋ ਤੇ ਧਰਮੋ ਬਾਲ ਵਿਧਵਾ ਜਿਨ੍ਹਾਂ ਗੁਰੂ

ਨਾਨਕ ਸਾਹਿਬ ਜੀ ਤੋਂ ਉਪਦੇਸ਼ ਲਿਆ ਸੀ । ਤੁਰਕਾਂ ਦੇ ਜ਼ੁਲਮ ਤੋਂ ਡਰਦਿਆਂ ਆਪਣੀ ਅਵਸਥਾ ਇਕ ਕੋਨੇ ਵਿਚ ਬੈਠ ਕੇ ਭਜਨ ਕਰਦਿਆਂ ਬਿਤਾਈ ਸੀ। ਗੁਰੂ ਜੀ ਦੇ ਦਰਸ਼ਨ ਕਰਨ ਆਈਆਂ ਗੁਰੂ ਜੀ ਨੇ ਉਨ੍ਹਾਂ ਦਾ ਜਨਮ ਮਰਨ ਕਟਿਆ, ਇਨ੍ਹਾਂ ਦੀ ਜਗ੍ਹਾ ਭਾਟੀ ਦਰਵਾਜ਼ੇ ਹੈ ।

ਸਚੇ ਪਾਤਿਸ਼ਾਹ ਮੀਰੀ ਪੀਰੀ ਦੇ ਮਾਲਕ ਹਰ ਵਕਤ ਗਰੀਬਾਂ ਤੇ ਦਇਆ ਕਰਨ । ਸਭ ਨੂੰ ਚਾਰ ਪਦਾਰਥ ਬਖਸ਼ਣ । ਸਤਸੰਗ ਅਰ ਧਰਮ ਨਿਆਂ ਵਾਸਤੇ ਦੋ ਵਾਰ ਕਚਹਿਰੀ ਲਗਦੀ । ਜਦ ਜਹਾਂਗੀਰ ਬਾਦਸ਼ਾਹ ੧੬੭੬ ਬਿ: ਨੂੰ ਕਾਬਲ ਆਇਆ ਤਾਂ ਸ਼ਾਹੀ ਕੰਮ ਪਿਛੋਂ ਗੁਰੂ ਜੀ ਨੂੰ ਸੌਂਪ ਗਿਆ ਜਿਸ ਕਰ ਕੇ ਸਾਰੇ ਪੰਜਾਬ ਵਿਚ ਗੁਰੂ ਜੀ ਨੇ ਦੌਰਾ ਕੀਤਾ ਅਰ ਸਤਿ ਉਪਦੇਸ਼ ਦੇ ਕੇ ਦੇਸ ਤਾਰਿਆ। ਫਿਰ ਅੰਮ੍ਰਿਤਸਰ ਜੀ ਆ ਕੇ ਖੂਹ, ਬਾਗ ਲਗਵਾਏ, ਸ਼ਹਿਰ ਪਨਾਹ ਬਣਵਾਈ। ਲੋਹਗੜ੍ਹ ਕਿਲ੍ਹੇ ਵਿਚ ਸ਼ਸਤਰ ਆਦਿਕ ਸਭ ਜਮ੍ਹਾਂ ਕਰ ਦਿਤੇ । ਜੋ ਸੇਵਕਾਂ ਨੇ ਬਾਹਰੋਂ ਭੇਟਾ ਕੀਤੇ ਸਨ ।

## ਹਰਿਗੋਬਿੰਦ ਪੁਰ ਵਸਣਾ ਅਰ ਪੈਂਦੇ ਖਾਂ ਆਦਿਕ ਪਠਾਣਾਂ ਨੂੰ ਨੌਕਰ ਰੱਖਣਾ

ਕਰਤਾਰਪੁਰ ਪਹੁੰਚ ਕੇ ਸਤਿਗੁਰਾਂ ਨੇ ਪਠਾਣ ਨੌਕਰ ਰਖੇ, ਜਿਨ੍ਹਾਂ ਵਿਚ ਇਸਮਾਈਲ ਖਾਂ, ਦਿਲਾਵਰ ਖਾਂ, ਅਤਾਉਲ ਖਾਂ, ਬਹਾਦਰ ਖਾਂ ਆਦਿਕ ਜੋ ਬਹੁਤ ਸੂਰਬੀਰ ਸਨ । ਇਨ੍ਹਾਂ ਦੇ ਨਾਲ ਹੀ ਪੈਂਦਾ ਖਾਂ ਜੋ ਪਠਾਣਾਂ ਦਾ ਲੜਕਾ ਸੀ ਉਸ ਨੂੰ ਵੀ ਗੁਰੂ ਜੀ ਨੇ ਹੋਣਹਾਰ ਸਮਝ ਕੇ ਨੌਕਰ ਰਖਿਆ । ਉਸਦੀ ਪ੍ਰਵਰਿਸ਼ ਬਹੁਤ ਕੀਤੀ ਜਿਸ ਕਰਕੇ ਉਹ ਥੋੜ੍ਹੇ ਚਿਰ ਵਿਚ ਹੀ ਮਸ਼ਹੂਰ ਪਹਿਲਵਾਨ ਹੋ ਗਿਆ।

ਇਸੇ ਜਗ੍ਹਾ ਇਕ ਵਾਰ ਪਿੰਡ ਦੇ ਲੋਕਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਦਰਿਆ ਕਿਨਾਰੇ ਵਿਚ ਦੋ ਸ਼ੇਰ ਰਹਿੰਦੇ ਹਨ ਜੋ ਗਊਆਂ ਮਹੀਆਂ ਅਰ ਲੋਕਾਂ ਨੂੰ ਮਾਰ ਸੁਟਦੇ ਹਨ । ਆਪ ਸਾਡੀ ਰਖਿਆ ਕਰੋ । ਗੁਰੂ ਜੀ ਤਲਵਾਰ ਲੈ ਕੇ ਓਧਰ ਗਏ ਅਰ ਦੋਨੋਂ ਸ਼ੇਰ ਵਾਰੋ ਵਾਰੀ ਮਾਰ ਦਿਤੇ । ਗੁਰੂ ਜੀ ਦੀ ਇਹ ਸ਼ਕਤੀ ਵੇਖ ਕੇ ਜਲੰਧਰ ਦਾ ਸੂਬਾ ਅਰ ਪਠਾਣ ਦੰਗ ਰਹਿ ਗਏ।

ਬਾਦਸ਼ਾਹ ਨੇ ਵੀ ਇਹ ਸੁਣ ਕੇ ਮਹਾਰਾਜ ਜੀ ਦੀ ਬੜੀ ਸਿਫਤ ਕੀਤੀ ।

ਕਰਤਾਰ ਪੁਰ ਰਹਿ ਕੇ ਗੁਰੂ ਜੀ ਨੇ ਕਈ ਮਕਾਨ ਲੋਕਾਂ ਦੇ ਆਰਾਮ ਵਾਸਤੇ ਅਰ ਬਾਗ ਬਣਵਾਏ । ਦੁਆਬੇ ਦੇਸ ਦਾ ਦੌਰਾ ਕਰਕੇ ਮੁਕੇਰੀਆਂ ਆਦਿਕ ਵਿਚ ਧਰਮ ਦਾ ਪ੍ਰਚਾਰ ਕੀਤਾ । ੧੭ ਅਸੂ ਸੰ: ੧੬੭੭ ਬਿਕ੍ਰਮੀ ਨੂੰ ਗੁਰੂ ਜੀ ਨੇ ਹਰਿਗੋਬਿੰਦ ਪੁਰ ਦੀ ਨੀਂਹ ਰਖੀ । ਸਰਾਇ ਧਰਮਸਾਲਾ ਖੂਹ ਮਸੀਤ ਲੋਕਾਂ ਦੇ ਆਰਾਮ ਵਾਸਤੇ ਬਣਾਈ ਅਰ ਇਥੋਂ ਦੀ ਸਨਦ ਪਟਾ ਲਿਖਾ ਕੇ ਭਾਈ ਅਮੀਏ ਬੂਲੇ ਜੇਠੇ, ਕਾਲੇ ਕਲਿਆਣੇ ਆਦਿਕ ਸਿੱਖਾਂ ਨੂੰ ਨਗਰ ਦੀ ਆਬਾਦੀ ਕਰਨ ਲਈ ਉਥੇ ਛਡ ਕੇ ਆਪ ਲੋਕਾਂ ਦੀ ਕਲਿਆਣ ਵਾਸਤੇ ਵਟਾਲੇ ਆਏ । ਇਥੋਂ ਦੇ ਚੌਧਰੀ ਨਰੈਣ ਦਾਸ ਖੱਤਰੀ ਨੇ ਗੁਰੂ ਜੀ ਦੇ ਬੇਟੇ ਟਿਕੇ ਗੁਰਦਿਤੇ ਜੀ ਨੂੰ ਆਪਣੀ ਲੜਕੀ ਦੀ ਕੁੜਮਾਈ ਕਰ ਦਿਤੀ।

## ਮਾਈ ਦੇਸੋ ਦੀ ਕਥਾ

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ । ਜਦ ਚਬੇ ਪਿੰਡ ਪਾਸ ਪਹੁੰਚੇ ਤਾਂ ਇਕ ਦੇਸੋ ਨਾਮ ਦੀ ਮਾਈ ਨੇ ਇਕ ਰੇਜਾ ਅਗੇ ਰੱਖ ਕੇ ਮੱਥਾ ਟੇਕ ਕੇ ਅਰਜ ਕੀਤੀ ਸਚੇ ਪਾਤਿਸ਼ਾਹ ਇਕ ਪੁੱਤਰ ਬਖਸ਼ੋ। ਗੁਰੂ ਜੀ ਨੇ ਆਖਿਆ ਮਾਈ ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ । ਉਸ ਮਾਈ ਨੇ ਆਖਿਆ ਸਚੇ ਪਾਤਿਸ਼ਾਹ ਓਦੋਂ ਵੀ ਤੁਸਾਂ ਲਿਖਣਾ ਸੀ ਸੋ ਇਹ ਲਓ ਕਲਮ ਦਵਾਤ ਤੇ ਆਪਣਾ ਹੱਥ ਅਗੇ ਕਰ ਦਿਤਾ । ਗੁਰੂ ਜੀ ਉਸਦੀ ਇਹ ਫੁਰਤੀ ਦੇਖ ਕੇ ਬਹੁਤ ਪ੍ਰਸੰਨ ਹੋਏ ਤੇ ਆਖਿਆ ਹੱਥ ਤੇ ਲਿਖਣ ਦੀ ਕੀ ਲੋੜ ਹੈ । ਮਾਈ ਨੇ ਆਖਿਆ ਨਹੀਂ ਮਹਾਰਾਜ ਜਰੂਰ ਲਿਖ ਦੇਵੋ । ਗੁਰੂ ਜੀ ਘੋੜੇ ਤੇ ਚੜ੍ਹੇ ਚੜ੍ਹਾਏ ਜਦ ਉਸ ਦੇ ਹੱਥ ਤੇ ਲਿਖਣ ਲਗੇ ਤਾਂ ਹੇਠੋਂ ਘੋੜੇ ਨੇ ਪੈਰ ਹਿਲਾ ਦਿਤਾ ਜਿਸ ਕਰਕੇ ੧ ਦਾ ੭ ਬਣ ਗਿਆ । ਗੁਰੂ ਜੀ ਦੀ ਕ੍ਰਿਪਾ ਨਾਲ ਉਸ ਦੇ ਘਰ ੭ ਪੁੱਤਰ ਹੋਏ ਜਿਨ੍ਹਾਂ ਦੀ ਔਲਾਦ ਚਬੇ ਪਿੰਡ ਵਿਚ ਵਸਦੀ ਹੈ ।

ਜਿਸ ਜਗ੍ਹਾ ਗੁਰੂ ਜੀ ਨੇ ਪੁੱਤਰ ਬਖਸ਼ੇ ਸਨ ਉਥੇ ਸੰਗਰਾਣਾ ਸਾਹਿਬ ਗੁਰਦੁਆਰਾ ਬਣਿਆ ਹੋਇਆ ਹੈ । ਹਰ ਪੁੰਨਿਆਂ ਨੂੰ ਮੇਲਾ ਲੱਗਦਾ ਹੈ । ਵਰ੍ਹੇ ਪਿਛੋਂ ਭਾਰੀ ਮੇਲਾ ਲਗਦਾ ਹੈ । ਇਥੋਂ ਦੇ ਮਹੰਤ ਸਰਮੁਖ ਸਿੰਘ ਜੀ

ਨਿਹੰਗ ਹਨ। ਆਏ ਸਿਖ ਸੰਤਾਂ ਦੀ ਟਹਿਲ ਕਰਦੇ ਹਨ ਜੋ ਪਦਾਰਥ ਆਉਂਦਾ ਹੈ ਲੰਗਰ ਵਿਚ ਪਾ ਦੇਂਦੇ ਹਨ ਅਰ ਕਿਸੇ ਪਾਸ ਸਵਾਲ ਨਹੀਂ ਕਰਦੇ।

# ਕਾਜ਼ੀ ਦੇ ਘੋੜੇ ਅਰ ਕੌਲਾਂ ਦਾ ਪ੍ਰਸੰਗ

ਭਾਈ ਭਾਗਮਲ ਪਸ਼ੌਰੀਆ ਅਰੋੜਾ ਸੁਦਾਗਰ ਘੋੜਿਆਂ ਦੇ ਮੁਲਕ ਕਾਗਾਨ ਤੇ ਕਾਬਲ ਵਲੋਂ ਬੜੇ ਸੁੰਦਰ ਘੋੜੇ ਲਿਆਇਆ। ਇਕ ਘੋੜਾ ੧੧ ਹਜ਼ਾਰ ਦਾ ਗੁਰੂ ਜੀ ਵਾਸਤੇ ਲਿਆਂਦਾ। ਜਦ ਕੋਈ ਗਾਹਕ ਇਸ ਘੋੜੇ ਨੂੰ ਮੰਗੇ ਤਾਂ ਆਖੇ ਇਹ ਘੋੜਾ ਸਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ। ਜਦ ਪਸ਼ੌਰ ਆਇਆ ਤਾਂ ਉਥੋਂ ਦੇ ਸੂਬੇ ਨੇ ਬਹੁਤ ਸਾਰੇ ਘੋੜੇ ਖਰੀਦੇ ਅਰ ਉਹ ਘੋੜਾ ਵੀ ਬਦੋਬਦੀ ਖੋਹ ਲਿਆ ਤੇ ਕੀਮਤ ਭਾਈ ਜੀ ਨੂੰ ਦੇ ਦਿਤੀ। ਸੂਬੇ ਨੇ ਉਹ ਘੋੜਾ ਸ਼ਾਹਜ਼ਾਦੇ ਨੂੰ ਲਾਹੌਰ ਹੋਰਨਾਂ ਘੋੜਿਆਂ ਨਾਲ ਭੇਜ ਦਿਤਾ। ਸ਼ਾਹਜ਼ਾਦੇ ਨੂੰ ਇਸ ਗੱਲ ਦਾ ਪਤਾ ਨਹੀਂ ਸੀ, ਇਸ ਲਈ ਉਸ ਨੇ ਲੈ ਲਿਆ। ਸਿੱਖ ਨੇ ਕੀਮਤ ਭਾਵੇਂ ਲਈ ਸੀ ਪਰ ਤਦ ਵੀ ਉਸ ਦੀ ਇਹ ਮੁਰਾਦ ਸੀ ਕਿਸੇ ਤਰ੍ਹਾਂ ਗੁਰੂ ਸਾਹਿਬ ਇਸ ਘੋੜੇ ਤੇ ਚੜ੍ਹਨ। ਜਦ ਸਿੱਖ ਨੇ ਇਹ ਸਾਰਾ ਹਾਲ ਬਹੁਤ ਦੁਖੀ ਹੋ ਕੇ ਗੁਰੂ ਸਾਹਿਬ ਨੂੰ ਆ ਕੇ ਸੁਣਾਇਆ ਤਾਂ ਗੁਰੂ ਜੀ ਨੇ ਕਿਹਾ ਤੇਰੇ ਵਲੋਂ ਇਹ ਭੇਟਾ ਪਹੁੰਚ ਗਈ ਹੈ। ਜੇਕਰ ਤੂੰ ਸਾਡੇ ਵਾਸਤੇ ਘੋੜਾ ਲਿਆਂਦਾ ਹੈ ਤਾਂ ਸਾਡੇ ਕੋਲ ਆਪੇ ਆ ਜਾਊ। ਸੋ ਉਹ ਘੋੜਾ ਐਸਾ ਬਿਮਾਰ ਉਸ ਦਿਨ ਤੋਂ ਹੋਇਆ ਜੋ ਤਿੰਨ ਲੱਤਾਂ ਨਾਲ ਜ਼ਮੀਨ ਪਰ ਖਲੋਤਾ ਰਹੇ ਅਰ ਇਕ ਲੱਤ ਜਮੀਨ ਪਰ ਨਾ ਲਾਵੇ। ਕਈ ਇਲਾਜ ਕੀਤੇ ਪਰ ਆਰਾਮ ਨਾ ਆਇਆ ਤਾਂ ਸ਼ਾਹਜ਼ਾਦੇ ਨੇ ਉਹ ਘੋੜਾ ਕਾਜ਼ੀ ਨੂੰ ਦੇ ਦਿਤਾ ਤਾਂ ਕਾਜ਼ੀ ਗੁਰੂ ਸਾਹਿਬ ਪਾਸ ਵੇਚ ਗਿਆ। ਕਿਉਂਕਿ ਉਸ ਕੋਲੋਂ ਵੀ ਇਹ ਘੋੜਾ ਰਾਜੀ ਨਹੀਂ ਸੀ ਹੋਇਆ। ਪਰ ਗੁਰੂ ਮਹਾਰਾਜ ਪਾਸ ਆ ਕੇ ਉਹ ਘੋੜਾ ਜਲਦੀ ਹੀ ਰਾਜੀ ਹੋ ਗਿਆ। ਜਿਸ ਕਰਕੇ ਕਾਜੀ ਗੁਰੂ ਮਹਾਰਾਜ ਕੋਲੋਂ ਹੋਰ ਕੀਮਤ ਮੰਗਣ ਕਰਕੇ ਲੜ ਪਿਆ। ਗੁਰੂ ਮਹਾਰਾਜ ਦਾ ਡੇਰਾ ਕਾਜ਼ੀ ਦੇ ਘਰ ਕੋਲ ਮੁਘੰਗੀਂ ਸੀ।

ਮੀਆਂ ਮੀਰ ਜੀ ਪਾਸ ਰੋਜ ਸਤਿਸੰਗ ਹੁੰਦਾ ਸੀ, ਕਈ ਚੰਗੇ ਚੰਗੇ ਆਦਮੀ ਵੀ ਆਇਆ ਕਰਨ। ਸ਼ਾਹਜ਼ਾਦੇ ਸ਼ਹਾਬ ਦੀਨ ਨੂੰ ਸੂਫੀਆਂ ਦੇ ਮਤ ਦੀ ਚਰਚਾ ਦਾ ਬੜਾ ਪ੍ਰੇਮ ਸੀ ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਤੇ

ਗਿਆਨ ਵੀਚਾਰਾਂ ਸੁਣਦਾ ਸੀ। ਉਸ ਦੇ ਕਾਜ਼ੀ ਦੀ ਬੇਟੀ ਕੌਲਾਂ ਮੀਆਂ ਮੀਰ ਦੀ ਚੇਲੀ ਬੜੀ ਭਗਤਣੀ ਸੀ। ਕੁਰਾਨ ਸ਼ਰੀਫ ਤੇ ਦੀਵਾਨ ਹਾਫਜ਼ ਹਰ ਵੇਲੇ ਪੜ੍ਹਦੀ ਰਹੇ। ਇਕ ਵਾਰ ਮੀਆਂ ਮੀਰ ਜੀ ਸੁਖਮਨੀ ਸਾਹਿਬ ਜੀ ਦੀ ਬਾਣੀ ਵੀਚਾਰ ਰਹੇ ਸਨ ਤਾਂ ਕੌਲਾਂ ਸੁਣ ਕੇ ਬੜੀ ਅਨੰਦ ਹੋਈ ਅਰ ਉਸ ਨੂੰ ਵੀ ਗੁਰਬਾਣੀ ਦਾ ਪ੍ਰੇਮ ਹੋ ਗਿਆ। ਇਕ ਤਾਂ ਕਾਜ਼ੀ ਗੁਰੂ ਜੀ ਨਾਲ ਲੜਿਆ ਹੋਇਆ ਸੀ ਦੂਜਾ ਕਹੇ ਤੂੰ ਕਾਫਰਾਂ ਦੀ ਬਾਣੀ ਪੜ੍ਹਦੀ ਹੈਂ। ਇਸ ਲਈ ਸ਼ਰ੍ਹਾ ਮੁਹੰਮਦੀ ਅਨੁਸਾਰ ਤੂੰ ਕਤਲ ਕਰਨ ਦੇ ਲਾਇਕ ਹੈਂ। ਇਸ ਲਈ ਬਾਣੀ ਨਾ ਪੜ੍ਹਿਆ ਕਰ, ਕੌਲਾਂ ਉਸ ਦੇ ਆਖੇ ਨਾ ਲਗੀ ਤੇ ਵਧੇਰੇ ਗੁਰਬਾਣੀ ਪੜ੍ਹਨ ਲਗੀ ਤਾਂ ਕਾਜ਼ੀ ਦੇ ਦਿਲ ਵਿਚ ਇਹੋ ਆਏ ਕਿ ਕਿਸੇ ਤਰ੍ਹਾਂ ਇਸ ਨੂੰ ਮਾਰ ਦੇਈਏ। ਪਰ ਕੌਲਾਂ ਸਚਾ ਪਾਸਾ ਛੱਡ ਕੇ ਉਸ ਦੀਆਂ ਬਨਾਵਟੀ ਗੱਲਾਂ ਪਰ ਨਾ ਰੀਝੀ ਤਾਂ ਉਸ ਕਾਜ਼ੀ ਨੇ ਹੋਰ ਕਾਜ਼ੀਆਂ ਪਾਸੋਂ ਵੀ ਕੌਲਾਂ ਦੇ ਮਾਰਨ ਦਾ ਫਤਵਾ ਦੁਆ ਦਿਤਾ ਤਾਂ ਉਸਦੀ ਮਾਂ ਨੇ ਧੀ ਦੀ ਜਾਨ ਬਚਾਉਣ ਲਈ ਕਾਜੀ ਤੋਂ ਚੋਰੀ ਮੀਆਂ ਮੀਰ ਜੀ ਕੋਲ ਭੇਜ ਦਿਤਾ। ਕੌਲਾਂ ਨੇ ਸਾਰਾ ਬਚਨ ਮੀਆਂ ਮੀਰ ਜੀ ਨੂੰ ਜਾ ਕੇ ਸੁਣਾਇਆ ਤਾਂ ਮੀਆਂ ਮੀਰ ਨੇ ਆਪਣੇ ਚੇਲੇ ਅਬਦੁਲਾ ਸ਼ਾਹ ਨੂੰ ਕੌਲਾਂ ਨਾਲ ਦੇ ਕੇ ਗੁਰੂ ਹਰਿਗੋਬਿੰਦ ਜੀ ਵਲ ਭੇਜ ਦਿਤਾ ਤੇ ਆਖਿਆ ਕਿ ਕੌਲਾਂ ਆਪਦੀ ਸ਼ਰਨ ਆਈ ਹੈ। ਇਸ ਦੀ ਜਾਨ ਬਚਾਉਣੀ ਤੁਹਾਡਾ ਤੇ ਸਾਡਾ ਧਰਮ ਹੈ। ਮੈਂ ਤਾਂ ਕੋਲ ਨਹੀਂ ਰੱਖ ਸਕਦਾ ਕਿਉਂਕਿ ਕਾਜ਼ੀਆਂ ਦਾ ਫਤਵਾ ਲੱਗ ਚੁੱਕਾ ਹੈ। ਬਾਦਸ਼ਾਹ ਦੇ ਆਦਮੀ ਮੈਥੋਂ ਲੈ ਜਾਣਗੇ। ਇਸ ਲਈ ਆਪ ਦੀ ਸ਼ਰਨ ਆਈ ਦੀ ਜਾਨ ਬਚਾਓ। ਗੁਰੂ ਜੀ ਉਸ ਵੇਲੇ ਅੰਮ੍ਰਿਤਸਰ ਲਈ ਤਿਆਰ ਸਨ। ਇਸ ਕਰਕੇ ਕੌਲਾਂ ਵੀ ਅਬਦੁਲੇ ਸ਼ਾਹ ਨਾਲ ਅੰਮ੍ਰਿਤਸਰ ਆ ਗਈ। ਅਰ ਰੋ ਰੋ ਕੇ ਆਜਜੀ ਨਾਲ ਬੇਨਤੀ ਕੀਤੀ, ਗੁਰੂ ਦਾ ਘਰ ਨਿਮਾਣਿਆਂ ਦਾ ਮਾਣ ਨਿਤਾਣਿਆਂ ਦਾ ਤਾਣ ਤੇ ਨਿਆਸਰਿਆਂ ਦਾ ਆਸਰਾ ਹੈ ਇਸ ਲਈ ਮੇਰੀ ਵੀ ਰਖਿਆ ਕਰੋ।

ਕੌਲਾਂ ਦੇ ਅਧੀਨਗੀ ਨਾਲ ਬਚਨ ਅਰ ਮੀਆਂ ਮੀਰ ਜੀ ਦਾ ਸੁਨੇਹਾ ਸੁਣ ਕੇ ਕੇਵਲ ਸਤਿਸੰਗ ਦੀ ਪਿਆਰੀ ਜਾਣ ਕੇ ਗੁਰੂ ਜੀ ਦੇ ਘਰ ਜਿਥੇ ਹਜ਼ਾਰਾਂ ਆਦਮੀਆਂ ਨੂੰ ਰੋਟੀ ਮਿਲਦੀ ਸੀ ਉਸ ਨੂੰ ਵੀ ਰੋਟੀ ਕਪੜੇ ਦਾ ਹੁਕਮ ਦਿਤਾ ਅਰ ਦੂਰ ਸਾਰੇ ਇਕ ਕੋਠਾ ਬਣਵਾ ਦਿਤਾ ਅਰ ਧੀਰਜ ਦਿਤਾ ਕਿ ਤੈਨੂੰ

ਬਾਦਸ਼ਾਹ ਵੀ ਆ ਕੇ ਨਹੀਂ ਫੜ ਸਕਦਾ, ਤੂੰ ਭਜਨ ਕਰਿਆ ਕਰ। ਕੌਲਾਂ ਉਥੇ ਪ੍ਰਮੇਸ਼ਰ ਦਾ ਭਜਨ ਕਰਨ ਲਗੀ।

ਕੌਲਾਂ ਦੇ ਬਾਪ ਨੇ ਪਹਿਲਾਂ ਤਾਂ ਬਹੁਤ ਰੌਲਾ ਪਾਇਆ ਅਰ ਬਾਦਸ਼ਾਹ ਨੂੰ ਵੀ ਕਿਹਾ ਮੇਰੀ ਲੜਕੀ ਗੁਰੂ ਜੀ ਕੱਢ ਕੇ ਲੈ ਗਏ ਹਨ ਪਰ ਜਦੋਂ ਵਜੀਰ ਖਾਂ ਅਰ ਮੀਆਂ ਮੀਰ ਨੇ ਉਸਦੀ ਗੱਲ ਮਖੌਲ ਵਿਚ ਉਡਾਈ ਤਾਂ ਸ਼ਰਮਿੰਦਾ ਹੋ ਕੇ ਚੁਪ ਕਰ ਗਿਆ।

ਕੌਲਾਂ ਭਾਵੇਂ ਭਗਤੀ ਆਦਿ ਕਰੇ ਪਰ ਫਿਰ ਵੀ ਤੀਵੀਆਂ ਵਾਂਗੂੰ ਇਕ ਵਾਰ ਗੁਰੂ ਕੇ ਮਹਿਲਾਂ ਵਿਚ ਗਈ ਤਾਂ ਗੁਰੂ ਜੀ ਕੇ ਸਾਹਿਬਜ਼ਾਦੇ ਤੇ ਮਨ ਭਰਮ ਗਿਆ ਅਰ ਮਨ ਵਿਚ ਇਹ ਆਇਆ ਕਿ ਮੈਂ ਵੀ ਜੇ ਕਰ ਸੰਸਾਰੀ ਕੰਮ ਕਰਦੀ ਤਾਂ ਮੇਰੇ ਵੀ ਔਲਾਦ ਹੁੰਦੀ ਅਰ ਨਾਮ ਰਹਿੰਦਾ ਅਰ ਇਸੇ ਚਿੰਤਾ ਵਿਚ ਲਗੀ ਰਹੀ ਕਿ ਗੁਰੂ ਸਾਹਿਬ ਮੇਰੇ ਨਾਲ ਕੁਕਰਮ ਕਰਨ। ਗੁਰੂ ਜੀ ਨੇ ਉਸਦੀ ਨੀਅਤ ਫਿਰੀ ਦੇਖ ਕੇ ਸਮਝਾਇਆ ਕਿ ਦੁਨੀਆਂ ਦੇ ਝੂਠੇ ਕੰਮਾਂ ਦਾ ਕਿਉਂ ਖਿਆਲ ਕਰਦੀ ਹੈਂ। ਕੁਆਰੀ ਰਹਿ ਕੇ ਭਜਨ ਕਰ ਆਪਣਾ ਜਨਮ ਸਫਲ ਕਰ ਅਰ ਸੰਜਮ ਪਾਲ। ਜਿਸ ਵੇਲੇ ਗੁਰੂ ਜੀ ਦੇ ਉਪਦੇਸ਼ ਸੁਣੇ ਤਾਂ ਉਸ ਦਾ ਮਨ ਠੀਕ ਹੋ ਗਿਆ। ਬੇਨਤੀ ਕੀਤੀ ਮੈਂ ਪੁੱਤਰ ਵਾਸਤੇ ਕਿਹਾ ਸੀ ਕਿ ਮੇਰਾ ਨਾਮ ਰਹੇ।

ਕੌਲਾਂ ਨੇ ਕਿਹਾ ਹੁਣ ਮੈਨੂੰ ਬਖਸ਼ੋ ਜੋ ਮੇਰਾ ਸੰਕਲਪ ਦੁਨੀਆਂ ਵਿਚ ਨਾ ਫਿਰੇ, ਸੋ ਉਸ ਦਿਨ ਤੋਂ ਕੌਲਾਂ ਨੇ ਭਜਨ ਆਸਰੇ ਆਪਣੀ ਉਮਰ ਬਤੀਤ ਕੀਤੀ ਅਰ ਕਿਸੇ ਨਾਲ ਵੀ ਕੋਈ ਦੁਨਿਆਵੀ ਗੱਲ ਬਾਤ ਨਾ ਕੀਤੀ।

ਜੋ ਕੁਝ ਵੀ ਕੌਲਾਂ ਦੇ ਕੋਲ ਸੀ ਉਸ ਨੇ ਕਿਹਾ ਮਹਾਰਾਜ ਮੇਰਾ ਕਿਤੇ ਭਲੇ ਪਾਸੇ ਲਾ ਦਿਓ ਤਾਂ ਗੁਰੂ ਜੀ ਨੇ ਉਸ ਦੇ ਨਾਮ ਨਾਲ ਇਕ ਤਲਾਬ ਕੌਲਸਰ ਬਣਵਾ ਦਿਤਾ। ਜੋ ੧੬੮੧ ਤੋਂ ਆਰੰਭ ਹੋ ਕੇ ੧੬੮੪ ਤਕ ਬਣਿਆ। ਯਾਤਰੀ ਪ੍ਰਹਿਲੇ ਇਥੇ ਇਸ਼ਨਾਨ ਕਰਕੇ ਫਿਰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਦੇ ਹਨ।

## ਗੁਰੂ ਜੀ ਨੇ ਕਸ਼ਮੀਰ ਜਾਣਾ

ਜਹਾਂਗੀਰ ਬਾਦਸ਼ਾਹ ਵੈਸਾਖ ਸੰਮਤ ੧੬੮੩ ਬਿਕ੍ਰਮੀ ਨੂੰ ਜਦ ਕਸ਼ਮੀਰ

ਦੀ ਸੈਰ ਨੂੰ ਜਾਣ ਲਗਾ ਤਾਂ ਗੁਰੂ ਜੀ ਨੂੰ ਸਾਥ ਲੈ ਗਿਆ । ਗੁਰੂ ਜੀ ਰਸਤੇ ਵਿਚ ਸਿੱਖਾਂ ਦਾ ਕਲਿਆਣ ਕਰਦੇ ਜਦ ਮੀਰ ਪੁਰ ਚੌਂਪਤ ਉਤਰੇ ਤਾਂ ਇਕ ਵੀਰਮ ਦਤ ਬ੍ਰਾਹਮਣ ਗੁਰੂ ਜੀ ਦੀ ਸ਼ਰਨ ਆਇਆ ਅਰ ਉਪਦੇਸ਼ ਲੈ ਕੇ ਜਨਮ ਸਫਲਾ ਕੀਤਾ । ਇਸ ਦੀ ਔਲਾਦ ਦੇ ਬਹੁਤ ਘਰ ਸਿੱਖ ਹਨ। ਉਸ ਤੋਂ ਅਗੇ ਪਿੰਡ ਝੰਗੜ ਬ੍ਰਾਹਮਣ ਜੋ ਉਸ ਦੇਸ ਦਾ ਪੂਜ ਸੀ, ਉਸ ਨੇ ਵੀ ਗੁਰੂ ਕੀ ਸਿੱਖੀ ਧਾਰਣ ਕੀਤੀ । ਭਾਈ ਮੂਲਾ ਜੋ ਉਸ ਦੇਸ਼ ਦਾ ਗੁਰੂ ਸੀ ਉਹ ਵੀ ਸਿੱਖ ਹੋ ਗਿਆ। ਉਸ ਦੀ ਸੰਪ੍ਰਦਾਇ ਹੁਣ ਤੱਕ ਹੈ। ਉਸ ਦੇਸ ਦੇ ਸਭ ਪੂਜਨੀਕ ਆਦਮੀ ਕਸ਼ਮੀਰ ਤਕ ਮਹਾਰਾਜ ਜੀ ਦੀ ਸੇਵਾ ਵਿਚ ਨਾਲ ਰਹੇ ।

ਜਦ ਗੁਰੂ ਜੀ ਬੈਰਾਮ ਜਾ ਕੇ ਸ਼ਿਕਾਰ ਖੇਡਣ ਗਏ, ਤਾਂ ਇਕ ਝੰਡਾ ਨਾਮੀ ਸਿੱਖ ਜੋ ਜੰਗਲ ਦਾ ਭੇਤੀ ਸੀ ਗੁਰੂ ਮਹਾਰਾਜ ਨੂੰ ਰਾਹ ਦੱਸਦਾ ਰਿਹਾ। ਇਕ ਜਗ੍ਹਾ ਗੁਰੂ ਜੀ ਨੇ ਉਸ ਨੂੰ ਕਿਹਾ ਭਾਈ ਝੰਡਾ ਤੂੰ ਇਥੇ ਖਲੋਤਾ ਰਹੋ, ਜਦ ਅਸੀਂ ਆਵਾਂਗੇ ਤੂੰ ਸਾਡੇ ਨਾਲ ਚਲੀਂ । ਗੁਰੂ ਜੀ ਅਗੇ ਜਾ ਕੇ ਕਿਸੇ ਹੋਰ ਰਸਤੇ ਡੇਰੇ ਆ ਗਏ ਤੇ ਝੰਡਾ ਓਥੇ ਹੀ ਰਾਹ ਤਕਦਾ ਰਿਹਾ । ਜਦ ਤੀਸਰੇ ਦਿਨ ਗੁਰੂ ਜੀ ਉਥੇ ਆਏ ਤਾਂ ਝੰਡਾ ਉਥੇ ਹੀ ਖੜਾ ਦੇਖਿਆ ਤੇ ਪ੍ਰੇਮ ਨਾਲ ਗਲ ਲਾ ਕੇ ਉਥੋਂ ਦੀ ਸਿੱਖੀ ਉਸ ਨੂ ਬਖਸ਼ੀ।

## ਭਾਈ ਕਟੂ ਸ਼ਾਹ

ਇਕ ਵਾਰ ਪਹਾੜੀ ਸੰਗਤ ਗੁਰੂ ਜੀ ਦੇ ਖਾਣ ਵਾਸਤੇ ਮੇਵੇ ਲਿਆਈ ਤਾਂ ਕਟੂ ਸ਼ਾਹ ਨੇ ਚਖਣ ਵਾਸਤੇ ਮੰਗੇ । ਸੰਗਤ ਨੇ ਕਿਹਾ ਅਸੀਂ ਗੁਰੂ ਜੀ ਦੇ ਖਾਧੇ ਬਗੈਰ ਨਹੀਂ ਦੇ ਸਕਦੇ (ਇਹ ਕਟੂ ਸ਼ਾਹ ਗੁਰੂ ਜੀ ਦਾ ਸਿੱਖ ਸੀ, ਇਸ ਦੇ ਘਰ ਵੀ ਸਤਿਗੁਰੂ ਰਹੇ ਸਨ) ਜਾਂ ਗੁਰੂ ਜੀ ਪਾਸ ਗਏ ਤਾਂ ਸਭ ਚੀਜ਼ਾਂ ਵਿਚ ਬਦਬੋ ਹੋ ਗਈ । ਸਭ ਹੈਰਾਨ ਰਹਿ ਗਏ । ਗੁਰੂ ਜੀ ਨੇ ਸਭ ਚੀਜ਼ਾਂ ਕਟੂ ਸ਼ਾਹ ਪਾਸ ਭੇਜ ਦਿਤੀਆਂ । ਉਹਨੇ ਰਖ ਲਈਆਂ ਤਾਂ ਸਭ ਠੀਕ ਹੋ ਗਈਆਂ । ਮਗਰੋਂ ਗੁਰੂ ਜੀ ਸਮੇਤ ਸਿਖਾਂ ਨੇ ਛਕੀਆਂ ਤੇ ਬਚਨ ਕੀਤਾ ਜੋ ਵਸਤੂ ਗੁਰੂ ਜੀ ਦੇ ਸਿੱਖ ਦੇ ਮੂੰਹ ਪੈਂਦੀ ਹੈ ਉਹ ਗੁਰੂ ਨੂੰ ਪੁਜਦੀ ਹੈ ਜੋ ਸਿੱਖ ਨੂੰ ਨਾ ਦੇਵੇ ਤਾਂ ਉਸ ਵਿਚ ਵਿਘਨ ਪੈ ਜਾਂਦਾ ਹੈ ਤੇ ਗੁਰੂ ਨੂੰ

ਮਨਜ਼ੂਰ ਨਹੀਂ ਹੁੰਦੀ ਹੈ ।

## ਪ੍ਰਸੰਗ ਮਾਈ ਭਾਗ ਭਰੀ

ਸ੍ਰੀ ਨਗਰ ਵਿਚ ਮਾਈ ਭਾਗ ਭਰੀ ਗੁਰੂ ਘਰ ਦੀ ਬੜੀ ਪ੍ਰੇਮਣ ਸੀ ਅਰ ਆਪਣੀ ਹੱਥੀਂ ਸੂਤ ਕਤ ਕੇ ਗੁਰੂ ਜੀ ਲਈ ਕਪੜੇ ਬਣਾਏ ਹੋਏ ਸਨ । ਜਦ ਕੋਈ ਪੁਛੇ ਤਾਂ ਕਹੇ ਕਦੇ ਗੁਰੂ ਜੀ ਸਾਡੇ ਘਰ ਆਉਣਗੇ ਤਾਂ ਉਨ੍ਹਾਂ ਦੀ ਭੇਟ ਕਰਾਂਗੀ। ਗੁਰੂ ਜੀ ਦਾ ਕਸ਼ਮੀਰ ਆਉਣਾ ਸੁਣ ਕੇ ਦਰਸ਼ਨ ਨੂੰ ਲੋਚਦੀ ਰਹੀ ਤਾਂ ਗੁਰੂ ਜੀ ਉਸ ਦੇ ਘਰ ਕਾਠੀ ਦਰਵਾਜੇ ਭਾਗ ਭਰੀ ਦੇ ਬੂਹੇ ਅਗੇ ਜਾ ਖਲੋਤੇ। ਉਸ ਦੇ ਪੁੱਤਰ ਸੇਵਾ ਦਾਸ ਨੇ ਘੋੜੇ ਦੇ ਸੁੰਮ ਦੀ ਆਵਾਜ਼ ਪਾ ਕੇ ਬੂਹਾ ਖੋਲ੍ਹ ਦਿਤਾ ਤਾਂ ਗੁਰੂ ਜੀ ਦੇ ਦਰਸ਼ਨ ਕਰਕੇ ਉਹਨਾਂ ਦੇ ਚਰਨਾਂ ਤੇ ਮੱਥਾ ਟੇਕ ਕੇ ਅੰਦਰ ਲੈ ਗਿਆ ਅਰ ਮੱਥਾ ਟੇਕ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਖਸ਼ੋ। ਭਾਗ ਭਰੀ ਜੋ ਉਸ ਦੇਸ ਵਿਚ ਭਗਤਣੀ ਸੀ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋਈ ਅਰ ਉਸਦੇ ਸਤਸੰਗੀ ਪੁਰਸ਼ ਗੁਰੂ ਜੀ ਦੇ ਦਰਸ਼ਨ ਕਰਨ ਆਏ ਅਰ ਭੇਟਾ ਰੱਖ ਕੇ ਮੱਥਾ ਟੇਕਿਆ ।

ਭਾਗ ਭਰੀ ਨੇ ਸਭ ਸੰਗਤਾਂ ਨੂੰ ਸੁਣਾਇਆ ਕਿ ਇਹਨਾਂ ਨੇ ਮੇਰੇ ਤਾਰਨ ਵਾਸਤੇ ਮੇਰੀ ਪ੍ਰਤੀਗਿਆ ਪੂਰੀ ਕੀਤੀ ਜੋ ਦਰਸ਼ਨ ਦੇ ਕੇ ਮੇਰੇ ਬਸਤਰ ਪਹਿਨੇ, ਹੋਰ ਮੈਨੂੰ ਹੁਣ ਕੁਛ ਇਛਿਆ ਨਹੀਂ । ਭਾਗ ਭਰੀ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ । ਇਸ ਮਾਈ ਦੀ ੧੦੦ ਬਰਸ ਦੀ ਉਮਰ ਸੀ । ਇਸ ਲਈ ਇਸ ਨੇ ਗੁਰੂ ਜੀ ਦੇ ਰੂਬਰੂ ਹੀ ਸਰਪ ਦੀ ਕੁੰਜ ਵਾਂਗ ਆਪਣੀ ਦੇਹ ਤਿਆਗ ਦਿਤੀ। ਗੁਰੂ ਜੀ ਨੇ ਸਤਾਰਵੀਂ ਤੇ ਉਸਦੇ ਪੁੱਤਰ ਸੇਵਾ ਦਾਸ ਨੂੰ ਦਸਤਾਰ ਬੰਨ੍ਹਵਾਈ। ਜਿਥੇ ਉਹ ਉਤਰੇ ਸਨ ਉਥੇ ਅਜ ਕਲ੍ਹ ਗੁਰਦੁਆਰਾ ਹੈ ਜੋ ਕਸ਼ਮੀਰੀ ਸਿੱਖਾਂ ਨੇ ਬਣਾਇਆ ਹੈ ।

## ਜਹਾਂਗੀਰ ਦਾ ਕਾਬਲ ਜਾਣਾ
## ਗੁਰੂ ਸਾਹਿਬ ਦਾ ਵਾਪਸ ਆਉਣਾ

ਜਿਸ ਤਰ੍ਹਾਂ ਅਗੇ ਵੀ ਜਹਾਂਗੀਰ ਬਾਦਸ਼ਾਹ ਨੇ ਆਪਣੇ ਸ਼ਾਹਜਾਦੇ ਦੀ

ਬਾਂਹ ਗੁਰੂ ਮਹਾਰਾਜ ਦੇ ਹੱਥ ਫੜਾਈ ਸੀ ਕਿ ਇਸ ਦੀ ਮੇਰੇ ਪਿਛੋਂ ਤੁਸੀਂ ਰਾਖੀ ਕਰਨੀ, ਸੋ ਕਾਬਲ ਜਾਣ ਲਗਿਆਂ ਗੁਰੂ ਮਹਾਰਾਜ ਅਗੇ ਬੇਨਤੀ ਕਰ ਗਿਆ ਇਸ ਦਾ ਖਿਆਲ ਤੁਸੀਂ ਰੱਖਣਾ। ਜਿਸ ਕਰਕੇ ਗੁਰੂ ਮਹਾਰਾਜ ਸ਼ਾਹਜਾਦੇ ਦਾ ਹਰ ਵਕਤ ਖਿਆਲ ਰਖਦੇ ਅਰ ਸਤਿ ਧਰਮ ਦਾ ਉਪਦੇਸ਼ ਦਿੰਦੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮੀਰੀ ਪੀਰੀ ਦੇ ਮਾਲਕ ਦੇਗ ਤੇਗ ਦੇ ਧਨੀ ਨੇ ਕਸ਼ਮੀਰ ਵਿਚ ਬਾਰਾਂ ਮੂਲੇ, ਮੁਜਫਰਾ ਬਾਦ, ਐਬਟਾ ਬਾਦ ਦੀਆਂ ਸੰਗਤਾਂ ਨੂੰ ਤਾਰਦੇ ਪੰਜੇ ਸਾਹਿਬ ਦੇ ਦਰਸ਼ਨ ਆ ਕੀਤੇ। ਰਾਵਲਪਿੰਡੀ ਆਦਿਕ ਨਗਰਾਂ ਵਿਚ ਸਿੱਖਾਂ ਦਾ ਉਧਾਰ ਕਰਦੇ ਹੋਏ ਗੁਜਰਾਤ ਆਏ ਤਾਂ ਸ਼ਾਹ ਦੌਲੇ ਨੇ ਚਰਨ ਫੜ ਲਏ, ਬੇਨਤੀ ਕੀਤੀ ਮਹਾਰਾਜ ਬਖਸ਼ੋ। ਗੁਰੂ ਜੀ ਨੇ ਉਸ ਨੂੰ ਸਤਿ ਧਰਮ ਦਾ ਉਪਦੇਸ਼ ਕੀਤਾ। ਰਾਮ ਚੰਦ ਬ੍ਰਾਹਮਣ ਨੇ ਜਿਸ ਦੇ ਘਰ ਗੁਰੂ ਸਾਹਿਬ ਉਤਰੇ ਸਨ ਉਸ ਨੇ ਬੜੀ ਸੇਵਾ ਕੀਤੀ। ਰੋਜ਼ ਸਤਿਸੰਗ ਤੇ ਧਰਮ ਉਪਦੇਸ਼ ਹੋਵਣ।

## ਫਕੀਰ ਜਹਾਂਗੀਰ ਸ਼ਾਹ ਦਾ ਮਿਲਾਪ

ਜਹਾਂਗੀਰ ਫਕੀਰ ਗੁਜਰਾਤ ਵਿਚ ਬੜਾ ਮੰਨਿਆ ਪ੍ਰਮੰਨਿਆ ਹੋਇਆ ਸੀ। ਇਹ ਸ਼ੇਰ ਦੀ ਸਵਾਰੀ ਅਰ ਹੱਥ ਵਿਚ ਸੱਪ ਦੀ ਚਾਬਕ ਰਖਦਾ ਹੁੰਦਾ ਸੀ ਜਦ ਗੁਰੂ ਜੀ ਦੀ ਸੋਭਾ ਸੁਣ ਕੇ ਦਰਸ਼ਨ ਕਰਨ ਆਇਆ ਪਰ ਦਿਲ ਵਿਚ ਅਭਿਮਾਨ ਸੀ, ਜਦ ਗੁਰੂ ਜੀ ਕੋਲ ਆਇਆ ਤਾਂ ਸ਼ੇਰ ਇਸ ਨੂੰ ਸੁਟ ਕੇ ਨਸ ਗਿਆ ਅਰ ਆ ਕੇ ਮੱਥਾ ਟੇਕਿਆ ਤੇ ਇਹ ਤਰਕ ਕੀਤੀ (੧) ਹਿੰਦੂ ਕਿਆ ਤੇ ਪੀਰ ਕਿਆ, (੨) ਔਰਤ ਕਿਆ ਤੇ ਫਕੀਰ ਕਿਆ, (੩) ਦੌਲਤ ਕਿਆ ਤਿਆਗ ਕਿਆ, (੪) ਲੜਕੇ ਕਿਆ ਤੇ ਬੈਰਾਗ ਕਿਆ, (੫) ਆਰਫ ਕਿਆ ਤੇ ਦੁਨੀਆਦਾਰ ਕਿਆ, (੬) ਮਜ਼ੁਬ ਕਿਆ ਤੇ ਸਚਿਆਰ ਕਿਆ, (੭) ਪੂਜਾਰੀ ਕਿਆ ਤੇ ਸਵਾਬ ਕਿਆ, (੮) ਮਾਰੂਥਲ ਕਿਆ ਤੇ ਆਬ ਕਿਆ। ਤਾਂ ਗੁਰੂ ਜੀ ਨੇ ਉਸ ਦਾ ਉੱਤਰ ਇਹ ਦਿਤਾ—

(੧) ਪੀਰੀ ਰਬ ਦਾਨ ਹੈ, (੨) ਔਰਤ ਇਮਾਨ ਹੈ, (੩) ਦੌਲਤ ਗੁਜਰਾਨ ਹੈ, (੪) ਪੁਤਰ ਨਿਸ਼ਾਨ ਹੈ, (੫) ਆਰਫ ਬੀਚਾਰ ਹੈ, (੬) ਮਜ਼ੁਬ ਸੁਧਾਰ ਹੈ, (੭) ਪੁਜਾਰੀ ਆਚਾਰ ਹੈ, (੮) ਮਾਰੂਥਲ ਮੇਂ ਜਲ ਕੁਦਰਤ ਕਰਤਾਰ ਹੈ।

ਇਹ ਉੱਤਰ ਸੁਣ ਕੇ ਉਸ ਨੇ ਕਿਹਾ, 'ਨਾਨਕ ਫਕੀਰ ਦੀਨ ਦੁਨੀਆਂ ਦੇ ਪੀਰ' ਫਿਰ ਪੀਰ ਨੇ ਗੁਰੂ ਜੀ ਦੇ ਚਰਨ ਫੜ ਲਏ, ਅਰ ਖਿਮਾ ਕਰਾਈ।

# ਨਨਕਾਣੇ ਸਾਹਿਬ ਦਾ ਦਰਸ਼ਨ ਕਰਕੇ ਅੰਮ੍ਰਿਤਸਰ ਆਉਣਾ

ਗੁਰੂ ਜੀ ਗੁਜਰਾਤ ਤੋਂ ਚਲ ਕੇ ਹਾਫਜ਼ਾ ਬਾਦ ਭਾਈ ਕਰਮ ਚੰਦ ਆਦਿਕ ਸਿੱਖਾਂ ਦਾ ਉਧਾਰ ਕਰਦੇ ਹੋਏ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਦੇ ਆ ਦਰਸ਼ਨ ਕੀਤੇ, ਲਾਲੂ ਬੇਦੀ ਅਰ ਰਾਇ ਬੁਲਾਰ ਦੀ ਸੰਤਾਨ ਦੇ ਆਦਮੀਆਂ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਸਭਨਾਂ ਅਸਥਾਨਾਂ ਤੇ ਕੜਾਹ ਪ੍ਰਸ਼ਾਦਿ ਕਰਾਇਆ। ਉਥੋਂ ਦੀ ਸੰਗਤ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਨੂੰ ਆਪ ਪ੍ਰਤੱਖ ਗੁਰੂ ਨਾਨਕ ਜੀ ਦਾ ਰੂਪ ਨਜ਼ਰ ਆਉਂਦੇ ਹੋ ਕ੍ਰਿਪਾ ਕਰਕੇ ਉਪਦੇਸ਼ ਬਖਸ਼ੋ। ਗੁਰੂ ਜੀ ਨੇ ਉਹਨਾਂ ਨੂੰ ਸਤਿ ਧਰਮ ਦਾ ਉਪਦੇਸ਼ ਦੇ ਕੇ ਤਾਰਿਆ।

ਉਥੋਂ ਚਲ ਕੇ ਗੁਰੂ ਜੀ ਪਿੰਡ ਪਿੰਡ ਧਰਮ ਦਾ ਪ੍ਰਚਾਰ ਕਰਦੇ ਹੋਏ। ਮੰਦਰ ਪਿੰਡ ਪੁਜੇ। ਭਾਈ ਮਾਣਕ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋੜੇ ਤੇ ਆਸੇ ਦਾ ਦਰਸ਼ਨ ਕਰਾਇਆ। ਇਥੋਂ ਚਲ ਕੇ ਮੰਡਾਲੀ ਦਯਾ ਰਾਮ ਮਰਵਾਹੇ ਖਤਰੀ ਦੀ ਬੇਟੀ ਮਹਾਂ ਦੇਈ ਨਾਲ ਗੁਰੂ ਜੀ ਦਾ ਤੀਜਾ ਵਿਆਹ ਹੋਇਆ ਅਰ ਉਸ ਥਾਂ ਹੁਣ ਤਕ ਚੁਟਾਲਾ ਸਾਹਿਬ ਗੁਰਦੁਆਰਾ ਹੈ ਜਿਥੇ ਸਿਖ ਬੜੇ ਪ੍ਰੇਮ ਨਾਲ ਭਗਤੀ ਕਰਦੇ ਹਨ। ਬਾਬੇ ਦੀ ਬੇਰ ਸਿਆਲਕੋਟ ਦੇ ਦਰਸ਼ਨ ਕਰਦੇ ਅੰਮ੍ਰਿਤਸਰ ਜੀ ਆਏ ਤਾਂ ਇਥੇ ਬੜਾ ਭਾਰੀ ਦੀਵਾਨ ਹੋਇਆ। ਲੱਖਾਂ ਰੁਪਏ ਦਾ ਚੜ੍ਹਾਵਾ ਚੜ੍ਹਿਆ ਜੋ ਸਤਿਗੁਰਾਂ ਨੇ ਲੋੜਵੰਦਾਂ ਨੂੰ ਬਖਸ਼ ਦਿਤਾ।

# ਪ੍ਰਸੰਗ ਭਾਈ ਤਿਲੋਕਾ

ਭਾਈ ਤਿਲੋਕਾ ਗਜਨੀ ਵਿਚ ਪਾਤਿਸ਼ਾਹ ਦਾ ਭਾਰਾ ਅਹਿਲਕਾਰ ਸੀ। ਲਸ਼ਕਰ ਵਿਚ ਬੜਾ ਭਾਰੀ ਸੂਰਮਾ ਸੀ। ਕਦੀ ਪਾਤਸ਼ਾਹ ਨਾਲ ਅਰ ਕਦੀ

ਇਕੱਲਾ ਸ਼ਿਕਾਰ ਖੇਡਣ ਜਾਂਦਾ ਸੀ, ਇਕ ਵਾਰ ਇਕ ਹਰਨੀ ਨੂੰ ਤੀਰ ਮਾਰਿਆ। ਉਸ ਦੇ ਦੋ ਬੱਚੇ ਜੰਮੇ ਸਨ ਜੋ ਤੜਫ-ਤੜਫ ਕੇ ਉਹ ਵੀ ਮਰ ਗਏ । ਇਹ ਵੇਖ ਕੇ ਭਾਈ ਤਿਲੋਕੇ ਨੂੰ ਵੈਰਾਗ ਹੋ ਗਿਆ ਅਰ ਦਇਆ ਪਾਲਣ ਦੀ ਆਗਿਆ ਗੁਰਾਂ ਨੇ ਦਿਤੀ ਸੀ । ਉਸ ਦੇ ਖਿਆਲ ਵਿਚ ਆਇਆ ਕਿ ਉਹ ਬੱਚਿਆਂ ਨੂੰ ਦੇਖ ਕੇ ਤਰਸ ਖਾਵੇ ਅਤੇ ਬੜਾ ਰੋਵੇ ਅਰ ਕਹਿਣ ਲਗਾ ਸਚੇ ਪਾਤਿਸ਼ਾਹ ਮੇਰੇ ਪਾਸੋਂ ਬੜਾ ਪਾਪ ਹੋਇਆ ਹੈ, ਮੈਨੂੰ ਬਖਸ਼ੋ । ਉਸੇ ਵੇਲੇ ਉਸ ਨੇ ਕਸਮ ਪਾਈ ਕਿ ਮੈਂ ਕਦੇ ਭੁਲ ਕੇ ਵੀ ਹਥਿਆਰ ਨਹੀਂ ਪਹਿਨਾਂਗਾ ਅਰ ਕਾਠ ਦੀ ਤਲਵਾਰ ਬਣਾ ਕੇ ਮਿਆਨ ਵਿਚ ਪਾਈ ਤਾਂ ਸਾਰੇ ਖਬਰ ਫੈਲ ਗਈ। ਮੌਲਵੀ ਕਾਜ਼ੀ ਤਾਂ ਅਗੇ ਹੀ ਵੈਰ ਰਖਦੇ ਸਨ ਪਰ ਬਾਦਸ਼ਾਹ ਬੜਾ ਮਿਹਰਬਾਨ ਸੀ । ਹੁਣ ਚੁਗਲਾਂ ਨੂੰ ਸਮਾਂ ਲਭਾ ਅਰ ਉਨ੍ਹਾਂ ਨੇ ਚੁਗਲੀ ਖਾਧੀ ਕਿ ਹੇ ਪਾਤਿਸ਼ਾਹ! ਜਿਸ ਨੂੰ ਆਪ ਜੰਗ ਵਿਚ ਅਗਾਂਹ ਕਰਦੇ ਸੀ ਉਹ ਤਾਂ ਹਥਿਆਰ ਵੀ ਲੱਕੜ ਦੇ ਪਹਿਨਦਾ ਹੈ । ਜਦ ਬਾਦਸ਼ਾਹ ਨੂੰ ਉਨ੍ਹਾਂ ਨੇ ਚੁਕਿਆ ਤਾਂ ਬਾਦਸ਼ਾਹ ਨੇ ਹੁਕਮ ਦਿਤਾ ਕਿ ਸਭ ਅਮੀਰ ਹਥਿਆਰ ਦਿਖਾਓ। ਇਕ ਪਾਸਿਓਂ ਸ਼ੁਰੂ ਕੀਤੀ ਤਾਂ ਸਭ ਅਮੀਰ ਹਥਿਆਰ ਦਿਖਾਉਣ ਲਗੇ ਤਾਂ ਭਾਈ ਤਿਲੋਕ ਚੰਦ ਨੂੰ ਫਿਕਰ ਹੋਇਆ ਅਰ ਲਗਾ ਗੁਰੂ ਜੀ ਦੀ ਅਰਾਧਨਾ ਅਰ ਬੇਨਤੀਆਂ ਕਰਨ ।

ਇਧਰ ਸਚੇ ਸਤਿਗੁਰੂ ਅੰਤਰਜਾਮੀ ਸਿੱਖ ਦੇ ਹਿਰਦੇ ਦੀ ਜਾਨਣ ਵਾਲੇ ਸਿੱਖ ਦਾ ਹਾਲ ਵੇਖ ਕੇ ਦਇਆਲ ਹੋ ਕੇ ਚੁਪ ਕਰਕੇ ਕਦੇ ਮਿਆਨ ਵਿਚੋਂ ਆਪਣੀ ਤਲਵਾਰ ਕੱਢਣ ਤੇ ਕਦੇ ਫਿਰ ਮਿਆਨ ਵਿਚ ਪਾ ਦੇਣ । ਸਿੱਖਾਂ ਦੇ ਬੇਨਤੀ ਕਰਨ ਤੇ ਮਹਾਰਾਜ ਨੇ ਬਚਨ ਕੀਤਾ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ । ਦਇਆ ਪਾਲਣ ਕਰ ਕੇ ਭਾਈ ਤਿਲੋਕ ਚੰਦ ਨੂੰ ਗਜ਼ਨੀ ਵਿਚ ਇਹ ਭੀੜ ਪਈ ਹੋਈ ਹੈ ਅਰ ਸਾਰਾ ਬ੍ਰਿਤਾਂਤ ਗੁਰੂ ਜੀ ਨੇ ਸਿੱਖਾਂ ਨੂੰ ਸੁਣਾਇਆ ।

ਸੋ ਜਦ ਤਿਲੋਕ ਚੰਦ ਦੀ ਵਾਰੀ ਆਈ ਤਾਂ ਬਿਜਲੀ ਦੇ ਸਮਾਨ ਇਸ ਦੀ ਤਲਵਾਰ ਲਿਸ਼ਕੀ । ਦੂਤੀ ਦੁਸ਼ਮਨ ਸਭ ਸ਼ਰਮਿੰਦੇ ਹੋਏ । ਬਾਦਸ਼ਾਹ ਨੇ ਉਸ ਨੂੰ ਗਲ ਨਾਲ ਲਾਇਆ ।

# ਪ੍ਰਸੰਗ ਭਾਈ ਕਟਾਰੂ

ਇਕ ਦਿਨ ਭਰੇ ਦੀਵਾਨ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਪੰਜਾਂ ਪੈਸਿਆਂ ਨੂੰ ਹੱਥ ਵਿਚ ਲੈ ਕੇ ਕਦੇ ਸਜੇ ਹੱਥ ਅਰ ਕਦੇ ਖਬੇ ਹੱਥ ਵਿਚ ਲੈਣ । ਕੁਝ ਸਮਾਂ ਗੁਰੂ ਜੀ ਨੇ ਇਸ ਤਰ੍ਹਾਂ ਬਿਤਾਇਆ ਤਾਂ ਸਿੱਖ ਬੜੇ ਹੈਰਾਨ ਹੋਏ ਕਿ ਅਗੇ ਕਦੇ ਗੁਰੂ ਜੀ ਚਾਂਦੀ ਸੋਨੇ ਜਵਾਹਰਾਤ ਨੂੰ ਨਹੀਂ ਸਨ ਲੈਂਦੇ ਅਜ ਤਾਂਬੇ ਨਾਲ ਪਏ ਚਿਤ ਪ੍ਰਚਾਉਂਦੇ ਹਨ । ਬੜੀ ਹੈਰਾਨੀ ਦੀ ਗੱਲ ਹੈ । ਸਭਨਾਂ ਸਿੱਖਾਂ ਨੇ ਅਸਚਰਜ ਹੋ ਕੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ । ਸਚੇ ਪਾਤਿਸ਼ਾਹ ਜੀ ਇਸ ਦਾ ਕੀ ਕਾਰਨ ਹੈ ਤਾਂ ਸਾਹਿਬਾਂ ਨੇ ਬਚਨ ਕੀਤਾ ਭਾਈ ਸਿੱਖੋ ਭਾਈ ਕਟਾਰੂ ਨੂੰ ਗਜਨੀ ਵਿਚ ਭੀੜ ਬਣੀ ਹੋਈ ਹੈ। ਅਹਿਲਕਾਰਾਂ ਨੇ ਵਿਗੜ ਕੇ ਪੰਜ ਪੈਸੇ ਦਾ ਵੱਟਾ ਉਸ ਦੇ ਅੰਦਰ ਸੁਟ ਕੇ ਉਸ ਨੂੰ ਫੜਾ ਦਿਤਾ ਹੈ । ਸੋ ਹੁਣ ਉਹ ਗੁਰੂ ਨਾਨਕ ਦੇਵ ਜੀ ਨੂੰ ਆਰਾਧ ਰਿਹਾ ਹੈ । ਸੋ ਅਸੀਂ ਪੈਸੇ ਪਾਇਕੇ ਝਗੜਾ ਮੁਕਾ ਦਿਤਾ ਹੈ ।

ਹੁਣ ਉਹ ਦੋਨੋਂ ਸਿਖ ਭਾਈ ਤਿਲੋਕਾ ਅਰ ਭਾਈ ਕਟਾਰੂ ਸਤਿਗੁਰੂ ਦੀ ਸ਼ਰਨ ਅੰਮ੍ਰਿਤਸਰ ਆਏ, ਸਭ ਅਹਿਵਾਲ ਦੋਨਾਂ ਸਿੱਖਾਂ ਨੇ ਆਪਣਾ-ਆਪਣਾ ਸੁਣਾਇਆ। ਇਨ੍ਹਾਂ ਨੇ ਸਤਿਨਾਮ ਦਾ ਉਪਦੇਸ਼ ਪਾ ਕੇ ਆਪਣਾ ਜਨਮ ਮਰਨ ਕਟਿਆ। ਇਹ ਦੋਨੋਂ ਸਿਖ ਬਹੁਤ ਧਰਮਵਾਨ ਅਰ ਸਚੇ ਸਨ । ਯਕੀਨ ਗੁਰੂ ਪਰ ਰੱਖਣ, ਸੱਚ ਬੋਲਣ ਅਰ ਦਸਵੰਧ ਕੱਢ ਕੇ ਧਰਮ ਅਰਥ ਲਾਉਣ ।

# ਜਹਾਂਗੀਰ ਬਾਦਸ਼ਾਹ ਦਾ ਮਰਨਾ

ਬਾਦਸ਼ਾਹ ਜਹਾਂਗੀਰ ਨੇ ਕਾਬਲ ਦੀ ਸੈਰ ਕਰਕੇ ਮਹਾਰਾਜ ਪਾਸ ਬੇਨਤੀ ਕਰ ਭੇਜੀ ਕਿ ਬੰਗਾਲ ਦੀ ਸੈਰ ਲਈ ਆਪ ਤਿਆਰ ਰਹਿਣਾ । ਮਗਰ ਭਾਣਾ ਅਮਿਟ ਹੈ, 'ਆਸਾਂ ਪਰਬਤ ਜੇਡੀਆਂ ਮੌਤ ਤਨਾਵਾਂ ਹੇਠ' ਜਿਹਲਮ ਟੱਪ ਕੇ ਦਮੇ ਦੀ ਬਿਮਾਰੀ ਨਾਲ ਗੁਜਰ ਗਿਆ । ਉਸ ਦੇ ਮਰੇ ਪਿਛੋਂ ਉਸ ਦਾ ਬੇਟੇ ਸ਼ਹਾਬਦੀਨ ਨੇ ਸੰ: ੧੬੮੩ ਬਿ: ਨੂੰ ਤਖਤ ਪਰ ਬੈਠ ਕੇ ਸ਼ਾਹਜਹਾਨ ਆਪਣਾ ਨਾਮ ਰਖਿਆ। ਜਦ ਸਭ ਰਾਜੇ ਨਜਰਾਨੇ ਦੇਣ ਲਈ ਆਏ ਤਾਂ ਗੁਰੂ ਕੇ ਸੇਵਕ ਰਾਜੇ ਸਭ ਅੰਮ੍ਰਿਤਸਰ ਆ ਕੇ ਇਸ਼ਨਾਨ ਕਰਨ । ੫੨ ਰਾਜੇ ਜੋ ਗੁਰੂ ਜੀ

ਨੇ ਛੁਡਾਏ ਸਨ ਸਭਨਾਂ ਨੇ ਮਹਾਰਾਜ ਦੇ ਦਰਸ਼ਨ ਕਰਕੇ ਅਨੰਦ ਲਿਆ।

## ਕੀਰਤਪੁਰ ਵਸਣਾ

ਸਭਨਾਂ ਰਾਜਿਆਂ ਨਾਲ ਮਹਾਰਾਜ ਤਾਰਾ ਚੰਦ ਹੰਡੂਰੀਆ ਵੀ ਸੀ। ਉਸ ਨੇ ਗੁਰੂ ਜੀ ਨੂੰ ਨਾਲ ਲਿਜਾਣ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਟਿਕੇ ਗੁਰਦਿਤੇ ਨੂੰ ਨਾਲ ਤੋਰ ਕੇ ਬਚਨ ਕੀਤਾ ਅਸੀਂ ਵੀ ਆਵਾਂਗੇ। ਜਦ ਗੁਰਦਿਤਾ ਜੀ ਨਾਲਾਗੜ੍ਹ ਰਹਿਣ ਲਗੇ ਤਾਂ ਗੁਰੂ ਜੀ ਵੀ ਉਥੇ ਆ ਗਏ ਤਾਂ ਰਾਜੇ ਨੇ ਗੁਰੂ ਜੀ ਦਾ ਹਮੇਸ਼ ਦਰਸ਼ਨ ਕਰਨ ਵਾਸਤੇ ਅਰ ਉਥੋਂ ਦੀਆਂ ਸੰਗਤਾਂ ਦੇ ਪ੍ਰੇਮ ਕਰਕੇ ਗੁਰੂ ਜੀ ਨੇ ੧੩ ਹਾੜ ਸੰ: ੧੬੯੪ ਬਿਕ੍ਰਮੀ ਨੂੰ ਕੀਰਤਪੁਰ ਵਸਾਇਆ। ਗੁਰੂ ਜੀ ਥੋੜ੍ਹੇ ਚਿਰ ਤਕ ਅੰਮ੍ਰਿਤਸਰ ਜੀ ਆ ਗਏ ਫਿਰ ਬਾਬਾ ਗੁਰਦਿਤਾ ਜੀ ਭਾਈ ਕਲਿਆਣਾ ਤੀਰਥਾ ਤਖਤ ਬਖਤੂ ਨਗਰ ਵਸਾਉਣ ਲਈ ਉਥੇ ਰਹੇ।

## ਡਰੌਲੀ ਤੇ ਨਾਨਕ ਮਤੇ ਜਾਣਾ

ਭਾਈ ਸਾਈਂ ਦਾਸ ਡਰੌਲੀ ਵਾਲਾ ਗੁਰੂ ਜੀ ਦਾ ਸਾਂਢੂ ਤੇ ਬੀਬੀ ਰਾਮੋ ਗੁਰੂ ਕੀ ਸਾਲੀ ਗੁਰੂ ਘਰ ਦੇ ਬੜੇ ਸ਼ਰਧਾਵਾਨ ਸਿੱਖ ਸਨ। ਜਦ ਇਨ੍ਹਾਂ ਨੇ ਮਕਾਨ ਉਸਾਰਿਆ ਤਾਂ ਬਹੁਤ ਉਮਦਾ ਬਣਿਆ। ਇਹਨਾਂ ਨੇ ਕਿਹਾ ਕਿ ਇਹ ਮਕਾਨ ਸਾਡੇ ਲਾਇਕ ਤਦ ਹੋ ਸਕਦਾ ਹੈ ਜੇ ਗੁਰੂ ਸਾਹਿਬ ਜੀ ਇਸ ਵਿਚ ਨਿਵਾਸ ਕਰਨ। ਰੋਜ ਉਹ ਲਿੰਬ ਪੋਚ ਕੇ ਧੂਪ ਦੇ ਛਡਣ। ਗੁਰੂ ਜੀ ਅੰਤਰਜਾਮੀ ਉਹਨਾਂ ਦੀ ਸ਼ਰਧਾ ਵੇਖ ਕੇ ਉਥੇ ਗਏ। ਬੜਾ ਸ਼ਬਦ ਕੀਰਤਨ ਅਰ ਲੰਗਰ ਉਸ ਦੇ ਮਕਾਨ ਵਿਚ ਵਰਤੇ ਅਰ ਅਨੇਕਾਂ ਸਿੱਖਾਂ ਦੇ ਮਨੋਰਥ ਪੂਰੇ ਕੀਤੇ।

ਇਕ ਅਲਮਸਤ ਸੰਤ ਦੇ ਭੇਜੇ ਹੋਏ ਸਾਧ ਨੇ ਗੁਰੂ ਜੀ ਅਗੇ ਮਿਠੇ ਰੋਠੇ ਦਾ ਪ੍ਰਸ਼ਾਦ ਰਖ ਕੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਨਾਨਕ ਮਤੇ ਤੋਂ ਜੋਗੀਆਂ ਨੇ ਸੰਤ ਨੂੰ ਮਾਰ ਕੇ ਕੱਢ ਦਿਤਾ ਹੈ ਅਰ ਗੁਰੂ ਨਾਨਕ ਜੀ ਦਾ ਨਿਸ਼ਾਨ ਚਿਟੇ ਪਤਰਾਂ ਵਾਲਾ ਪਿਪਲ ਫੂਕ ਦਿਤਾ ਹੈ। ਅਰ ਜੋਗੀ ਬਹੁਤ ਦੁਖ ਦੇ ਰਹੇ ਹਨ। ਹੁਣ ਸੰਤ ਨੇ ਪ੍ਰਤਿਗਿਆ ਕੀਤੀ ਹੈ ਕਿ ਜੇਕਰ ਗੁਰੂ ਜੀ ਮੈਨੂੰ

ਇਕ ਮਹੀਨੇ ਤਕ ਦਰਸ਼ਨ ਦੇ ਕੇ ਗੁਰੂ ਨਾਨਕ ਜੀ ਦੇ ਸਥਾਨ ਦੀ ਸਹਾਇਤਾ ਨਾ ਦੇਣਗੇ ਤਾਂ ਮੈਂ ਪ੍ਰਾਣ ਤਿਆਗ ਦਿਆਂਗਾ । ਸੋ ਆਪ ਹੁਣ ਚਲ ਕੇ ਸਾਡੀ ਸਹਾਇਤਾ ਕਰੋ । ਗੁਰੂ ਜੀ ਹਜਾਰਾਂ ਜੀਵਾਂ ਦਾ ਭਲਾ ਕਰਦੇ ਹੋਏ ਜਦ ਉਥੇ ਪੁਜੇ ਤਾਂ ਜਾ ਕੇ ਬੜਾ ਭਾਰਾ ਲੰਗਰ ਕੀਤਾ ਅਰ ਹਜ਼ਾਰਾਂ ਆਦਮੀਆਂ ਦੀ ਭੀੜ ਜੋ ਮਹਾਰਾਜ ਜੀ ਦੇ ਨਾਲ ਸੀ ਸਭਨਾਂ ਨੇ ਪ੍ਰਸ਼ਾਦ ਛਕਿਆ ਤਾਂ ਉਹ ਅਲਮਸਤ ਪੈਰੀਂ ਆ ਪਿਆ । ਜਦ ਉਸ ਸੰਤ ਨੇ ਆਪਣੀ ਸਾਰੀ ਬਿਰਥਾ ਸੁਣਾਈ ਤਾਂ ਸਤਿਗੁਰਾਂ ਨੇ ਹੁਕਮ ਕੀਤਾ ਕੰਨ ਪਾਟਿਆਂ ਨੂੰ ਫੜੋ, ਜਦ ਉਹ ਮਗਰ ਭਜੇ ਤਾਂ ਉਹ ਰਾਜੇ ਬਾਜ ਬਹਾਦਰ ਕੋਲ ਚਲੇ ਗਏ ਜੋ ਉਹਨਾਂ ਦਾ ਸੇਵਕ ਸੀ । ਰਾਜਾ ਜਦ ਗੁਰੂ ਜੀ ਕੋਲ ਆਇਆ ਤਾਂ ਦਰਸ਼ਨ ਕਰਕੇ ਮਨ ਸ਼ਾਂਤ ਹੋ ਗਿਆ । ਗੁਰੂ ਜੀ ਨੂੰ ਪ੍ਰਤਾਪਵਾਨ ਦੇਖ ਕੇ ਚਰਨੀਂ ਪਿਆ ਅਰ ਅਰਜ ਕੀਤੀ ਸਚੇ ਪਾਤਿਸ਼ਾਹ ਬਖਸ਼ੋ, ਅਰ ਮਕਾਨ ਉਸ ਅਲਮਸਤ ਦੇ ਹਵਾਲੇ ਕਰ ਦਿਤਾ । ਜੋਗੀ ਉਥੋਂ ਕਢੇ ਗਏ। ਗੁਰੂ ਜੀ ਨੇ ਸੜੇ ਹੋਏ ਉਸ ਪਿਪਲ ਉਪਰ ਸਤਿਨਾਮੁ ਪੜ੍ਹਕੇ ਚੰਦਨ ਛਿਣਕਿਆ ਤੇ ਪੰਜਾ ਲਾਇਆ, ਜਿਸ ਕਰਕੇ ਪਿਪਲ ਹਰਿਆ ਭਰਿਆ ਹੋ ਗਿਆ। ਹੁਣ ਤਕ ਉਸ ਪਿਪਲ ਦੇ ਪਤਿਆਂ ਪਰ ਛਟਿਆਂ ਦੇ ਨਿਸ਼ਾਨ ਨਿਕਲਦੇ ਹਨ। ਸਾਧੂ ਲੋਕ ਉਥੋਂ ਦਾ ਪੱਤਾ ਤੇ ਮਿੱਠਾ ਰੇਠੜਾ ਪ੍ਰਸ਼ਾਦ ਦਿੰਦੇ ਹਨ । ਰਾਜੇ ਨੇ ਇਹ ਪ੍ਰਤੱਖ ਕਰਾਮਾਤ ਦੇਖ ਕੇ ਚਾਰ ਪਿੰਡ ਜਗੀਰ ਦੇ ਲਾਏ ਅਰ ਗੋਰਖ ਮਤੇ ਦੀ ਥਾਂ ਨਾਨਕ ਮਤਾ ਨਾਮ ਰਖਿਆ ਅਰ ਰਾਜੇ ਬਾਜ ਬਹਾਦਰ ਨੇ ਬਹੁਤ ਸੇਵਾ ਕੀਤੀ । ਰਸਤੇ ਵਿਚ ਸੰਗਤਾਂ ਨੂੰ ਤਾਰਦੇ ਗੁਰੂ ਜੀ ਡਰੌਲੀਓਂ ਹੁੰਦੇ ਹੋਏ ਅੰਮ੍ਰਿਤਸਰ ਪੁਜੇ ।

## ਇਕ ਸਿੱਖ ਬੇਟੀ ਦਾ ਪ੍ਰਸੰਗ

ਜਦ ਮਹਾਰਾਜ ਮਾਲਵੇ ਆਏ ਤਾਂ ਇਕ ਸਿੱਖ ਤਰਖਾਣ ਦੀ ਬੇਟੀ ਸਰਵਰੀਆਂ ਦੇ ਘਰ ਵਿਆਹੀ ਗਈ । ਜਦ ਉਸ ਦਾ ਡੋਲਾ ਡਰੌਲੀ ਦੇ ਕੋਲੋਂ ਲੰਘਿਆ ਜਿਥੇ ਛੇਵੇਂ ਸਤਿਗੁਰੂ ਮੀਰੀ ਪੀਰੀ ਦੇ ਮਾਲਕ ਉਤਰੇ ਹੋਏ ਸਨ । ਆਸਾ ਦੀ ਵਾਰ ਦੇ ਸ਼ਬਦ ਦੀ ਅਵਾਜ਼ ਉਸ ਲੜਕੀ ਦੇ ਕੰਨੀਂ ਪਈ ਤਾਂ ਉਸ ਨੇ ਲਾਗੀਆਂ ਨੂੰ ਕੰਗਨ ਵਢੀ ਦੇ ਕੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਗੁਰੂ ਕੇ ਦਰਬਾਰ ਜਾ ਢੱਠੀ । ਜਦ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਲੜਕੀ ਨੇ ਬੇਨਤੀ

ਕੀਤੀ ਸਚੇ ਪਾਤਿਸ਼ਾਹ ਮੈਂ ਸਿੱਖਾਂ ਦੀ ਬੇਟੀ ਸਤਿਸੰਗ ਦੀ ਭੁੱਖੀ ਸਰਵਰੀਆਂ ਦੇ ਘਰ ਵਿਆਹੀ ਗਈ ਹਾਂ । ਕ੍ਰਿਪਾ ਕਰਕੇ ਮੇਰੇ ਪਤੀ ਨੂੰ ਸੁਮੱਤ ਬਖਸ਼ੋ। ਗੁਰੂ ਜੀ ਨੇ ਬਚਨ ਕੀਤਾ ਧੀਰਜ ਰੱਖ। ਸੋ ਜਦ ਉਹ ਲੜਕੀ ਉਥੇ ਨਾ ਗਈ ਤਾਂ ਉਸ ਦਾ ਪਤੀ ਲਾਗੀਆਂ ਨਾਲ ਲਭਦਾ ਉਥੇ ਆਇਆ ਤਾਂ ਗੁਰੂ ਕਾ ਦਰਸ਼ਨ ਕਰਦਿਆਂ ਉਸ ਦਾ ਮਨ ਹੋਰ ਦਾ ਹੋਰ ਹੋ ਗਿਆ ਅਰ ਬੇਨਤੀ ਕੀਤੀ, ਬਾਜਾਂ ਵਾਲਿਆ ਮੈਨੂੰ ਬਖਸ਼ੋ, ਸ਼ਰਨ ਆਏ ਦੀ ਲਾਜ ਰਖੋ, ਭੁਲੇ ਭਟਕਿਆਂ ਨੂੰ ਰਾਹ ਪਾਓ, ਅਰ ਅੰਮ੍ਰਿਤ ਛਕਾ ਕੇ ਮੈਨੂੰ ਸੁਰਜੀਤ ਕਰੋ । ਉਸ ਦਿਨ ਤੋਂ ਉਹ ਤੀਵੀਂ ਪੁਰਸ਼ ਗੁਰੂ ਕੇ ਪਕੇ ਸਿੱਖ ਹੋਏ ਅਰ ਗੁਰੂ ਜੀ ਨੇ ਬਖਸ਼ਸ਼ ਕੀਤੀ ਕਿ ਜਾਵੋ ਭਾਈ ਨਿਹਾਲ ਹੋਵੋ।

ਭਾਈ ਸਿਧੂ ਨੂੰ ਸਰਵਰ ਦੀ ਕਬਰ ਤੇ ਜਦ ਮੱਥਾ ਟੇਕਣ ਵਾਸਤੇ ਕਿਹਾ ਤਾਂ ਸਗੋਂ ਇਨ੍ਹਾਂ ਨੇ ਮਕਾਨ ਨੂੰ ਢਾਹ ਸੁਟਿਆ । ਜਿਸ ਕਰਕੇ ਈਰਖਾ ਦ੍ਵੈਖ ਵਧ ਗਈ। ਇਸ ਕਰਕੇ ਇਹ ਤੁਕਲਾਨੀ ਪਿੰਡ ਆ ਰਹੇ । ਫਿਰ ਜਦ ਇਹ ਦਰਸ਼ਨ ਕਰਨ ਅੰਮ੍ਰਿਤਸਰ ਪੁੱਤਰ ਸਮੇਤ ਆਏ ਤਾਂ ਗੁਰੂ ਜੀ ਇਹਨਾਂ ਤੇ ਬੜੇ ਪ੍ਰਸੰਨ ਹੋਏ। ਵਰ ਦਿਤਾ ਸਿੱਖੀ ਤੁਹਾਡੇ ਘਰ ਕਾਇਮ ਰਹੇਗੀ ।

ਇਕ ਵਾਰ ਗੁਰੂ ਜੀ ਮਾਲਵੇ ਦੀ ਸੰਗਤ ਨੂੰ ਤਾਰਨ ਗਏ ਜਦ ਡਰੌਲੀ ਗਏ ਤਾਂ ਕਈ ਸਿੱਖਾਂ ਦੇ ਮਨੋਰਥ ਪੂਰੇ ਕੀਤੇ । ਸ਼ਿਕਾਰ ਦੇ ਬਹਾਨੇ ਬੰਧਨ ਕਟਣ।

## ਭਾਈ ਸਿੱਧੂ ਤੇ ਰੂਪੇ ਨੇ ਗੁਰੂ ਜੀ ਨੂੰ ਯਾਦ ਕਰਨਾ

ਵਾਢੀਆਂ ਦੇ ਦਿਨਾਂ ਵਿਚ ਭਾਈ ਸਿੱਧੂ ਤੇ ਰੂਪਾ ਖੇਤੀ ਕਟ ਰਹੇ ਸਨ। ਪਾਨੀ ਪੀਣ ਵਾਸਤੇ ਜੋ ਘਰੋਂ ਕੁੰਨਾ ਭਰ ਕੇ ਲਿਆਂਦਾ ਸੀ ਉਹ ਦਰਖਤ ਨਾਲ ਲਟਕਾ ਦਿਤਾ ਅਰ ਉਪਰ ਭਿਉਂ ਕੇ ਕਪੜਾ ਪਾ ਦਿਤਾ । ਪੂਰਬ ਦੀ ਹਵਾ ਚਲ ਰਹੀ ਸੀ । ਜੇਠ ਦੀ ਧੁਪ ਕਰ ਕੇ ਜਦ ਪਿਓ ਪੁੱਤਰ ਨੂੰ ਤੇਹ ਲਗੀ ਤਦ ਪਾਣੀ ਨੂੰ ਹੱਥ ਲਾਇਆ ਤਾਂ ਪਾਣੀ ਬਰਫ ਦੇ ਸਮਾਨ ਠੰਢਾ ਸੀ । ਆਖਣ ਲਗਾ ਪੁੱਤਰ ਇਹ ਸਾਡੇ ਪੀਣ ਦੇ ਲਾਇਕ ਨਹੀਂ ਇਹ ਤਾਂ ਗੁਰੂ ਜੀ ਦੇ ਪੀਣ ਦੇ ਲਾਇਕ ਹੈ ਓਥੇ ਹੀ ਰਖ ਦੇਹ । ਛੇਵੇਂ ਸਤਿਗੁਰ ਮੀਰੀ ਪੀਰੀ ਦੇ ਮਾਲਕ ਆ ਕੇ ਪਾਣੀ ਪੀਣ ਸਾਡੇ ਇਹ ਪਾਣੀ ਲਾਇਕ ਨਹੀਂ । ਇਸੇ ਤਰ੍ਹਾਂ ਦੋਵੇਂ

ਬਾਪ ਬੇਟੇ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਯਾਦ ਕਰ ਰਹੇ ਸਨ, 'ਹੇ ਸਤਿਗੁਰੋ! ਦਰਸ਼ਨ ਦਿਓ, ਅਰ ਜਲ ਪੀਓ!' ਓਧਰ ਸ੍ਰੀ ਗੁਰੂ ਅੰਤਰਜਾਮੀ ਸਿੱਖ ਦੇ ਹਿਰਦੇ ਦੀ ਜਾਨਣਹਾਰ, ਭਾਵੇਂ ਦੁਪਹਿਰ ਦਾ ਵਕਤ ਅਰ ਧੁੱਪ ਵਿਚ ਤੁਰਨਾ ਮੁਹਾਲ ਸੀ, ਪ੍ਰੇਮ ਦੀ ਡੋਰੀ ਵਿਚ ਖਿਚੇ ਹੋਏ ਡਰੌਲੀਓਂ ਚਲ ਕੇ ਝਟ ਭੁਕਲਾਨੀ ਆਏ ਅਰ ਪ੍ਰੇਮ ਵਿਚ ਵਿਧੇ ਹੋਏ ਸਿੱਖਾਂ ਤੋਂ ਆ ਕੇ ਪਾਣੀ ਮੰਗਿਆ ਕਿਹਾ ਭਾਈ ਜੀ ਉਹ ਪਾਣੀ ਦਿਓ ਜਿਹੜਾ ਸਾਡੇ ਲਈ ਰਖਿਆ ਹੋਇਆ ਹੈ। ਧੰਨ ਹਨ ਸਚੇ ਸਤਿਗੁਰ ਅਰ ਧੰਨ ਹਨ ਐਸੇ ਸਿੱਖ, ਸਿੱਖਾਂ ਨੇ ਹੱਥ ਜੋੜ ਕੇ ਪਾਣੀ ਦਾ ਕੁੰਨਾ ਅਗੇ ਲਿਆ ਰਖਿਆ। ਚਰਨੀਂ ਪੈ ਬੇਨਤੀ ਕੀਤੀ ਮਹਾਰਾਜ ਸਾਡੇ ਪਾਪੀਆਂ ਤੇ ਆਪ ਨੇ ਬੜੀ ਕ੍ਰਿਪਾ ਕੀਤੀ ਹੈ।

ਗੁਰੂ ਜੀ ਨੇ ਪਹਿਲੇ ਪਾਣੀ ਆਪ ਪੀਤਾ ਅਰ ਮਗਰੋਂ ਭਾਈ ਸਿੱਧੂ ਅਰ ਰੂਪੇ ਨੇ ਪੀਤਾ ਜਿਸ ਕਰਕੇ ਪੀਂਦਿਆਂ ਹੀ ਉਹਨਾਂ ਦੇ ਕਪਾਟ ਖੁਲ੍ਹ ਗਏ। ਜਿਸ ਤਰ੍ਹਾਂ ਸੁਤੇ ਹੋਏ ਨੂੰ ਜਾਗ ਆ ਜਾਂਦੀ ਹੈ। ਦੋਹਾਂ ਦੀ ਕਾਇਆ ਪਲਟ ਗਈ। ਬ੍ਰਹਮ ਗਿਆਨੀ ਹੋ ਕੇ ਭੂਤ, ਭਵਿਖਤ, ਵਰਤਮਾਨ ਦੇ ਗਿਆਤਾ ਹੋ ਗਏ। ਗੁਰੂ ਜੀ ਦੇ ਚਰਨ ਪਕੜ ਕੇ ਬੇਨਤੀ ਕਰਨ ਲਗ ਪਏ। ਗੁਰੂ ਜੀ ਨੇ ਆਪਣਾ ਲਿਬਾਸ ਸ਼ਸਤ੍ਰ ਬਸਤ੍ਰ ਉਹਨਾਂ ਨੂੰ ਬਖਸ਼ ਦਿਤੇ। ਉਹਨਾਂ ਅਰਜ ਕੀਤੀ ਸਾਡੇ ਪਹਿਨਣ ਯੋਗ ਨਹੀਂ, ਇਹ ਪੂਜਾ ਯੋਗ ਹਨ। ਸਾਨੂੰ ਲੋਕ ਪ੍ਰਲੋਕ ਦੇ ਦੁਖਾਂ ਤੋਂ ਬਚਾਓ। ਗੁਰੂ ਜੀ ਨੇ ਫੁਰਮਾਇਆ ਭਾਈ ਤੁਹਾਡੇ ਘਰ ਕਿਸੇ ਗੱਲ ਦੀ ਕੋਈ ਕਮੀ ਨਹੀਂ ਰਹੇਗੀ, ਤੁਹਾਡੀ ਕੁਲ ਬਹੁਤ ਵਧੇਗੀ। ਤੁਹਾਡਾ ਲੰਗਰ ਬਹੁਤ ਚਲੇਗਾ। ਆਏ ਸਿੱਖ ਸੰਤ ਦੀ ਟਹਿਲ ਕਰਨੀ, ਨਿਤ ਦੇਗ ਵਰਤਾਉਣੀ, ਦਯਾ ਪਾਲਣੀ, ਦਿਲ ਤੁਹਾਡਾ ਸਾਫ ਹੋ ਗਿਆ ਹੈ। ਲੋਕ ਪ੍ਰਲੋਕ ਤੁਹਾਡਾ ਸੌਰ ਗਿਆ ਹੈ।

ਭਾਈ ਰੂਪੇ ਦੇ ਸਤ ਪੁੱਤਰ ਹੋਏ ਸਨ। ਜਿਨ੍ਹਾਂ ਵਿਚੋਂ ਭਾਈ ਧਰਮ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਹੋਇਆ ਹੈ ਜਿਸ ਨੂੰ ਮਹਾਰਾਜ ਜੀ ਨੇ ਆਪਣੇ ਗਾਤਰੇ ਦਾ ਪੰਜ ਗ੍ਰੰਥੀ ਸਾਹਿਬ ਜੀ ਬਖਸ਼ਿਆ ਸੀ ਜੋ ਅੱਜ ਕਲ੍ਹ ਇਹਨਾਂ ਦੀ ਔਲਾਦ ਭਾਈ ਸਾਹਿਬ ਭਾਈ ਅਰਜਨ ਸਿੰਘ ਰਈਸ ਬਾਗੜੀਆਂ ਪਾਸ ਹੈ, ਉਥੇ ਲੰਗਰ ਚਲਦਾ ਹੈ।

# ਸ਼ਾਹਜਹਾਨ ਬਾਦਸ਼ਾਹ ਦਾ ਗੁਰੂ ਜੀ ਨੂੰ ਯਾਦ ਕਰਨਾ

ਜਦ ਦਾ ਸ਼ਾਹਜਹਾਨ ਗੱਦੀ ਤੇ ਬੈਠਾ ਸੀ ਗੁਰੂ ਜੀ ਨਾਲ ਮੇਲ ਨਹੀਂ ਸੀ ਹੋਇਆ । ਸੋਢੀ ਮਿਹਰਵਾਨ ਜੋ ਪ੍ਰਿਥੀ ਚੰਦ ਦਾ ਪੁੱਤਰ ਸੀ ਉਸ ਨੇ ਲਾਹੌਰ ਜਾ ਫਰਿਆਦ ਕੀਤੀ, ਜਿਸ ਕਰਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਮਿਲਣ ਵਾਸਤੇ ਬੇਨਤੀ ਕਰ ਭੇਜੀ । ਗੁਰੂ ਜੀ ਭਾਈ ਲੰਗਾਹੇ ਦੀ ਧਰਮਸਾਲਾ ਮੁਯੰਗੀਂ ਉਤਰੇ। ਬਾਦਸ਼ਾਹ ਨੇ ਮੁੱਦਤ ਪਿਛੋਂ ਗੁਰੂ ਜੀ ਦਾ ਦਰਸ਼ਨ ਕੀਤਾ ਸੀ, ਇਸ ਲਈ ਗੁਰੂ ਜੀ ਦੇ ਅੰਮ੍ਰਿਤ ਮਈ ਉਪਦੇਸ਼ ਸੁਣ ਕੇ ਬਾਦਸ਼ਾਹ ਦਾ ਮਨ ਸ਼ਾਂਤ ਹੋ ਗਿਆ। ਗੁਰੂ ਮਹਾਰਾਜ ਦਾ ਤੇਜ ਪ੍ਰਤਾਪ ਚਿਹਰੇ ਪਰ ਇਲਾਹੀ ਨੂਰ ਵੇਖ ਕੇ ਚਰਨ ਫੜ ਲਏ । ਕੁਝ ਦਿਨ ਲਾਹੌਰ ਰਹਿਣ ਵਾਸਤੇ ਬੇਨਤੀ ਕੀਤੀ। ਗੁਰੂ ਜੀ ਦੀ ਅਤੇ ਸੇਵਕਾਂ ਦੀ ਬੜੀ ਟਹਿਲ ਕੀਤੀ । ਬਾਦਸ਼ਾਹ ਜਦੋਂ ਸ਼ਿਕਾਰ ਜਾਵੇ ਤਾਂ ਗੁਰੂ ਜੀ ਨੂੰ ਸਾਥ ਲੈ ਜਾਇਆ ਕਰੇ । ਇਕ ਦਿਨ ਬਾਦਸ਼ਾਹ ਪਾਸ ਲੋਕਾਂ ਨੇ ਅਰਜ ਕੀਤੀ, ਇਕ ਸ਼ੇਰਣੀ ਦੇ ਦੋ ਬਚੇ ਦਰਿਆ ਕਿਨਾਰੇ ਫਿਰ ਰਹੇ ਹਨ ਜੋ ਗਾਈਆਂ ਮਹੀਆਂ ਤੇ ਲੋਕਾਂ ਦਾ ਬੜਾ ਨੁਕਸਾਨ ਕਰਦੇ ਹਨ । ਇਸ ਸੁਣ ਕੇ ਬਾਦਸ਼ਾਹ ਗੁਰੂ ਜੀ ਨੂੰ ਨਾਲ ਲੈ ਕੇ ਗਿਆ ਪਰ ਡਰਦਾ ਅਗੇ ਨਾ ਹੋਵੇ । ਬਾਦਸ਼ਾਹ ਨੇ ਹੁਕਮ ਦਿਤਾ ਬੰਦੂਕ ਤੀਰ ਕੋਈ ਨਾ ਚਲਾਏ, ਜੋ ਤਲਵਾਰ ਨਾਲ ਇਨ੍ਹਾਂ ਨੂੰ ਮਾਰੇਗਾ ਸੋ ਮਰਾਤਬਾ ਪਾਏਗਾ। ਇਹ ਗੱਲ ਸੁਣ ਕੇ ਬੜੇ ਬੜੇ ਜਵਾਨ ਜੋ ਸ਼ੇਰਾਂ ਤੇ ਖੂਨੀ ਹਾਥੀਆਂ ਨਾਲ ਟੱਕਰਾਂ ਲਾਉਣ ਦੇ ਦਾਵੇ ਬੰਨ੍ਹਦੇ ਸਨ ਡਰ ਗਏ । ਤਿੰਨਾਂ ਸ਼ੇਰਾਂ ਦੇ ਸਾਹਮਣੇ ਜਾਣ ਲਈ ਕੋਈ ਨਾ ਨਿਤਰਿਆ । ਦੋ ਤਿੰਨ ਰਾਜਪੂਤ ਗਏ ਉਹ ਵੀ ਪਲ ਵਿਚ ਜਾਨ ਗੁਆ ਕੇ ਦੁਨੀਆ ਛਡ ਗਏ । ਆਖਰ ਬਾਦਸ਼ਾਹ ਨੇ ਸਤਿਗੁਰਾਂ ਅਗੇ ਬੇਨਤੀ ਕੀਤੀ । ਜਦ ਗੁਰੂ ਜੀ ਖੰਡਾ ਫੜਕੇ ਗਏ ਤਾਂ ਭਾਈ ਭੱਲਣ ਜੱਟ ਮਲਵਈ ਜੋ ਹਮੇਸ਼ਾ ਗੁਰੂ ਜੀ ਦੇ ਘੋੜਿਆਂ ਦੀ ਸੇਵਾ ਕਰਦਾ ਸੀ । ਚਵੀ ਹੱਥ ਕੰਬਲੀ ਧੜੀ ਦਾ ਗੰਡਾਸਾ ਇਕ ਡਾਂਗ ਰਖਦਾ ਸੀ ਉਹ ਵੀ ਪਿਛੇ ਪਿਛੇ ਤੁਰ ਪਿਆ । ਉਸ ਨੂੰ ਵੇਖ ਕੇ ਸਭ ਲੋਕ ਹੱਸ ਪਏ ਕਿ ਇਹ ਗਵਾਰ ਜੱਟ ਮੁਨਾਰੇ ਜਿੱਡਾ ਮਗਰ ਤੁਰ ਪਿਆ ਹੈ । ਭੱਲਣ ਨੇ ਬੇਨਤੀ ਕੀਤੀ ਮਹਾਰਾਜ ਇਹੋ ਜਿਹੇ ਬਿੱਲੇ ਤਾਂ ਕਈ ਮਾਰੇ ਹਨ ਜੇਕਰ ਹੁਕਮ ਕਰੋ ਤਾਂ ਮੈਂ ਇਨ੍ਹਾਂ ਦੀ

ਗਤੀ ਕਰਾਂ। ਗੁਰੂ ਜੀ ਕੁਛ ਕਹਿਣ ਲਗੇ ਸਨ ਕਿ ਭੱਲਣ ਨੇ ਅਗੇ ਹੋ ਕੇ ਕੰਬਲੀ ਤਹਿ ਵਿਚ ਦੇ ਕੇ ਦੋਵੇਂ ਲੜ ਹੇਠਾਂ ਤਾਣ ਖਲੋਤਾ। ਸ਼ੇਰਣੀ ਨੇ ਆ ਕੇ ਉਛਲ ਕੇ ਦੋਨੋਂ ਹੱਥ ਕੰਬਲੀ ਉਤੇ ਰਖੇ ਹੀ ਸਨ ਕਿ ਝਟ ਭੱਲਣ ਨੇ ਹੇਠੋਂ ਗੰਡਾਸਾ ਵਹਾ ਦਿਤਾ। ਸ਼ੇਰਣੀ ਬੇਹੋਸ਼ ਹੋ ਕੇ ਡਿਗ ਪਈ। ਮਗਰੋਂ ਭੱਲਣ ਨੇ ਕੰਬਲੀ ਉਤੇ ਸੁਟ ਕੇ ਭੋਹ ਬਣਾ ਕਢੀ। ਜਦ ਉਸ ਨੂੰ ਚੁੱਕਣ ਹੀ ਲਗਾ ਸੀ ਤਾਂ ਉਸ ਦਾ ਬੱਚਾ ਆਇਆ। ਉਸ ਉਪਰ ਵੀ ਕੰਬਲੀ ਸੁੱਟ ਕੇ ਮਧੋਲ ਕੇ ਪੰਡ ਬੰਨ੍ਹ ਕੇ ਬਾਦਸ਼ਾਹ ਅਗੇ ਲਿਆ ਪਿੰਜਰੇ ਵਿਚ ਪਾਇਆ। ਦੂਸਰੇ ਬੱਚੇ ਨੂੰ ਬਿਧੀ ਚੰਦ ਨੇ ਆ ਮਾਰਿਆ। ਇਹ ਬਹਾਦਰੀ ਦੇਖ ਕੇ ਬਾਦਸ਼ਾਹ ਅਰ ਸਭ ਲੋਕ ਦੰਗ ਰਹਿ ਗਏ।

ਗੁਰੂ ਜੀ ਦੇ ਸਿੱਖਾਂ ਦੀ ਬਹਾਦਰੀ ਦੇਖ ਕੇ ਬਾਦਸ਼ਾਹ ਅਸਚਰਜ ਹੋ ਗਿਆ, ਮਨ ਵਿਚ ਬੜਾ ਭੈ ਮਾਨ ਹੋਇਆ। ਲਾਹੌਰ ਦੇ ਸੂਬੇ ਤੇ ਦੂਸਰਾ ਵਜੀਰ ਦੇ ਡਰਾਉਣ ਤੇ ਜੋ ਫੌਜ ਜਹਾਂਗੀਰ ਨੇ ਗੁਰੂ ਜੀ ਨੂੰ ਪੰਜਾਬ ਦੇ ਹਾਕਮਾਂ ਦੀ ਰਾਖੀ ਵਾਸਤੇ ਦਿਤੀ ਹੋਈ ਸੀ ਉਹ ਸ਼ਾਹਜਹਾਨ ਨੇ ਮੰਗਾ ਲਈ।

ਬਾਦਸ਼ਾਹ ਨੇ ਸੋਚਿਆ ਕਿ ਜੇਕਰ ਗੁਰੂ ਜੀ ਦੇ ਸਿੱਖ ਜੋ ਲੱਖਾਂ ਦੀ ਗਿਣਤੀ ਵਿਚ ਹਨ ਜੇਕਰ ਸਾਡੇ ਨਾਲ ਵਿਗੜ ਜਾਣ ਤਾਂ ਸਾਡੇ ਨਾਲ ਬਹੁਤ ਮੁਸ਼ਕਿਲ ਬਣੇਗੀ। ਇਸ ਲਈ ਗੁਰੂ ਜੀ ਨਾਲ ਹਿੱਤ ਰੱਖਣਾ ਚੰਗਾ ਕੰਮ ਹੈ।

## ਸੋਢੀ ਮਿਹਰਵਾਨ ਦਾ ਝਗੜਾ

ਮਿਹਰਵਾਨ ਨਿਤ ਇਹੋ ਸੋਚੇ ਕਿ ਕਿਸੇ ਤਰ੍ਹਾਂ ਸਿੱਖੀ ਮੇਰੇ ਹੱਥ ਆਵੇ। ਪਰ ਬਗੈਰ ਪੂਰੇ ਗੁਰੂ ਦੇ ਸਿੱਖੀ ਕਦ ਮਿਹਰਵਾਨ ਦੇ ਮਗਰ ਲਗਦੀ ਸੀ। ਕਈ ਕਰਤਬ ਕੀਤੇ ਜਦ ਕੁਛ ਨਾ ਬਣਿਆ ਤਾਂ ਬਾਦਸ਼ਾਹ ਕੋਲ ਫਰਿਆਦ ਕੀਤੀ। ਸੁਲਹੀ ਦਾ ਪੁੱਤਰ ਜੋ ਕਾਸਮ ਬੇਗ ਸੀ ਉਸ ਪਾਸ ਅਰਜ ਕੀਤੀ ਕਿ ਤੇਰੇ ਬਾਪ ਨੂੰ ਵੀ ਇਨ੍ਹਾਂ ਨੇ ਮਾਰਿਆ ਸੀ। ਕਾਜ਼ੀ ਨੂੰ ਚੁਕਿਆ ਤਾਂ ਉਹ ਵੀ ਪਿਟਿਆ। ਇਸੇ ਤਰ੍ਹਾਂ ਦੇ ਕਈ ਯਤਨ ਕੀਤੇ ਪਰ ਗੁਰੂ ਸਾਹਿਬ ਜੀ ਗਹਿਰ ਗੰਭੀਰ ਚੁਪ ਹੀ ਰਹੇ। ਬਾਦਸ਼ਾਹ ਨੇ ਇਕ ਦਿਨ ਗੁਰੂ ਸਾਹਿਬ ਜੀ ਤੋਂ ਪੁਛਿਆ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਸਾਨੂੰ ਕੋਈ ਇਛਾ ਨਹੀਂ, ਮਿਹਰਵਾਨ ਦਾ ਜੋ ਦਿਲ ਕਰੇ ਸਾਂਭ ਲਵੇ। ਬਾਕੀ ਸਿੱਖਾਂ ਦੀ ਇਹ ਗੱਲ

ਹੈ ਕਿ ਸਿੱਖ ਇਨ੍ਹਾਂ ਨੂੰ ਖੁਦ ਹੀ ਮੱਥਾ ਟੇਕਣਾ ਨਹੀਂ ਚਾਹੁੰਦੇ, ਉਹ ਸਾਡੇ ਵਸ ਦੀ ਗੱਲ ਨਹੀਂ। ਜਦ ਕੌਲਾਂ ਦੀ ਗੱਲ ਤੁਰੀ ਤਾਂ ਵਜੀਰ ਖਾਂ ਨਾਇਬ ਵਜੀਰ ਨੇ ਬਾਦਸ਼ਾਹ ਨੂੰ ਚੰਗੀ ਤਰ੍ਹਾਂ ਸਮਝਾ ਦਿਤਾ ਕਿ ਗੁਰੂ ਘਰ ਜਿਸ ਤਰ੍ਹਾਂ ਹਜਾਰਾਂ ਭਜਨੀਕ ਹਿੰਦੂ ਮੁਸਲਮਾਨ ਗਰੀਬ ਗੁਜ਼ਾਰਾ ਤੋਰਦੇ ਹਨ ਉਸੇ ਤਰ੍ਹਾਂ ਇਹ ਵੀ ਆਪਣਾ ਭਜਨ ਕਰ ਕੇ ਗੁਰੂ ਕੇ ਲੰਗਰੋਂ ਪ੍ਰਸ਼ਾਦ ਛਕ ਕੇ ਗੁਜ਼ਾਰਾ ਤੋਰਦੀ ਹੈ ਅਰ ਪ੍ਰਮੇਸ਼ਰ ਦੇ ਰੰਗ ਵਿਚ ਰੰਗੀ ਹੋਈ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਪੜ੍ਹ ਕੇ ਸਤਿਸੰਗ ਵਿਚ ਅਜਿਹੀ ਸੰਤਨੀ ਬਣੀ ਹੋਈ ਹੈ। ਅਠੇ ਪਹਿਰ ਪ੍ਰਮੇਸ਼ਰ ਦੇ ਚਰਨਾਂ ਵਿਚ ਧਿਆਨ ਰਖਦੀ ਹੈ। ਇਕ ਦੋ ਹੋਰ ਸੰਤਨੀਆਂ ਵੀ ਇਸ ਦੇ ਨਾਲ ਰਹਿੰਦੀਆਂ ਹਨ ਅਰ ਇਹ ਕਾਜ਼ੀ ਵੀ ਘੋੜੇ ਦੇ ਤੇਰਾਂ ਹਜਾਰ ਰੁਪਏ ਗੁਰੂ ਮਹਾਰਾਜ ਜੀ ਕੋਲੋਂ ਜਦ ਲੈਣ ਗਿਆ ਸੀ ਸਭ ਕੁਛ ਦੇਖ ਆਇਆ ਹੈ। ਇਸ ਬਾਤ ਦੀ ਗਵਾਹੀ ਗੁੰਚਾ ਬੇਗ ਖਾਂ ਕਰੀਮ ਬਖਸ਼ ਅਮੀਰਾਂ ਨੇ ਵੀ ਦਿਤੀ ਤਾਂ ਸ਼ਾਹ ਨੇ ਕਾਜ਼ੀ ਨੂੰ ਬੜਾ ਸ਼ਰਮਿੰਦਾ ਕੀਤਾ।

ਇਸੇ ਜਗ੍ਹਾ ਟੋਕੇ ਵਾਲਾ ਨਵਾਬ ਜ਼ਬਰਦਸਤ ਖਾਂ ਗੁਰੂ ਕੇ ਚਰਨ ਫੜਕੇ ਚਰਨੀਂ ਆ ਲਗਾ। ਕਿਉਂਕਿ ਇਹ ਵੀ ਗੁਰੂ ਕੀ ਦਇਆ ਨਾਲ ਗਵਾਲੀਅਰ ਦੇ ਕਿਲ੍ਹੇ ਵਿਚੋਂ ਛੁਟਿਆ ਸੀ।

ਕਾਸਮ ਬੇਗ ਖਾਂ ਨੇ ਕਚਹਿਰੀ ਦੀ ਰੂਪ ਦੇਖ ਸੋਚ ਕੇ ਮਿਹਰਵਾਨ ਦੀ ਅਰਜੀ ਦੁਬਾਰਾ ਨਾ ਦਿਤੀ ਤਾਂ ਮਿਹਰਵਾਨ ਬੜਾ ਉਦਾਸ ਹੋਇਆ। ਗੁਰੂ ਮਹਾਰਾਜ ਜੀ ਨੂੰ ਮਿਹਰਵਾਨ ਨੂੰ ਤੁਰਕਾਂ ਪਾਸ ਦੀਨ ਹੁੰਦਿਆਂ ਅਰ ਖੋਟੇ ਪਾਸੇ ਧਨ ਖਰਚਦਿਆਂ ਦੇਖ ਕੇ ਦਿਲ ਵਿਚ ਬੜੀ ਦਇਆ ਆਈ। ਜਿਸ ਕਰਕੇ ਮਹਾਰਾਜ ਜੀ ਨੇ ਭਾਈ ਗੁਰਦਾਸ ਅਰ ਭਾਈ ਬਿਧੀ ਚੰਦ ਦੇ ਹੱਥ ਕਹਿ ਭੇਜਿਆ ਕਿ ਜੋ ਤੇਰੀ ਇਛਿਆ ਹੋਵੇ ਲੈ ਲੈ ਪਰ ਤੁਰਕਾਂ ਦੇ ਅਗੇ ਦੀਨ ਨਾ ਹੋ। ਜਦ ਭਾਈ ਜੀ ਉਥੇ ਗਏ ਤਾਂ ਅਗੋਂ ਮਿਹਰਵਾਨ ਨੇ ਬੁਰੇ ਖੋਟੇ ਬਚਨ ਕਹੇ ਤੇ ਵਡੇ ਗੁਰੂਆਂ ਦੀ ਨਿੰਦਿਆ ਕੀਤੀ। ਬਿਧੀ ਚੰਦ ਤਾਂ ਉਥੇ ਹੀ ਦੋ ਟੱਕ ਕਰਨ ਲੱਗਾ ਸੀ ਪਰ ਭਾਈ ਗੁਰਦਾਸ ਨੇ ਬਕਵਾਸੀ ਸਮਝ ਕੇ ਰੋਕ ਦਿਤਾ। ਜਦ ਗੁਰੂ ਜੀ ਨੂੰ ਆ ਕੇ ਇਹ ਹਾਲ ਸੁਣਾਇਆ ਤਾਂ ਸ਼ਾਂਤ ਰੂਪ ਸਤਿਗੁਰਾਂ ਨੇ ਉਹਨਾਂ ਨੂੰ ਠੰਢਿਆਂ ਕੀਤਾ। ਦੂਜੇ ਦਿਨ ਦੀਨ ਦਇਆਲ ਸਤਿਗੁਰ ਆਪ ਉਸ ਦੇ ਡੇਰੇ ਸਿਖਾਂ ਨੂੰ ਨਾਲ ਲੈ ਕੇ ਗਏ ਤਾਂ ਹੰਕਾਰ ਦੇ ਮਦ ਵਿਚ ਮਿਹਰਵਾਨ

ਮੰਜੇ ਤੇ ਹੀ ਆਕੜ ਕੇ ਬੈਠਾ ਰਿਹਾ । ਸਤਿ ਕਰਤਾਰ ਪੈਰੀਂ ਪੈਣ ਦਾ ਕੁਛ ਜਵਾਬ ਨਾ ਦਿਤਾ ਅਰ ਨਾ ਹੀ ਆਸਨ ਮੰਜੀ ਗੁਰੂ ਜੀ ਨੂੰ ਬੈਠਣ ਨੂੰ ਦਿਤੀ। ਗੁਰੂ ਜੀ ਜ਼ਮੀਨ ਤੇ ਹੀ ਬੈਠ ਗਏ। ਗੁਰੂ ਜੀ ਜਿਉਂ-ਜਿਉਂ ਨਿਮਰਤਾ ਤੇ ਲਹਿ ਦੀ ਗੱਲ ਕਰਨ ਤਿਉਂ-ਤਿਉਂ ਉਹ ਅਸਮਾਨ ਨੂੰ ਚੜ੍ਹਦਾ ਜਾਵੇ । ਬੁਰੇ ਅਯੋਗ ਬਚਨ ਬੋਲੇ। ਜਦ ਗੁਰੂ ਅਰਜਨ ਸਾਹਿਬ ਦੀ ਨਿੰਦਿਆ ਕਰਨ ਲਗਾ ਤਾਂ ਸਿੱਖਾਂ ਨੇ ਚਾਹਿਆ ਕਿ ਇਸ ਨੂੰ ਫੰਡੀਏ ਤਾਂ ਸਤਿਗੁਰਾਂ ਨੇ ਧੀਰਜ ਹੀ ਕਰਾਇਆ । ਗਾਲ੍ਹੀਆਂ ਦੇ ਮਗਰੋਂ ਜਦ ਸਾਹਿਬਾਂ ਤੇ ਵਾਰ ਕਰਨ ਲਗਾ ਤਾਂ ਸਿੱਖ ਗੁਰੂ ਜੀ ਨੂੰ ਉਠਾਲ ਕੇ ਲੈ ਆਏ। ਮਗਰੋਂ ਮਿਹਰਵਾਨ ਬਹੁਤ ਪਛਤਾਇਆ। ਗੁਰੂ ਜੀ ਥੋੜ੍ਹਾ ਚਿਰ ਲਾਹੌਰ ਰਹਿ ਕੇ ਅੰਮ੍ਰਿਤਸਰ ਚਲੇ ਆਏ, ਅਰ ਮਿਹਰਵਾਨ ਦਾ ਉੱਦਮ ਵਿਅਰਥ ਹੀ ਗਿਆ।

ਗੁਰੂ ਜੀ ਦੀ ਜਿਸ ਚੀਜ਼ ਪਰ ਅੰਮ੍ਰਿਤਸਰ ਆ ਕੇ ਮਿਹਰਵਾਨ ਹੱਥ ਪਾਉਂਦਾ ਸੀ, ਸਾਹਿਬ ਨਹੀਂ ਸਨ ਰੋਕਦੇ ।

## ਬਾਬੇ ਅਟਲ ਸਾਹਿਬ ਜੀ ਦਾ ਪ੍ਰਸੰਗ

ਗੁਰੂ ਜੀ ਦੇ ਸਾਹਿਬਜ਼ਾਦਾ ਅਟਲ ਰਾਇ ਜੀ ਹਮੇਸ਼ਾਂ ਭਗਤੀ ਵਿਚ ਰਹਿੰਦੇ, ਭਾਵੇਂ ਇਹਨਾਂ ਦੀ ਅਵਸਥਾ ਤਾਂ ਸ਼ਿਕਾਰ ਖੇਡਣ ਦੀ ਸੀ ਪਰ ਇਹ ਮੁੰਡਿਆਂ ਨਾਲ ਖੇਡਦੇ ਰਹਿਣ । ੮-੯ ਸਾਲ ਦੀ ਉਮਰ ਵਿਚ ਲੋਕ ਇਹਨਾਂ ਨੂੰ ਬਾਬਾ-ਬਾਬਾ ਕਰਕੇ ਪੁਕਾਰਨ ਲਗੇ ਕਿਉਂਕਿ ਇਹ ਜੋ ਕੁਛ ਮੂੰਹੋਂ ਕਹਿੰਦੇ ਸਨ ਸਭ ਸਤ ਹੋ ਜਾਂਦਾ ਸੀ, ਬੜੇ ਪ੍ਰਤਾਪੀ ਅਰ ਭਜਨੀਕ ਸਨ । ਇਕ ਦਿਨ ਖਿਦੋ ਖੂੰਡੀ ਖੇਡਦਿਆਂ ਹਨੇਰਾ ਹੋ ਗਿਆ ਤੇ ਇਕ ਮੀਟੀ ਮੋਹਣ ਲੜਕੇ ਦੇ ਸਿਰ ਰਹੀ ਜੋ ਸੋਨੀ ਖਤਰੀ ਗੁਰਮੁਖ ਦਾ ਪੁੱਤਰ ਸੀ । ਕੁਦਰਤ ਨਾਲ ਮੋਹਣ ਨੂੰ ਰਾਤੀਂ ਸੱਪ ਲੜ ਗਿਆ ਤੇ ਉਹ ਮਰ ਗਿਆ । ਅਟਲ ਰਾਇ ਰੋਜ਼ ਦੇ ਸੁਭਾਓ ਅਨੁਸਾਰ ਖੇਡਣ ਲਈ ਬਾਹਰ ਆਏ, ਹੋਰ ਤਾਂ ਸਭ ਮੁੰਡੇ ਆਏ ਸਨ ਪਰ ਮੋਹਣ ਨਾ ਆਇਆ । ਬਾਬਾ ਜੀ ਮੁੰਡਿਆਂ ਨਾਲ ਉਸ ਦੇ ਘਰ ਗਏ ਜਿਥੇ ਉਸ ਦੇ ਸਬੰਧੀ ਰੋ ਰਹੇ ਸਨ । ਜਾਂਦਿਆਂ ਹੀ ਬਾਬੇ ਨੇ ਗਲ ਵਿਚ ਖੂੰਡੀ ਪਾ ਕੇ ਕਿਹਾ—ਉਠ ਸਾਡੀ ਮੀਟੀ ਦੇਹ । ਬਾਬੇ ਦੀ ਇਹ ਗੱਲ ਸੁਣਦਿਆਂ ਹੀ ਉਹ ਉਠ ਕੇ ਤੁਰ ਪਿਆ । ਉਸ ਦੇ ਸਬੰਧੀ ਧੰਨ ਧੰਨ ਕਹਿਣ ਤੇ ਬਾਬੇ

ਦੇ ਚਰਨਾਂ ਤੇ ਢਹਿਣ ਲਗ ਪਏ । ਸ਼ਹਿਰ ਵਿਚ ਧੁੰਮ ਪੈ ਗਈ ਅਰ ਲੋਕ ਬਹੁਤ ਖੁਸ਼ ਹੋਏ ਪਰ ਗੁਰੂ ਜੀ ਨੇ ਇਸ ਗੱਲ ਦਾ ਬੁਰਾ ਮੰਨਿਆ । ਬਾਬਾ ਜੀ ਮੀਟੀ ਲੈ ਕੇ ਤੇ ਲੋਕਾਂ ਦੇ ਅਕਾਏ ਹੋਏ ਜਦ ਅਕਾਲ ਬੁੰਗੇ ਆਪਣੇ ਪਿਤਾ ਜੀ ਪਾਸ ਮੱਥਾ ਟੇਕ ਕੇ ਬੈਠੇ ਤਾਂ ਗੁਰੂ ਜੀ ਆਖਿਆ ਤੂੰ ਬਹੁਤ ਬੁਰਾ ਕੰਮ ਕੀਤਾ, ਜੋ ਈਸ਼ਵਰ ਦੀ ਆਗਿਆ ਭੰਗ ਕੀਤੀ ਹੈ । ਤੁਸੀਂ ਉਸ ਦੇ ਸ਼ਰੀਕ ਬਣੇ ਹੋ, ਕਰਾਮਾਤ ਦਿਖਾਉਣੀ ਬੁਰੀ ਹੈ । ਜਦ ਤੇਰੇ ਦਾਦੇ ਸਾਹਿਬ ਨੇ ਅਨੇਕ ਕਸ਼ਟ ਸਹਾਰੇ ਅਰ ਪ੍ਰਾਣ ਦੇ ਦਿਤੇ ਪਰ ਅਜਮਤ ਨਾ ਦਿਖਾਈ। ਹੁਣ ਤੂੰ ਲੋਕਾਂ ਦੇ ਪੁੱਤਰ ਜਿਵਾਉਣ ਲਗ ਪਿਆ ਹੈਂ, ਤੁਰਕ ਹਾਕਮ ਆਪਣੇ ਮੋਏ ਹੋਏ ਪੁਤਰਾਂ ਨੂੰ ਸਾਡੇ ਦਰਵਾਜ਼ੇ ਲਿਆ ਸੁਟਿਆ ਕਰਨਗੇ ਤੁਸੀਂ ਨਾ ਜਿਵਾਓਗੇ ਤਾਂ ਦੁਖ ਦੇਣਗੇ। ਜੇਕਰ ਜਿਵਾਓਗੇ ਤਾਂ ਈਸ਼ਵਰ ਦੀ ਆਗਿਆ ਭੰਗ ਹੋਵੇਗੀ। ਜਿਸ ਦੇ ਕਾਰਨ ਕਈ ਕਿਸਮ ਦੇ ਤੁਹਾਨੂੰ ਕਸ਼ਟ ਸਹਾਰਨੇ ਪੈਣਗੇ। ਇਹ ਕੰਮ ਤੁਸਾਂ ਸੋਚ ਕੇ ਨਹੀਂ ਕੀਤਾ । ਬਹੁਤ ਮਾੜਾ ਕੰਮ ਕੀਤਾ ਹੈ । ਬਾਬਾ ਅਟਲ ਰਾਇ ਜੀ ਸੁਣ ਕੇ ਚੁਪ ਰਹੇ । ਥੋੜ੍ਹੇ ਚਿਰ ਪਿਛੋਂ ਮੱਥਾ ਟੇਕ ਕੇ ਉਠ ਖਲੋਤੇ ਅਰ ਕੌਲਸਰ ਜਾ ਕੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਸੱਪ ਦੀ ਕੁੰਜ ਵਾਂਗ ਦੇਹ ਛਡ ਕੇ ਸਿਧ ਪਦਵੀ ਨੂੰ ਗਏ। ਟਹਿਲ ਵਾਲੇ ਨੇ ਜੋ ਉਹਨਾਂ ਦੇ ਪਿਛੇ-ਪਿਛੇ ਫਿਰਦਾ ਰਹਿੰਦਾ ਸੀ ਰੋਂਦੇ ਹੋਇਆਂ ਅਰਜ ਕੀਤੀ, ਸ਼ਾਂਤ ਰੂਪ ਸਤਿਗੁਰੂ ਸ੍ਰੀ ਵਾਹਿਗੁਰੂ ਜੀ ਦਾ ਉਚਾਰਨ ਕਰਦੇ ਉਥੇ ਆ ਪੁਜੇ । ਸ਼ਬਦ ਕੀਰਤਨ ਕਰਾਇਆ। ਮਾਈਆਂ ਭੈਣਾਂ ਰੋ ਰਹੀਆਂ ਸਨ ਸਭ ਨੂੰ ਧੀਰਜ ਦਿਤਾ। ਸਭ ਵਾਹਿਗੁਰੂ ਦਾ ਜਾਪ ਕਰਨ । ਵਾਹਿਗੁਰੂ ਦਾ ਭਾਣਾ ਮੰਨ ਕੇ ਚੰਦਨ ਦੀ ਚਿਖਾ ਬਣਾ ਕੇ ਗੁਰੂ ਜੀ ਨੇ ਦਾਹ ਕੀਤਾ । ਉਹਨਾਂ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਸ੍ਰੀ ਦਰਬਾਰ ਸਾਹਿਬ ਵਿਖੇ ਪਵਾਇਆ । ਮਹਾਰਾਜ ਜੀ ਨੇ ਫੁਰਮਾਇਆ ਇਥੇ ਬੜਾ ਭਾਰਾ ਲੰਗਰ ਚਲੇਗਾ। ਇਨ੍ਹਾਂ ਦੀ ਜਗ੍ਹਾ ਭਲੇ ਬੁਰੇ ਚੋਰ ਸਾਧ ਹਿੰਦੂ ਮੁਸਲਮਾਨ ਸਭ ਮੰਨਣਗੇ ।

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥ (ਪੰਨਾ ੧੪੨੯)*

*ਪੁਨਾ : ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥ (ਪੰਨਾ ੧੩੬੫)*

# ਗੁਰੂ ਜੀ ਦਾ ਬਕਾਲੇ ਜਾਣਾ

ਭਾਈ ਮਿਹਰਚੰਦ ਚੌਧਰੀ ਬਕਾਲੇ ਵਿਚ ਬੜਾ ਧਨੀ ਸੀ ਉਸ ਨੇ ਬੜੀ ਸੁੰਦਰ ਹਵੇਲੀ ਬਣਾਈ ਤੇ ਪ੍ਰਤਗਯਾ ਕੀਤੀ ਕਿ ਜਿਤਨਾ ਚਿਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਮਾਤਾ ਗੰਗਾ ਸਮੇਤ ਆ ਕੇ ਇਸ ਹਵੇਲੀ ਵਿਚ ਚਰਨ ਪਾ ਕੇ ਪਵਿਤਰ ਨਾ ਕਰਨਗੇ ਤੇ ਕਥਾ ਕੀਰਤਨ ਸਤਿਸੰਗ ਨਾ ਹੋਊ ਓਨਾ ਚਿਰ ਅਸੀਂ ਇਸ ਮਕਾਨ ਵਿਚ ਨਹੀਂ ਵਸਣਾ, ਸਾਰਾ ਟੱਬਰ ਇਹੋ ਕਹੇ ਆਪ ਵੀ ਬੜੀ ਬੇਨਤੀ ਕੀਤੀ ਮਾਤਾ ਜੀ ਨੇ ਉਸਦਾ ਪ੍ਰੇਮ ਦੇਖ ਕੇ ਗੁਰੂ ਜੀ ਨੂੰ ਬਹੁਤ ਆਖਿਆ ਅਤੇ ਉਸ ਇਲਾਕੇ ਦੀ ਸੰਗਤ ਨੇ ਵੀ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਜੀ ਉਸ ਦੇ ਘਰ ਗਏ, ਭਾਈ ਬਿਧੀਏ, ਜੇਠੇ ਪਿਰਾਣੇ, ਸਾਂਈਦਾਸ ਆਦਿਕ ਸਿੱਖਾਂ ਨੇ ਬੜਾ ਪ੍ਰੇਮ ਕੀਤਾ । ਭਾਈ ਮਿਹਰੇ ਨੇ ਬੜੀ ਸੇਵਾ ਕੀਤੀ। ਗਿਰਦ ਨਿਵਾਸੀ ਦੀ ਸੰਗਤ ਗੁਰੂ ਜੀ ਦਾ ਆਉਣਾ ਸੁਣ ਕੇ ਭੱਜੀ ਆਈ, ਲੱਖਾਂ ਆਦਮੀਆਂ ਦੀ ਭੀੜ ਭਾੜ ਹੁੰਦੀ ਰਹੀ । ਜਿਉਂ-ਜਿਉਂ ਪ੍ਰਸ਼ਾਦ ਵਰਤੇ ਸੰਗਤ ਬਹੁਤ ਆਵੇ, ਭਾਈ ਮਿਹਰਾ ਬੜਾ ਖੁਸ਼ ਹੋਵੇ, ਅਰ ਟਹਿਲ ਕਰੇ । ਕਈ ਦਿਨ ਜੋੜ ਮੇਲਾ ਹੁੰਦਾ ਰਿਹਾ । ਚੇਤ ਸੁਦੀ ੧੪ ਨੂੰ ਇਥੇ ਹੀ ਮਾਤਾ ਗੰਗਾ ਜੀ ਨੇ ਪ੍ਰਲੋਕ ਗਮਨ ਕੀਤਾ ਤੇ ਉਨ੍ਹਾਂ ਦੇ ਕਹੇ ਅਨੁਸਾਰ ਮਾਤਾ ਜੀ ਨੂੰ ਬਿਆਸ ਵਿਚ ਜਲ ਪ੍ਰਵਾਹ ਕੀਤਾ ਕਿਉਂਕਿ ਪੰਜਵੇਂ ਸਤਿਗੁਰਾਂ ਨੇ ਵੀ ਜਲ ਪ੍ਰਵੇਸ਼ ਕੀਤਾ ਸੀ ।

ਭਾਈ ਮਿਹਰ ਨੇ ਚਾਹਿਆ ਕਿ ਮਾਤਾ ਜੀ ਦੀ ਸਤਾਰਮੀ ਦੀ ਦਸਤਾਰ ਦਾ ਤਿਲਕ ਇਥੇ ਹੀ ਹੋਏ, ਕਿਉਂਕਿ ਬੜੀ ਦੂਰ-ਦੂਰ ਤੋਂ ਸੰਗਤਾਂ ਅਰ ਪਿਛਲੇ ਗੁਰੂਆਂ ਦੇ ਸਾਹਿਬਜ਼ਾਦੇ ਆਉਣਗੇ ਮੈਂ ਦਰਸ਼ਨ ਕਰਾਂਗਾ । ਪਰ ਮਹਾਰਾਜ ਜੀ ਨੇ ਅੰਮ੍ਰਿਤਸਰ ਆਉਣਾ ਹੀ ਯੋਗ ਸਮਝਿਆ ਤੇ ਗੁਰੂ ਜੀ ਨੇ ਭਾਈ ਮਿਹਰ ਨਾਲ ਬਚਨ ਕੀਤਾ ਤੇਰੀ ਕਾਮਨਾ ਅਨੁਸਾਰ ਤੇਰੇ ਪਿੰਡ ਵੀ ਗੁਰਿਆਈ ਦਾ ਤਿਲਕ ਹੋਵੇਗਾ । ਸੋ ਨੌਵੇਂ ਗੁਰੂ ਜੀ ਦੀ ਗੱਦੀ ਪਰ ਬੈਠਣੇ ਕਰ ਬਚਨ ਸਤ ਹੋਇਆ, ਭਾਈ ਮਿਹਰੇ ਨੇ ਗੁਰਾਂ ਤੋਂ ਮੰਗਿਆ ਸੀ ਇਹ ਉਤਸਵ ਮੈਂ ਦੇਖਾਂ ਸੋ ਉਦੋਂ ਤਕ ਜੀਉਂਦਾ ਰਿਹਾ ।

ਗੁਰੂ ਜੀ ਨੇ ਅੰਮ੍ਰਿਤਸਰ ਆ ਕੇ ਮਾਤਾ ਗੰਗਾ ਜੀ ਦੇ ਨਮਿਤ ਸ੍ਰੀ ਦਰਬਾਰ

ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਵਾਇਆ । ਸਾਰੇ ਸ਼ਹਿਰ ਨੂੰ ਮਠਿਆਈ ਆਦਿਕ ਭੋਜਨ ਛਕਾਇਆ, ਗਰੀਬਾਂ ਤੇ ਸਾਧੂਆਂ ਨੂੰ ਬਸਤ੍ਰ ਦਿਤੇ ।

## ਬਿਬੇਕਸਰ ਤਲਾਬ ਬਨਾਣਾ

ਕਈ ਆਦਮੀ ਤਿਆਗੀ ਵੈਰਾਗੀ ਸੰਤ ਜੋ ਹਮੇਸ਼ਾਂ ਭਜਨ ਬੰਦਗੀ ਵਿਚ ਇਕਾਂਤ ਰਹਿੰਦੇ ਸਨ ਅਰ ਗੁਰੂ ਜੀ ਵੀ ਕਦੇ-ਕਦੇ ਜਿਥੇ ਅਜ ਕਲ੍ਹ ਬਿਬੇਕਸਰ ਦਾ ਗੁਰਦੁਆਰਾ ਹੈ । ਮਹਾਰਾਜ ਜੀ ਇਕਾਂਤ ਤਾੜੀ ਲਾਉਂਦੇ । ਤਦ ਤੋਂ ਹੀ ਬਿਬੇਕੀ ਪੁਰਸ਼ ਵੀ ਇਥੇ ਹੀ ਨਿਵਾਸ ਕਰਦੇ ਹਨ ।

## ਬੀਬੀ ਵੀਰੋ ਦੇ ਵਿਆਹ ਦੀ ਮਿਠਾਈ ਤਿਆਰ ਕਰਨਾ

ਬੀਬੀ ਵੀਰੋ ਦਾ ਵਿਆਹ ਜੋ ੨੬ ਜੇਠ ਸੰਮਤ ੧੬੮੫ ਬਿ: ਨੂੰ ਮੁਕਰਰ ਕੀਤਾ ਸੀ ਇਸ ਲਈ ਬਹੁਤ ਸਾਰਾ ਸਾਮਾਨ ਗਹਿਣਾ ਕਪੜਾ ਬਣਵਾਇਆ ਅਰ ਕਿੰਨਾ ਚਿਰ ਅਗੋਂ ਹੀ ਮਿਠਾਈ ਤਿਆਰ ਕਰਾਉਣੀ ਅਰੰਭ ਦਿਤੀ ਤੇ ਕਈ ਕੋਠੇ ਮਿਠਾਈ ਦੇ ਭਰ ਦਿਤੇ । ਉਸ ਸਮੇਂ ਇਕ ਦਿਨ ਤੀਜੇ ਪਹਿਰ ਬਹੁਤ ਸਾਰੀ ਸੰਗਤ ਪੱਛਮ ਦੇਸ ਦੀ ਆਈ ਤੇ ਉਨ੍ਹਾਂ ਬਹੁਤ ਨਜ਼ਰ ਭੇਟ ਚੜ੍ਹਾਈ। ਮਹਾਰਾਜ ਸਰਵਗ ਜਾਣਦੇ ਸਨ ਕਿ ਦੂਰ ਦੀ ਮੰਜਲ ਕਰ ਕੇ ਇਸ ਸੰਗਤ ਨੇ ਸਵੇਰੇ ਵੀ ਪ੍ਰਸ਼ਾਦ ਨਹੀਂ ਛਕਿਆ ਤੇ ਹੁਣ ਲੰਗਰ ਦਾ ਵੇਲਾ ਨਹੀਂ । ਸਿੱਖਾਂ ਨੂੰ ਹੁਕਮ ਦਿਤਾ ਜਿਹੜੀ ਮਠਿਆਈ ਵਿਆਹ ਵਾਸਤੇ ਤਿਆਰ ਹੋ ਗਈ ਹੈ ਲਿਆ ਕੇ ਸੰਗਤ ਨੂੰ ਛਕਾਓ । ਜਦ ਗੁਰੂ ਜੀ ਦੇ ਮਹਿਲਾਂ ਵਿਚ ਜਾ ਕੇ ਮਿਠਾਈ ਮੰਗੀ ਤਾਂ ਮਾਤਾ ਜੀ ਨੇ ਜਵਾਬ ਦਿਤਾ ਮਿਠਾਈ ਤਾਂ ਸ਼ਗਨਾਂ ਦੀ ਹੈ ਪਹਿਲੋਂ ਬਰਾਤੀਆਂ ਨੂੰ ਛਕਾ ਕੇ ਫਿਰ ਹੋਰ ਕਿਸੇ ਨੂੰ ਦਿਤੀ ਜਾਊ। ਗੁਰੂ ਜੀ ਤਾਂ ਸੰਗਤ ਨੂੰ ਧੀਆਂ ਪੁੱਤਰਾਂ ਤੋਂ ਵੀ ਵੱਧ ਸਮਝਦੇ ਸਨ । ਉਹਨਾਂ ਕਿਹਾ ਜਿਹੜੀ ਮਿਠਾਈ ਸਿੱਖਾਂ ਨੂੰ ਨਹੀਂ ਦਿਤੀ ਉਹ ਤੁਰਕ ਖਾਣਗੇ । ਕਿਉਂਕਿ ਉਨ੍ਹਾਂ ਨੂੰ ਹੋਣ ਵਾਲੀ ਸਭ ਗੱਲ ਦਾ ਪਤਾ ਸੀ । ਇਹ ਗੱਲ ਸੁਣ ਕੇ ਸੰਸਾ ਤਾਂ ਸਭ ਨੂੰ ਹੋਇਆ ਪਰ ਮਾਤਾ ਦਮੋਦਰੀ ਬਹੁਤ ਪਛਤਾਈ। ਓੜਕ ਉਹ ਮਿਠਾਈ ਤੁਰਕਾਂ ਨੇ ਖਾਧੀ ਜਿਸ ਦਾ ਬ੍ਰਿਤਾਂਤ ਅਗੇ ਆਵੇਗਾ ।

# ਪੈਂਦੇ ਖਾਂ ਆਦਿਕ ਬਹਾਦਰਾਂ ਦੀ ਕਦਰ ਤੇ ਜੰਗੀ ਸਮਾਨ ਇਕੱਠਾ ਕਰਨਾ

ਗੁਰੂ ਜੀ ਜੰਗ ਦਾ ਸਮਾਂ ਨੇੜੇ ਜਾਣ ਕੇ ਭਾਈ ਬਿਧੀ ਚੰਦ, ਜੇਠਾ, ਅਮੀਆ ਮੇਹਰਾ, ਭਾਣਾ, ਕਲਿਆਣਾ, ਝੰਡਾ ਭੱਲਣ ਆਦਿਕਾਂ ਨੂੰ ਫੌਜ ਦਾ ਅਫਸਰ ਕਰ ਦਿਤਾ ਤੇ ਪੈਂਦੇ ਖਾਂ ਨੂੰ ਖੂਬ ਖੁਆ ਪਿਲਾ ਕੇ ਮੋਟਾ ਕਰ ਦਿਤਾ, ਪੜ੍ਹਨ ਵਿਚ ਆਇਆ ਹੈ ਕਿ ਪੈਂਦੇ ਖਾਂ ਦੋਨਾਂ ਸ਼ੰਨਿਆਂ ਨੂੰ ਜੋ ਬੜੇ ਬਲੀ ਹੁੰਦੇ ਸਨ ਫੜ ਕੇ ਟਕਰਾ ਦੇਂਦਾ ਸੀ ਰੁਪਏ ਦੇ ਅਖਰ ਉਂਗਲ ਨਾਲ ਮਲ ਕੇ ਸਾਫ ਕਰ ਦਿੰਦਾ ਸੀ ਅਰ ਅਜਿਹਾ ਬਲੀ ਘੋੜੇ ਤੇ ਭੈਂਸ ਨੂੰ ਹੱਥਾਂ ਉਤੇ ਚੁੱਕ ਲੈਂਦਾ ਸੀ। ਭਾਰਤ ਵਰਸ਼ ਵਿਚ ਉਸ ਦੇ ਨਾਲ ਭਲਵਾਨ ਸਿਵਾਇ ਗੁਰੂ ਜੀ ਦੇ ਸਿੱਖਾਂ ਦੇ ਕੋਈ ਨਹੀਂ ਸੀ, ਉਪਰ ਲਿਖੇ ਸਿੱਖ ਵੀ ਬੜੇ ਜੋਧਾ ਸਨ। ਗੁਰੂ ਜੀ ਪੈਂਦੇ ਖਾਂ ਦੀ ਬੜੀ ਇਜ਼ਤ ਕਰਦੇ ਸਨ। ਚੰਗਾ ਘੋੜਾ ਜੋੜਾ ਸਭ ਉਸ ਨੂੰ ਬਖਸ਼ਦੇ, ਸ਼ਸਤ੍ਰ ਵੀ ਉਸਨੂੰ ਚੰਗਾ ਦਿੰਦੇ ਕਿਉਂਕਿ ਪਠਾਨਾਂ ਵਿਚੋਂ ਇਹ ਚੰਗਾ ਜੋਧਾ ਸੀ। ਇਸ ਕਰਕੇ ਕਿਸੇ ਗੱਲ ਦੀ ਮਹਾਰਾਜ ਇਸ ਨੂੰ ਤੋਟ ਨਹੀਂ ਸਨ ਹੋਣ ਦਿੰਦੇ। ਗੁਰੂ ਜੀ ਸਿੱਖ ਬਹਾਦਰਾਂ ਦੀ ਕਦਰ ਵੀ ਬੜੀ ਕਰਦੇ ਸਨ ਪਰ ਸਿੱਖ ਰੁਪਿਆ ਆਦਿਕ ਘੱਟ ਲੈਂਦੇ ਸਨ ਸਗੋਂ ਬਹੁਤ ਸਾਰੇ ਸਿੱਖ ਆਪਣੇ ਘਰੋਂ ਖਾ ਕੇ ਤੇ ਹੋਰਨਾਂ ਦੀ ਸੇਵਾ ਕਰਕੇ ਧਰਮ ਯੁਧ ਕਰਦੇ ਸਨ। ਬਹੁਤ ਉਮਦਾ ਸ਼ਸਤਰ ਤੇ ਘੋੜੇ ਲਿਆਕੇ ਮਹਾਰਾਜ ਜੀ ਦੀ ਭੇਟਾ ਕਰਦੇ ਸਨ।

ਹੁਣ ਮਹਾਰਾਜ ਜੀ ਨੇ ਜੰਗ ਵਾਸਤੇ ਤੀਰ ਕਮਾਣ ਤਲਵਾਰਾਂ ਗੋਲੀਆਂ ਬੰਦੂਕਾਂ ਜਮੂਰੇ ਆਦਿਕ ਜਮ੍ਹਾਂ ਕੀਤੇ ਤੋਪਾਂ ਲਈ ਬਰੂਦ ਆਦਿਕ ਵੀ ਇਕੱਠਾ ਕੀਤਾ। ਹਜ਼ਾਰਾਂ ਸਿੱਖ ਆਪਣੀ ਜਿੰਦ ਹੀ ਗੁਰੂ ਅਰਪਨ ਕਰਨੀ ਚਾਹੁੰਦੇ ਸਨ ਅਰ ਆਖਦੇ ਸਨ ਕਿ ਜਦ ਤਨ ਮਨ ਧਨ ਸਭ ਗੁਰੂ ਦਾ ਹੀ ਹੈ ਫਿਰ ਉਹਦੇ ਵਿਚ ਸਾਡਾ ਕੀ ਹੈ।

ਗੁਰੂ ਜੀ ਸੰਗਤ ਨੂੰ ਤਾਰਦੇ ਇਕ ਵਾਰ ਖਾਨ ਪੁਰ ਗਏ ਤਾਂ ਉਸ ਦੇ ਕੋਲ ਖੂਹ ਪਰ ਭਾਈ ਹੇਮਾ ਰਹਿੰਦਾ ਸੀ ਜੋ ਛਪਰੀ ਵਿਚ ਰਹਿ ਕੇ ਗੁਜਾਰਾ ਕਰਦਾ ਸੀ। ਸਦੀਵੀ ਚਕੀ ਪੀਹੇ ਤੇ ਸਿੱਖਾਂ ਨੂੰ ਆਪਣੀਂ ਹੱਥੀਂ ਉਸ ਆਟੇ ਦਾ ਪ੍ਰਸ਼ਾਦ ਛਕਾਵੇ। ਆਏ ਸਿੱਖ ਦੀ ਬੜੀ ਟਹਿਲ ਕਰੇ। ਗੁਰੂ ਜੀ ਨੇ

ਉਥੇ ਤੰਬੂ ਕਨਾਤਾਂ ਲਗਵਾ ਦਿਤੀਆਂ ਪਰ ਆਪ ਉਸ ਛਪਰੀ ਵਿਚ ਹੀ ਭਾਈ ਹੇਮੇ ਦਾ ਪ੍ਰੇਮ ਪੂਰਾ ਕਰਨ ਲਈ ਰਹੇ । ਸੰਗਤ ਨੇ ਅਰਜ ਕੀਤੀ ਮਹਾਰਾਜ ਆਪ ਵੀ ਕਨਾਤਾਂ ਵਿਚ ਰਹੋ ਤਾਂ ਮਹਾਰਾਜ ਜੀ ਨੇ ਕਿਹਾ ਸ੍ਰੀ ਗੁਰੂ ਸਾਹਿਬ ਜੀ ਜਦੋਂ ਇਥੇ ਆਏ ਸਨ ਤਾਂ ਇਸ ਛਪਰੀ ਵਿਚ ਰਹੇ ਸਨ ਤੇ ਭਾਈ ਹੇਮੇ ਦਾ ਪ੍ਰੇਮ ਦੇਖ ਕੇ ਇਹ ਸ਼ਬਦ ਉਚਾਰਿਆ ਸੀ—

*ਰਾਗੁ ਸੂਹੀ ਮਹਲਾ ੫ ਘਰੁ ੪ (ਪੰਨਾ ੭੪੫)*

*ੴ ਸਤਿਗੁਰ ਪ੍ਰਸਾਦਿ ॥*

*ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ॥ ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥ ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਇ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥*

ਇਹ ਸਾਰਾ ਸ਼ਬਦ ਸੁਣ ਕੇ ਸੰਗਤ ਬਹੁਤ ਖੁਸ਼ ਹੋਈ ਸਤਿਗੁਰਾਂ ਦੀ ਕ੍ਰਿਪਾ ਨਾਲ ਉਹ ਛਪਰੀ ਛਾਪਰ ਪਿੰਡ ਹੋ ਗਿਆ ।

## ਗੁਰੂ ਜੀ ਦਾ ਤਰਨ ਤਾਰਨ ਜਾਣਾ

ਭਾਦਰੋਂ ਵਦੀ ੫ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਰਨ ਤਾਰਨ ਗਏ। ਗੁਰੂ ਜੀ ਦਾ ਆਉਣਾ ਸੁਣ ਕੇ ਦੂਰ-ਦੂਰ ਤੋਂ ਸੰਗਤਾਂ ਤਰਨ ਤਾਰਨ ਸਾਹਿਬ ਆਉਣ ਲਗੀਆਂ, ਜਿਸ ਕਰਕੇ ਮੇਲਾ ਬੜਾ ਭਰਪੂਰ ਹੋ ਕੇ ਅਮਾਵਸ ਨੂੰ ਲਗਿਆ ਤਦ ਤੋਂ ਹੀ ਭਾਦਰੋਂ ਦੀ ਮਸਿਆ ਬੜੀ ਲਗਦੀ ਹੈ । ਓਦੋਂ ਹੀ ਗੁਰੂ ਜੀ ਦਾ ਵਰ ਸਮਝਿਆ ਹੈ ਜੋ ਕੋਈ ਹਰ ਮਸਿਆ ਇਸ਼ਨਾਨ ਕਰੇਗਾ ਉਸਦੇ ਮਨੋਰਥ

ਪੂਰੇ ਹੋਣਗੇ । ਸੰਗਤ ਨੇ ਸ਼ਬਦ ਕੀਰਤਨ ਕਰ ਕੇ ਕੜਾਹ ਪ੍ਰਸ਼ਾਦ ਕਰਾਇਆ। ਲੰਗਰ ਬੜਾ ਵਰਤਿਆ, ਤਦ ਵੀ ਇਕ ਲਾਂਗਰੀ ਨੇ ਬੇਨਤੀ ਕੀਤੀ ਕਿ ਪਾਤਿਸ਼ਾਹ ਲੰਗਰ ਦਾ ਪ੍ਰਸ਼ਾਦ ਥੁੜ੍ਹ ਚਲਿਆ ਹੈ ਤਾਂ ਸਾਹਿਬਾਂ ਬਚਨ ਕੀਤਾ ਇਹ ਕੜਾਹ ਪ੍ਰਸ਼ਾਦ ਦੀ ਪ੍ਰਾਤ ਲੈ ਜਾਓ ਅਰ ਵਰਤਾਈ ਜਾਉ ਤਦ ਨਹੀਂ ਥੁੜ੍ਹੇਗਾ । ਭਾਈ ਗੁਰਦਾਸ ਪਰਾਤ ਉਪਰ ਕੜਾਹ ਪਾ ਕੇ ਵਰਤਾਈ ਗਏ । ਸਭ ਲੋਕ ਛਕੀ ਗਏ, ਗੁਰਾਂ ਨੇ ਐਸੀ ਬਰਕਤ ਪਾਈ ਜੋ ਹਜ਼ਾਰਾਂ ਆਦਮੀ ਰਜ ਗਏ । ਲੋਕਾਂ ਦੀ ਇਸ ਤੀਰਥ ਪਰ ਬੜੀ ਸ਼ਰਧਾ ਵਧੀ । ਜਦ ਬੀਬੀ ਵੀਰੋ ਦੇ ਵਿਆਹ ਵਾਸਤੇ ਮਠਿਆਈ ਤਿਆਰ ਕੀਤੀ ਸੀ ਤੇ ਮਾਤਾ ਜੀ ਨੇ ਸੰਗਤ ਦੇ ਛਕਣ ਵਾਸਤੇ ਨਹੀਂ ਸੀ ਦਿਤੀ ਓਦੋਂ ਵੀ ਮਹਾਰਾਜ ਨੇ ਇਕ ਕੜਾਹ ਪ੍ਰਸ਼ਾਦ ਦਾ ਥਾਲ ਬਖਸ਼ਿਆ ਸੀ, ਜਿਸ ਨਾਲ ਸਾਰੀ ਸੰਗਤ ਤ੍ਰਿਪਤ ਹੋ ਗਈ ਸੀ ।

## ਸਤਵੰਤੀ ਦਾ ਦਰਸ਼ਨ ਕਰਨ ਆਉਣਾ

ਸ੍ਰੀ ਤਰਨ ਤਾਰਨ ਸਾਹਿਬ ਜੀ ਦੇ ਮੇਲੇ ਤੇ ਪਟੀ ਵਾਲਾ ਰਾਇ ਗੁਰਬਖਸ਼ ਤੇ ਉਸ ਦੀ ਰਾਣੀ ਸਤਵੰਤੀ ਗੁਰੂ ਕੇ ਦਰਸ਼ਨ ਕਰਨ ਆਏ । ਓਹੋ ਸਤਵੰਤੀ ਪਟੀ ਦੇ ਰਾਜੇ ਦੁਨੀ ਚੰਦ ਮਾਫੀਦਾਰ ਦੀ ਧੀ ਸੀ ਜੋ ਸਤਿਗੁਰੂ ਰਾਮਦਾਸ ਜੀ ਵੇਲੇ ਆਪਣੇ ਕੋੜ੍ਹੇ ਪਤੀ ਨੂੰ ਲੈ ਕੇ ਆਈ ਸੀ ਅਰ ਇਸ ਦੇ ਪਤੀ ਦੀ ਦੁਖ ਭੰਜਨੀ ਵਿਚ ਇਸ਼ਨਾਨ ਕਰ ਕੇ ਕੁੰਦਨ ਵਰਗੀ ਦੇਹ ਹੋਈ ਸੀ ਤੇ ਦੁਨੀ ਚੰਦ ਦੇ ਘਰ ਪੁੱਤਰ ਨਾ ਹੋਣ ਕਰਕੇ ਆਪਣਾ ਰਾਜ ਭਾਗ ਵੀ ਜੁਵਾਈ ਨੂੰ ਦੇ ਦਿਤਾ ਸੀ। ਜਿਸ ਦਾ ਪ੍ਰਸੰਗ ਪਿਛੇ ਆ ਚੁੱਕਾ ਹੈ । ਇਸ ਦੇ ਪਤੀ ਨੇ ਬਹੁਤ ਪਦਾਰਥ ਗੁਰੂ ਕੇ ਲੰਗਰ ਵਿਚ ਪਾਇਆ ਤੇ ਇਕ ਡਬਾ ਜਵਾਹਰਾਤ ਦੇ ਜੇਵਰਾਂ ਦਾ ਜਿਸ ਵਿਚ ਹੀਰੇ, ਨੀਲਮ, ਪੁਖਰਾਜ ਮੋਤੀ ਚੂਨੀਆਂ ਆਦਿਕ ਸੂਰਨ ਵਿਚ ਜੜੇ ਹੋਏ ਗੁਰੂ ਜੀ ਦੀ ਭੇਟਾ ਕਰ ਕੇ ਬੇਨਤੀ ਕੀਤੀ ਮਹਾਰਾਜ ਅਸੀਂ ਹੁਣ ਬ੍ਰਿਧ ਹੋ ਗਏ ਹਾਂ ਸਾਡਾ ਸਰੀਰ ਕਦ ਛੁਟੇਗਾ ਤਦ ਮਹਾਰਾਜ ਜੀ ਨੇ ਬਚਨ ਕੀਤਾ ਦੋ ਮਹੀਨਿਆਂ ਤੀਕ । ਫਿਰ ਉਨ੍ਹਾਂ ਬੇਨਤੀ ਕੀਤੀ ਗਰੀਬ ਨਿਵਾਜ ਸਾਡੀ ਮੁਕਤ ਹੋਵੇ । ਮਹਾਰਾਜ ਜੀ ਨੇ ਕਿਹਾ ਵੈਰਾਗ ਅਰ ਭਜਨ ਕਰੋ । ਦੋ ਮਹੀਨੇ ਤੱਕ ਆਪਣਾ ਮਨ ਸਾਫ ਰਖੋ । ਸਵਾਸ ਸਵਾਸ ਮਹਾਰਾਜ

ਦੇ ਚਰਨਾਂ ਵਿਚ ਪ੍ਰੀਤੀ ਰਖੋ। ਜਦ ਅੰਤ ਵੇਲੇ ਪ੍ਰਮੇਸ਼ਰ ਵਲ ਤੁਹਾਡਾ ਖਿਆਲ ਹੋਊ ਤਾਂ ਨਿਰਸੰਦੇਹ ਹੀ ਤੁਹਾਡੀ ਕਲਿਆਣ ਹੋਊ।

ਜਦ ਗੁਰੂ ਜੀ ਮਹਾਰਾਜ ਪਿੰਡ ਥਾਣੀਂ ਲੰਘੇ ਤਾਂ ਓਦੋਂ ਦੀ ਭੇਸ ਕਲਰੀ ਜ਼ਮੀਨ ਫਲਦਾਇਕ ਹੋ ਗਈ। ਉਸ ਪਿੰਡ ਦੇ ਲੋਕ ਬੜੇ ਖੁਸ਼ ਹੋਏ।

## ਜੰਗ ਵਾਸਤੇ ਸਿੱਖਾਂ ਦਾ ਇਕੱਠੇ ਹੋਣਾ

ਬਾਦਸ਼ਾਹ ਨੇ ਜੋ ਜ਼ੁਲਮ ਤੇ ਲੱਕ ਬੰਨ੍ਹਿਆ ਸੀ ਕਾਜੀਆਂ ਆਦਿਕਾਂ ਦੇ ਸਿਖਾਏ ਹਿੰਦੂਆਂ ਤੇ ਸਿੱਖਾਂ ਨੂੰ ਦੁੱਖ ਦੇਣਾ ਸ਼ੁਰੂ ਕੀਤਾ। ਅਕਬਰ ਬਾਦਸ਼ਾਹ ਤੇ ਜਹਾਂਗੀਰ ਦੇ ਵੇਲੇ ਜੋ ਅਛੇ ਖਿਆਲ ਸਨ ਦੂਰ ਕਰ ਕੇ ਗੁਰਾਂ ਨਾਲ ਰੇੜ ਖੇੜ ਸ਼ੁਰੂ ਕਰਨ ਲਗਾ। ਗੁਰੂ ਜੀ ਨੇ ਆਉਣ ਵਾਲਾ ਸਮਾਂ ਜਾਣ ਕੇ ਅਗੇ ਹੀ ਸਭ ਜੰਗੀ ਸਾਮਾਨ ਤਿਆਰ ਕਰ ਰਖਿਆ ਸੀ ਅਰ ਹਜ਼ਾਰਾਂ ਸਿੱਖ ਆਪਣੀ ਜਾਨ ਗੁਰੂ ਦੇ ਅਰਪਣ ਕਰਨ ਵਾਸਤੇ ਧਰਮ ਯੁਧ ਲਈ ਇਕੱਠੇ ਹੋ ਰਹੇ ਸਨ। ਮਾਝੇ ਮਾਲਵੇ ਮੈਣ ਦੁਆਬਾ ਪੋਠੋਹਾਰ ਆਦਿਕ ਇਲਾਕੇ ਦੀਆਂ ਸੰਗਤਾਂ ਨੇ ਸਮਝਿਆ ਅਸੀਂ ਜੋ ਤਨ ਮਨ ਧਨ ਗੁਰੂ ਦਾ ਕਹਿੰਦੇ ਹਾਂ ਸੋ ਹੁਣ ਸਾਨੂੰ ਗੁਰ ਨਮਿਤ ਸੀਸ ਦੇ ਕੇ ਪਰਮ ਪਦ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਘਰੋਂ ਖਰਚ ਤੇ ਸ਼ਸਤ੍ਰ ਲੈ ਕੇ ਸਭ ਲੋਕ ਤੁਰੀ ਆਉਣ। ਰਸਤੇ ਵਿਚ ਸਿੱਖ ਸੁਣਨ ਤਾਂ ਉਹ ਨਾਲ ਹੋ ਚਲੇ ਆਉਣ। ਇਕ ਦਿਨ ਕੈਂਬਲ ਪੁਰ ਦੀ ਸੰਗਤ ਨਾਲ ਜੋ ਚਾਰ ਸੌ ਸੂਰਬੀਰ ਆਇਆ ਸੀ ਉਨ੍ਹਾਂ ਬੇਨਤੀ ਕੀਤੀ ਮਹਾਰਾਜ ਸਾਡੇ ਕੋਲ ਹੋਰ ਕੋਈ ਕਾਰ ਪਦਾਰਥ ਭੇਟ ਕਰਨ ਲਈ ਨਹੀਂ ਅਸੀਂ ਅਨਾਥ ਗਰੀਬ ਕੇਵਲ ਸੀਸ ਭੇਟ ਕਰਨ ਆਏ ਹਾਂ। ਗੁਰੂ ਜੀ ਨੇ ਉਨ੍ਹਾਂ ਨੂੰ ਆਦਰ ਦੇ ਕੇ ਬਿਠਾਇਆ। ਉਨ੍ਹਾਂ ਨੂੰ ਘੋੜੇ ਸ਼ਸਤ੍ਰ ਬਖਸ਼ ਕੇ ਭਾਈ ਬਿਧੀਏ, ਜੇਠੇ, ਪਿਰਾਣੇ, ਪੈੜੇ ਨੂੰ ਸੌ ਸੌ ਸਵਾਰ ਸੌਂਪ ਕੇ ਉਹਨਾਂ ਦੇ ਜਥੇਦਾਰ ਬਣਾਏ। ਕਿਉਂਕਿ ਇਹ ਚਾਰ ਸੌ ਸੂਰਬੀਰ ਬੜੇ ਯੋਧੇ ਸੀ।

## ਪਹਿਲੀ ਲੜਾਈ ਪਿਪਲੀ ਸਾਹਿਬ ਹੋਣੀ ਤੇ ਤੁਰਕਾਂ ਨੇ ਭਾਂਜ ਖਾਣੀ

ਜਦ ਬਾਦਸ਼ਾਹ ਨੂੰ ਕਾਜ਼ੀਆਂ ਤੇ ਹੋਰਨਾਂ ਨੇ ਚੁਕਿਆ ਤਾਂ ਉਹ ਗੁਰੂ ਮਹਾਰਾਜ

ਨਾਲ ਜੰਗ ਕਰਨ ਵਾਸਤੇ ਕੋਈ ਊਂਜ ਲਾਵਣ ਲਗਾ। ਆਖਰ ਇਕ ਅਮੀਰ ਨੇ ਕਿਹਾ ਗੁਰੂ ਮਹਾਰਾਜ ਕੋਲ ਇਕ ਬਾਜ ਉਮਦਾ ਹੈ। ਜੋ ਕਿਸੇ ਸਿੱਖ ਨੇ ਕਿਸੇ ਬੜੇ ਦੂਰ ਦੇ ਮੁਲਕ ਤੋਂ ਆਂਦਾ ਹੈ, ਤੁਸੀਂ ਉਹ ਮੰਗ ਭੇਜੋ। ਉਨ੍ਹਾਂ ਬਾਜ ਨਹੀਂ ਦੇਣਾ ਜਿਸ ਕਰ ਕੇ ਇਸ ਊਜ ਵਿਚ ਜੰਗ ਸ਼ੁਰੂ ਕਰ ਦੇਵਾਂਗੇ ਜੇ ਦੇ ਦੇਣਗੇ ਤਾਂ ਸਗੋਂ ਬਹੁਤ ਉਮਦਾ ਬਾਜ ਆ ਜਾਵੇਗਾ ਤੇ ਫਿਰ ਕੋਈ ਹੋਰ ਗੱਲ ਬਣਾ ਲਵਾਂਗੇ। ਇਹ ਸੋਚ ਬਾਦਸ਼ਾਹ ਨੇ ਗੁਰੂ ਜੀ ਵਲ ਬਾਜ ਮੰਗਣ ਲਈ ਮੀਰ ਸ਼ਿਕਾਰੀ ਭੇਜ ਦਿਤੇ। ਅਗੇ ਗੁਰੂ ਜੀ ਸ਼ਿਕਾਰ ਖੇਡ ਰਹੇ ਸਨ ਅਰ ਬਾਜ ਨਾ ਦਿਤਾ ਤਾਂ ਬਾਦਸ਼ਾਹ ਦੇ ਹੁਕਮ ਨਾਲ ਗੁਲਾਮ ਰਸੂਲ ਖਾਂ ਸਤ ਹਜ਼ਾਰ ਸਵਾਰ ਪਿਆਦਾ ਲੈ ਕੇ ੧੩ ਜੇਠ ਸੰ: ੧੬੮੫ ਬਿ: ਨੂੰ ਚੜ੍ਹ ਆਇਆ। ਏਧਰੋਂ ਗੁਰੂ ਮਹਾਰਾਜ ਸਾਹਿਬ ਜੀ ਦੀ ਫੌਜ ਨੇ ਅੰਮ੍ਰਿਤਸਰੋਂ ਢਾਈ ਕੋਹ ਅਗੇ ਹੋ ਕੇ ਜਿਥੇ ਪਿਪਲੀ ਸਾਹਿਬ ਗੁਰਦੁਆਰਾ ਹੈ ਜੰਗ ਕੀਤਾ। ਗੁਰੂ ਸਾਹਿਬ ਜੀ ਨੇ ਬੜੇ ਤਰੀਕੇ ਨਾਲ ਫੌਜ ਲਗਾਈ ਹੋਈ ਸੀ। ਦੋਨਾਂ ਪਾਸਿਆਂ ਤੋਂ ਠਾਹ ਠੂਹ ਹੋਣ ਲਗੀ। ਤੀਰ ਗੋਲੀ ਬਹੁਤ ਚਲੀ ਭਾਵੇਂ ਹੱਲੇ ਦੋਹਾਂ ਪਾਸਿਆਂ ਤੋਂ ਹੋਏ ਸਨ ਪਰ ਪੈਰ ਕਿਸੇ ਦੇ ਨਹੀਂ ਹਿੱਲੇ। ਆਖਰ ਕੁਤਬਦੀਨ ਮਿਰਜਾ ਜਾਫਰ, ਇਹ ਸਰਦਾਰ ਸ਼ਾਹੀ ਮਾਰੇ ਗਏ ਤੇ ਗੁਲਾਮ ਰਸੂਲ ਜ਼ਖਮੀ ਹੋ ਗਿਆ ਤੇ ਮਝੈਲ ਜੋ ਤਮਾਸ਼ਾ ਦੇਖਣ ਆਏ ਸਨ ਉਨ੍ਹਾਂ ਨੇ ਵੀ ਸ਼ਾਹੀ ਫੌਜ ਤੇ ਹੱਲਾ ਕੀਤਾ ਜਿਸ ਕਰ ਕੇ ਉਹਨਾਂ ਸੋਚਿਆ ਕਿ ਇਹ ਤਾਂ ਮੁਲਕ ਹੀ ਟੁਟ ਪਿਆ ਹੈ। ਆਖਰ ਸ਼ਾਹੀ ਫੌਜ ਭਜ ਪਈ। ਸਿੱਖਾਂ ਨੇ ਪੰਜ ਕੋਹ ਪਿੱਛਾ ਕੀਤਾ ਤੇ ਫਤਹਿ ਪਾ ਕੇ ਮੁੜ ਪਏ। ਇਸ ਲੜਾਈ ਵਿਚ ਘੋੜੇ ਸ਼ਸਤ੍ਰ ਬਹੁਤ ਸਾਮਾਨ ਸਿੱਖਾਂ ਦੇ ਹੱਥ ਆਇਆ। ਅਰ ਸਿੱਖਾਂ ਦੀ ਫਤਹਿ ਹੋਈ।

## ਦੂਸਰੀ ਲੜਾਈ

ਜਦ ਸ਼ਾਹਜਹਾਨ ਨੇ ਆਪਣੀ ਹਾਰ ਅਰ ਫੌਜੀ ਅਫਸਰ ਦਾ ਮਾਰਿਆ ਜਾਣਾ ਸੁਣਿਆ ਤਾਂ ਬੜਾ ਦੁਖੀ ਹੋਇਆ ਤੇ ਕਸ਼ਮੀਰ ਦੇ ਦੋ ਸੂਬੇਦਾਰ ਮੁਖਲਸ ਖਾਂ ਤੇ ਜਬਰ ਜੰਗ ਵਿਚ ਪੰਦਰਾਂ ਹਜ਼ਾਰ ਸਿਪਾਹੀ ਇਕ ਤੋਪਖਾਨਾ ਤੇ ਬੜੇ-ਬੜੇ ਜੰਗੀ ਜਰਨੈਲ ਬਹਾਦਰ ਖਾਂ, ਕਸੂਰ ਕਲੰਧਰ ਖਾਂ, ਤੁਰਾਨੀ ਮਿਰਜਾ ਤਾਹਰ ਬੇਗ, ਨਵਾਬ ਕਾਲੇ ਖਾਂ, ਜੈਨ ਪੁਰੀਆ, ਸ਼ਮਸ਼ ਖਾਂ ਆਦਿਕ ਸਰਦਾਰਾਂ ਨੂੰ

ਭੇਜ ਕੇ ਹੁਕਮ ਕੀਤਾ ਕਿ ਬਾਜ ਸਣੇ ਗੁਰੂ ਜੀ ਹਾਜ਼ਰ ਕਰੋ । ਇਧਰ ਪੰਜ ਹਜਾਰ ਸਵਾਰ ਪਿਆਦਾ ਸੂਰਬੀਰ ਇਕੱਠਾ ਹੋਇਆ ਸੀ ਜੋ ਪਹਿਲੇ ਹੀ ਮੋਰਚਾ ਕਾਇਮ ਕਰਕੇ ਜੰਗ ਦੇ ਪਿਆਸੇ ਭੁਖੇ ਸ਼ੇਰਾਂ ਵਾਂਗ ਲਾਹੌਰ ਵੱਨੀ ਤਕ ਰਹੇ ਸਨ ਤਦੋਂ ਸ਼ਾਹੀ ਫੌਜ ਲੈ ਕੇ ਬਹਾਦਰ ਖਾਂ ਹਰਾਵਲ ਤੇ ਮਿਰਜ਼ਾ ਤਾਹਰ ਬੇਗ ਆ ਪਹੁੰਚੇ ਉਨ੍ਹਾਂ ਮੁਖਲਸ ਖਾਂ ਨੂੰ ਭੀ ਨਾ ਉਡੀਕਿਆ, ਪਹਿਰ ਕੁ ਦਿਨ ਨਾਲ ਜੰਗ ਸ਼ੁਰੂ ਕੀਤਾ, ਬਾਦਸ਼ਾਹੀ ਫੌਜ ਜਾਨ ਬਚਾ ਕੇ ਲੜਦੀ ਸੀ ਤੇ ਸਿੱਖ ਜਾਨਾਂ ਤੋੜ ਤੋੜ ਕੇ ਲੜਦੇ ਸਨ। ਕਈ ਹੱਲੇ ਸਿੱਖਾਂ ਨੇ ਤੁਰਕਾਂ ਦੇ ਬੜੀ ਬਹਾਦਰੀ ਨਾਲ ਰੋਕੇ, ਪੈਂਦੇ ਖਾਂ ਨੂੰ ਆਪਣੀ ਬਹਾਦਰੀ ਦਾ ਬੜਾ ਘਮੰਡ ਸੀ ਪਰ ਕਸੂਰੀ ਪਠਾਣਾਂ ਦੇ ਤੀਰਾਂ ਦੀ ਬੁਛਾੜ ਨਾ ਸਹਾਰ ਕੇ ਦੌੜ ਆਇਆ ਤੇ ਹੋਰ ਫੌਜ ਵੀ ਦੌੜ ਕੇ ਕੋਟ ਅੰਦਰ ਆ ਵੜੀ। ਮੋਰਚਾ ਸ਼ਾਹੀ ਫੌਜ ਨੇ ਛੁਡਾ ਲੀਤਾ। ਏਨੇ ਚਿਰ ਨੂੰ ਰਾਤ ਪੈ ਗਈ ਤੇ ਸ਼ਾਹੀ ਫੌਜ ਫਤਹਿ ਦੇ ਘਮੰਡ ਵਿਚ ਘੁਮਣ ਲੱਗੀ ਸੋ ਭਾਈ ਬਿਧੀ ਚੰਦ, ਭੱਲਣ ਜੱਟ ਗੁਰੂ ਕੀ ਫੌਜ ਨੂੰ ਲੈ ਕੇ ਜਾ ਪਏ। ਉਨ੍ਹਾਂ ਵੱਲ ਦੇਖ ਕੇ ਪੈਂਦੇ ਖਾਂ ਵੀ ਜੂਝਿਆ ਹਨੇਰੀ ਰਾਤ ਵਿਚ ਸਿੱਖਾਂ ਨੇ ਉਹ ਕਟ ਵਢ ਕੀਤੀ ਜੋ ਸ਼ਾਹੀ ਫੌਜ ਨੂੰ ਹੱਥਾਂ ਪੈਰਾਂ ਦੀ ਪੈ ਗਈ । ਕੁਛ ਸਿੱਖਾਂ ਨੇ ਮਾਰੇ ਕੁਛ ਹਨੇਰੇ ਵਿਚ ਆਪ ਵਿਚ ਲੜ ਕੇ ਮਰ ਗਏ ਬਾਕੀ ਦੇ ਮੈਦਾਨ ਛੱਡ ਕੇ ਭਕਣੇ ਪਿੰਡ ਪਾਸ ਜਾ ਠਹਿਰੇ । ਇਸ ਲੜਾਈ ਵਿਚ ਸ਼ਾਹੀ ਜੰਗੀ ਅਫਸਰ ਅਲੀ ਮੁਹੰਮਦ ਖਾਂ, ਮਿਰਜ਼ਾ ਤਾਹਰ ਬੇਗ, ਮੌਲਵੀ ਰਮਜ਼ਾਨ ਤੇ ਇਸਮਾਈਲ ਖਾਂ ਕਾਜੀ ਰੁਸਤਮ ਖਾਂ ਦਾ ਬੇਟਾ ਮਾਰਿਆ ਗਿਆ। ਗੁਰੂ ਮਹਾਰਾਜ ਵਲੋਂ ਵੀ ਬਾਗਾ, ਸੋਭਾ, ਭਾਗੂ, ਦਾਮਾ ਆਦਿਕ ਸਿੱਖ ਸ਼ਹੀਦ ਗੁਰਾਂ ਦੀ ਫਤਹਿ ਕਰ ਕੇ ਹੋਏ ।

## ਤੀਸਰੀ ਲੜਾਈ

ਦੂਜੇ ਦਿਨ ਮੁਖਲਸ ਖਾਂ (ਜੋ ਬਹੁਤ ਸਾਰੀ ਫੌਜ ਲੈ ਕੇ ਆਇਆ ਸੀ) ਨੇ ਜਦ ਰਾਤ ਦਾ ਹਾਲ ਸੁਣਾਇਆ ਤਾਂ ਬਹੁਤ ਗੁਸੇ ਵਿਚ ਆ ਕੇ ਲਾਹੌਰ ਹੋਰ ਫੌਜ ਵਾਸਤੇ ਹੁਕਮ ਕੀਤਾ ਤੇ ਆਪ ਜੰਗੀ ਸਿਪਾਹੀਆਂ ਨੂੰ ਤਾੜ ਤਾੜ ਕਰਦਾ ਹੋਇਆ ਨਗਾਰੇ ਵਜਾ ਕੇ ਅੰਮ੍ਰਿਤਸਰ ਆ ਕੇ ਘਮਸਾਨ ਮਚਾ ਦਿਤਾ। ਦਿਨ ਭਾਵੇਂ ਥੋੜ੍ਹਾ ਰਹਿੰਦਾ ਸੀ ਤਦ ਵੀ ਤੁਰਕਾਂ ਨੇ ਕਿਹਾ ਕਿ ਮਰੇ ਬਗੈਰ ਤਲਵਾਰ

ਮਿਆਨ ਨਹੀਂ ਕਰਨੀ । ਇਧਰ ਸਿੱਖ ਵੀ ਮਰਨ ਮਾਰਨੋਂ ਫਰਕ ਨਹੀਂ ਸਨ ਕਰਦੇ । ਦੋਨਾਂ ਪਾਸਿਆਂ ਤੋਂ ਤੀਰ ਗੋਲੀ ਲਗੀ ਵਰਸਣ । ਇਕ-ਇਕ ਸਿੱਖ ਸੌ-ਸੌ ਨੂੰ ਮਾਰ ਕੇ ਸ਼ਹੀਦ ਹੁੰਦਾ । ਪਹਿਲੇ ਸਿੱਖ ਤਾਂ ਸ਼ਹਿਰ ਦੀ ਕੰਧ ਦੇ ਆਸਰੇ ਲੜਦੇ ਰਹੇ । ਜਦ ਕੋਟ ਬੰਨ੍ਹ ਕੇ ਤੁਰਕ ਅੰਦਰ ਆ ਵੜੇ ਤਾਂ ਸਿੱਖ ਲੋਹਗੜ੍ਹ ਦੇ ਕਿਲ੍ਹੇ ਵਿਚ ਵੜ ਕੇ ਤੋਪਾਂ ਦੀ ਮਾਰ ਬੰਦੂਕਾਂ ਤੀਰਾਂ ਦੀ ਬੁਛਾੜ ਮਾਰਨ ਲਗੇ। ਕਿਲ੍ਹੇ ਵਿਚ ਗੁਰੂ ਜੀ ਦਾ ਤੋਪਖਾਨਾ ਜੋ ਵਡਾ ਭਾਰਾ ਸੀ ਚਲਾਉਂਦੇ ਰਹੇ । ਇਕ ਤਰਖਾਣ ਸਿੱਖ ਭਾਈ ਮੋਹਰੀ ਖੇਮਕਰਨ ਵਾਲੇ ਨੇ ਜੋ ਲੱਕੜ ਦੀ ਨਕਲੀ ਤੋਪ ਬਣਾਈ ਸੀ ਉਸ ਦੀ ਆਵਾਜ਼ ਐਸੀ ਜੋ ਦੁਸ਼ਮਨ ਉਸ ਦੀ ਆਵਾਜ਼ ਨਾਲ ਪਟਕ ਪੈਂਦਾ ਸੀ ਚਲਾਈ । ਆਖਰ ਦੋਹਾਂ ਪਾਸਿਆਂ ਤੋਂ ਬਾਰੂਦ ਮੁਕ ਗਿਆ ਤੇ ਤੁਰਕ ਪਿਛਾਂਹ ਹੋਏ । ਗੁਰੂ ਨੀਤੀ ਨਿਪੁੰਨ ਨੇ ਲੜਾਈ ਦਾ ਵਡਾ ਭਾਰਾ ਸਮਾਂ ਜਾਣ ਕੇ ਭਾਈ ਭਾਗ ਸਿੰਘ ਆਦਿਕਾਂ ਨੂੰ ਹੁਕਮ ਦਿਤਾ ਕਿ ਸਾਡੇ ਮਹਿਲ ਰਾਮਸਰ ਲੈ ਜਾਓ ਹੋਰ ਕੁਛ ਨਹੀਂ ਚੁਕਣਾ । ਭਰਾ ਭਕੁੰਨਾ ਘਰ ਛਡ ਕੇ ਚਲੇ ਜਾਓ। ਸ੍ਰੀ ਦਮੋਦਰੀ ਜੀ ਬੀਬੀ ਵੀਰੋ ਦੇ ਵਿਆਹ ਵਿਚ ਵਿਘਨ ਹੁੰਦਾ ਵੇਖ ਕੇ ਘਬਰਾਈ ਪਰ ਮਾਤਾ ਨਾਨਕੀ ਜੀ ਅਰ ਮਰਵਾਹੀ ਨੇ ਬੜਾ ਸਮਝਾਇਆ ਤੇ ਆਖਿਆ ਸਤਿਗੁਰਾਂ ਦਾ ਜੋ ਹੁਕਮ ਹੈ ਮਠਿਆਈ ਤੁਰਕ ਖਾਣਗੇ ਸੋ ਉਹਨਾਂ ਦੇ ਵਾਕ ਕਦੇ ਬਿਰਥਾ ਹੋ ਸਕਦੇ ਹਨ ਇਸ ਲਈ ਆਪ ਸ਼ਾਂਤੀ ਕਰ ਕੇ ਚਲੋ । ਜਦ ਗੁਰੂ ਜੀ ਦੇ ਮਹਿਲ ਰਥਾਂ ਡੋਲਿਆਂ ਵਿਚ ਅਮਨ ਅਮਾਨ ਰਾਮਸਰ ਪਹੁੰਚੇ ਤਾਂ ਦੇਖਿਆ ਕਿ ਬੀਬੀ ਵੀਰੋ ਤਾਂ ਘਰ ਹੀ ਰਹਿ ਗਈ ਹੈ, ਉਸ ਨੂੰ ਸਿੱਖ ਮੁੜ ਕੇ ਲੈ ਆਏ। ਬੀਬੀ ਵੀਰੋ ਦੇ ਵਿਆਹ ਵਿਚ ਦੋ ਦਿਨ ਰਹਿੰਦੇ ਸਨ । ਕਿਉਂਕਿ ੨੬ ਜੇਠ ਨੂੰ ਵਿਆਹ ਮੁਕਰਰ ਹੋ ਚੁੱਕਿਆ ਸੀ । ਇਸ ਕਰ ਕੇ ਮਹਾਰਾਜ ਜੀ ਨੇ ਹੁਕਮ ਕੀਤਾ ਕਿ ਜੰਜ ਝਬਾਲ ਪਹੁੰਚ ਜਾਵੇ ਅਰ ਗੁਰੂ ਜੀ ਨੇ ਆਪਣੇ ਮਹਿਲ ਵੀ ਝਬਾਲ ਭੇਜ ਦਿਤੇ ਤੇ ਬਚਨ ਕੀਤਾ ਕਿ ਅਸੀਂ ਉਥੇ ਪਹੁੰਚ ਕੇ ਵਿਆਹ ਦਾ ਸਭ ਕਾਰਜ ਕਰਾਂਗੇ।

ਗੁਰੂ ਜੀ ਮਹਿਲਾਂ ਨੂੰ ਝਬਾਲ ਵੰਨੀਂ ਤੋਰ ਕੇ ਆਪ ਰਾਮਸਰ ਯੁਧ ਦਾ ਸਾਮਾਨ ਕੀਤਾ ਅਰ ਮੈਦਾਨੀ ਜੰਗ ਕਰਨਾ ਉਸ ਵੇਲੇ ਸਿੱਖਾਂ ਨੇ ਪਸੰਦ ਕਰ ਕੇ ਸ਼ਹੀਦ ਹੋਣਾ ਚਾਹਿਆ । ਉਧਰ ਤੁਰਕਾਂ ਨੇ ਗੁਰੂ ਕੇ ਮਹਿਲ ਵਿਚ ਜੋ ਮਿਠਾਈ ਆਦਿਕ ਸੀ ਸਭ ਲੁੱਟ ਕੇ ਖਾ ਲਈ । ਗੁਰੂ ਜੀ ਦਾ ਸੁਭਾਅ ਐਸਾ

ਨਰਮ ਸੀ ਕਿ ਉਹ ਦੁਸ਼ਮਨਾਂ ਨੂੰ ਜੰਗ ਵਿਚ ਵੀ ਖੁਰਾਕ ਦੇਣੋਂ ਨਾਂਹ ਨਹੀਂ ਸਨ ਕਰਦੇ, ਕੇਵਲ ਧਰਮ ਦੀ ਖਾਤਰ ਉਹਨਾਂ ਨੇ ਐਸੇ ਕਸ਼ਟ ਸਹਾਰੇ ।

## ਚੌਥਾ ਯੁੱਧ

ਬਾਦਸ਼ਾਹ ਨੂੰ ਆਪਣੀ ਫੌਜ ਦੀ ਹਾਲਤ ਨਰਮ ਨਜ਼ਰ ਆਉਣ ਕਰ ਕੇ ਬਹੁਤ ਜੰਗੀ ਸਾਮਾਨ ਬੜੇ ਬੜੇ ਯੋਧੇ ਸੂਰਬੀਰ ਭੇਜੇ, ੨੫ ਹਜਾਰ ਫੌਜ ਦਾ ਇਕੱਠ ਹੋ ਗਿਆ । ਇਧਰ ਗੁਰੂ ਕੇ ਸਿੱਖ ਵੀ ਧਰਮ ਲਈ ਸੀਸ ਦੇਣਾ ਮੁਕਤ ਰੂਪ ਹੋਣਾ ਸਮਝ ਕੇ ਸੁੱਖ ਦੀ ਪ੍ਰਾਪਤੀ ਚਾਹੁੰਦੇ ਸਨ, ਜਿਸ ਕਰਕੇ ਥਾਂ ਥਾਂ ਦੇ ਸੂਰਬੀਰ ਬਲਵਾਨ ਯੋਧੇ ਸਿੱਖ ਇਕੱਠੇ ਹੋਏ । ਭਾਈ ਸੰਭੂ ਤੇ ਭਾਨੂ ਜੋ ਅਤੀ ਬਲਵਾਨ ਸਨ ਰਣਭੂਮੀ ਵਿਚ ਮਾਰ ਮਾਰ ਕਰਦੇ ਆਏ ਅਰ ਹਜ਼ਾਰਾਂ ਦੇ ਆਹੂ ਲਾਹੇ, ਅਰ ਇਸ ਜੰਗ ਵਿਚ ਤੁਰਕਾਂ ਦਾ ਸੈਨਾਪਤੀ ਸ਼ਮਸ਼ਖਾਨ ਮਾਰਿਆ ਗਿਆ ਤੇ ਅਨੁਵਰ ਖਾਂ ਜ਼ਖਮੀ ਹੋਇਆ । ਜਿਸ ਕਰਕੇ ਤੁਰਕਾਂ ਦੇ ਹੌਂਸਲੇ ਟੁਟ ਚਲੇ ਸਨ ਤੇ ਫੌਜ ਨਠਣ ਵਾਲੀ ਹੋ ਗਈ ਤਾਂ ਅਲੀ ਮੁਹੰਮਦ ਖਾਂ ਪੰਜ ਹਜਾਰ ਸਵਾਰ ਲੈ ਕੇ ਆ ਪਹੁੰਚਿਆ । ਇਧਰੋਂ ਭਾਈ ਅਮੀਆਂ ਦੋ ਸੌ ਸਿੱਖ ਨਾਲ ਲੈ ਕੇ ਜਾ ਜੂਝਿਆ । ਆਖਰ ਤੁਰਕਾਂ ਨੇ ਤੀਰਾਂ ਦੀ ਅਜਿਹੀ ਬੁਛਾੜ ਕੀਤੀ ਤੇ ਗੋਲੇ ਵਰਸਾਏ ਜੋ ਸਿੱਖਾਂ ਦੀਆਂ ਸਤੇ ਸੁਧਾਂ ਭੁੱਲ ਗਈਆਂ ਪਰ ਗੁਰੂ ਜੀ ਮੋਰਚਾ ਟੁਟਦਾ ਵੇਖ ਕੇ ੫੦੦ ਸਵਾਰ ਭਾਈ ਭਾਨੂ ਤੇ ਸੰਭੂ ਦੀ ਮਦਦ ਵਾਸਤੇ ਦੇ ਕੇ ਨਾਲ ਭਾਈ ਸਿੰਘੇ ਤੇ ਜੇਠੇ ਨੂੰ ਤੋਰਿਆ। ਜਿਨ੍ਹਾਂ ਨੇ ਜੰਗ ਵਿਚ ਜਾ ਕੇ ਤੀਰਾਂ ਨਾਲ ਤੁਰਕਾਂ ਨੂੰ ਬੁਛਾੜ ਸੁਟਿਆ ਤੇ ਸੈਂਕੜੇ ਜਵਾਨ ਘੋੜੇ ਖੇਤ ਵਿਚ ਲਿਜਾ ਕਰ ਜੰਗ ਵਿਚ ਠਲ੍ਹ ਪਾ ਦਿਤਾ। ਸਿੰਘੇ ਨੂੰ ਵਧਿਆ ਵੇਖ ਕੇ ਅਲੀ ਮੁਹੰਮਦ ਖਾਂ ਮੈਦਾਨ ਆਇਆ। ਇਹ ਦੋਨੋਂ ਬਹਾਦਰ ਐਸੇ ਜੂਝੇ ਜੋ ਇਕ ਕਿਕੜੀ ਕਰੇ ਬਿਨਾਂ ਨਹੀਂ ਟਲ ਸਕਦੇ ਸਨ । ਦੋਨਾਂ ਪਾਸਿਆਂ ਤੋਂ ਮਾਰੂ ਬਾਜੇ ਅਜਿਹਾ ਹੌਂਸਲਾ ਦੇ ਕੇ ਲੜਾ ਰਹੇ ਸਨ ਕਿ ਬਹਾਦਰਾਂ ਨੂੰ ਆਪਣਾ ਬਚਾਉ ਭੁਲ ਕੇ ਮਾਰਣਾ ਹੀ ਸੁਝਦਾ ਸੀ। ਆਖਰ ਭਾਈ ਸਿੰਘੇ ਦੇ ਹਥੋਂ ਅਲੀ ਮੁਹੰਮਦ ਮਾਰਿਆ ਗਿਆ ਤੇ ਬਿਅੰਤ ਗਿਲਜੇ ਸਿੰਘੇ ਉਪਰ ਟੁਟ ਕੇ ਆ ਪਏ । ਸਿੰਘਾ ਵੀ ਕਈਆਂ ਨੂੰ ਮਾਰ ਕੇ ਜੂਝ ਗਿਆ, ਗੁਰੂ ਜੀ ਨੇ ਉਸ ਸੂਰਬੀਰ ਦਾ ਸ਼ਹੀਦ ਹੋਣਾ ਸੁਣਿਆ ਤੇ ਕਿਹਾ ਸ਼ਾਬਾਸ਼ ਸਿੱਖਾ! ਇਹ

ਸਿੰਘ ਗੁਰੂ ਕਾ ਪਰੋਹਤ ਸੀ । ਜਿਸ ਨੇ ਬ੍ਰਾਹਮਣ ਪੁਣਾ ਮੰਗ ਖਾਣਾ ਛੱਡ ਕੇ ਗੁਰੂ ਦੀ ਸਿੱਖੀ ਧਾਰਨ ਕਰ ਕੇ ਆਪਣਾ ਜਨਮ ਸਫਲਾ ਕੀਤਾ ।

ਸਚੇ ਸਤਿਗੁਰੂ ਤੀਰਾਂ ਦਾ ਮੀਂਹ ਵਰਸਾਉਣ ਲਗੇ । ਭਾਈ ਬਿਧੀ ਚੰਦ, ਪੈੜਾ, ਭੱਲਣ, ਪੈਂਦੇ ਖਾਂ ਆਦਿਕ ਜਥੇਦਾਰ ਸੂਰਬੀਰ ਨੇ ਆਪੋ ਆਪਣੀ ਫੌਜ ਲੈ ਕੇ ਤੁਰਕਾਣੀ ਫੌਜ ਨੂੰ ਅਗੇ ਧਰ ਲੀਤਾ ਤੇ ਉਹ ਬਿਜਲੀ ਪਈ ਤਦ ਨਵਾਬ ਕਾਲੇ ਖਾਂ ਜੌਨ ਪੁਰੀਆ ਬਹਾਦਰ ਖਾਂ ਕਸੂਰੀ ਕਲੰਦਰ ਖਾਂ ਤੂਰਾਨੀ ਆਪਣੀ ਆਪਣੀ ਫੌਜ ਲੈ ਕੇ ਆ ਪਏ । ਬਹੁਤ ਭਾਰੀ ਕਹਿਰ ਦਾ ਜੰਗ ਹੋਇਆ ਦੋਹਾਂ ਪਾਸਿਆਂ ਦੇ ਬਹਾਦਰ ਅਜਿਹੇ ਜਾਨਾਂ ਤੋੜ ਕੇ ਲੜੇ ਜੋ ਲੋਥ ਤੇ ਲੋਥ ਚੜ੍ਹ ਗਈ ਤੇ ਭਾਈ ਜਟੂ ਦੇ ਹਥੋਂ ਕਾਲੇ ਖਾਂ ਦਾ ਸਖਤ ਜਖਮੀ ਹੋਣਾ ਤੇ ਪੈਂਦੇ ਖਾਂ ਨੇ ਬਹਾਦਰ ਖਾਂ ਨੂੰ ਮਾਰਨਾ ਹੀ ਸੀ ਜੋ ਤੁਰਕਾਂ ਦੀ ਫੌਜ ਪਿਛੇ ਨੂੰ ਹਟੀ । ਇਸ ਲੜਾਈ ਵਿਚ ਭਾਈ ਸੰਤੂ ਤੇ ਭਾਣਾ ਸੈਂਕੜਿਆਂ ਨੂੰ ਮਾਰ ਕੇ ਸ਼ਹੀਦ ਹੋਏ । ਲਹੂ ਦੇ ਦਰਿਆ ਵਗਣ ਲਗ ਪਏ । ਭੈਰੋਂ ਭੂਤ ਪ੍ਰੇਤ ਗੀਧ ਤੇ ਸੁਵਾਨਾਂ ਨੇ ਰੱਜ ਰੱਜ ਕੇ ਪੇਟ ਭਰੇ ।

## ਮੁਖਲਸ ਖਾਂ ਦਾ ਫਿਰ ਯੁਧ ਵਿਚ ਆਉਣਾ ਤੇ ਸ੍ਰੀ ਗੁਰੂ ਸਾਹਿਬ ਜੀ ਦੇ ਹਥੋਂ ਮਾਰਿਆ ਜਾਣਾ

ਜਿਸ ਵੇਲੇ ਮੁਖਲਸ ਖਾਂ ਨੇ ਦੇਖਿਆ ਕਿ ਮੇਰੀ ਫੌਜ ਭੈੜੀ ਪੈ ਰਹੀ ਹੈ ਤਾਂ ਦਿਲਾਸਾ ਦੇ ਕੇ ਜੰਗੀ ਬਹਾਦਰਾਂ ਨੂੰ ਮੁੜ ਲੈ ਆਇਆ ਤੇ ਬੜੇ ਬੜੇ ਸਰਦਾਰ ਮਿਰਜ਼ਾ ਹੁਸੈਨ, ਫਤੇ ਖਾਂ ਪਸ਼ੌਰੀ, ਲੁਤਖ ਖਾਂ, ਦਿਦਾਰ ਅਲੀ, ਸੱਯਦ ਇਸਮਾਈਲ ਆਦਿਕਾਂ ਨੂੰ ਆਖਿਆ ਇਸ ਦਿਨ ਦੇ ਕੰਮ ਵਾਸਤੇ ਬਾਦਸ਼ਾਹ ਤੁਹਾਨੂੰ ਜਗੀਰਾਂ ਤੇ ਅਹੁਦੇ ਦਿੰਦਾ ਹੈ ਜੇਕਰ ਇਸ ਵੇਲੇ ਵੀ ਤੁਸੀਂ ਕਾਇਰਤਾ ਦਿਖਾਉਗੇ ਤਾਂ ਕੀ ਹਾਲ ਤੁਹਾਡਾ ਹੋਵੇਗਾ ਜੇਕਰ ਨਿਮਕ ਹਲਾਲੀ ਕਰ ਕੇ ਜਿਤੋਗੇ ਤਾਂ ਜਗੀਰਾਂ ਤੇ ਜਸ ਪਾਓਗੇ ਜੇਕਰ ਗੁਰਾਂ ਦੇ ਹੱਥੋਂ ਸ਼ਹੀਦ ਹੋਵੋਗੇ ਤਾਂ ਬਹਿਸ਼ਤ ਦਾ ਅਨੰਦ ਲਵੋਗੇ । ਇਸ ਵੇਲੇ ਤੁਹਾਡੇ ਦੋਨੀਂ ਹੱਥੀਂ ਲੱਡੂ ਹਨ। ਇਸ ਕਰਕੇ ਇਕ ਵਾਰ ਫਿਰ ਜਾਨ ਤੋੜ ਕੇ ਲੜਨਾ ਤੁਹਾਡਾ ਫਰਜ਼ ਹੈ । ਇਸ ਕਰਕੇ ਉਹ ਹਾਲਹੂਲ ਮਚਾਉਂਦੇ ਮਾਰੂ ਵਜਾਉਂਦੇ ਅਲੀ-ਅਲੀ ਪੁਕਾਰਦੇ

ਫੌਜ ਮੰਗਵਾਓ, ਲੜ ਮਰਨਾ ਦਾਨਾਈ ਨਹੀਂ ਪਰ ਉਸ ਸੂਰਬੀਰ ਨੇ ਇਕ ਨਾ ਮੰਨੀ ਤੇ ਰਣਭੂਮੀ ਵਿਚ ਆਇਆ ਤੇ ਫਿਰ ਘੋੜਾ ਅਗਾਂਹ ਕਰ ਕੇ ਸ੍ਰੀ ਗੁਰੂ ਸਾਹਿਬ ਦੇ ਨਜ਼ਦੀਕ ਹੋ ਕੇ ਆਖਣ ਲਗਾ ਖੁਦਾ ਦੀ ਖਲਕਤ ਨੂੰ ਕਿਉਂ ਮਾਰਦੇ ਹੋ, ਹੁਣ ਤੁਹਾਡਾ ਮੇਰਾ ਦੁੰਦ ਯੁਧ ਧਰਮ ਦਾ ਹੋਵੇ, ਦੋਵੇਂ ਦਲ ਕੋਈ ਤੀਰ ਗੋਲੀ ਨਾ ਚਲਾਵੇ ਫਿਰ ਆਪੇ ਇਕ ਤੋਂ ਇਕ ਹੋ ਜਾਊ। ਸ੍ਰੀ ਗੁਰੂ ਜੀ ਵੀ ਇਹ ਹੀ ਚਾਹੁੰਦੇ ਸਨ ਝਟ ਘੋੜਾ ਲੈ ਮੈਦਾਨ ਵਿਚ ਆਏ। ਲਗੇ ਦੋਹਾਂ ਦਲਾਂ ਦੇ ਮਾਲਕ ਤੀਰ ਚਲਾਉਣ, ਤੀਰਾਂ ਦਾ ਉਹ ਮੀਂਹ ਵਸਣ ਲਗਾ, ਜੋ ਦੋ ਘੋੜੇ ਮੁਖਲਸ ਖਾਂ ਦੇ ਮਾਰੇ ਗਏ ਤਾਂ ਮੁਖਲਸ ਖਾਂ ਨੇ ਆਖਿਆ ਆਪ ਦੇ ਤੀਰ ਡਾਢੇ ਜ਼ੋਰ ਨਾਲ ਵਦਾਣਾਂ ਵਾਂਗ ਪੈਂਦੇ ਹਨ ਸਹਾਰੇ ਨਹੀਂ ਜਾਂਦੇ। ਜਿਸ ਤਰ੍ਹਾਂ ਆਪ ਧਨੁਖ ਦੇ ਧਨੀ ਹੋ ਜੇਕਰ ਆਪ ਤਲਵਾਰ ਦੇ ਲੜਾਕੇ ਹੁੰਦੇ ਤਾਂ ਮੇਰੀ ਮਨਸ਼ਾ ਪੂਰੀ ਹੁੰਦੀ। ਪੈਰ ਪਿਆਦੇ ਹੋ ਕੇ ਤਲਵਾਰ ਨਾਲ ਲੜਦੇ। ਗੁਰੂ ਜੀ ਇਹ ਸੁਣਦੇ ਹੀ ਧਨੁਖ ਘੋੜਾ ਆਦਿਕ ਭਾਈ ਜੈਤੇ ਨੂੰ ਫੜਾ ਖੰਡਾ ਖਿਚ ਢਾਲ ਸੰਭਾਲ ਕੇ ਉਸਦੇ ਗਿਰਦ ਹੋਏ ਤੇ ਆਖਿਆ ਪਹਿਲੇ ਤੂੰ ਆਪਣਾ ਵਾਰ ਕਰ ਲੈ, ਅਨੇਕ ਦਾਓ ਦੋਨਾਂ ਪਾਸਿਆਂ ਤੋਂ ਹੋਏ ਕਈ ਵਾਰ ਤਲਵਾਰਾਂ ਦੇ ਦੋਨਾਂ ਪਾਸਿਆਂ ਤੋਂ ਹੋਏ ਭਾਵੇਂ ਗੁਰੂ ਜੀ ਨੂੰ ਵੀ ਕਈ ਜ਼ਖਮ ਲਗੇ ਸਨ ਸ੍ਰੀ ਗੁਰੂ ਸਾਹਿਬ ਜੀ ਦੇ ਖੰਡੇ ਨੇ ਵੀ ਮੁਖਲਸ ਖਾਂ ਨੂੰ ਸਚਖੰਡ ਪੁਚਾ ਦਿਤਾ। ਮੁਖਲਸ ਖਾਂ ਦੇ ਡਿਗਣ ਦੀ ਢਿਲ ਹੀ ਸੀ ਕਿ ਤੁਰਕਾਂ ਦੀ ਜਿਤ ਦੀ ਆਸ ਟੁਟ ਗਈ। ਤਦ ਵੀ ਤੁਰਕ ਹੱਲਾ ਕਰੇ ਬਗੈਰ ਨਾ ਰਹਿ ਸਕੇ ਤੇ ਇਕੇ ਵਾਰ ਤਮਕ ਖਾ ਕੇ ਚੜ੍ਹ ਪਏ। ਇਧਰ ਸਿੱਖ ਵੀ ਅਕਾਲ ਅਕਾਲ ਕਰਕੇ ਆ ਪਏ। ਪਰ ਫਿਰ ਸਰਦਾਰ ਬਿਨਾਂ ਕੌਣ ਲੜੇ। ਤੁਰਕ ਮੈਦਾਨ ਛੱਡ ਕੇ ਭੱਜ ਗਏ ਤੇ ਸਿੱਖਾਂ ਦੀ ਜਿਤ ਹੋ ਗਈ। ਗੁਰੂ ਜੀ ਨੇ ਭਜੇ ਜਾਂਦੇ ਵੈਰੀਆਂ ਦੇ ਪਿਛੇ ਜਾਣਾ ਮੁਨਾਸਬ ਨਾ ਸਮਝਿਆ ਤੇ ਆਪਣੇ ਜੋਧਿਆਂ ਨੂੰ ਪਿਛੇ ਹਟਾ ਲਿਆ ਤੇ ਜੰਗ ਖਤਮ ਹੋਇਆ।

ਗੁਰੂ ਜੀ ਨੇ ਹੁਣ ਜਖਮੀ ਸਿੱਖਾਂ ਦੀ ਭਾਲ ਕੀਤੀ ਤੇ ਉਹਨਾਂ ਨੂੰ ਨਜ਼ਦੀਕੀ ਪਿੰਡਾਂ ਦੇ ਸਿੱਖ ਆਪਣੇ ਘਰ ਲੈ ਗਏ, ਸ਼ਹੀਦ ਹੋਏ ਸਿੱਖਾਂ ਨੂੰ ਬਿਬੇਕਸਰ ਕੋਲ ਚਿਤਾ ਬਣਾ ਕੇ ਮਹਾਰਾਜ ਜੀ ਨੇ ਆਪਣੀ ਹਥੀਂ ਸ਼ਹੀਦਾਂ ਸਿੱਖਾਂ ਦੇ ਮੂੰਹ ਆਪਣੇ ਦੁਪਟੇ ਨਾਲ ਪੂੰਝ ਕੇ ਉਹਨਾਂ ਨੂੰ ਦਾਹ ਕਰ ਦਿਤਾ, ਜੋ ਲੋਹਗੜ੍ਹ

ਹੋਏ ਇਕ ਵਾਰੀ ਗੁਰੂ ਕੇ ਲਸ਼ਕਰ ਉਤੇ ਆ ਪਏ । ਇਧਰ ਗੁਰੂ ਦੇ ਸਿੱਖ ਵੀ ਜਾਨ ਕੁਰਬਾਨ ਕਰਨੀ ਤੇ ਸ਼ਹੀਦੀ ਲੈਣੀ ਆਪਣਾ ਹੱਕ ਸਮਝਦੇ ਸਨ। ਸਿੰਘਾਂ ਨੇ ਅਤਿਅੰਤ ਜੋਰ ਲਾ ਕੇ ਤੁਰਕਾਂ ਦੇ ਹੱਲੇ ਨੂੰ ਰੋਕਿਆ, ਜਦ ਤੁਰਕ ਸਾਰਾ ਜੋਰ ਲਾ ਕੇ ਹੌਲੇ ਹੋ ਖਲੋਤੇ ਤੇ ਜੰਗ ਦੀ ਰੀਤੀ ਨਾਲ ਲੜਨ ਲਗੇ ਤਾਂ ਭਾਈ ਬਿਧੀ ਚੰਦ ਪੈਂਦੇ ਖਾਂ, ਭੱਲਣ, ਭਾਈ ਤੋਤਾ, ਮਲਕ ਜਾਤੀ ਬਾਵਕ ਭਲਣ ਜੈਤਾ ਜਗਨਾ ਪਰਾਗਾ ਪੈਂਦਾ ਜੇਠਾ ਤਿਲੋਕਾ ਦੇਵੀਦਾਸ ਆਦਿਕ ਯੋਧੇ ਸੂਰਬੀਰਾਂ ਨੇ ਆਪੋ ਆਪਣੇ ਜਥੇ ਲੈ ਕੇ ਬੜਾ ਜੰਗ ਕੀਤਾ। ਉਸ ਵੇਲੇ ਗੁਰੂ ਕੇ ਬਾਣ ਦੋ-ਦੋ ਚਾਰ-ਚਾਰ ਜਵਾਨਾਂ ਨੂੰ ਚੀਰ ਕੇ ਧਰਤੀ ਪਰ ਸਿਟ ਰਹੇ ਸਨ ਪਰ ਗੁਰੂ ਕੇ ਸਿੱਖ ਵੀ ਉਸ ਵੇਲੇ ਕੁਛ ਘਟ ਨਹੀਂ ਸਨ ਲੜਦੇ ਸਰਦਾਰ ਨਾਲ ਸਰਦਾਰ ਸਿਪਾਹੀ ਨਾਲ ਸਿਪਾਹੀ ਨੇ ਯੁਧ ਕਰਕੇ ਬਥੇਰੇ ਗੁਬਾਰ ਕਢੇ। ਬੜੇ-ਬੜੇ ਜਫਰ ਜੰਗ ਸਰਦਾਰ ਰਹਿ ਗਏ ਲੋਥ ਪਰ ਲੋਥ ਪਈ ਨਜ਼ਰ ਆ ਰਹੀ ਸੀ । ਘਟਾਂ ਵਾਂਗੂੰ ਫੌਜਾਂ ਜੋੜ ਕੇ ਬਹੁਤ ਹੱਲੇ ਤੁਰਕਾਂ ਨੇ ਕੀਤੇ ਤੇ ਇਟਾਂ ਵਾਂਗ ਜੋ ਗਰਜ ਕੇ ਸ਼ਸਤ੍ਰ ਚਮਕਾ ਕੇ ਆਉਂਦੇ ਸਨ ਸਭ ਰਹਿ ਗਏ। ਆਖਰ ਭਾਈ ਬਿਧੀ ਚੰਦ ਦੇ ਹੱਥੋਂ ਕਲੰਦਰ ਖਾਂ ਜੋ ਬੜਾ ਬਹਾਦਰ ਸੀ ਮਰ ਗਿਆ ਭਾਈ ਤੋਤੇ ਦੇ ਤੀਰ ਨੇ ਦਿਲਾਵਰ ਅਲੀ ਨੂੰ ਫਨਾਹ ਕੀਤਾ । ਭੱਲਣ ਦੇ ਹਥੋਂ ਲੁਤਫ ਖਾਂ ਮੋਇਆ, ਜਾਤੀ ਮਲਕ ਨੇ ਦਿਲਾਵਰ ਖਾਂ ਨੂੰ ਮਾਰਿਆ। ਇਸ ਤਰ੍ਹਾਂ ਜਦ ਜਫਰ ਜੰਗ ਸਰਦਾਰ ਮਾਰੇ ਗਏ ਤਾਂ ਸ਼ਾਹੀ ਫੌਜ ਦੇ ਛਕੇ ਟੁਟ ਗਏ । ਸਿੱਖ ਤਾਂ ਘਰੋਂ ਹੀ ਸਿਰ ਦੇਣ ਲਈ ਆਏ ਹੋਏ ਸਨ । ਲੜਨ ਲਗੇ ਜਾਨ ਦਾ ਬਚਾਉ ਜਰਾ ਨਹੀਂ ਸਨ ਕਰਦੇ ਸਗੋਂ ਅਗੇ ਵਧ ਕੇ ਮਲੋਮਲੀ ਸ਼ਹੀਦੀ ਮੰਗਦੇ ਸਨ । ਇਸ ਕਰਕੇ ਲਸ਼ਕਰ ਭਾਵੇਂ ਸਾਵੇਂ ਚੌਗੁਣਾਂ ਛੇ ਗੁਣਾਂ ਸੀ । ਸਿੱਖਾਂ ਨੂੰ ਦਬਾ ਨਾ ਸਕਿਆ ਤੇ ਬਹੁਤ ਹੀ ਸ਼ਾਹੀ ਲਸ਼ਕਰ ਘਬਰਾਇਆ ਕਿਉਂਕਿ ਬਹੁਤ ਯੋਧੇ ਬਲਵਾਨ ਮਾਰੇ ਗਏ ਸਨ ਤਦ ਹੀ ਸ਼ਾਹੀ ਫੌਜ ਦਾ ਹੌਂਸਲਾ ਟੁੱਟ ਗਿਆ ।

ਹੁਣ ਮੁਖਲਸ ਖਾਂ ਜੋ ਸ਼ਾਹੀ ਫੌਜ ਦਾ ਵਡਾ ਸੈਨਾਪਤੀ ਸੀ ਉਸਨੇ ਸੋਚਿਆ ਕਿ ਹਾਰ ਕੇ ਜੀਊਂਦੇ ਜੀ ਜਾਣਾ ਲਾਹਨਤ ਦਾ ਤਗਮਾ ਲੈਣਾ ਹੈ । ਇਸ ਲਈ ਜੰਗ ਵਿਚ ਸੂਰਮਿਆਂ ਦੀ ਤਰ੍ਹਾਂ ਦੋ ਹੱਥ ਵਿਖਾ ਕੇ ਹੀ ਸ਼ਹੀਦ ਹੋਣਾ ਚਾਹੀਏ ਭਾਵੇਂ ਕਾਇਰ ਆਦਮੀਆਂ ਨੇ ਬਥੇਰਾ ਰੋਕਿਆ ਕਿ ਜੰਗ ਵਾਸਤੇ ਹੋਰ

ਅਗੇ ਸ਼ਹੀਦ ਹੋਏ ਸਨ, ਉਹਨਾਂ ਨੂੰ ਵਿਆਹ ਲਈ ਜੋ ਗੁਰੂ ਕੇ ਮਹਿਲਾਂ ਅਗੇ ਬਾਲਣ ਪਿਆ ਸੀ, ਉਸ ਵਿਚ ਦਾਹ ਕਰਾਇਆ ਤੇ ਆਪ ਝਬਾਲ ਦਾ ਰਾਹ ਲਿਆ, ਫਤਹਿ ਦੇ ਨਗਾਰੇ ਵਜਾਉਂਦੇ ਨਗਾਰਚੀ ਅਗੇ ਹੋ ਤੁਰੇ। ਇਹ ਜੰਗ ਤਿੰਨ ਦਿਨ ਬਹੁਤ ਭਾਰਾ ਅੰਮ੍ਰਿਤਸਰ ਜੀ ਵਿਚ ਹੋਇਆ ਸੀ ।

# ਬੀਬੀ ਵੀਰੋ ਦਾ ਵਿਆਹ

ਜਦ ਗੁਰੂ ਜੀ ਝਬਾਲ ਪਹੁੰਚੇ ਤਾਂ ਉਥੋਂ ਦਿਆਂ ਸਿੱਖਾਂ ਨੇ ਦਾਣਾ ਘਾਹ ਤੇ ਫੌਜ ਨੂੰ ਪ੍ਰਸ਼ਾਦ ਬਣਵਾ ਕੇ ਛਕਾਇਆ ਤੇ ੨੬ ਜੇਠ ਨੂੰ ਜੋ ਵਿਆਹ ਹੋਣਾ ਸੀ ਇਸ ਲਈ ਉਥੋਂ ਦੇ ਸ਼ਾਹੂਕਾਰਾਂ ਤੋਂ ਸਭ ਚੀਜਾਂ ਵਿਆਹ ਦੀਆਂ ਖਰੀਦੀਆਂ ਤੇ ਕਈ ਹਲਵਾਈ ਲਾ ਕੇ ਮਿਠਾਈਆਂ ਤਿਆਰ ਕਰਵਾਈਆਂ। ਪਹਿਲਾਂ ਸਿੱਖਾਂ ਨੂੰ ਬਹੁਤ ਸਾਰਾ ਕੜਾਹ ਪ੍ਰਸ਼ਾਦ ਛਕਾਇਆ ਮਗਰੋਂ ਰਾਤ ਨੂੰ ਜੰਞ ਵੀ ਆ ਗਈ। ਉਨ੍ਹਾਂ ਨੂੰ ਪ੍ਰਸ਼ਾਦ ਛਕਾ ਕੇ ਫੇਰੇ ਦਿਤੇ ਸ਼ਬਦ ਕੀਰਤਨ ਉਸ ਵੇਲੇ ਐਸਾ ਆਨੰਦਾਇਕ ਹੋਇਆ ਜੋ ਕਹਿਣ ਦੀ ਗੱਲ ਨਹੀਂ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਾਵਾਂ ਭਾਈ ਗੁਰਦਾਸ ਜੀ ਨੇ ਪੜ੍ਹੀਆਂ ਤਾਂ ਇਕ ਮਾਈ ਨੇ ਕਿਹਾ ਆਪ ਨੇ ਚੌਕ ਨਹੀਂ ਪੂਰਿਆ ਤਾਂ ਸਾਹਿਬਾਂ ਨੇ ਬਚਨ ਕੀਤਾ ਅਸੀਂ ਮਾਣਕਾਂ ਦਾ ਚੌਕ ਜੋ ਪੂਰਿਆ ਹੈ ਪ੍ਰਮੇਸ਼ਰ ਦਾ ਨਾਮ ਜੋ ਹੈ ਉਹ ਮਾਣਕ ਮੋਤੀ ਹੈ ਕਿਉਂਕਿ ਬਚਨ ਹੈ (ਮਾਣਕ ਮੋਤੀ ਨਾਮ ਪ੍ਰਭ ਉਨ ਲਗੇ ਨਾਹੀ ਸੰਨ) ਅਰ ਇਹ ਵੀ ਲਿਖਿਆ ਹੈ ਕਿ ਬੀਬੀ ਵੀਰੋ ਦੇ ਵਿਆਹ ਵਾਸਤੇ ਜੋ ਜਗ੍ਹਾ ਸਜਾਈ ਸੀ ਉਥੇ ਮਾਣਕ ਹੀਰੇ ਮੋਤੀ ਜਵਾਹਰਾਤ ਨਾਲ ਸਜਾਵਟ ਕੀਤੀ ਸੀ ਤਦ ਹੀ ਇਸ ਜਗ੍ਹਾ ਦਾ ਨਾਮ ਮਾਣਕ ਚੌਂਕ ਝਬਾਲ ਪੈ ਗਿਆ ਸੀ । ਇਥੇ ਹਰ ਸਾਲ ੨੬ ਜੇਠ ਨੂੰ ਮੇਲਾ ਭਰਦਾ ਹੈ । ਫਿਰ ਗੁਰੂ ਮਹਾਰਾਜ ਜੀ ਨੇ ਬਹੁਤ ਸਾਰਾ ਦਾਜ ਅਤੇ ਜੇਵਰ ਆਦਿਕ ਦੇ ਕੇ ਜੰਞ ਨੂੰ ਵਿਦਾ ਕੀਤਾ ।

# ਸ਼ਾਹ ਜਹਾਨ ਦਾ ਠੰਡਿਆਂ ਹੋਣਾ

ਜਦ ਬਾਦਸ਼ਾਹ ਨੇ ਇਤਨੀ ਹਾਰ ਦੇਖੀ ਤੇ ਬਹੁਤ ਸਾਰੇ ਜੰਗੀ ਆਦਮੀ ਮਰ ਗਏ ਸੁਣੇ ਤਾਂ ਖਾਨਿਓਂ ਗਈ ਕਿ ਕੀ ਕੀਤਾ ਜਾਵੇ । ਅਮੀਰਾਂ ਵਜ਼ੀਰਾਂ

ਤੋਂ ਸਲਾਹ ਪੁਛੀ ਤਾਂ ਉਹਨਾਂ ਕਿਹਾ ਬਾਦਸ਼ਾਹ ਸਲਾਮਤ ਇਹ ਤਾਂ ਕੋਈ ਖੁਦਾ ਨੂੰ ਪਹੁੰਚਿਆ ਹੋਇਆ ਹੈ । ਇਸ ਨਾਲ ਲੜਨਾ ਮੁਨਾਸਬ ਨਹੀਂ ਕਿਉਂਕਿ ਇਸ ਨੇ ਕੋਈ ਸਾਡਾ ਰਾਜ ਤਾਂ ਲੈ ਨਹੀਂ ਲੈਣਾ, ਕਿਉਂਕਿ ਇਸ ਨੂੰ ਦੁਨਿਆਵੀ ਪਦਾਰਥਾਂ ਦੀ ਕੋਈ ਇਛਾ ਨਹੀਂ, ਦੂਸਰਾ ਇਸ ਨੂੰ ਫੌਜ ਰਖਣ ਦੀ ਵੀ ਕੋਈ ਲੋੜ ਨਹੀਂ, ਸਿਖ ਘਰੋਂ ਖਾ ਕੇ ਸ਼ਹੀਦੀਆਂ ਪਾਉਂਦੇ ਹਨ । ਸਾਨੂੰ ਸਿਵਾਇ ਆਪਣੀ ਫੌਜ ਗਵਾਉਣ ਦੇ ਇਹਨਾਂ ਤੋਂ ਕੁਛ ਪ੍ਰਾਪਤ ਨਹੀਂ ਹੋਣਾ ਤੇ ਇਨ੍ਹਾਂ ਨੇ ਆਪਣੇ ਆਪ ਸਾਡੇ ਨਾਲ ਲੜਨਾ ਹੀ ਨਹੀਂ । ਇਸ ਲਈ ਚੁਪ ਰਹੋ ਨਾਲੇ ਗੁਰੂ ਨਾਨਕ ਸ਼ਾਹ ਦਾ ਸਰ ਹਿੰਦੂ ਮੁਸਲਮ ਦੋਨਾਂ ਦਾ ਸਾਂਝਾ ਹੈ । ਇਸ ਲਈ ਇਨ੍ਹਾਂ ਨਾਲ ਮੇਲ ਅੱਛਾ ਹੈ । ਜਦ ਇਹੋ ਜਿਹੀਆਂ ਗੱਲਾਂ ਵਜ਼ੀਰ ਖਾਂ ਆਦਿ ਅਮੀਰਾਂ ਦੀਆਂ ਸੁਣੀਆਂ ਤਾਂ ਬਾਦਸ਼ਾਹ ਨੂੰ ਬਹੁਤ ਪਛਤਾਵਾ ਲਗਾ ਕਿ ਖਾਹਮਖਾਹ ਇਨ੍ਹਾਂ ਨਾਲ ਜੰਗ ਕਰਕੇ ਆਪਣਾ ਨੁਕਸਾਨ ਕਿਉਂ ਕੀਤਾ। ਇਨ੍ਹਾਂ ਮੇਰਾ ਕੀ ਖੋਹਣਾ ਸੀ । ਇਹ ਤਾਂ ਕੀੜੀ ਵੀ ਨਹੀਂ ਦੁਖਾਉਂਦੇ ਸਗੋਂ ਚੋਰਾਂ ਧਾੜਵੀਆਂ ਨੂੰ ਸੋਧ ਕੇ ਮੁਲਕ ਵਿਚ ਅਮਨ ਫੈਲਾਉਂਦੇ ਹਨ । ਤਦ ਤੋਂ ਬਾਦਸ਼ਾਹ ਦੇ ਦਿਲ ਵਿਚ ਰਹਿਮ ਆਇਆ ਅਰ ਅਗੋਂ ਤੋਂ ਸਚੇ ਦਿਲੋਂ ਗੁਰਾਂ ਨਾਲ ਸਫਾਈ ਰਖਣ ਦਾ ਖਿਆਲ ਕੀਤਾ ਤੇ ਸਿੱਖਾਂ ਨਾਲ ਇਨਸਾਫ ਕਰਨਾ ਪਸੰਦ ਕੀਤਾ ਤੇ ਆਪ ਦਿਲੀ ਨੂੰ ਤੁਰ ਗਿਆ। ਪਿਛੋਂ ਸੂਬਿਆਂ ਨੂੰ ਹੁਕਮ ਕਰ ਗਿਆ ਕਿ ਗੁਰਾਂ ਨਾਲ ਮੇਲ ਰੱਖਣਾ ।

## ਸ੍ਰੀ ਗੁਰੂ ਜੀ ਨੇ ਸਿੱਖਾਂ ਨੂੰ ਤਾਰਨ ਲਈ ਦੌਰਾ ਕਰਨਾ

ਗੁਰੂ ਜੀ ਜਦ ਸਤ ਧਰਮ ਦਾ ਪ੍ਰਚਾਰ ਕਰਦੇ ਗੋਇੰਦਵਾਲ ਪੁਜੇ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਰਿਵਾਰ ਨੇ ਬੜੀ ਸੇਵਾ ਕੀਤੀ ਤੇ ਬੇਨਤੀ ਕੀਤੀ ਕਿ ਆਪਣੇ ਪਰਿਵਾਰ ਨੂੰ ਇਥੇ ਛੱਡ ਜਾਓ । ਮਹਾਰਾਜ ਜੀ ਦੀਆਂ ਤਿੰਨ ਰਾਣੀਆਂ ਸਨ ਇਸ ਲਈ ਪਰਿਵਾਰ ਸਹਿਤ ਉਹ ਗੋਇੰਦਵਾਲ ਰਹੀਆਂ ਆਪ ਕਰਤਾਰਪੁਰ ਸੰਗਤਾਂ ਨੂੰ ਤਾਰਨ ਗਏ ਅਰ ਦੁਆਬੇ ਵਿਚ ਬਿਚਰ ਕੇ ਸੰਗਤਾਂ ਨੂੰ ਤਾਰਿਆ।

ਇਸ ਸਮੇਂ ਪੈਂਦੇ ਖਾਂ ਦੀ ਸ਼ਾਦੀ ਸ੍ਰੀ ਗੁਰੂ ਜੀ ਨੇ ਛੋਟੇ ਮੀਰ ਪਿੰਡ ਕਰਾ ਦਿਤੀ । ਬਹੁਤ ਸਾਰਾ ਰੁਪਿਆ ਜੇਵਰ ਵੀ ਉਸ ਨੂੰ ਦਿਤਾ ਤੇ ਮਕਾਨ ਵੀ ਉਸਨੂੰ ਰਹਿਣ ਲਈ ਬਣਵਾ ਦਿਤਾ ।

ਇਕ ਦਿਨ ਬਹੁਤ ਸਾਰੀ ਸੰਗਤ ਆਈ ਤੇ ਪੈਂਦੇ ਖਾਂ ਨੇ ਆਪਣੀ ਬੜੀ ਵਡਿਆਈ ਕਰਕੇ ਹੰਕਾਰ ਦੀਆਂ ਗੱਲਾਂ ਕਰਨ ਲੱਗਾ ਕਿ ਮੈਂ ਬੜਾ ਬਲੀ ਹਾਂ ਮੈਂ ਹੱਥ ਪੈਰ ਦੀ ਠੋਕਰ ਨਾਲ ਹੀ ਕਈਆਂ ਨੂੰ ਪਟਕਾ ਮਾਰਦਾ ਸਾਂ, ਜੇਕਰ ਤਲਵਾਰ ਚਲਾ ਕੇ ਸਿਰ ਵਿਚ ਮਾਰਾਂ ਧੜ ਕਾਠੀ ਖਰਗੀਨ ਘੋੜੇ ਨੂੰ ਕਟਕੇ ਸਿਟ ਪਾਂਦਾ ਸਾਂ । ਹਜ਼ਾਰਾਂ ਆਦਮੀਆਂ ਨੂੰ ਜੰਗ ਵਿਚ ਮਾਰਿਆ ਜੋ ਬਹੁਤ ਸੂਰਬੀਰ ਸਨ । ਅਨੇਕ ਤਰ੍ਹਾਂ ਦੀਆਂ ਹੰਕਾਰ ਦੀਆਂ ਗੱਲਾਂ ਜਦ ਕੀਤੀਆਂ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਹੁਣ ਇਹ ਗੱਲ ਚੰਗੀ ਨਹੀਂ ਹੋਈ ਜੋ ਪੈਂਦੇ ਖਾਂ ਹੰਕਾਰੀ ਬਣ ਗਿਆ ਹੈ । ਇਸ ਕਰਕੇ ਇਸ ਵਿਚ ਬਲ ਨਹੀਂ ਰਹਿਣਾ।

ਦੂਸਰੇ ਦਿਨ ਲੋਕਾਂ ਨੇ ਆਕੇ ਦਸਿਆ ਕਿ ਬੇਲੇ ਵਿਚ ਬਹੁਤ ਭਾਰੀ ਸ਼ੇਰ ਆਇਆ ਹੈ । ਅਨੇਕਾਂ ਗਊਆਂ ਉਸ ਨੇ ਮਾਰ ਦਿਤੀਆਂ ਹਨ । ਸ੍ਰੀ ਗੁਰੂ ਜੀ ਸੁਣ ਕੇ ਸ਼ਿਕਾਰ ਕਰਨ ਗਏ ਤਾਂ ਹੁਕਮ ਹੋਇਆ ਤਲਵਾਰ ਨਾਲ ਮਾਰੋ, ਪੈਂਦੇ ਖਾਂ ਨੂੰ ਅਗੇ ਕੀਤਾ ਤਾਂ ਸ਼ੇਰ ਗਰਜ ਕੇ ਸਾਹਮਣੇ ਹੋਇਆ ਤਾਂ ਪੈਂਦਾ ਨੱਠ ਕੇ ਝਾੜ ਉਹਲੇ ਹੋ ਗਿਆ । ਫਿਰ ਭਲਣ ਨੇ ਜਾ ਕੇ ਖੰਡੇ ਨਾਲ ਕਟ ਦਿਤਾ ਤਾਂ ਪੈਂਦਾ ਬਹੁਤ ਸ਼ਰਮਿੰਦਾ ਹੋਇਆ ਤੇ ਸਿੱਖਾਂ ਨੇ ਕਿਹਾ ਇਹ ਤੇਰੇ ਹੰਕਾਰ ਦਾ ਫਲ ਹੈ । ਜਿਤਨਾ ਚਿਰ ਹੰਕਾਰ ਨਹੀਂ ਕਰੇਂਗਾ, ਸੁਖ ਪਾਵੇਂਗਾ ਜਦ ਹੰਕਾਰ ਕਰੇਂਗਾ ਤਾਂ ਤੇਰਾ ਨਾਸ ਹੋਊ ਯਥਾ ਸ੍ਰੀ ਮੁਖਵਾਕ—

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥*
*ਬਡੇ ਬਡੇ ਹੰਕਾਰੀਆ ਨਾਨਕ ਗਰਬਿ ਗਲੇ ॥*

ਇਕ ਅਨਵਰ ਖਾਂ ਨਾਮੀ ਪਠਾਣ ਜੋ ਬਾਦਸ਼ਾਹ ਨੇ ਕੱਢ ਦਿਤਾ ਸੀ ਸਤਿਗੁਰਾਂ ਦੀ ਸ਼ਰਨ ਆਇਆ ਤੇ ਗੁਰੂ ਜੀ ਨੂੰ ਸਰਵਗ ਜਾਣ ਕੇ ਚਰਨੀਂ ਢਠਾ । ਮਹਾਰਾਜ ਜੀ ਤੋਂ ਸਿੱਖੀ ਧਾਰਨ ਕੀਤੀ, ਬਾਦਸ਼ਾਹ ਨੇ ਇਸ ਨੂੰ ਫਿਰ ਬੁਲਾ ਲਿਆ ਅਤੇ ਦਰਬਾਰ ਵਿਚ ਇਸ ਨੇ ਦੂਣੀ ਇਜ਼ਤ ਪਾਈ । ਇਹ ਸਦਾ ਗੁਰੂ ਘਰ ਨੂੰ ਮੰਨਦਾ ਰਿਹਾ ।

## ਹਰਿਗੋਬਿੰਦ ਪੁਰ ਵਸਾਉਣਾ ਤੇ ਘੇਰੜ ਦਾ ਮਾਰਿਆ ਜਾਣਾ

ਜਦ ਗੁਰੂ ਮਹਾਰਾਜ ਜੀ ਸ੍ਰੀ ਹਰਿਗੋਬਿੰਦ ਪੁਰ ਵਸਾਉਣ ਲਗੇ ਤਾਂ ਉਸ

ਪਰਗਣੇ ਦਾ ਮਾਲ ਗੁਜਾਰ ਭਗਵਾਨ ਚੰਦ ਘੇਰੜ ਖਤਰੀ ਜੋ ਚੰਦੂ ਦਾ ਸਾਕ ਸੂਬੇ ਜਲੰਧਰ ਦਾ ਪਰਗਵਟ ਮਿਤਰ ਸੀ ਹੁਣ ਉਸ ਨੇ ਸੋਚਿਆ ਕਿ ਬਾਦਸ਼ਾਹ ਨਾਲ ਵੀ ਇਹਨਾਂ ਦੀ ਵਿਗੜੀ ਹੋਈ ਹੈ । ਕਿਉਂਕਿ ਇਹਨਾਂ ਨਾਲ ਜੰਗ ਹੋਇਆ ਹੈ ਤੇ ਸੂਬੇ ਜਲੰਧਰ ਦੇ ਜੋਰ ਨਾਲ ਗੁਰੂ ਜੀ ਤੋਂ ਪਿੰਡ ਛੁਡਾਉਣ ਦਾ ਮਨਸੂਬਾ ਠਾਣ ਆਇਆ ਸੀ, ਜਿਥੇ ਸ੍ਰੀ ਗੁਰੂ ਸਾਹਿਬ ਜੀ ਦੀਵਾਨ ਵਿਚ ਬੈਠੇ ਕੀਰਤਨ ਸੁਣ ਰਹੇ ਸਨ ਬਹੁਤ ਬੋਲਣ ਬਕਣ ਲਗਾ ਤੇ ਕਹਿਣ ਲਗਾ ਆਪਣੀ ਇਜ਼ਤ ਲੈ ਕੇ ਚਲੇ ਜਾਓ । ਇਹ ਜ਼ਮੀਨ ਗੁਰੂ ਕਿਆਂ ਨੇ ਮੁਲ ਲਈ ਹੈ ਤੇ ਕਹਿਣ ਲਗਾ ਚਲੇ ਜਾਓ ਤਾਂ ਹਛੀ ਗੱਲ ਹੈ ਨਹੀਂ ਤਾਂ ਮੈਂ ੮੨ ਪਿੰਡ ਜੋ ਮੇਰੇ ਪ੍ਰਗਣੇ ਵਿਚ ਹਨ ਉਨ੍ਹਾਂ ਨੂੰ ਸਦਕੇ ਮੈਂ ਬੁਰਾ ਹਾਲ ਕਰਾਂਗਾ। ਸਿੱਖ ਤਾਂ ਉਸ ਦੀ ਉਸ ਦਿਨ ਹੀ ਬੰਬ ਬੁਲਾਉਣ ਲਗੇ ਸਨ ਪਰ ਗੁਰੂ ਸਾਹਿਬ ਨੇ ਰੋਕ ਦਿਤਾ ।

ਦੂਸਰੇ ਦਿਨ ਉਹ ਫਿਰ ਆ ਕੇ ਬਕਵਾਸ ਕਰਨ ਲਗ ਪਿਆ ਅਰ ਕਹੇ ਕਿ ਆਪਣਾ ਲਤਾ ਪਲਾਣਾ ਹੁਣੇ ਚੁਕ ਲਵੋ ਨਹੀਂ ਤਾਂ ਇਹ ਬਿਆਸੀ ਪਿੰਡ ਮੇਰੇ ਹੁਕਮ ਵਿਚ ਹਨ ਮਾਰ-ਮਾਰ ਕੇ ਠੀਕ ਕਰ ਦੇਣਗੇ । ਇਹ ਕਹਿ ਕੇ ਗੁਰੂ ਜੀ ਦਾ ਨਾਮ ਲੈ ਕੇ ਗਾਲ੍ਹਾਂ ਕੱਢਣ ਲਗ ਪਿਆ । ਭਾਈ ਬਿਧੀ ਚੰਦ ਨੇ ਇਕ ਚਪੇੜ ਮਾਰ ਕੇ ਹੇਠਾਂ ਸੁਟ ਲਿਆ । ਫਿਰ ਤਾਂ ਸਿੱਖਾਂ ਮੁਕੀਆਂ ਮਾਰ ਮਾਰ ਕੇ ਉਸ ਦੀ ਜਾਨ ਕੱਢ ਸੁਟੀ । ਜਿਸ ਵੇਲੇ ਘੇਰੜ ਮਾਰਿਆ ਗਿਆ ਉਸ ਦੇ ਸਾਥੀ ੫-੭ ਸੌ ਆਦਮੀ ਮਾਂਗਵੀ ਧਾੜ ਸਨ ਭੱਜ ਗਏ ਤੇ ਉਸ ਦੇ ਪੁੱਤਰ ਨੂੰ ਜਾ ਦੱਸਿਆ ਕਿ ਤੇਰੇ ਬਾਪ ਨੂੰ ਗੁਰੂ ਨੇ ਮਾਰ ਦਿਤਾ ਹੈ ਤਾਂ ਉਸ ਦਾ ਪੁੱਤਰ ਰਤਨ ਚੰਦ ਰੋਂਦਾ ਪਿਟਦਾ ਜਲੰਧਰ ਦੇ ਸੂਬੇ ਪਾਸ ਪੁੱਜਾ । ਉਥੇ ਚੰਦੂ ਦਾ ਭਰਾ ਲਾਲ ਚੰਦ ਉਸਦਾ ਪੇਸ਼ਕਾਰ ਤੇ ਚੰਦੂ ਦਾ ਪੁੱਤਰ ਕਰਮਚੰਦ ਤਸੀਲਦਾਰ ਸੀ ਉਹਨਾਂ ਨੇ ਜਾ ਕੇ ਚਾਚੇ ਦੀ ਮੌਤ ਦਾ ਹਾਲ ਸੁਣਾਇਆ ਅਰ ਫੇਰ ਸੂਬੇ ਦੇ ਪੈਰਾਂ ਤੇ ਪੱਗ ਸੁੱਟ ਕੇ ਕਿਹਾ ਕਿ ਜਦ ਤੱਕ ਅਸੀਂ ਉਸ ਦਾ ਬਦਲਾ ਨਾ ਲੈ ਲਈਏ ਅਸੀਂ ਪੱਗ ਨਹੀਂ ਬੰਨ੍ਹਣੀ, ਹੋਰ ਵੀ ਬਹੁਤ ਕੁਛ ਕਹਿ ਕੇ ਸੂਬੇ ਨੂੰ ਤਪਾਇਆ । ਬਸ ਉਹ ਮੂਰਖ ਬਿਨਾਂ ਕੁਛ ਸੋਚੇ ਸਮਝੇ ਪੰਜ ਹਜ਼ਾਰ ਆਪਣੀ ਤੇ ਕੁਛ ਹੋਰ ਮਾਂਗਵੀ ਸੈਨਾ ਲੈ ਕੇ ਚੜ੍ਹ ਤੁਰਿਆ। ਬਿਆਸ ਦਾ ਪੱਤਨ ਲੰਘ ਕੇ ਸੂਬੇ ਨੇ ਆਪਣੀ ਫੌਜ ਅਠਾਂ ਸਰਦਾਰਾਂ ਨੂੰ ਵੰਡ

ਦਿਤੀ ਅਰ ਆਪ ਆਪਣੇ ਪੁੱਤਰਾਂ ਸਮੇਤ ਅਫਸਰ ਬਣ ਤੁਰਿਆ । ੭ ਅਸੂ ਸੰਮਤ ੧੬੮੫ ਨੂੰ ਦੋਹਾਂ ਦਾ ਟਾਕਰਾ ਹੋ ਪਿਆ । ਇਧਰੋਂ ਸਿੱਖਾਂ ਵਿਚ ਵੀ ਭਾਈ ਜਦੂ, ਕਲਿਆਣਾ, ਮਥਰਾ ਆਦਿਕ ਆਪਣੇ ਜਥੇ ਲੈ ਕੇ ਆਏ ਸਨ। ਟਾਕਰਾ ਹੁੰਦਿਆਂ ਹੀ ਦੋਵੇਂ ਦਲ ਗੁਸਾ ਖਾ ਅਗੇ ਹੋ ਗਏ ਅਰ ਸੰਧਯਾ ਪੈਣ ਤਕ ਘਸਮਾਨ ਦਾ ਯੁਧ ਹੁੰਦਾ ਰਿਹਾ । ਦੂਸਰੇ ਦਿਨ ਸਵੇਰੇ ਹੀ ਲੜਾਈ ਛਿੜ ਪਈ । ਸਿੱਖਾਂ ਵਲੋਂ ਭਾਈ ਪਿਰਾਗਾ, ਤੋਤਾ, ਜਗਨਾ ਆਦਿਕ ਬੜੀ ਦਲੇਰੀ ਨਾਲ ਵਧ ਵਧ ਕੇ ਲੜਦੇ ਰਹੇ । ਬਲਵੇਦ ਖਾਂ ਸ਼ਾਹੀ ਸਰਦਾਰ ਭਾਈ ਪਿਰਾਗੇ ਨੇ ਜਾ ਘੇਰਿਆ । ਉਸ ਨੇ ਬਚਨ ਲਈ ਬਥੇਰੇ ਹੱਥ ਪੈਰ ਮਾਰੇ ਪਰ ਕੋਈ ਪੇਸ਼ ਨਾ ਗਈ, ਅੰਤ ਨੂੰ ਭਾਈ ਪਿਰਾਗਾ ਦੇ ਹਥੋਂ ਉਸਦਾ ਕਾਲ ਆ ਗਿਆ। ਉਸ ਦੇ ਮਰਦਿਆਂ ਤੁਰਕਾਂ ਨੂੰ ਰੋਹ ਚੜ੍ਹ ਆਇਆ। ਇਧਰੋਂ ਗੁਰੂ ਜੀ ਨੇ ਵੀ ਸਿੱਖਾਂ ਨੂੰ ਅਗੇ ਹੋਣ ਲਈ ਲਲਕਾਰਿਆ। ਉਹ ਤਾਂ ਅਗੇ ਹੀ ਕਚੀਚੀਆਂ ਵਟ ਰਹੇ ਸਨ । ਭੁਖੇ ਸ਼ੇਰਾਂ ਵਾਂਗ ਟੁਟ ਪਏ। ਬਾਕੀ ਸ਼ਬਦ ਬੋਲ ਕੇ ਬਾਣ ਮਾਰਤਾ! ਅਲੀਬਖਸ਼ ਸਰਦਾਰ ਫੌਲਾਦੀ ਹੌਦੇ ਵਿਚ ਬੈਠਾ ਹੋਇਆ ਮਾਰੋ ਮਾਰ ਕਰ ਰਿਹਾ ਸੀ, ਭਾਈ ਨਾਨੋ ਨੇ ਬਾਣ ਉਸ ਦੇ ਸੰਘ ਵਿਚ ਮਾਰ ਕੇ ਮਾਰ ਦਿਤਾ । ਦੁਲੋ ਖਾਂ ਸਰਦਾਰ ਨੇ ਆਪਣੇ ਪੁੱਤਰਾਂ ਨੂੰ ਭੇਜਿਆ ਅਮਾਨ ਬਖਸ਼ ਨਾਮੇ ਵਡੇ ਪੁੱਤਰ ਨੂੰ ਭਾਈ ਬਿਧੀ ਚੰਦ ਨੇ ਜਾ ਘੇਰਿਆ ਅਰ ਸਜਾ ਹੱਥ ਵੱਢ ਦਿਤਾ । ਤ੍ਰਿਕਾਲਾਂ ਨੂੰ ਦੋਵੇਂ ਫੌਜਾਂ ਆਰਾਮ ਕਰਨ ਲਈ ਠਹਿਰ ਗਈਆਂ। ਤੀਸਰੇ ਦਿਨ ਨਵਾਬ ਆਪ ਸਤਿਗੁਰਾਂ ਦੇ ਸਾਹਮਣੇ ਹੋਇਆ, ਕੁਛ ਚਿਰ ਨਵਾਬ ਤੇ ਗੁਰੂ ਜੀ ਤਲਵਾਰਾਂ ਨਾਲ ਲੜਦੇ ਰਹੇ । ਦੋਹਾਂ ਦੀਆਂ ਤਲਵਾਰਾਂ ਟੁਟ ਗਈਆਂ, ਅੰਤ ਨੂੰ ਗੁਰੂ ਜੀ ਨੇ ਨਵਾਬ ਨੂੰ ਚੁੱਕ ਕੇ ਜ਼ਮੀਨ ਤੇ ਮਾਰਿਆ ਤੇ ਨਾਲ ਹੀ ਨਵਾਬ ਦੇ ਪ੍ਰਾਣ ਨਿਕਲ ਗਏ । ਉਸ ਦੇ ਮਰਦਿਆਂ ਹੀ ਫੌਜ ਉਠ ਨਠੀ । ਭਜਦਿਆਂ ਨੂੰ ਮਾਰਨਾ ਪਾਪ ਸਮਝ ਕੇ ਪਿਛਾ ਨਾ ਕੀਤਾ । ਫਟੜ ਸਿੱਖਾਂ ਨੂੰ ਡੇਰੇ ਪੁਚਾਇਆ ਅਰ ਸ਼ਹੀਦਾਂ ਨੂੰ ਓਥੇ ਹੀ ਸਸਕਾਰਿਆ। ਘੋੜੇ ਆਦਿਕ ਸਭ ਦਰਿਆ ਵਿਚ ਪ੍ਰਵਾਹ ਦਿਤੇ । ਜੰਗ ਵਿਚ ਜਿੱਤ ਹੋਣ ਦੇ ਕਾਰਨ ਸ੍ਰੀ ਗੁਰੂ ਜੀ ਦੀ ਮਹਿਮਾ ਬਹੁਤ ਹੋ ਗਈ । ਉਧਰੋਂ ਦਿਲੀਓਂ ਨਵਾਬ ਜਲੰਧਰ ਦੇ ਨਾਓਂ ਪ੍ਰਵਾਨਾ ਆਇਆ ਕਿ ਉਸ ਨੇ ਸਾਡੀ ਮਰਜ਼ੀ ਦੇ ਵਿਰੁਧ ਲੜਾਈ ਛੇੜੀ ਹੈ ਇਸ ਲਈ ਉਸ ਦੀ ਸਾਰੀ ਜਾਇਦਾਦ ਜਬਤ ਕਰ

ਲਈ ਜਾਵੇ । ਇਹ ਸੁਣ ਕੇ ਸਿੱਖਾਂ ਨੂੰ ਦੂਣੀ ਖੁਸ਼ੀ ਹੋਈ ।

## ਬਾਬੇ ਬੁੱਢੇ ਦਾ ਚਲਾਣਾ

ਦੋ ਮਹੀਨੇ ਪਿਛੋਂ ਬਾਬਾ ਜੀ ਦਾ ਸੁਨੇਹਾ ਆਇਆ ਕਿ ਗੁਰੂ ਜੀ ਆ ਕੇ ਦਰਸ਼ਨ ਦੇ ਜਾਣ ਕਿਉਂਕਿ ਹੁਣ ਮੇਰਾ ਅੰਤ ਸਮਾਂ ਹੈ । ਸ੍ਰੀ ਗੁਰੂ ਜੀ ਨੇ ਉਸੇ ਵੇਲੇ ਸੌ ਸਵਾਰ ਨਾਲ ਲੈ ਕੇ ਤਿਆਰਾ ਕੀਤਾ ਅਰ ਅੰਮ੍ਰਿਤਸਰ ਪੁਜ ਕੇ ਪਰਮ ਪ੍ਰੀਤਵਾਨ ਭਾਈ ਬੁੱਢਾ ਜੀ ਨੂੰ ਦਰਸ਼ਨ ਦਿਤਾ । ਤਿੰਨ ਦਿਨ ਇਥੇ ਰਹੇ । ੧੪ ਮਘਰ ੧੬੮੫ ਨੂੰ ਬਾਬਾ ਬੁੱਢਾ ਜੀ ਇਸ ਦੇਹ ਨੂੰ ਤਿਆਗ ਕੇ ਅਮਰ ਪਦਵੀ ਨੂੰ ਪ੍ਰਾਪਤ ਹੋਏ । ਗੁਰੂ ਜੀ ਨੇ ਉਨ੍ਹਾਂ ਦੇ ਨਮਿਤ ਪਾਠ ਰਖਾ ਕੇ ਆਪ ਸੰਗਤਾਂ ਨੂੰ ਤਾਰਨ ਤੁਰ ਗਏ । ਸਤਾਰਮੀ ਦੇ ਦਿਨ ਆ ਕੇ ਉਸ ਦੇ ਪੋਤਰੇ ਭਾਨੇ ਨੂੰ ਪੱਗ ਬੰਨ੍ਹਾਈ ।

## ਭਾਈ ਗੁਰਦਾਸ ਜੀ ਦਾ ਘੋੜੇ ਖਰੀਦਣ ਜਾਣਾ

ਭਾਈ ਗੁਰਦਾਸ ਜੀ ਭੱਲੇ ਜੋ ਸਤਿਗੁਰੂ ਅਰਜਨ ਦੇਵ ਜੀ ਦੇ ਮਾਮੇ ਸਨ ਗੁਰੂ ਘਰ ਦੇ ਬਹੁਤ ਸ਼ਰਧਾਲੂ ਸਨ । ਆਪ ਨੇ ਵਾਰਾਂ ਬਣਾਈਆਂ ਹਨ । ਇਕ ਦਿਨ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੀਵਾਨ ਵਿਚ ਉਨ੍ਹਾਂ ਨੇ ਸੁਣਾਈਆਂ ਜਿਸ ਵਿਚ ਇਕ ਤੁਕ ਆਉਂਦੀ ਹੈ, 'ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ ॥' ਇਹ ਤੁਕ ਸੁਣ ਕੇ ਗੁਰੂ ਜੀ ਨੇ ਸੋਚਿਆ ਕਿ ਭਾਈ ਗੁਰਦਾਸ ਜੀ ਨੂੰ ਸਿੱਖ ਹੋਣ ਦਾ ਹੰਕਾਰ ਹੋ ਗਿਆ । ਸੋ ਇਹ ਠੀਕ ਨਹੀਂ ਕਿਉਂਕਿ ਸਾਡਾ ਅਤਿਅੰਤ ਪਿਆਰਾ ਸਿੱਖ ਹੈ । ਇਸ ਲਈ ਇਸ ਦਾ ਹੰਕਾਰ ਦੂਰ ਕਰੀਏ। ਇਹ ਸੋਚ ਕੇ ਭਾਈ ਗੁਰਦਾਸ ਨੂੰ ਆਗਿਆ ਦਿਤੀ ਕਿ ਕਾਬਲੋਂ ਘੋੜੇ ਖਰੀਦ ਲਿਆਓ, ਪੰਜਾਹ ਹਜ਼ਾਰ ਰੁਪਿਆ ਖਚਰਾਂ ਤੇ ਲਦਵਾ ਦਿਤਾ। ਭਾਈ ਗੁਰਦਾਸ ਨੂੰ ਹੋਰ ਵੀ ਹੰਕਾਰ ਹੋ ਗਿਆ ਕਿ ਮੇਰੇ ਜੇਡਾ ਇਤਬਾਰੀ ਸਿੱਖ ਹੋਰ ਕੋਈ ਨਹੀਂ, ਤਦੇ ਮੈਨੂੰ ਇਹ ਆਗਿਆ ਹੋਈ ਹੈ ।

ਭਾਈ ਗੁਰਦਾਸ ਜੀ ਉਸੇ ਵੇਲੇ ਤਿਆਰ ਹੋ ਗਏ । ਸ੍ਰੀ ਗੁਰੂ ਜੀ ਨੇ ਕਿਹਾ ਬਲਖ ਵਿਚੋਂ ਭਾਈ ਦੁਨੀਚੰਦ ਨੂੰ ਲੈ ਲੈਣਾ । ਉਹ ਤੁਹਾਨੂੰ ਬੜੇ ਚੰਗੇ ਘੋੜੇ ਖਰੀਦ ਦੇਵੇਗਾ । ਭਾਈ ਗੁਰਦਾਸ ਜੀ ਤੁਰ ਪਏ । ਰਸਤੇ ਵਿਚ ਪ੍ਰੇਮੀ

ਸਿੱਖ ਭਾਈ ਜੀ ਦੇ ਦਰਸ਼ਨਾਂ ਨੂੰ ਆਉਣ ਅਰ ਘੋੜਿਆਂ ਵਾਸਤੇ ਹੋਰ ਵੀ ਮਾਇਆ ਭੇਟ ਦੇਣ ।

ਭਾਈ ਜੀ ਪਿਸ਼ੌਰ ਤੋਂ ਹੁੰਦੇ ਹੋਏ ਦੂਨੀ ਚੰਦ ਦੇ ਘਰ ਪੁਜੇ, ਉਸ ਨੇ ਆਪਣੇ ਧੰਨ ਭਾਗ ਜਾਣ ਕੇ ਅਗੋਂ ਉਠ ਕੇ 'ਜੋ ਦੀਸੈ ਗੁਰ ਸਿਖੜਾ ਤਿਸੁ ਨਿਵ ਨਿਵ ਲਾਗਹੁ ਪਾਇ ਜੀਉ' ਦੇ ਗੁਰਵਾਕ ਅਨੁਸਾਰ ਮੱਥਾ ਟੇਕਿਆ ਅਰ ਚਰਨ ਧੋਇ ਕੇ ਚਰਨਾਮ੍ਰਿਤ ਲਿਆ ਤੇ ਆਉਣ ਦਾ ਕਾਰਨ ਪੁਛਿਆ। ਭਾਈ ਜੀ ਨੇ ਸਾਰੀ ਵਿਥਿਆ ਸੁਣਾਈ ਅਰ ਕਿਹਾ ਕਿ ਸਤਿਗੁਰਾਂ ਦੀ ਆਗਿਆ ਹੈ ਕਿ ਭਾਈ ਦੂਨੀ ਚੰਦ ਰੋਟੀ ਖਾਂਦਾ ਹੋਵੇ ਤਾਂ ਵੀ ਛੱਡ ਕੇ ਘੋੜੇ ਖਰੀਦਣ ਤੁਰ ਪਏ । ਭਾਈ ਦੂਨੀਚੰਦ ਇਹ ਬਚਨ ਸੁਣਦੇ ਹੀ ਕੁਛ ਦਮੜੇ ਲੱਕ ਬੰਨ੍ਹ ਭਾਈ ਗੁਰਦਾਸ ਜੀ ਦੇ ਨਾਲ ਇਰਾਕ ਨੂੰ ਤੁਰ ਪਿਆ । ਇਕ ਮੰਜ਼ਲ ਪੁਜੇ ਸਨ ਕਿ ਪਿਛੋਂ ਸੁਨੇਹਾ ਆਇਆ ਕਿ ਤੇਰਾ ਪੁੱਤਰ ਬਹੁਤ ਢਿਲਾ ਹੋ ਗਿਆ ਹੈ ਮੁੜ ਆਓ ਪਰ ਉਸ ਸਚੇ ਪ੍ਰੇਮੀ ਸਿੱਖ ਨੇ ਉੱਤਰ ਦਿਤਾ ਕਿ ਘਰ ਵਿਚ ਧਨ ਹੈ ਕਿਸੇ ਵੈਦ ਨੂੰ ਸੱਦ ਕੇ ਦਾਰੂ ਕਰਾਓ । ਜੇ ਭਾਣੇ ਵਿਚ ਚਲਾਣਾ ਹੋ ਗਿਆ ਤਾਂ ਬਾਲਣ ਵੀ ਘਰ ਵਿਚ ਬਹੁਤ ਹੈ । (ਧੰਨ ਹੈ ਸਿਦਕ) ਮੈਂ ਹੁਣ ਪਿਛੇ ਨਹੀਂ ਮੁੜ ਸਕਦਾ ।

ਫਿਰ ਇਸ ਦੇ ਭਰਾ ਨੇ ਆ ਕੇ ਕਿਹਾ ਕਿ ਤੇਰੀ ਇਸਤਰੀ ਚਲਾਣਾ ਕਰ ਗਈ ਹੈ ਤੂੰ ਮੁੜ ਚਲ ਪਰ ਦੂਨੀ ਚੰਦ ਨੇ ਕਿਹਾ ਤੁਸੀਂ ਸਸਕਾਰ ਕਰ ਦੇਣਾ ਜੋ ਕੁਛ ਹੋਇਆ ਚੰਗਾ ਹੈ ।

ਇਰਾਕ ਪੁਜੇ, ਘੋੜੇ ਖਰੀਦੇ ਅਰ ਪਸੰਦ ਹੋਣ ਲਈ ਸਤਿਗੁਰਾਂ ਜੀ ਪਾਸ ਭੇਜ ਦਿਤੇ (ਕਿਉਂਕਿ ਇਹੋ ਆਗਿਆ ਸੀ) । ਜਦ ਘੋੜਿਆਂ ਦੇ ਪਸੰਦ ਹੋਣ ਦਾ ਸੁਨੇਹਾ ਪੁੱਜਾ ਤਾਂ ਘੋੜਿਆਂ ਦੇ ਵਪਾਰੀਆਂ ਨੇ ਮੁਲ ਮੰਗਿਆ । ਭਾਈ ਜੀ ਜਦ ਤੰਬੂ ਦੇ ਅੰਦਰ ਜਾ ਕੇ ਸੰਦੂਕ ਖੋਹਲ ਕੇ ਦੇਖਦੇ ਹਨ ਤਾਂ ਕੀ ਦਿਸਿਆ ਕਿ ਮੋਹਰਾਂ ਦੀ ਥਾਂ ਠੀਕਰੀਆਂ ਭਰੀਆਂ ਹੋਈਆਂ ਹਨ । ਇਹ ਦੇਖ ਕੇ ਹੈਰਾਨ ਹੋ ਗਏ ਅਰ ਜਾਨ ਦੇ ਡਰ ਦੇ ਮਾਰੇ ਤੰਬੂ ਪਾੜ ਕੇ ਪਿਛਲੇ ਪਾਸਿਓਂ ਉਠ ਨਸੇ ਅਰ ਲੁਕਦੇ ਛਿਪਦੇ ਕਾਂਸ਼ੀ ਪਹੁੰਚੇ । ਇਧਰ ਜਦ ਵਪਾਰੀਆਂ ਨੇ ਦੇਖਿਆ ਕਿ ਭਾਈ ਗੁਰਦਾਸ ਜੀ ਨੂੰ ਅੰਦਰ ਗਿਆਂ ਬਹੁਤ ਚਿਰ ਹੋ ਗਿਆ ਹੈ, ਤਾਂ ਜਾ ਕੇ ਦੇਖਿਆ ਜੋ ਸੰਦੂਕ ਖੁਲ੍ਹਾ ਹੋਇਆ ਹੈ ਤੇ ਅੰਦਰ ਕੋਈ ਨਹੀਂ, ਉਨ੍ਹਾਂ

ਨੇ ਭਾਈ ਦੁਨੀਚੰਦ ਨੂੰ ਕਿਹਾ ਉਸ ਨੇ ਅੰਦਰ ਆ ਕੇ ਸੰਦੂਕ ਵਿਚੋਂ ਮੋਹਰਾਂ ਕੱਢ ਕੇ ਹਿਸਾਬ ਨਾਲ ਸਭ ਨੂੰ ਦਿਤੀਆਂ ਤੇ ਬਾਕੀ ਮੋਹਰਾਂ ਤੇ ਹੋਰ ਘੋੜੇ ਲੈ ਕੇ ਅੰਮ੍ਰਿਤਸਰ ਗੁਰੂ ਜੀ ਪਾਸ ਪੁਜੇ । ਗੁਰੂ ਜੀ ਨੇ ਆਉਂਦੇ ਨੂੰ ਆਪ ਉਠ ਕੇ ਗਲ ਨਾਲ ਲਾਇਆ ਅਰ ਕਿਹਾ ਧੰਨ ਸਿੱਖ ਤੇ ਧੰਨ ਸਿੱਖੀ । ਗੁਰੂ ਜੀ ਨੇ ਭਾਈ ਦੁਨੀ ਚੰਦ ਤੋਂ ਸਾਰੀ ਗੱਲ ਪੁਛੀ ਉਸ ਨੇ ਸਭ ਬ੍ਰਿਥਿਆ ਸੁਣਾਈ। ਸੰਗਤ ਭਾਈ ਗੁਰਦਾਸ ਜੀ ਦਾ ਇਸ ਤਰ੍ਹਾਂ ਗੁੰਮ ਹੋਣਾ ਸੁਣ ਕੇ ਹੈਰਾਨ ਹੋ ਗਈ । ਗੁਰੂ ਜੀ ਨੇ ਦੁਨੀ ਚੰਦ ਨੂੰ ਗਲੇ ਨਾਲ ਲਾਇਆ ਤੇ ਕਿਹਾ ਧੰਨ ਹੈ ਸਿੱਖੀ।

## ਭਾਈ ਗੁਰਦਾਸ ਜੀ ਦਾ ਕਾਂਸ਼ੀ ਜਾਣਾ

ਭਾਈ ਗੁਰਦਾਸ ਜੀ ਕਾਂਸ਼ੀ ਪੁਜੇ ਉਥੇ ਆਪਣੇ ਆਤਮਕ ਬਲ ਨਾਲ ਇਥੋਂ ਤਕ ਗੁਰੂ ਘਰ ਦਾ ਪ੍ਰਚਾਰ ਕੀਤਾ ਕਿ ਉਥੋਂ ਦੇ ਰਾਜੇ ਨੂੰ ਆਪਣਾ ਸਿੱਖ ਬਣਾ ਲਿਆ । ਭਾਵੇਂ ਕਾਂਸ਼ੀ ਵਿਚ ਪੰਡਤਾਂ ਦਾ ਬਹੁਤ ਜ਼ੋਰ ਸੀ ਪਰੰਤੂ ਭਾਈ ਜੀ ਅਗੇ ਕਿਸੇ ਦਾ ਜ਼ੋਰ ਨਾ ਗਿਆ । ਏਨੇ ਚਿਰ ਨੂੰ ਸਤਿਗੁਰਾਂ ਨੂੰ ਵੀ ਖਬਰ ਪਹੁੰਚ ਗਈ ਕਿ ਭਾਈ ਜੀ ਕਾਂਸ਼ੀ ਵਿਚ ਹਨ । ਉਸੇ ਵੇਲੇ ਮੇਵੜਾ ਕਾਂਸ਼ੀ ਦੇ ਰਾਜੇ ਪਾਸ ਭੇਜਿਆ ਕਿ ਸਾਡਾ ਚੋਰ ਗੁਰਦਾਸ ਨਾਮੇ ਆਪ ਦੇ ਸ਼ਹਿਰ ਵਿਚ ਹੈ, ਸੋ ਬਹੁਤ ਛੇਤੀ ਉਸ ਦੀਆਂ ਮੁਸ਼ਕਾਂ ਬੰਨ੍ਹਕੇ ਸਾਡੇ ਪਾਸ ਭੇਜ ਦੇਵੋ। ਰਾਜੇ ਨੇ ਇਹ ਹੁਕਮਨਾਮਾ ਪੜ੍ਹ ਕੇ ਸਾਰੇ ਰਾਜ ਵਿਚ ਢੰਡੋਰਾ ਪਿਟਵਾਇਆ। ਭਾਈ ਗੁਰਦਾਸ ਜੀ ਨੇ ਜਦ ਇਹ ਗੱਲ ਸੁਣੀ ਤਾਂ ਆਪੇ ਹੀ ਰਾਜੇ ਦੇ ਪਾਸ ਜਾ ਕੇ ਬੋਲੇ, ਹੇ ਰਾਜਨ! ਸਤਿਗੁਰੂ ਜੀ ਦੇ ਚੋਰ ਹਾਂ, ਸਾਨੂੰ ਬੰਨ੍ਹ ਕੇ ਉਨ੍ਹਾਂ ਦੇ ਪਾਸ ਭੇਜ ਦੇਵੋ। ਇਹ ਗੱਲ ਸੁਣ ਕੇ ਰਾਜਾ ਹੈਰਾਨ ਹੋ ਗਿਆ ਕਿਉਂਕਿ ਉਹ ਭਾਈ ਜੀ ਨੂੰ ਆਪਣਾ ਗੁਰਦੇਵ ਮੰਨੀ ਬੈਠਾ ਸੀ। ਅੰਤ ਨੂੰ ਬੋਲਿਆ ਹੇ ਮਹਾਰਾਜ! ਆਪ ਇਹ ਕੀ ਕਹਿੰਦੇ ਹੋ, ਮੈਂ ਆਪ ਨੂੰ ਕਿਸੇ ਤਰ੍ਹਾਂ ਬੰਨ੍ਹ ਨਹੀਂ ਸਕਦਾ । ਭਾਈ ਜੀ ਨੇ ਰਾਜੇ ਨੂੰ ਸਾਰੀ ਸਾਖੀ ਸੁਣਾਈ ਅਰ ਕਿਹਾ ਇਹ ਖੇਡ ਸ੍ਰੀ ਗੁਰੂ ਜੀ ਨੇ ਦਾਸ ਦੀ ਪ੍ਰੀਖਿਆ ਕਰਨ ਹਿਤ ਕੀਤੀ ਹੈ, ਬਸ ਹੁਣ ਝਟ ਪਟ ਮੇਰੀਆਂ ਮੁਸ਼ਕਾਂ ਬੰਨ੍ਹ ਕੇ ਮੇਵੜੇ ਦੇ ਹਵਾਲੇ ਕਰ ਦੇਵੋ । ਰਾਜੇ ਨੇ ਇਹ ਕਦ ਕਰਨਾ ਸੀ । ਇਸ ਲਈ ਭਾਈ ਜੀ ਨੇ ਆਪੇ ਹੀ ਆਪਣੀਆਂ

ਮੁਸ਼ਕਾਂ ਬੰਨ੍ਹ ਲਈਆਂ ਅਰ ਮੇਵੜੇ ਦੇ ਨਾਲ ਹੋ ਤੁਰੇ। ਰਾਜਾ ਆਪ ਦੋ ਕੋਹ ਨਾਲ ਛੱਡਣ ਆਇਆ। ਕਈ ਹਜ਼ਾਰਾ ਰੁਪਇਆ ਭੇਟਾ ਕੀਤੀ। ਭਾਈ ਜੀ ਨੇ ਉਸ ਦੀ ਹੁੰਡੀ ਕਰਾ ਮੇਵੜੇ ਦੇ ਹਵਾਲੇ ਕਰ ਦਿਤੀ। ਰਸਤੇ ਵਿਚ ਪਹੁੰਚਣਾ ਕਠਿਨ ਸੀ, ਜਦ ਅੰਮ੍ਰਿਤਸਰ ਦੇ ਨੇੜੇ ਪੁਜੇ ਤਾਂ ਫਿਰ ਮੁਸ਼ਕਾਂ ਬੰਨ੍ਹ ਕੇ ਅਕਾਲ ਬੁੰਗੇ ਮਹਾਰਾਜ ਜੀ ਦੇ ਪਾਸ ਹਾਜ਼ਰ ਕੀਤਾ। ਮਹਾਰਾਜ ਭਾਈ ਗੁਰਦਾਸ ਨੂੰ ਦੇਖ ਕੇ ਅੰਦਰੋਂ ਤਾਂ ਬਹੁਤ ਪ੍ਰਸੰਨ ਹੋਏ, ਪਰ ਬਾਹਰੋਂ ਉਨ੍ਹਾਂ ਨੇ ਕਿਹਾ—'ਤੂੰ ਐਵੇਂ ਧਨ ਸੁੰਵਾ ਸੁੱਟ ਕੇ ਉਠ ਤੁਰਿਓਂ, ਜੇ ਕਾਂਸ਼ੀ ਜਾਣਾ ਸੀ ਤੇ ਏਥੇ ਘੋੜੇ ਲਿਆਉਣ ਦੀ ਹਾਮੀ ਕਿਉਂ ਭਰੀ। ਨਸਣ ਵੇਲੇ ਆਪਣੀ ਰਚਿਤ ਤੁਕ 'ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ' ਨੂੰ ਯਾਦ ਕਰ ਲੈਣਾ ਸੀ? ਇਹ ਸੁਣ ਕੇ ਭਾਈ ਜੀ ਨੇ ਉਸ ਦਿਨ ਤੋਂ ਹੰਕਾਰ ਛਡਿਆ ਅਰ ਨਿਮਾਣਾ ਹੋ ਕੇ ਹੱਥ ਜੋੜ ਕੇ ਕਿਹਾ—

*'ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ॥ ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ॥ ਆਗੂ ਲੈ ਉਝੜਿ ਪਵੇ ਕਿਸੁ ਕਰੈ ਪੁਕਾਰਾ॥ ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ॥ ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ॥'* ਮਹਾਰਾਜ! ਜੇ ਵਾੜ ਹੀ ਖੇਤੀ ਨੂੰ ਖਾਣ ਲਗ ਪਵੇ ਤਾਂ ਰਾਖੀ ਕੌਣ ਕਰੂ? ਇਹ ਸੁਣ ਕੇ ਮਹਾਰਾਜ ਜੀ ਨੇ ਪ੍ਰਸੰਨ ਹੋ ਕੇ ਆਪਣੀਂ ਹੱਥੀਂ ਭਾਈ ਜੀਂ ਦੀਆਂ ਮੁਸ਼ਕਾਂ ਖੋਲ੍ਹ ਕੇ ਛਾਤੀ ਨਾਲ ਲਾ ਲਿਆ ਅਰ ਕਿਹਾ—'ਇਕ ਗਿਆ ਲਖ ਲਿਆਇਆ।' ਸੰਗਤ ਨੇ ਇਸ ਦਾ ਅਰਥ ਪੁਛਿਆ ਤਾਂ ਸਾਹਿਬਾਂ ਨੇ ਕਿਹਾ ਕਿ ਭਾਈ ਗੁਰਦਾਸ ਜੀ ਨੇ ਉਥੇ ਇਕ ਲਖ ਆਦਮੀ ਨੂੰ ਗੁਰੂ ਘਰ ਦਾ ਸਿੱਖ ਬਣਾਇਆ ਹੈ।

ਇਹ ਕਾਂਸ਼ੀ ਦਾ ਰਾਜਾ ਵੀ ਗੁਰੂ ਮਹਾਰਾਜ ਦਾ ਪੱਕਾ ਸਿੱਖ ਹੋ ਗਿਆ ਸੀ। ਕਈ ਵਾਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ।

# ਜੰਗਲੀ ਸੂਰ ਮਾਰਨਾ

ਇਕ ਦਿਨ ਸ੍ਰੀ ਗੁਰੂ ਸਾਹਿਬ ਜੀ ਸੰਗਤ ਨੂੰ ਦਰਸ਼ਨ ਦੇਣ ਛੇਹਰਟੇ ਗਏ ਤਾਂ ਸਿਖ ਨੇ ਵਡਾਲੀ ਛੇਵੇਂ ਸਤਿਗੁਰਾਂ ਦਾ ਜਨਮ ਅਸਥਾਨ ਜਾਣ ਮੱਥਾ ਟੇਕ ਕੜਾਹ ਪ੍ਰਸ਼ਾਦਿ ਕਰਾਇਆ। ਉਸ ਇਲਾਕੇ ਦੀਆਂ ਸਭ ਸੰਗਤਾਂ ਆਈਆਂ

ਅਤੇ ਯਥਾ ਯੋਗ ਵਰ ਪਾ ਕੇ ਆਪਣੇ ਮਨ ਦੇ ਮਨੋਰਥ ਪੂਰੇ ਕੀਤੇ ਤਾਂ ਇਕ ਜ਼ਿਮੀਦਾਰ ਨੇ ਅਰਜ ਕੀਤੀ ਸਤਿਗੁਰੂ ਜੀ ਇਕ ਬੜਾ ਵਡਾ ਸੂਰ ਇਥੇ ਰਹਿੰਦਾ ਹੈ ਮਾਲ ਡੰਗਰ ਨਹੀਂ ਛੱਡਦਾ ਮਾਰ ਜਾਂਦਾ ਹੈ। ਹੋਰ ਪੈਲੀਆਂ ਦਾ ਬੜਾ ਵਿਨਾਸ਼ ਕਰਦਾ ਹੈ। ਕਈਆਂ ਜਾਨਾਂ ਦਾ ਖੈ ਇਸ ਕੀਤਾ ਹੈ। ਕਈ ਸ਼ਿਕਾਰੀ ਜ਼ੋਰ ਲਾ ਚੁਕੇ ਹਨ ਕਿਸੇ ਕੋਲੋਂ ਉਹ ਨਹੀਂ ਡਰਦਾ। ਇਹ ਸੁਣ ਕੇ ਗੁਰੂ ਸਾਹਿਬ ਜੀ ਉਥੇ ਗਏ ਤਾਂ ਪੈਂਦੇ ਖਾਂ ਅਗੇ ਵਧਿਆ ਉਨ੍ਹਾਂ ਭਾਲਾ ਮਾਰਿਆ ਕਾਰੀ ਨਾ ਲਗਾ ਸੂਰ ਨੇ ਅੱਖ ਨਾ ਝਮਕਨ ਦਿਤੀ। ਐਸੀ ਹੁਡ ਘੋੜੇ ਨੂੰ ਮਾਰੀ ਕਿ ਉਸ ਨੂੰ ਚੀਰ ਕੇ ਰੱਖ ਦਿਤਾ, ਤਾਂ ਪੈਂਦੇ ਖਾਂ ਨੇ ਦੁਹਾਈ ਦਿਤੀ ਮੈਂ ਮਾਰਿਆ ਗਿਆ ਮੈਨੂੰ ਬਚਾਓ ਸੂਰ ਅਜੇ ਥੋੜ੍ਹੀ ਦੂਰ ਗਿਆ ਸੀ ਜੋ ਭੱਲਣ ਨੇ ਜਾ ਘੇਰਿਆ ਤਾਂ ਸ੍ਰੀ ਗੁਰੂ ਜੀ ਦੇ ਘੋੜੇ ਨੂੰ ਖੁਰੀ ਕਰਕੇ ਆਇਆ ਸ੍ਰੀ ਗੁਰੂ ਜੀ ਨੇ ਉਸ ਦੀ ਚੋਟ ਬਚਾ ਕੇ ਅਜਿਹੀ ਸਰੋਹੀ ਵਾਹੀ ਦੋ ਕਰ ਸਿਟ ਲਿਆ। ਜਿਸ ਕਰਕੇ ਜੱਟਾਂ ਨੇ ਬੜੀ ਖੁਸ਼ੀ ਮਨਾਈ ਤੇ ਸ੍ਰੀ ਗੁਰੂ ਜੀ ਨੇ ਉਥੇ ਹੀ ਦਬਵਾ ਦਿੱਤੀ।

## ਜਪੁਜੀ ਸਾਹਿਬ ਦਾ ਸ਼ੁਧ ਪਾਠ ਕਰਨਾ

ਗੁਰੂ ਮਹਾਰਾਜ ਦਾ ਕੁਮੈਤ ਘੋੜਾ ਜੋ ਜੰਗ ਵਿਚ ਮਰ ਗਿਆ ਸੀ ਇਸ ਕਰਕੇ ਬਹੁਤ ਸਿੱਖਾਂ ਨੇ ਘੋੜੇ ਸਾਹਿਬਾਂ ਨੂੰ ਭੇਜੇ ਤੇ ਇਕ ਵਡਾ ਭਾਗਾ ਨਾਮ ਦਾ ਅਰੋੜਾ ਸਿੱਖ ਜੋ ਘੋੜਿਆਂ ਦਾ ਵਪਾਰ ਕਰਦਾ ਸੀ ਬਹੁਤ ਸਾਰੇ ਘੋੜੇ ਵੇਚਣ ਨੂੰ ਲਿਆਇਆ ਤੇ ਪੰਜ ਘੋੜੇ ਗੁਰੂ ਸਾਹਿਬਾਂ ਲਈ ਲਿਆਇਆ ਜੋ ਬਹੁਤ ਉਮਦਾ ਸਨ, ਸਾਹਿਬਾਂ ਨੇ ਉਨ੍ਹਾਂ ਵਿਚੋਂ ਤਿੰਨ ਘੋੜੇ ਸਿੱਖਾਂ ਨੂੰ ਦੇ ਦਿਤੇ ਦੋ ਅਜੇ ਪਏ ਸਨ ਤਾਂ ਇਕ ਦਿਨ ਸਭਾ ਵਿਚ ਸ਼ੁਧ ਜਪੁਜੀ ਸਾਹਿਬ ਅਤੇ ਇਕ ਮਨ ਪੜ੍ਹ ਕੇ ਪ੍ਰਮਾਤਮਾ ਵਿਚ ਬ੍ਰਿਤੀ ਲਾਉਣ ਦਾ ਮਹਾਤਮ ਤੁਰਿਆ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਜੇਕਰ ਇਕ ਮਨ ਹੋ ਕੇ ਪਾਠ ਕਰੋ ਤਾਂ ਮਨ ਬਾਂਛਤ ਫਲ ਮਿਲਦਾ ਹੈ। ਸੋ ਜੇਕਰ ਕੋਈ ਸਿੱਖ ਸਾਨੂੰ ਜਪੁਜੀ ਸਾਹਿਬ ਜੀ ਦਾ ਪਾਠ ਇਕ ਮਨ ਹੋ ਕੇ ਸੁਣਾਵੇ ਤਾਂ ਅਸੀਂ ਉਸ ਨੂੰ ਮਨ ਇਛਤ ਫਲ ਦੇਵਾਂਗੇ। ਤਾਂ ਭਾਈ ਗੁਪਾਲ ਖਤਰੀ ਹਾਫਜ਼ਾਬਾਦੀ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੇ ਆਪ ਦੀ ਕ੍ਰਿਪਾ ਹੋਵੇ ਤਾਂ ਮੈਂ ਸੁਣਾਉਂਦਾ ਹਾਂ ਸਭ ਸੰਗਤਾਂ

ਸਮੇਤ ਗੁਰੂ ਜੀ ਸੁਣਦੇ ਰਹੇ। ਜਦ ਅੰਤ ਦੀ ਪਉੜੀ ਪੜ੍ਹਨ ਲਗਾ ਤਾਂ ਉਸ ਨੂੰ ਫੁਰਨਾ ਫੁਰਿਆ ਪੰਜਾਂ ਘੋੜਿਆਂ ਤੋਂ ਚੀਨਾ ਘੋੜਾ ਗੁਰੂ ਮਹਾਰਾਜ ਜੀ ਤੋਂ ਮੰਗਾਂਗਾ। ਉਨ੍ਹਾਂ ਭੋਗ ਪਾਇਆ ਸੰਗਤ ਬੜੀ ਖੁਸ਼ ਹੋਈ ਤਾਂ ਸ੍ਰੀ ਗੁਰੂ ਸਾਹਿਬ ਜੀ ਨੇ ਉਹ ਘੋੜਾ ਚਾਂਦੀ ਦੀ ਕਾਠੀ ਸਜਾ ਕੇ ਉਸ ਦੇ ਹਵਾਲੇ ਕਰ ਕੇ ਬਚਨ ਕੀਤਾ ਅਸੀਂ ਇਹ ਧਾਰਿਆ ਸੀ ਜੋ ਇਸ ਨੂੰ ਗੁਰਿਆਈ ਦੇਵਾਂਗੇ ਪਰ ਇਸ ਨੂੰ ਲੋਭ ਦਾ ਫੁਰਨਾ ਫੁਰਿਆ ਸੀ, ਇਸ ਲਈ ਇਸ ਨੂੰ ਉਹ ਚੀਜ਼ ਦੇਂਦੇ ਹਾਂ। ਬਾਣੀ ਦਾ ਮਹਾਤਮ ਹੈ।

# ਬਾਬੇ ਧਰਮ ਚੰਦ ਅਤੇ ਬਾਬੇ ਸ੍ਰੀ ਚੰਦ ਜੀ ਦਾ ਮਿਲਾਪ

ਜਦ ਸਚੇ ਸਤਿਗੁਰੂ ਮੀਰੀ ਪੀਰੀ ਦੇ ਮਾਲਕ ਦੇਗ ਤੇਗ ਦੇ ਧਨੀ ਡੇਹਰੇ ਬਾਬੇ ਨਾਨਕ ਜੀ ਦੇ ਗਏ, ਦਰਸ਼ਨ ਕਰ ਕੜਾਹ ਪ੍ਰਸ਼ਾਦ ਕਰਾਇਆ ਬਾਬੇ ਲਖਮੀ ਦਾਸ ਦੀ ਸੰਤਾਨ ਵਿਚੋਂ ਬੇਦੀ ਬਾਬੇ ਸ੍ਰੀ ਧਰਮ ਚੰਦ ਜੀ ਨੇ ਬੜੀ ਸੇਵਾ ਕੀਤੀ ਸਭ ਸੰਗਤ ਨੂੰ ਪ੍ਰਸ਼ਾਦ ਅਰ ਘੋੜਿਆਂ ਨੂੰ ਘਾਹ ਪਠਾ ਦਿਤਾ। ਸ੍ਰੀ ਗੁਰੂ ਜੀ ਨੇ ਉਨ੍ਹਾਂ ਦੇ ਪੋਤਰੇ ਬਾਬੇ ਮਿਹਰ ਚੰਦ ਤੇ ਬਾਬਾ ਮਾਣਕ ਚੰਦ ਨੂੰ ਸੋਨੇ ਦੇ ਕੜਿਆਂ ਦੀਆਂ ਜੋੜੀਆਂ ਦਿਤੀਆਂ ਅਤੇ ਜੰਗ ਦੀਆਂ ਗਲਾਂ ਬੜੇ ਪ੍ਰੇਮ ਨਾਲ ਕਰਦੇ ਰਹੇ।

ਉਥੋਂ ਚਲ ਕੇ ਬਾਰਠ ਪਿੰਡ ਜਿਥੇ ਸ੍ਰੀ ਚੰਦ ਜੀ ਤਪਸਿਆ ਕਰਦੇ ਸਨ ਦਰਸ਼ਨ ਦਿਤੇ ਲਿਤੇ, ਸ੍ਰੀ ਚੰਦ ਜੀ ਜੰਗ ਜੁਧ ਦੇ ਸਮਾਚਾਰ ਸੁਣ ਕੇ ਬਹੁਤ ਖੁਸ਼ ਹੋਏ। ਗੁਰੂ ਜੀ ਦੇ ਪੁਤ੍ਰਾਂ ਨੂੰ ਦੇਖ ਕੇ ਪੁਛਿਆ ਕਿ ਆਪ ਦੇ ਪੁਤ੍ਰ ਕਿੰਨੇ ਹਨ ਤਾਂ ਉਨ੍ਹਾਂ ਨੇ ਪੰਜ ਦਸੇ ਤਾਂ ਸ੍ਰੀ ਚੰਦ ਜੀ ਨੇ ਕਿਹਾ ਕੋਈ ਬਾਬੇ ਦਾ ਵੀ ਹੈ ਤਾਂ ਸਤਿਗੁਰਾਂ ਨੇ ਆਖਿਆ ਇਹ ਸਭ ਬਾਬੇ ਦੇ ਹਨ ਜਿਹੜਾ ਪਸੰਦ ਆਵੇ ਲੈ ਲਵੋ। ਸ੍ਰੀ ਚੰਦ੍ਰ ਜੀ ਨੇ ਗੁਰਦਿਤੇ ਦੀ ਬਾਂਹ ਫੜ ਕੇ ਆਖਿਆ ਤੁਹਾਡਾ ਭੀ ਟਿਕਾ ਤੇ ਸਾਡਾ ਭੀ ਟਿਕਾ ਹੋਇਆ। ਆਪਣੀ ਸੇਲੀ ਟੋਪੀ ਗੁਰਦਿਤੇ ਨੂੰ ਪਹਿਨਾ ਕੇ ਆਖਿਆ ਸ੍ਰੀ ਗੁਰੂ ਨਾਨਕ ਜੀ ਦੀ ਦੌਲਤ ਦੋਵੇਂ ਪ੍ਰਕਾਰ ਦੀ ਮੀਰੀ ਪੀਰੀ ਤਾਂ ਤੁਹਾਡੇ ਘਰ ਗਈ ਹੋਈ ਹੈ, ਇਕ ਫਕੀਰੀ ਮੇਰੇ ਪਾਸ ਸੀ ਸੋ ਇਹ ਵੀ

ਤੁਹਾਡੇ ਘਰ ਜਾ ਰਹੀ । ਸ੍ਰੀ ਗੁਰੂ ਜੀ ਨੇ ਆਖਿਆ ਇਹ ਆਪ ਦੀ ਬਖਸ਼ਿਸ਼ ਹੈ । ਉਸੇ ਦਿਨ ਤੋਂ ਗੁਰਦਿਤੇ ਜੀ ਦਾ ਨਾਮ ਬਾਬਾ ਗੁਰਦਿਤਾ ਜੀ ਹੋਇਆ।

# ਭਾਈ ਕਰੋੜੀ ਨੇ ਗੁਰਾਂ ਲਈ ਦਰਿਆਈ ਘੋੜੇ ਲਿਆਉਣੇ

ਇਕ ਵਾਰ ਹਜ਼ਾਰਾਂ ਆਦਮੀ ਕਾਬਲ ਕੰਧਾਰ ਦੇ ਇਕੱਠੇ ਹੋ ਗੁਰਾਂ ਦੇ ਦਰਸ਼ਨ ਕਰਨ ਆਏ ਤਾਂ ਭਾਈ ਕਰੋੜੀ ਵੀ ਇਹਨਾਂ ਦੇ ਨਾਲ ਆਇਆ ਜੋ ਘੋੜਿਆਂ ਦਾ ਸੌਦਾਗਰ ਸੀ । ਉਸ ਨੇ ਦਰਿਆਈ ਘੋੜਿਆਂ ਦੇ ਦੋ ਬਚੇ ਪਾਲੇ ਸਨ ਜਿਨ੍ਹਾਂ ਦੀ ਸ਼ਾਨ ਵਿਚ ਕੋਈ ਘੋੜਾ ਵੀ ਸਾਰੇ ਭਾਰਤ ਵਰਸ਼ ਵਿਚ ਨਹੀਂ ਸੀ, ਜਦ ਉਹ ਲਾਹੌਰ ਆਇਆ ਤਾਂ ਲਾਹੌਰ ਦੇ ਸੂਬੇ ਕਾਸਮ ਬੇਗ ਨੇ ਬਹੁਤ ਘੋੜੇ ਉਨ੍ਹਾਂ ਤੋਂ ਖਰੀਦੇ । ਜਦ ਇਹ ਦੋ ਘੋੜੇ ਮੰਗੇ ਤਾਂ ਭਾਈ ਕਰੋੜੀ ਨੇ ਜਵਾਬ ਇਹ ਦਿਤਾ ਜੋ ਹੋਰ ਸਭਨਾਂ ਨੂੰ ਦੇਂਦਾ ਸੀ ਇਹ ਘੋੜੇ ਸਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਹਨ । ਸੂਬੇ ਨੇ ਕਈ ਵਾਰ ਕਿਹਾ ਜਦ ਕਰੋੜੀ ਨੇ ਇਕ ਨਾ ਮੰਨੀ ਤਾਂ ਕਾਸਮ ਬੇਗ ਨੇ ਉਹ ਘੋੜੇ ਖੋਹ ਲਏ। ਭਾਈ ਕਰੋੜੀ ਦਾ ਨਵਾਬ ਅਗੇ ਕੋਈ ਜੋਰ ਨਾ ਚਲਿਆ । ਨਵਾਬ ਦੇ ਦਿਲ ਵਿਚ ਇਹ ਖਿਆਲ ਸੀ ਕਿ ਮੈਂ ਬਾਦਸ਼ਾਹ ਨੂੰ ਇਹ ਦੋ ਘੋੜੇ ਦੇ ਕੇ ਚੰਗਾ ਇਨਾਮ ਲਵਾਂਗਾ, ਅੱਛੀ ਇਜਤ ਪਾਵਾਂਗਾ ਇਸ ਲਈ ਦੋਨੋਂ ਘੋੜੇ ਸ਼ਾਹੀ ਤਬੇਲੇ ਵਿਚ ਬੰਨ੍ਹ ਦਿਤੇ ਮਗਰੋਂ ਦਿਲ ਵਿਚ ਇਹ ਖਿਆਲ ਕੀਤਾ ਕਿ ਮਤਾਂ ਇਹ ਸੁਦਾਗਰ ਗੁਰੂ ਜੀ ਨੂੰ ਨਾ ਚੜ੍ਹਾ ਲਿਆਵੇ ਕਿਉਂਕਿ ਗੁਰੂ ਬੜਾ ਬਲਵਾਨ ਹੈ । ਇਸ ਲਈ ਭਾਈ ਕਰੋੜੀ ਜੀ ਨੂੰ ਕਚਹਿਰੀ ਵਿਚ ਸੱਦ ਕੇ ਬੜੀ ਨਰਮੀ ਦੀਆਂ ਗੱਲਾਂ ਕੀਤੀਆਂ ਅਰ ਪੰਜ ਹਜ਼ਾਰ ਦੀ ਖਿਲਤ ਤੇ ਦੋ ਲਖ ਰੁਪਏ ਦੀ ਹੁੰਡੀ ਕਾਬਲ ਦੇ ਸੇਠ ਤੇ ਕਰ ਦਿਤੀ । ਭਾਈ ਕਰੋੜੀ ਬੜਾ ਰੋਇਆ ਪਿਟਿਆ ਜਦ ਕੁਛ ਨਾ ਬਣਿਆ ਤਾਂ ਉਸ ਨੇ ਸੋਚਿਆ ਕਿ ਹੁੰਡੀ ਦੇ ਸਬੂਤ ਕਾਹਦੇ ਲਈ ਛੱਡਾਂ । ਇਸ ਲਈ ਕਾਗਜ਼ ਹੱਥ ਵਿਚ ਫੜ ਲਿਆ ਤੇ ਆਖਿਆ ਗੁਰੂ ਜੀ ਬਰਕਤ ਵਾਲੇ ਹਨ ਉਹ ਆਪੇ ਮੰਗ ਲੈਣਗੇ । ਫਿਰ ਭਾਈ ਕਰੋੜੀ ਗੁਰੂ ਜੀ ਦੇ ਅਗੇ ਭੇਟਾ ਰੱਖ ਕੇ ਮੱਥਾ ਟੇਕ ਕੇ ਅਰਜ ਕੀਤੀ ਅਰ ਆਪਣਾ

ਸਾਰਾ ਹਾਲ ਰੁਦਨ ਕੀਤਾ ਤੇ ਕਿਹਾ ਮਹਾਰਾਜ ਜੀ ਮੇਰੇ ਦਿਲ ਦੀ ਇਹੋ ਮੁਰਾਦ ਸੀ ਕਿ ਆਪ ਐਸੇ ਘੋੜਿਆਂ ਪਰ ਚੜ੍ਹਦੇ ਕਿਉਂਕਿ ਮੈਂ ਬੜੀ ਸੇਵਾ ਨਾਲ ਪਾਲੇ ਸਨ। ਸ੍ਰੀ ਗੁਰੂ ਜੀ ਨੇ ਉਸ ਹੁੰਡੀ ਦੇ ਕਾਗਜ਼ਾਂ ਨੂੰ ਪਾੜ ਕੇ ਕਿਹਾ ਕਿ ਜੋ ਤੇਰੇ ਦਿਲ ਦੀ ਮੁਰਾਦ ਹੈ ਤਾਂ ਕੰਮ ਪੂਰਾ ਹੋ ਜਾਵੇਗਾ।

## ਭਾਈ ਬਿਧੀ ਚੰਦ ਦਾ ਘੋੜੇ ਲੈਣ ਜਾਣਾ

ਸ੍ਰੀ ਗੁਰੂ ਮਹਾਰਾਜ ਜੀ ਦਾ ਤਾਂ ਇਹ ਖਿਆਲ ਨਹੀਂ ਸੀ ਪਰ ਸਿੱਖ ਦਾ ਮਨੋਰਥ ਪੂਰਾ ਕਰਨ ਲਈ ਭਾਈ ਬਿਧੀ ਚੰਦ ਨੂੰ ਘਲਿਆ ਕਿ ਇਕ ਘੋੜਾ ਹਾਲੀਂ ਲੈ ਆ। ਸੋ ਭਾਈ ਬਿਧੀ ਚੰਦ ਨੇ ਲਾਹੌਰ ਪੁੱਜ ਕੇ ਘੋੜਿਆਂ ਦਾ ਦਰਸ਼ਨ ਕਰ ਮੱਥਾ ਟੇਕਿਆ ਤੇ ਦਿਲ ਵਿਚ ਸੋਚਿਆ ਕਿ ਸਚੇ ਪਾਤਿਸ਼ਾਹ ਦੇ ਘੋੜਿਆਂ ਦੀ ਸੇਵਾ ਕਰੀਏ, ਇਸ ਲਈ ਬੜੇ ਸੁੰਦਰ ਘਾਹ ਦੀ ਪੰਡ ਬੰਨ੍ਹ ਦਰਿਆ ਕਿਨਾਰੇ ਧੋ ਪੂੰਝ ਸਾਫ ਕਰਕੇ ਘੋੜਿਆਂ ਦੇ ਤਬੇਲੇ ਵਿਚ ਪੁੱਜਾ। ਦਰੋਗਾ ਬਹੁਤ ਉਮਦਾ ਘਾਹ ਵੇਖ ਕੇ ਬਹੁਤ ਖੁਸ਼ ਹੋਇਆ ਤੇ ਪੰਡ ਦਾ ਮੁੱਲ ਪੁਛਿਆ ਉਸ ਨੇ ਕਿਹਾ ਸਚੇ ਪਾਤਿਸ਼ਾਹ ਦੇ ਘੋੜੇ ਹਨ, ਮੁੱਲ ਨਹੀਂ ਲੈਣਾ। ਇਹ ਕਹਿ ਕੇ ਘਾਹ ਖਵਾ ਕੇ ਉਸ ਨੂੰ ਮੱਥਾ ਟੇਕ ਕੇ ਉਪਰ ਸਵਾਰ ਹੋ ਬੈਠਾ ਤੇ ਅਡੀ ਲਾ ਕੇ ਭਜਾ ਲਿਆ। ਕਈ ਸਵਾਰ ਪਿਛੇ ਭਜੇ ਪਰ ਭਾਈ ਹੁਰਾਂ ਨੇ ਕਿਸੇ ਨੂੰ ਨਾ ਫੜਾਈ ਦਿਤੀ ਸਭ ਹੈਰਾਨ ਹੋ ਕੇ ਵਾਪਸ ਆਏ। ਕਾਸਮ ਬੇਗ ਸੋਚਦਾ ਰਿਹਾ ਕੀ ਕੀਤਾ ਜਾਵੇ।

ਜਦ ਬਾਦਸ਼ਾਹ ਨੂੰ ਖਬਰ ਹੋਈ ਤਾਂ ਉਸ ਨੇ ਇਸ਼ਤਿਹਾਰ ਦਿਤਾ ਕਿ ਜੋ ਘੋੜੇ ਦਾ ਪਤਾ ਦੇਵੇ ਉਸ ਨੂੰ ਦਸ ਹਜ਼ਾਰ ਰੁਪਿਆ ਇਨਾਮ ਦਿਤਾ ਜਾਵੇਗਾ। ਕਈ ਉਪਾਅ ਕੀਤੇ ਪਰ ਕੋਈ ਪਤਾ ਨਾ ਮਿਲਿਆ।

ਇਧਰ ਜਦ ਘੋੜਾ ਲੈ ਕੇ ਗੁਰੂ ਜੀ ਪਾਸ ਭਾਈ ਬਿਧੀ ਚੰਦ ਆਇਆ ਤਾਂ ਭਾਈ ਕਰੋੜੀ ਬਹੁਤ ਖੁਸ਼ ਹੋਇਆ ਤੇ ਆਖਿਆ ਧੰਨ ਸਤਿਗੁਰੂ ਅਤੇ ਧੰਨ ਉਹਨਾਂ ਦੇ ਸਿੱਖ। ਭਾਈ ਬਿਧੀ ਚੰਦ ਜੀ ਸੂਰਬੀਰ ਯੋਧਾ ਸਨ।

## ਦੂਸਰਾ ਘੋੜਾ ਲਿਆਉਣਾ

ਇਧਰ ਦੂਜੇ ਦਿਨ ਭਾਈ ਜੇਠੇ ਨੇ ਸਤਿਗੁਰਾਂ ਪਾਸ ਅਰਜ ਕੀਤੀ ਮਹਾਰਾਜ

ਜੀ ਘੋੜਾ ਪਠੇ ਨਹੀਂ ਖਾਂਦਾ ਤੇ ਰੁਦਨ ਕਰਦਾ ਹੈ । ਇਹ ਸੁਣ ਕੇ ਸ੍ਰੀ ਗੁਰੂ ਜੀ ਜੋਧ ਸ਼ਾਹ ਅਤੇ ਮੁਸਾਹਿਬਾਂ ਸਮੇਤ ਘੋੜੇ ਕੋਲ ਆਏ ਤੇ ਪਿਆਰ ਦਿਤਾ ਮਾਲੂਮ ਕੀਤਾ ਕਿ ਇਹ ਘੋੜਾ ਆਪਣੇ ਦੂਸਰੇ ਘੋੜੇ ਦੇ ਵਿਯੋਗ ਵਿਚ ਵੈਰਾਗਿਆ ਹੋਇਆ ਹੈ, ਕਿਉਂ ਜੋ ਛੋਟੇ ਹੁੰਦੇ ਤੋਂ ਇਕੱਠੇ ਪਲੇ ਸਨ । ਇਹ ਮਿੱਤਰ ਦੇ ਵਿਛੋੜੇ ਦਾ ਬੜਾ ਰੋਗ ਹੈ । ਉਧਰ ਉਹ ਵੀ ਇਸ ਤਰ੍ਹਾਂ ਤੜਫਦਾ ਹੋਊ, ਤਾਂ ਤੇ ਇਨ੍ਹਾਂ ਨੂੰ ਮਿਲਾਉਣਾ ਬੜਾ ਪੁੰਨ ਹੈ । ਇਹ ਕਹਿ ਕੇ ਬਿਧੀ ਚੰਦ ਨੂੰ ਹੁਕਮ ਕੀਤਾ ਤੇਰੀ ਸੇਵਾ ਗੁਰੂ ਕੇ ਘਰ ਪ੍ਰਵਾਣ ਪਈ ਹੈ, ਹੁਣ ਇਹਨੂੰ ਉਥੇ ਹੀ ਛੱਡ ਆ । ਇਹ ਸੁਣ ਕੇ ਭਾਈ ਕਰੋੜੀ ਨੇ ਕਿਹਾ ਮਹਾਰਾਜ ਜੀ ਤੁਸੀਂ ਦੂਸਰਾ ਵੀ ਮੰਗਵਾ ਲਵੋ ਤਾਂ ਕਿ ਮੇਰੀ ਭਾਵਨਾ ਪੂਰੀ ਹੋਵੇ ।

ਇਹ ਸੁਣਦਿਆਂ ਹੀ ਬਿਧੀ ਚੰਦ ਨੇ ਬੇਨਤੀ ਕੀਤੀ ਮਹਾਰਾਜ ਜੀ ਮੈਂ ਦੂਸਰਾ ਵੀ ਲਿਆਉਂਦਾ ਹਾਂ । ਸੋ ਮਹਾਰਾਜ ਜੀ ਦੀ ਆਗਿਆ ਪਾ ਕੇ ਬਿਧੀ ਚੰਦ ਲਾਹੌਰ ਭਾਈ ਬਹੋੜੂ ਦੇ ਘਰ ਜਾ ਉਤਰਿਆ । ਭਾਈ ਬਹੋੜੂ ਨੇ ਬੇਨਤੀ ਕੀਤੀ ਕੁਛ ਸੇਵਾ ਦਸੋ ਤਾਂ ਭਾਈ ਬਿਧੀ ਚੰਦ ਨੇ ਇਕ ਅਚੰਭਾ ਜਿਹੀ ਪੁਸ਼ਾਕ ਬਣਵਾਈ ਤੇ ਵਡਾ ਸਾਰਾ ਤਿਲੇਈ ਸਾਫਾ ਸਜਾ ਕੇ ਘੋੜਿਆਂ ਦੇ ਤਬੇਲੇ ਅਗੋਂ ਲੰਘਿਆ ਸੌਂਧੇ ਖਾਂ ਦਰੋਗੇ ਨੇ ਨਜੂਮੀ ਜਾਣ ਕੇ ਸਲਾਮ ਕੀਤੀ ਤਾਂ ਭਾਈ ਹੁਰਾਂ ਨੇ ਅਗੋਂ ਉੱਤਰ ਦਿਤਾ ਸਤ ਸਲਾਮਾਂ ਸਚੇ ਸਾਹਿਬ ਨੂੰ । ਇਹ ਸੁਣ ਕੇ ਉਸ ਨੇ ਕਿਹਾ ਮਹਾਰਾਜ ਜੀ ਮੇਰੇ ਦਿਲ ਦੀ ਗੱਲ ਦਸੋ ਭਾਈ ਹੁਰਾਂ ਨੂੰ ਪਤਾ ਹੀ ਸੀ ਇਸਦਾ ਪੁੱਤਰ ਬੀਮਾਰ ਹੈ, ਇਸ ਲਈ ਸਾਰੇ ਘਰ ਦੇ ਪਤੇ ਦੇ ਕੇ ਆਖਿਆ ਤੇਰਾ ਪੁੱਤਰ ਬੀਮਾਰ ਹੈ ਉਹ ਫਗਣ ਦੇ ਮਹੀਨੇ ਵਿਚ ਰਾਜੀ ਹੋਵੇਗਾ ਤਾਂ ਉਸਦੇ ਘਰ ਦਾ ਪਤਾ ਬਿਧੀ ਚੰਦ ਨੇ ਸਭ ਦਸ ਦਿਤਾ । ਇਹ ਸੁਣ ਸੌਂਧੇ ਖਾਂ ਕੁਰਬਾਨ ਹੋ ਗਿਆ ਅਰ ਪੁਛਿਆ ਤਾਂ ਭਾਈ ਬਿਧੀ ਚੰਦ ਨੇ ਪੁੱਤਰ ਦੇ ਸਿਰ ਪਰ ਸਤਿਨਾਮ ਆਖ ਕੇ ਹੱਥ ਫੇਰਿਆ ਤਾਂ ਉਸ ਦੇ ਮੁੰਡੇ ਨੂੰ ਹੋਸ਼ ਆ ਗਈ । ਜਿਸ ਕਰ ਕੇ ਸੌਂਧੇ ਖਾਂ ਭਾਈ ਜੀ ਦਾ ਮੁਰੀਦ ਹੋ ਗਿਆ ਤੇ ਬਾਦਸ਼ਾਹ ਪਾਸ ਜਾ ਕੇ ਤਰੀਫ ਕਰਨ ਲਗਾ ਤੇ ਕਿਹਾ ਕਿ ਇਹ ਜਾਨਵਰਾਂ ਦੀ ਬੋਲੀ ਵੀ ਜਾਣਦਾ ਹੈ । ਬਾਦਸ਼ਾਹ ਸੁਣ ਕੇ ਬਹੁਤ ਖੁਸ਼ ਹੋਇਆ ਅਰ ਭਾਈ ਜੀ ਨੂੰ ਯਾਦ ਕੀਤਾ । ਜਦ ਭਾਈ ਜੀ ਬਾਦਸ਼ਾਹ ਪਾਸ ਗਏ ਤਾਂ ਉਹਨਾਂ ਕਿਹਾ ਕਿ ਸਾਈਂ ਜੀ ਜੇ ਤੁਸੀਂ ਮੇਰਾ ਘੋੜਾ ਲਭਾ ਦਿਓ ਤਾਂ ਮੈਂ ਤੁਹਾਨੂੰ ਬਹੁਤ ਇਨਾਮ ਦੇਵਾਂਗਾ ।

ਇਹ ਸੁਣ ਕੇ ਬਿਧੀ ਚੰਦ ਨੇ ਸੰਗਲੀ ਸੁਟ ਬਾਦਸ਼ਾਹ ਦਾ ਹੱਥ ਲਵਾਇਆ। ਉਪਰ ਹੇਠਾਂ ਨਜਰ ਕਰ ਜਾਨਵਰਾਂ ਵਲ ਕੰਨ ਲਾਇਆ। ਕਈ ਤਰ੍ਹਾਂ ਦੀਆਂ ਗਿਣਤੀਆਂ ਕਰ ਕੇ ਘੋੜੇ ਦਾ ਰੰਗ ਢੰਗ ਜਾਣ ਦਾ ਵਕਤ ਤੇ ਲੈ ਜਾਣ ਵਾਲੇ ਦਾ ਸਭ ਪਤਾ ਦਸਿਆ ਜਿਸ ਕਰਕੇ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਇਹ ਪਤਾ ਠੀਕ ਲਾ ਦੇਵੇਗਾ ਇਸ ਕਰਕੇ ਮੇਰਾ ਘੋੜਾ ਲਭ ਪਵੇਗਾ, ਕਿਉਂਕਿ ਇਹ ਜਾਨਵਰਾਂ ਤੇ ਪਸ਼ੂਆਂ ਦੀ ਭਾਸ਼ਾ ਨੂੰ ਜਾਣਦਾ ਹੈ, ਭਾਈ ਬਿਧੀ ਚੰਦ ਨੇ ਆਖਿਆ ਮੈਂ ਤੁਹਾਨੂੰ ਸਭ ਪਤਾ ਲਗਾ ਦੇਵਾਂਗਾ ਤੇ ਜਿਸ ਪਾਸੇ ਘੋੜਾ ਗਿਆ ਉਹ ਸਭ ਪਾਸੇ ਤੁਹਾਨੂੰ ਦਸ ਦੇਵਾਂਗਾ ਤੇ ਕਿਸ ਕੋਲ ਹੈ ਉਸ ਦਾ ਨਾਮ ਤੇ ਪਤਾ ਵੀ ਦੇ ਦੇਵਾਂਗਾ ਪਰ ਮੈਂ ਜਿਸ ਤਰ੍ਹਾਂ ਕਹਾਂਗਾ ਓਸੇ ਤਰ੍ਹਾਂ ਕਰੀ ਜਾਣਾ । ਬਾਦਸ਼ਾਹ ਨੇ ਕਿਹਾ ਦੂਹਰਾ ਇਨਾਮ ਮੈਂ ਤੁਹਾਨੂੰ ਦੇਵਾਂਗਾ ਜੇ ਤੁਸੀਂ ਇਸ ਤਰ੍ਹਾਂ ਦਸ ਦੇਵੋਗੇ ਤਾਂ ਸਾਰੀ ਚੀਜ਼ ਦਾ ਚੌਥਾ ਹਿਸਾ ਤੈਨੂੰ ਦੇਵਾਂਗਾ। ਭਾਈ ਜੀ ਨੇ ਕਿਹਾ ਸਾਰੀ ਚੀਜ ਦਾ ਪਤਾ ਤਦ ਲਗ ਸਕਦਾ ਜੇ ਸਭ ਪਾਸੇ ਜੰਦਰੇ ਵਜ ਜਾਣ ਤੇ ਕਿਲ੍ਹੇ ਦੇ ਅਗੇ ਪਹਿਰਾ ਖਲੋ ਜਾਵੇ ਕੋਈ ਗੱਲ ਬਾਤ ਨਾ ਕਰੇ ਅਰ ਘੋੜੇ ਨੂੰ ਮੈਦਾਨ ਵਿਚ ਖੜਵਾ ਕੇ ਸਜਾਇਆ ਜਾਵੇ । ਉਸ ਵੇਲੇ ਘੋੜੇ ਨੂੰ ਕੱਲਿਆਂ ਦੇਖ ਕੇ ਜੋ ਜਾਨਵਰ ਗੱਲਾਂ ਕਰਨਗੇ ਉਹ ਭਾਖਾ ਲੈ ਕੇ ਪਲ ਵਿਚ ਮੈਂ ਤੁਹਾਨੂੰ ਸਭ ਪਤੇ ਲੈ ਦੇਵਾਂਗਾ । ਬਾਦਸ਼ਾਹ ਉਸ ਦੀਆਂ ਗੱਲਾਂ ਸੁਣ ਕੇ ਮੋਹਿਆ ਗਿਆ । ਘੋੜੇ ਵਿਚ ਉਸਦਾ ਬੜਾ ਖਿਆਲ ਸੀ। ਇਸ ਕਰਕੇ ਭਾਈ ਜੀ ਦੀਆਂ ਗੱਲਾਂ ਦੀ ਚੰਗੀ ਤਰ੍ਹਾਂ ਤਾਮੀਲ ਕੀਤੀ। ਤੁਰਕਾਂ ਦੀ ਬੁਧ ਉਤੇ ਐਸਾ ਪੜਦਾ ਪਾਇਆ ਜੋ ਬਾਦਸ਼ਾਹ ਇਹੋ ਕਹੀ ਜਾਵੇ ਉਹ ਸਾਉਰੀ ਰਮਲੀ ਜਿਸ ਤਰ੍ਹਾਂ ਕਹਿੰਦਾ ਹੈ ਕਰੀ ਜਾਓ । ਭਾਈ ਜੀ ਘੋੜੇ ਨੂੰ ਸਜਵਾ ਕੇ ਮੈਦਾਨ ਵਿਚ ਖੜਵਾ ਦਿਤਾ ਤੇ ਲੋਕਾਂ ਨੂੰ ਕਾਬੂ ਕਰ ਬਾਹਰੋਂ ਜਿੰਦਰੇ ਮਾਰ ਦਿਤੇ ਜਦ ਵੇਖਿਆ ਹੁਣ ਸਭ ਕਾਬੂ ਹਨ ਕਿਧਰੋਂ ਕੋਈ ਹੱਥ ਪਾਉਣ ਵਾਲਾ ਨਹੀਂ । ਗੁਰੂ ਮਨਾ ਘੋੜੇ ਨੂੰ ਨਮਸਕਾਰ ਕਰ ਵਾਹਿਗੁਰੂ ਬੋਲ, ਦੋ ਚਾਰ ਗੇੜੇ ਘੋੜੇ ਨੂੰ ਦੇ ਕੇ ਗਰਮ ਕਰ ਕੇ ਬਾਦਸ਼ਾਹ ਦੇ ਸਾਹਮਣੇ ਹੋ ਕੇ ਆਖਿਆ ਸੁਣੋ ਬਾਦਸ਼ਾਹ ਹੁਣ ਸਾਰੇ ਪਤੇ ਮੈਂ ਤੁਹਾਨੂੰ ਦੇਂਦਾ ਹਾਂ ਮੇਰੀ ਗੱਲ ਵਿਚ ਬੋਲਣਾ ਨਹੀਂ ਪਿਛੋਂ ਜੋ ਮਨ ਆਵੇ ਸੋ ਕਹਿਣਾ। ਇਹ ਦੋਵੇਂ ਵਛੇਰੇ ਕਰੋੜੀ ਮਲ ਸੌਦਾਗਰ ਸਿੱਖ ਨੇ ਸ੍ਰੀ ਗੁਰੂ ਜੀ ਵਾਸਤੇ ਪਾਲੇ ਸਨ । ਦੇਣ

ਆਇਆ ਤਾਂ ਰਾਹ ਵਿਚ ਲਾਹੌਰ ਦੇ ਸੂਬੇ ਨਵਾਬ ਕਾਸਮ ਬੇਗ ਨੇ ਖੋਹ ਲੀਤੇ। ਉਹ ਗੁਰੂ ਜੀ ਪਾਸ ਜਾ ਕੇ ਰੋਇਆ। ਇਸ ਕਰ ਕੇ ਆਪਣੀ ਚੀਜ਼ ਮੰਗਾਉਣ ਲਈ ਗੁਰੂ ਜੀ ਨੇ ਮੈਨੂੰ ਭੇਜਿਆ ਹੈ। ਮੈਂ ਕਰੋੜੀ ਮਲ ਦੇ ਘੋੜੇ ਲੈ ਚਲਿਆ ਹਾਂ। ਤੁਹਾਡੀ ਹੁੰਡੀ ਦਾ ਕਾਗਜ਼ ਪਾੜ ਸੁਟਿਆ ਹੈ। ਇਹ ਤਾਂ ਸ੍ਰੀ ਗੁਰੂ ਜੀ ਦੀ ਚੀਜ਼ ਸੀ ਇਕ ਘੋੜਾ ਮੈਂ ਅਗੇ ਲੈ ਗਿਆ ਹਾਂ ਜੋ ਮਾਲਵੇ ਦੇਸ ਕਾਂਗੜੇ ਪਿੰਡ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਹੈ ਹੁਣ ਦੂਸਰਾ ਵੀ ਲੈ ਚਲਿਆ ਹਾਂ। ਤੇਰੇ ਵਿਚ ਹਿੰਮਤ ਹੈ ਤਾਂ ਮੰਗਾ ਲੈ। ਹੁਣ ਇਨਾਮ ਦਾ ਦਸ ਹਜ਼ਾਰ ਰੁਪਿਆ ਇਸ਼ਤਿਹਾਰ ਵਾਲਾ ਤੇਰੇ ਸਿਰ ਰਿਹਾ।

ਇਤਨੀ ਗੱਲ ਕਹਿ ਕੇ ਭਾਈ ਬਿਧੀ ਚੰਦ ਨੇ ਬੁਰਜ ਉਤੇ ਹੱਥ ਮਾਰਿਆ। ਬਾਦਸ਼ਾਹ ਨੇ ਬਾਜ ਬਾਜ ਉਡਦਾ ਹੀ ਘੋੜਾ ਵੇਖਿਆ। ਫੜੋ ਫੜੀ ਕੂਕਨ ਲਗ ਪਿਆ। ਫੜੇ ਕੌਣ ਸਭ ਆਦਮੀ ਤਾਂ ਅੰਦਰ ਸਨ, ਪਹਿਲਾਂ ਤਾਂ ਭਾਈ ਜੀ *ਦਰਿਆ ਵਿਚ ਘੋੜੇ ਸਮੇਤ ਹੇਠਾਂ ਗਏ। ਫਿਰ ਝਟ ਉਪਰ ਆ ਪਾਰ ਹੋ ਕਿਸੇ ਨੂੰ ਡਾਹੀ ਨਾ ਦਿਤੀ। ਭਾਵੇਂ ਮਾਘ ਦਾ ਮਹੀਨਾ ਸੀ ਪਰ ਭਾਈ ਜੀ ਨੂੰ ਹੌਂਸਲੇ ਦੀ ਗਰਮਾਈ ਨੇ ਕੁਛ ਤਕਲੀਫ ਨਾ ਹੋਣ ਦਿਤੀ ਤੇ ਸ੍ਰੀ ਗੁਰੂ ਜੀ ਦੇ ਅਗੇ ਹਾਜ਼ਰ ਕਰ ਭਾਈ ਕਰੋੜੀ ਮਲ ਦਾ ਮਨੋਰਥ ਪੂਰਾ ਕੀਤਾ। ਰਾਜਾ ਪ੍ਰਤਾਪ ਸਿੰਘ ਤੇ ਜੋਧ ਸ਼ਾਹ ਭਾਈ ਜੀ ਦੀ ਬਹਾਦਰੀ ਪਰ ਬਹੁਤ ਖੁਸ਼ ਹੋਏ।

# ਗੁਰੂ ਜੀ ਦਾ ਕੀਰਤਪੁਰ ਆਉਣਾ ਤੇ ਰਾਜਿਆਂ ਨੇ ਦਰਸ਼ਨ ਕਰਨਾ

ਰਾਜਾ ਤਾਰਾ ਚੰਦ ਕਹਿਲੂਰੀਆ ਆਦਿਕਾਂ ਦੀ ਬੇਨਤੀ ਮੰਨ ਕੇ ਸ੍ਰੀ ਗੁਰੂ ਜੀ ਕੀਰਤਪੁਰ ਆਏ। ਟਿਕਾ ਗੁਰਦਿਤਾ ਜੀ ਵੀ ਇਥੇ ਰਹਿੰਦੇ ਸਨ। ਸ੍ਰੀ ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਬਹੁਤ ਖੁਸ਼ ਹੋਏ। ਦਰਸ਼ਨ ਕਰਕੇ ਅਨੰਦ ਲਿਆ। ਕੀਰਤਪੁਰ ਦੀ ਵਸੋਂ ਵੀ ਬਹੁਤ ਵਧ ਗਈ ਕਿਉਂਕਿ ਹਜ਼ਾਰਾਂ ਆਦਮੀਆਂ ਦੀ ਰੋਜ਼ ਭੀੜ ਹੋਵੇ, ਬੜਾ ਲੰਗਰ ਚਲੇ ਸੰਗਤਾਂ ਹਰ ਵੇਲੇ ਸ਼ਬਦਾਂ ਦੀ ਬਰਖਾ ਲਾਈ ਰੱਖਣ। ਉਸ ਇਲਾਕੇ ਦੇ ਰਾਜੇ ਮਹਾਰਾਜੇ ਦਰਸ਼ਨ ਕਰ

*ਰਾਵੀ ਦਰਿਆ ਪਹਿਲੇ ਕਿਲ੍ਹੇ ਦੇ ਹੇਠ ਵਗਦਾ ਸੀ ਹੁਣ ਪਰੇ ਚਲਿਆ ਗਿਆ ਹੈ।

ਸਭ ਅਨੰਦ ਲੈਣ ।

## ਬੁਢਣ ਸ਼ਾਹ ਦੀ ਸਾਖੀ

ਇਹ ਸਾਈਂ ਬੁਢਣ ਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਦਾ ਚੰਗਾ ਸੰਤੋਖੀ ਫਕੀਰ ਸੀ । ਰਾਜਾ ਪਰਜਾ ਤੋਂ ਕੁਛ ਨਹੀਂ ਲੈਂਦਾ । ਦੋ ਚਾਰ ਬਕਰੀਆਂ ਕੋਲ ਰਖਦਾ ਸੀ । ਆਪ ਵੀ ਦੁੱਧ ਪੀਂਦਾ ਤੇ ਲੋਕਾਂ ਨੂੰ ਪਿਲਾਉਂਦਾ ਸੀ । ਰਾਤ ਨੂੰ ਪਹਾੜ ਦੀ ਕੁੰਦਰਾ ਵਿਚ ਵੜਕੇ ਗੁਜਾਰਾ ਕਰਦਾ ਸੀ । ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਇਥੇ ਆਏ ਸਨ ਤਾਂ ਇਸ ਨੇ ਦੁੱਧ ਅਗੇ ਰਖਿਆ ਸੀ। ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਇਹ ਅਮਾਨਤ ਸਾਡੀ ਰਖੋ ਅਸੀਂ ਫਿਰ ਪੀਵਾਂਗੇ।

ਸੋ ਇਕ ਦਿਨ ਬਾਬਾ ਗੁਰਦਿਤਾ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖਾਂ ਨੂੰ ਤਾਰਦੇ ਉਥੇ ਪੁਜੇ । ਬੁਢਣਸ਼ਾਹ ਦਰਸ਼ਨ ਕਰ ਕੇ ਨਿਹਾਲ ਹੋਇਆ ਤੇ ਸ੍ਰੀ ਗੁਰੂ ਮਹਾਰਾਜ ਨੇ ਕਿਹਾ ਸ਼ਾਹ ਜੀ ਸਾਡੀ ਅਮਾਨਤ ਦਿਓ ਤਾਂ ਅਗੋਂ ਬੁਢਣ ਸ਼ਾਹ ਬੇਨਤੀ ਕੀਤੀ ਸਚੇ ਪਾਤਿਸ਼ਾਹ ਠੀਕ ਆਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਹੋ । ਪਰ ਮੈਨੂੰ ਉਹੋ ਜਿਹਾ ਦਰਸ਼ਨ ਦਿਓ ਤਾਂ ਮੈਂ ਤੁਹਾਡੀ ਅਮਾਨਤ ਦੇਂਦਾ ਹਾਂ । ਇਹ ਸੁਣ ਕੇ ਸ੍ਰੀ ਗੁਰੂ ਜੀ ਨੇ ਟਿਕੇ ਗੁਰਦਿਤੇ ਨੂੰ ਹੁਕਮ ਦਿਤਾ ਕਿ ਇਸ਼ਨਾਨ ਕਰੋ ਜਦ ਟਿਕਾ ਜੀ ਇਸ਼ਨਾਨ ਕਰਕੇ ਆਏ ਤਾਂ ਹੂਬਹੂ ਸ੍ਰੀ ਗੁਰੂ ਨਾਨਕ ਸਾਹਿਬ ਦਾ ਸਰੂਪ ਦੇਖ ਕੇ ਬੁਢਣ ਸ਼ਾਹ ਨੇ ਚਰਨ ਫੜ ਕੇ ਮੱਥਾ ਟੇਕਿਆ ਤੇ ਦੁਧ ਪਿਲਾਇਆ । ਜੋ ਪ੍ਰਸ਼ਨ ਬੁਢਣ ਸ਼ਾਹ ਜੀ ਨੇ ਕੀਤੇ ਉਨ੍ਹਾਂ ਦਾ ਉਤਰ ਬਾਬੇ ਗੁਰਦਿਤੇ ਜੀ ਨੇ ਅਛੀ ਤਰ੍ਹਾਂ ਦਿਤਾ। ਬੁਢਣ ਸ਼ਾਹ ਨੂੰ ਸੁਣ ਕੇ ਬੜਾ ਆਨੰਦ ਪ੍ਰਾਪਤ ਹੋਇਆ ਕਿਉਂਕਿ ਉਹ ਸ੍ਰੀ ਗੁਰੂ ਜੀ ਦੇ ਦਰਸ਼ਨ ਨੂੰ ਹੀ ਉਡੀਕਦਾ ਸੀ । ਇਸ ਲਈ ਸ਼ਾਂਤ ਰੂਪ ਹੋ ਕੇ ਸੱਪ ਦੀ ਕੁੰਜ ਵਾਂਗਰ ਦੇਹ ਤਿਆਗ ਗਿਆ। ਸ੍ਰੀ ਗੁਰੂ ਜੀ ਨੇ ਉਸ ਨੂੰ ਸਚਾ ਮੁਸਲਮਾਨ ਜਾਣ ਕੇ ਦਬਵਾ ਦਿਤਾ ।

## ਪ੍ਰਸੰਗ ਭਾਈ ਭਾਰੂ

ਭਦਰਕਾਲੀ ਦੇ ਮੇਲੇ ਪਰ ਵਡੇ ਵਡੇ ਰਾਜੇ ਇਕਠੇ ਹੋਏ । ਗੁਰੂ ਸਾਹਿਬ

ਜੀ ਨੂੰ ਵੀ ਰਾਜਿਆਂ ਨੇ ਬੇਨਤੀ ਕੀਤੀ । ਜਿਸ ਕਰਕੇ ਗੁਰੂ ਮਹਾਰਾਜ ਵੀ ਗਏ। ਇਕ ਉਚੇ ਟਿਬੇ ਉਤੇ ਮਹਾਰਾਜ ਜੀ ਦਾ ਸਿੰਘਾਸਨ ਲਾ ਦਿਤਾ ਤੇ ਹੇਠਾਂ ਸਭ ਰਾਜੇ ਮਹਾਰਾਜੇ ਬੈਠੇ ਅਗੇ ਬਾਵਕ ਆਦਿਕ ਰਬਾਬੀ ਕੀਰਤਨ ਕਰ ਰਹੇ ਸਨ ਸ੍ਰੀ ਗੁਰੂ ਮਹਾਰਾਜ ਤਰ੍ਹਾਂ-ਤਰ੍ਹਾਂ ਦੇ ਜਵਾਹਰਾਤ ਤੇ ਸ਼ਸਤਰਾਂ ਦੇ ਨਾਲ ਸਜੇ ਹੋਏ ਬੈਠੇ ਸਨ । ਉਹ ਵੇਲਾ ਮਹਾਂ ਇੰਦਰ ਦੇ ਰਾਜ ਤੋਂ ਵੀ ਅਧਿਕ ਸੁੰਦਰ ਸੀ । ਉਸ ਵੇਲੇ ਦੇਵੀ ਦੇ ਮੰਦਰ ਦੀ ਰੌਣਕ ਘਟ ਗਈ। ਸਭ ਗੁਰੂ ਜੀ ਦਾ ਦਰਸ਼ਨ ਕਰ ਕੇ ਨਿਹਾਲ ਹੋ ਗਏ । ਉਸ ਵੇਲੇ ਭਾਈ ਭਾਰੂ ਵੀ ਲੋਕਾਂ ਦੇ ਨਾਲ ਮੇਲੇ ਦੀ ਸੈਰ ਕਰਦਾ ਦੇਵੀ ਦੇ ਮੰਦਰ ਅੰਦਰ ਗਿਆ ਤੇ ਕੁਹਾੜੀ ਨਾਲ ਦੇਵੀ ਤੇ ਭੈਰੋਂ ਦੀ ਮੂਰਤ ਦਾ ਨੱਕ ਵਢ ਆਇਆ। ਲੋਕਾਂ ਨੇ ਰਾਜਿਆਂ ਪਾਸ ਪੁਕਾਰ ਕੀਤੀ ਤਾਂ ਉਹ ਸਿੱਖ ਗੁਰੂ ਕੇ ਦੀਵਾਨ ਵਿਚ ਪੇਸ਼ ਹੋਇਆ ਜਿਥੇ ਰਾਜੇ ਮਹਾਰਾਜੇ ਬੈਠੇ ਸਨ । ਜਦ ਰਾਜਿਆਂ ਨੇ ਗੁਰੂ ਕਿਆਂ ਨੂੰ ਉਲਾਂਭਾ ਦਿਤਾ ਤਾਂ ਗੁਰੂ ਜੀ ਨੇ ਕਿਹਾ ਕਿ ਜਦ ਤੁਸੀਂ ਦੇਵੀ ਤੇ ਭੈਰੋਂ ਨੂੰ ਆਪ ਤੋਂ ਬਲੀ ਸਮਝਦੇ ਹੋ ਤਾਂ ਤੁਹਾਨੂੰ ਰੋਸ ਨਹੀਂ ਕਰਨਾ ਚਾਹੀਦਾ । ਦੇਵੀ ਆਪਣਾ ਬਦਲਾ ਆਪ ਲਵੇਗੀ। ਇਹ ਸੁਣ ਕੇ ਹੋਰ ਸਭ ਰਾਜੇ ਚੁੱਪ ਕਰ ਰਹੇ ਪਰ ਧਰਮਪਾਲ ਰਾਜਾ ਕਹਿਣ ਲਗਾ ਕਿ ਮੂਰਤ ਤਾਂ ਜੜ ਪਦਾਰਥ ਹੈ ਉਸ ਨੇ ਕੀ ਬਦਲਾ ਲੈਣਾ ਹੈ ਤਾਂ ਗੁਰੂ ਜੀ ਨੇ ਕਿਹਾ ਜਿਹੜਾ ਦੇਵਤਾ ਆਪਣਾ ਬਦਲਾ ਹੀ ਨਹੀਂ ਲੈ ਸਕਦਾ ਉਹ ਤੁਹਾਨੂੰ ਕੀ ਫਲ ਦੇ ਸਕਦਾ ਹੈ ਇਹ ਸੁਣ ਸਭ ਚੁਪ ਰਹੇ ।

## ਭਾਈ ਖੁਸ਼ਹਾਲੀ ਗਿੱਲ ਜ਼ਿਮੀਂਦਾਰ

ਇਕ ਦਿਨ ਬਚਨ ਹੋਇਆ ਭਾਈ ਖੁਸ਼ਹਾਲੀ ਜੋ ਸਿੱਖ ਬਾਹਰ ਉਤਰੇ ਹੋਏ ਹਨ, ਉਹਨਾਂ ਲਈ ਛਪਰ ਤਿਆਰ ਹੋਏ । ਉਸ ਵੀ ਹੋਰ ਅਗੇ ਕਿਸੇ ਨੂੰ ਨਾ ਆਖਿਆ ਤੇ ਨਦੀ ਕਿਨਾਰੇ ਪਹਾੜੀ ਵਿਚੋਂ ਪਨੀਅਰ ਵੱਢਣ ਲਗ ਪਿਆ। ਸਰਕੜੇ ਨੇ ਹੱਥ ਪੈਰ ਵੱਢ ਸੁਟੇ ਕਿਉਂਕਿ ਭਾਈ ਖੁਸ਼ਹਾਲੀ ਨੇ ਅਗੇ ਕਦੇ ਇਹੋ ਜਿਹਾ ਕੰਮ ਨਹੀਂ ਸੀ ਕੀਤਾ । ਫਿਰ ਛਪਰ ਬੰਨ੍ਹ ਵੀ ਕੋਈ ਨਾ ਲਭਾ ਆਪੇ ਬੰਨ੍ਹਣ ਲਗ ਪਏ । ਉਂਗਲਾਂ ਉਚੜ ਗਈਆਂ । ਲਹੂ ਟਪਕ ਟਪਕ ਕੇ ਛਪਰ ਦੇ ਬੰਨ੍ਹ ਲਾਲ ਹੋ ਗਏ । ਗੁਰੂ ਜੀ ਨੇ ਦੇਖਿਆ ਕਿ ਇਸ ਸਿੱਖ

ਦੀ ਧੰਨ ਕਮਾਈ ਹੈ ਤੇ ਨਿਹਾਲ ਹੋ ਕੇ ਕਿਹਾ ਨਿਹਾਲ ਭਾਈ ਵਰ ਮੰਗ ਕੀ ਲੈਣਾ ਹੈ ? ਸ੍ਰੀ ਗੁਰੂ ਜੀ ਨੇ ਗਲ ਨਾਲ ਲਾਇਆ ਤੇ ਆਖਿਆ ਭਾਈ ਜੀ ਤੈਨੂੰ ਤਾਂ ਕਿਹਾ ਸੀ ਜੋ ੨੦੦ ਸਿੱਖ ਸਵਾਰ ਤੇਰੇ ਤਾਬੇ ਹੈ ਉਸ ਕੋਲੋਂ ਵਢਾਉਣਾ। ਤਾਂ ਸਿੱਖ ਨੇ ਕਿਹਾ ਮਹਾਰਾਜ ਮੈਂ ਵੀ ਤਾਂ ਸਿੱਖ ਹਾਂ । ਗੁਰੂ ਜੀ ਨੇ ਉਸ ਨੂੰ ਨਿਹਾਲ ਕੀਤਾ । ਲਿਖਿਆ ਹੈ ਕਿ ਇਸੇ ਦੀ ਔਲਾਦ ਵਿਚੋਂ ਭਾਈ ਮਨੀ ਸਿੰਘ ਜੀ ਹੋਏ ਹਨ ।

## ਭਾਈ ਜਵੰਦਾ

ਇਕ ਦਿਨ ਸ੍ਰੀ ਗੁਰੂ ਜੀ ਬਾਗ ਵਿਚ ਗਏ ਤਾਂ ਭਾਈ ਜਵੰਦੇ ਨੂੰ ਬਾਹਰ ਖਲ੍ਹਾਰ ਗਏ । ਭਾਈ ਜਵੰਦਾ ਤਿੰਨ ਦਿਨ ਤਿੰਨ ਰਾਤਾਂ ਉਥੇ ਹੀ ਖੜਾ ਰਿਹਾ। ਗੁਰੂ ਜੀ ਦੂਸਰੇ ਰਸਤੇ ਬਾਹਰ ਨਿਕਲ ਗਏ । ਤੀਸਰੇ ਦਿਨ ਗੁਰੂ ਜੀ ਫਿਰ ਉਧਰ ਗਏ ਤਾਂ ਭਾਈ ਜਵੰਦੇ ਨੂੰ ਉਥੇ ਖੜਾ ਦੇਖ ਕਰ ਗਲ ਨਾਲ ਲਾਇਆ ਤੇ ਆਤਮ ਸ਼ਕਤੀ ਬਖਸ਼ ਕੇ ਜੀਵਨ ਮੁਕਤ ਕੀਤਾ ।

## ਭਾਈ ਚੂਹੜ ਜ਼ਿਮੀਂਦਾਰ

ਬਚਨ ਹੋਇਆ ਭਾਈ ਚੂਹੜ ਨੂੰ, ਸਿੱਖਾਂ ਨੂੰ ਕਹੋ ਨਦੀ ਵਿਚੋਂ ਪਥਰ ਲਿਆ ਕੇ ਜਮ੍ਹਾਂ ਕਰਨ, ਉਹ ਆਪ ਹੀ ਇਹ ਕੰਮ ਕਰਨ ਲੱਗਾ ਪੰਜ ਦਿਨ ਕਰਦਾ ਰਿਹਾ । ਦਿਨ ਰਾਤ ਬੈਠਾ ਨਹੀਂ ਜਦ ਗੁਰੂ ਜੀ ਨੇ ਉਸ ਨੂੰ ਯਾਦ ਕੀਤਾ ਤਾਂ ਸਿੱਖਾਂ ਨੇ ਕਿਹਾ ਸਚੇ ਪਾਤਿਸ਼ਾਹ ਇਮਾਰਤ ਲਈ ਪੱਥਰ ਢੋਂਦਾ ਹੈ । ਸ੍ਰੀ ਗੁਰੂ ਜੀ ਆਪ ਉਥੇ ਗਏ ਦੇਖਿਆ ਕਿ ਸਿੱਖ ਦੇ ਹੱਥਾਂ ਪੈਰਾਂ ਤੋਂ ਲਹੂ ਵਗ ਰਿਹਾ ਹੈ । ਬਚਨ ਹੋਇਆ ਵਰ ਮੰਗ । ਉਸ ਨੇ ਕਿਹਾ ਸਚੇ ਪਾਤਿਸ਼ਾਹ ਮੈਂ ਵਰ ਵਾਲਾ ਕੋਈ ਕੰਮ ਨਹੀਂ ਕੀਤਾ ਨਾ ਮੈਂ ਵਰ ਲਾਇਕ ਹਾਂ । ਮੇਰਾ ਬਦਨ ਕੱਚਾ ਪਿੱਲਾ ਹੈ ਜੋ ਲਹੂ ਟਪਕਿਆ ਹੈ । ਬਚਨ ਹੋਇਆ ਭਾਈ ਤੇਰੀ ਵੰਸ਼ ਵਿਚ ਬੜੇ ਤਕੜੇ ਸੂਰਬੀਰ ਸਰਦਾਰ ਹੋਣਗੇ । ਤੇਰੀ ਘਾਲ ਥਾਇ ਪਈ ਹੈ ਤੈਨੂੰ ਪਦਮ ਪਦ ਬਖਸ਼ਿਆ । ਸੋ ਇਸ ਦੀ ਸੰਤਾਨ ਵਿਚ ਬੜੇ-ਬੜੇ ਯੋਧੇ ਬਲਵਾਨ ਬਹਾਦਰ ਹੋਏ ਹਨ ਜਿਹਾ ਕਿ ਸਰਦਾਰ ਅਮਰ ਸਿੰਘ ਜੀ ਮਜੀਠੀਏ ਹਨ ।

# ਭਾਈ ਕਾਬਲੀ ਮਲ

ਭਾਈ ਕਾਬਲੀ ਮਲ ਨੇ ਬਿਦਖਸ਼ਾਂ ਤੋਂ ਇਕ ਚਿਟਾ ਬਾਜ ਦੋ ਲਾਲ ਤੇ ਹੋਰ ਜਵਾਹਰਾਤ ਵਿਚ ਜੜੇ ਹੋਏ ਜੇਵਰ ਕਲਗੀ ਤੇ ਕਾਗਾਨੀ ਘੋੜਾ ਤੇ ਅਨੇਕ ਤਰ੍ਹਾਂ ਦੇ ਤੋਹਫੇ ਗਿਆਰਾਂ ਸੌ ਮੋਹਰਾਂ ਅਗੇ ਰੱਖ ਕੇ ਮੱਥਾ ਟੇਕ ਕੇ ਅਰਦਾਸ ਕਰਾਈ। ਬੇਨਤੀ ਕੀਤੀ ਸਚੇ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਮੁੜ ਦਰਸ਼ਨ ਪਰਸ਼ਨ ਕਰਨ ਨਹੀਂ ਸੀ ਆਇਆ ਅਰ ਦੂਰ ਦੇਸ਼ਾਂ ਵਿਚ ਗਿਆ ਸਾਂ ਇਸ ਲਈ ਆਪ ਦਾ ਦਸਵੰਧ ਆਪ ਦੀ ਭੇਟਾ ਹੈ। ਮਹਾਰਾਜ ਜੀ ਨੇ ਉਸ ਦੀ ਕਮਾਈ ਵਿਚੋਂ ਸਭ ਪੈਸਾ ਅਨਾਥਾਂ ਦੇ ਅਰਥ ਖਰਚ ਕੀਤਾ। ਕਾਬਲੀ ਮਲ ਵੀ ਗੁਰੂ ਜੀ ਦੀ ਬਹੁਤ ਟਹਿਲ ਕਰਦਾ ਰਿਹਾ ਤੇ ਸਚੇ ਪਾਤਿਸ਼ਾਹ ਤੋਂ ਸਤਿਨਾਮ ਦਾ ਮੰਤ੍ਰ ਪਾ ਕੇ ਆਪਣਾ ਜਨਮ ਸਫਲਾ ਕੀਤਾ।

# ਅਜਗਰ ਦੀ ਕਥਾ

ਇਕ ਵਾਰ ਸ੍ਰੀ ਗੁਰੂ ਸਾਹਿਬ ਜੀ ਸੰਗਤਾਂ ਨੂੰ ਤਾਰਨ ਗਏ ਤਾਂ ਜੋਧ ਸ਼ਾਹ ਇਕ ਬਹੁਤ ਭਾਰੀ ਅਜਗਰ ਸੱਪ ਤੜਫਦਾ ਡਿਠਾ। ਜਿਸ ਵਿਚ ਕੀੜੇ ਪਏ ਹੋਏ ਸਨ। ਸ੍ਰੀ ਗੁਰੂ ਜੀ ਦੀ ਕ੍ਰਿਪਾ ਨਾਲ ਉਸ ਦੁਖੀਏ ਦੀ ਦੇਹ ਛੁਟੀ ਤਾਂ ਸਿੱਖਾਂ ਨੇ ਪੁਛਿਆ ਤਾਂ ਸਾਹਿਬਾਂ ਨੇ ਬਚਨ ਕੀਤਾ। ਕੀੜੇ ਇਸ ਨੂੰ ਇਸ ਲਈ ਪਏ ਕਿ ਇਹ ਪਿਛਲੇ ਜਨਮ ਵਿਚ ਗੁਰੂ ਮਹੰਤ ਬਣ ਕੇ ਲੋਕਾਂ ਨੂੰ ਲੁੱਟ ਖਾ ਕੇ ਐਬ ਕਰਦਾ ਰਿਹਾ ਹੈ। ਛੇ ਮਹੀਨੀ ਜਾ ਕੇ ਆਪਣੇ ਸੇਵਕਾਂ ਨੂੰ ਲੁਟ ਖਾਂਦਾ ਰਿਹਾ। ਜਦ ਇਹ ਮਰ ਗਿਆ ਤਾਂ ਸੱਪ ਦੀ ਜੂਨ ਪਈ। ਤਦ ਹੀ ਇਸ ਦਾ ਇਹ ਹਾਲ ਹੋਇਆ ਹੈ। ਜੋ ਲੋਕ ਇਸ ਦੇ ਖੋਟੇ ਉਪਦੇਸ਼ ਸੁਣਦੇ ਰਹੇ ਬੁਰੇ ਹਾਲ ਨੂੰ ਪੁਜੇ ਅਰ ਜਿਨ੍ਹਾਂ ਜਾਨਵਰਾਂ ਨੂੰ ਮਾਰ ਕੇ ਉਹਨਾਂ ਦਾ ਮਾਸ ਖਾਂਦਾ ਰਿਹਾ ਉਹ ਹੁਣ ਕੀੜੇ ਬਣ ਕੇ ਇਸ ਨੂੰ ਖਾ ਰਹੇ ਹਨ। ਇਹ ਸੁਣ ਕੇ ਸਭ ਸਿੱਖ ਆਪਣੇ ਗੁਨਾਹਾਂ ਤੋਂ ਪਾਕ ਹੋਣ ਲਗੇ।

# ਭਾਈ ਗੁਰਦਾਸ ਜੀ ਦਾ ਚਲਾਣਾ

ਇਕ ਵਾਰ ਮਹਾਰਾਜ ਗੋਇੰਦਵਾਲ ਜੀ ਆਏ ਤਾਂ ਭਾਈ ਗੁਰਦਾਸ ਜੋ ਗੁਰੂ ਕਾ ਪੱਕਾ ਸਿਖ ਸੀ। ਆਪਣਾ ਅੰਤ ਸਮਾਂ ਜਾਣ ਬੇਨਤੀ ਕਰਨ ਲਗਾ ਕਿ ਮਹਾਰਾਜ ਮੇਰੇ ਪਿਛੋਂ ਮੈਨੂੰ ਕੋਈ ਨਾ ਰੋਵੇ। ਅਰ ਮੇਰਾ ਅੰਗੀਠਾ ਫੋਲਕੇ ਫੁਲ ਨਾ ਚੁਣੇ ਜਾਣ। ਸਭ ਰਾਖ ਆਦਿਕ ਬਿਆਸਾ ਵਿਚ ਰੋੜ੍ਹੀ ਜਾਵੇ। ਕੋਈ ਪ੍ਰੇਤ ਕ੍ਰਿਆ ਨਾ ਕੀਤੀ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਵਾ ਕੇ ਮੇਰੀ ਆਤਮਾ ਨੂੰ ਮਹਾਰਾਜ ਦੇ ਚਰਨਾਂ ਵਿਚ ਭੇਜਿਆ ਜਾਵੇ। ਸੋ ੧੧ ਅਸੂ ੧੬੮੬ ਬਿ: ਨੂੰ ਭਾਈ ਗੁਰਦਾਸ ਜੀ ਦਾ ਚਲਾਣਾ ਹੋਇਆ ਜੋ ਮਹਾਰਾਜ ਨੇ ਉਨ੍ਹਾਂ ਦਾ ਕਾਰਜ ਸਭ ਗੁਰ ਰੀਤੀ ਅਨੁਸਾਰ ਕੀਤਾ ਤੇ ਸਤਾਰਵੀਂ ਕਰਕੇ ਮਹਾਰਾਜ ਜੀ ਅੰਮ੍ਰਿਤਸਰ ਆਏ। ਇਹ ਭਾਈ ਗੁਰਦਾਸ ਜੀ ਬੜੇ ਮਹਾਂ ਪੁਰਸ਼ ਸਨ। ਇਨ੍ਹਾਂ ੩੯ ਵਾਰਾਂ ਤੇ ੫੦੦ ਕਬਿਤ ਐਸੇ ਬਣਾਏ ਜਿਨ੍ਹਾਂ ਨੂੰ ਪੜ੍ਹ ਕੇ ਸਿਖੀ ਪ੍ਰਾਪਤ ਹੁੰਦੀ ਹੈ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਵੀ ਬਚਨ ਇਹ ਹੈ ਜੋ ਕੋਈ ਇਸ ਬਾਣੀ ਨੂੰ ਪੜ੍ਹੇਗਾ ਉਸ ਨੂੰ ਸਿਖੀ ਪ੍ਰਾਪਤ ਹੋਵੇਗੀ। ਸਚਮੁਚ ਹੀ ਭਾਈ ਜੀ ਦੀ ਬਾਣੀ ਸਿੱਖੀ ਦਾ ਸਮੁੰਦਰ ਹੈ।

# ਜਲੋ ਬੈਰਾਗੀ ਦਾ ਸਿੱਖ ਹੋਣਾ

ਜਲੋ ਬੈਰਾਗੀ ਜੋ ਸਾਰੇ ਦੇਸ ਵਿਚ ਮੰਨਿਆ ਹੋਇਆ ਸੀ ਕਿ ਇਹ ਭੂਤਨੇ ਵਸ ਕਰੀ ਫਿਰਦਾ ਅਰ ਲੋਕਾਂ ਨੂੰ ਤੰਤ੍ਰ, ਮੰਤ੍ਰ ਅਤੇ ਜੰਤ੍ਰ ਕਰਕੇ ਬਹੁਤ ਠਗਦਾ ਸੀ। ਨਾਮਦੇਵ ਦੇ ਉਪਾਸ਼ਕ ਜੋ ਗੁਰੂ ਘਰ ਦੇ ਸੇਵਕ ਸਨ ਉਨ੍ਹਾਂ ਸਭਨਾਂ ਨਾਲ ਇਹ ਰੇੜਖੇੜ ਕਰਨ ਲਗਾ ਪਰ ਬਣਿਆ ਕੁਛ ਨਾ। ਭਲਾ ਚੌਧਰੀ ਜੋ ਬਿਆਸੀ ਪਿੰਡਾਂ ਦਾ ਸ਼ਾਹੀ ਮਾਮਲਾ ਤਾਰਦਾ ਸੀ ਉਹ ਇਸ ਦਾ ਸੇਵਕ ਸੀ। ਜਦ ਉਸ ਨੂੰ ਇਹ ਗੁਰਾਂ ਨਾਲ ਰੇੜਖੇੜ ਕਰਨ ਵਾਸਤੇ ਲੈ ਆਇਆ ਤਾਂ ਉਹ ਚਰਨੀਂ ਢਠਾ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਖਸ਼ੋ, ਸ੍ਰੀ ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਚਰਨੀਂ ਲਾਇਆ ਤੇ ਜਨਮ ਮਰਨ ਦੇ ਦੁੱਖਾਂ ਤੋਂ ਛੁਡਾ ਕੇ ਸ਼ਾਂਤ ਰੂਪ ਕੀਤਾ। ਫਿਰ ਜਲੋ ਨੇ ਸਿੱਖਾਂ ਉਤੇ ਕਈ ਹਮਲੇ ਭੂਤਾਂ ਪ੍ਰੇਤਾਂ ਬੀਰਾਂ ਨੂੰ ਲਿਆ ਕੇ ਕੀਤੇ ਸਗੋਂ ਉਲਟ ਹੋ ਕੇ ਉਹ

ਦੁਖੀ ਹੋਇਆ ਮਹਾਰਾਜ ਦੇ ਚਰਨੀਂ ਆਣ ਡਿਗਾ। ਝੂਠੇ ਤੰਤ੍ਰ ਛੱਡ ਕੇ ਸਦੇ ਪ੍ਰਮਾਤਮਾ ਦਾ ਜਾਪ ਕਰਨ ਲਗਾ। ਇਸ ਦਾ ਹਾਲ ਸੁਣ ਕੇ ਦੂਦੂ ਰਾਮ ਬੈਰਾਗੀ ਵੀ ਜਲ੍ਹਣ ਭਗਤ ਦੇ ਪਰੇਰੇ ਹੋਏ ਮਹਾਰਾਜ ਪਾਸੋਂ ਸਤਿਨਾਮ ਦਾ ਮੰਤਰ ਲੈ ਕੇ ਆਪਣਾ ਨਿਸਤਾਰਾ ਕੀਤਾ।

## ਡਰੌਲੀ ਜਾਣਾ ਤੇ ਮਾਈ ਦਮੋਦਰੀ ਦਾ ਚਲਾਣਾ

ਮਾਲਵੇ ਦੇਸ ਦੀਆਂ ਸੰਗਤਾਂ ਦੀ ਬੇਨਤੀ ਕਰਨੇ ਪਰ ਅਤੇ ਡਰੌਲੀ ਵਾਲੇ ਸਾਈਂ ਦਾਸ ਤੇ ਮਾਈ ਰਾਮੋ ਜੋ ਗੁਰੂ ਜੀ ਦੀ ਸਾਲੀ ਸੀ ਪਰ ਸਾਕਾਦਾਰੀ ਦਾ ਭਾਵ ਛੱਡ ਕੇ ਕੇਵਲ ਭਗਤੀ ਪਰਾਯਣ ਹੀ ਸਚੇ ਸਿੱਖ ਸਨ। ਮਹਾਰਾਜ ਜੀ ਦਰਸ਼ਨ ਦੇਣ ਗਏ ਤਾਂ ਇਥੇ ਮਾਤਾ ਦਮੋਦਰੀ ਜੀ ਨੇ ਆਪਣਾ ਅੰਤਮ ਸਮਾਂ ਜਾਣ ਸਭ ਸਾਕ ਸਨਬੰਧੀਆਂ ਨੂੰ ਸੱਦ ਕੇ ਆਪਣਾ ਸਰੀਰ ਤਿਆਗ ਦਿਤਾ। ਗੁਰੂ ਮਹਾਰਾਜ ਜੀ ਨੇ ਉਹਨਾਂ ਦੇ ਨਮਿਤ ਯਗ ਤੇ ਅਨੇਕ ਗਰੀਬਾਂ ਨੂੰ ਦਾਨ ਦੇ ਕੇ ਇਕ ਖੂਹ ਡਰੌਲੀ ਪਿੰਡ ਉਨ੍ਹਾਂ ਦੀ ਯਾਦਗਾਰ ਵਿਚ ਲਾ ਕੇ ਅਨੇਕਾਂ ਗਰੀਬਾਂ ਨੂੰ ਦਾਨ ਕੀਤਾ।

ਡਰੌਲੀ ਸਤਿਸੰਗ ਉਪਦੇਸ਼ ਹੁੰਦਾ ਰਿਹਾ। ਜਿਹੜਾ ਮਕਾਨ ਭਾਈ ਸਾਈਂਦਾਸ ਨੇ ਬਣਵਾਇਆ ਸੀ ਉਥੇ ਰੋਜ਼ ਸਤਿਸੰਗ ਤੇ ਧਰਮ ਉਪਦੇਸ਼ ਹੁੰਦਾ ਰਹੇ। ਇਸ ਲਈ ਸਭ ਸੰਗਤ ਨਿਹਾਲ ਹੋਈ। ਮਾਤਾ ਦਮੋਦਰੀ ਜੀ ਦੇ ਚਲਾਣੇ ਪਿਛੋਂ ਡਰੌਲੀ ਬਹੁਤ ਸੰਗਤਾਂ ਆਈਆਂ। ਜਿਨ੍ਹਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਡੇ ਤੇ ਕ੍ਰਿਪਾ ਕਰ ਕੇ ਦੇਸ ਵਿਚ ਸਤਿਨਾਮ ਦਾ ਉਪਦੇਸ਼ ਦੇ ਕੇ ਸਾਨੂੰ ਤਾਰੋ। ਇਸ ਲਈ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਟਿਕੇ ਗੁਰਦਿਤੇ ਅਤੇ ਮਾਤਾ ਨਾਨਕੀ ਜੀ ਨੂੰ ਤੇਗ ਬਹਾਦਰ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਖਾਸੇ ਵਿਚ ਅਸਵਾਰ ਕਰਕੇ ਕਰਤਾਰ ਪੁਰ ਤੋਰਿਆ ਅਰ ਬਚਨ ਕੀਤਾ ਇਸ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਰੂਪ ਜਾਣ ਕੇ ਸੇਵਾ ਕਰਨੀ। ਅਦਬ ਭਗਤੀ ਭਾਵ ਰੱਖਣਾ, ਧੂਪ ਦੀਪ ਦੇਣਾ, ਭਾਈ ਭਗਤੂ, ਪੈੜੇ, ਨਿਹਾਲੂ ਨੂੰ ਕਾਰ ਵਿਹਾਰ ਵਾਸਤੇ ਨਾਲ ਸਪੁਰਦ ਕੀਤਾ। ਸੂਰਜ ਮਲ ਤੇ ਉਹਨਾਂ ਦੀ ਮਾਈ ਮਰਵਾਹੀ ਜੀ ਨੂੰ ਕਰਤਾਰ ਪੁਰ ਤੋਰਿਆ। ਹੋਰ ਵੀ ਸਭ ਪਰਿਵਾਰ ਕੀਰਤਪੁਰ ਤੋਰ ਦਿਤਾ। ਘਰ ਦੇ ਕਾਰ ਵਿਹਾਰ ਵਾਸਤੇ ਭਾਈ ਭਾਗੂ ਗੋਪੀ ਮੁਰਾਰੀ ਆਦਿਕਾਂ

ਨੂੰ ਸਾਥ ਤੋਰਿਆ।

ਸ੍ਰੀ ਗੁਰੂ ਮਹਾਰਾਜ ਜੀ ਦੇ ਡਰੌਲੀਓਂ ਤੁਰਨ ਕਰਕੇ ਮਾਈ ਰਾਮੋ ਭਗਤਨੀ ਨੇ ਚਰਨ ਫੜ ਲਏ ਅਰ ਹੋਰ ਸੰਗਤ ਨੇ ਵੀ ਬਹੁਤ ਬੇਨਤੀ ਕੀਤੀ ਮਹਾਰਾਜ ਨੇ ਰਾਮੋ ਨੂੰ ਬ੍ਰਹਮ ਗਿਆਨ ਦ੍ਰਿੜਾਇਆ ਅਰ ਉਥੋਂ ਦੀਆਂ ਸੰਗਤਾਂ ਨੂੰ ਇਕ ਪੰਜ ਗ੍ਰੰਥੀ ਦੀ ਪੋਥੀ ਤੇ ਕਟਾਰ ਬਖਸ਼ਿਆ ਤੇ ਆਪ ਸੰਗਤਾਂ ਨਾਲ ਸੈਨਾ ਸਮੇਤ ਤੁਰ ਪਏ ।

# ਭੁਲਰ ਤੇ ਮਰਾਝਕਿਆਂ ਦਾ ਪ੍ਰਸੰਗ ਤੇ ਮਰਾਝ ਪਿੰਡ ਦਾ ਵਸਣਾ

ਜਦ ਮੀਰੀ ਪੀਰੀ ਦੇ ਮਾਲਕ ਦੇਗ ਤੇਗ ਦੇ ਧਨੀ ਮਾਲਵੇ ਦੀਆਂ ਸੰਗਤਾਂ ਨੂੰ ਪਿੰਡ-ਪਿੰਡ ਤਾਰਦੇ ਹੋਏ ਭੁਲਰਾਂ ਦੇ ਕੋਟੜੇ ਮਾੜੀ ਪਿੰਡ ਉਤਰੇ ਤਾਂ ਉਸ ਦਿਨ ਉਹਨਾਂ ਦੇ ਵਡੇ ਦਿਨ ਦਾ ਇਕ ਬੜਾ ਭਾਰੀ ਮੇਲਾ ਸੀ । ਸ੍ਰੀ ਗੁਰੂ ਜੀ ਦੇ ਸਿੱਖ ਮੇਲਾ ਛੱਡ ਕੇ ਸਭ ਗੁਰੂ ਜੀ ਦਾ ਆਗਮਨ ਸੁਣ ਕੇ ਦਰਸ਼ਨ ਕਰਨ ਆਏ ਤਾਂ ਸ੍ਰੀ ਗੁਰੂ ਜੀ ਨੇ ਕਿਹਾ ਭਾਈ ਜਿਸ ਦੇ ਨਾਮ ਦਾ ਤੁਸੀਂ ਕੜਾਹ ਪੂਰੀ ਤੇ ਖੀਰ ਚੜ੍ਹਾ ਰਹੇ ਹੋ ਉਹ ਤਾਂ ਕਾਂ ਬਣਿਆ ਭੁੱਖਾ ਬੈਠਾ ਹੈ । ਇਕ ਭੋਰਾ ਵੀ ਉਸ ਨੂੰ ਨਹੀਂ ਲੈਣਾ ਮਿਲਦਾ ਜੇ ਆਉਂਦਾ ਹੈ ਤਾਂ ਤੁਸੀਂ ਉਸ ਨੂੰ ਢੀਮਾਂ ਮਾਰ ਮਾਰ ਕੇ ਉਡਾ ਦਿੰਦੇ ਹੋ । ਇਹ ਗੱਲ ਸੁਣ ਕੇ ਉਹਨਾਂ ਅਰਜ਼ ਕੀਤੀ ਸਚੇ ਪਾਤਿਸ਼ਾਹ ਇਹ ਕੌਤਕ ਸਾਨੂੰ ਦਿਖਾਓ । ਗੁਰੂ ਜੀ ਨੇ ਭੁਲਰਾਂ ਦੇ ਚੌਧਰੀ ਲਾਲੇ ਕੌੜੇ ਤੇ ਬਘੇਲੇ ਨੂੰ ਆਪਣੀ ਛਾਤੀ ਛੁਹਾਈ ਤਾਂ ਉਹਨਾਂ ਨੂੰ ਗਿਆਨ ਹੋਇਆ । ਗੁਰਾਂ ਦਾ ਬਚਨ ਸਚਾ ਮੰਨ ਕੇ ਚਰਨ ਫੜ ਲਏ । ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਭਗਤੀ ਕਰਨ ਲਾਇਆ ।

ਇਨ੍ਹਾਂ ਦਿਨਾਂ ਵਿਚ ਹੀ ਚੌਧਰੀ ਮਰਾਝ ਦੀ ਸੰਤਾਨ ਦੇ ਸਿਧੂ ਜੱਟਾਂ ਦਾ ਟੋਲਾ ਬੀਦੋਵਾਲੀ ਤੋਂ ਭਟੀਆਂ ਤੇ ਪਚਾਧਿਆਂ ਦੇ ਉਜਾੜੇ ਹੋਏ ਫਿਰ ਰਹੇ ਸਨ ਤੇ ਭੁਲਰ ਜੋ ਇਸ ਦੇਸ਼ ਵਿਚ ਮਾਨਨੀਯ ਸਨ ਇਨ੍ਹਾਂ ਨੂੰ ਵਸਣ ਨਹੀਂ ਸਨ ਦੇਂਦੇ । ਸਗੋਂ ਕਈ ਤਰ੍ਹਾਂ ਦੇ ਜੁਲਮ ਇਨ੍ਹਾਂ ਨਾਲ ਕਰਦੇ ਸਨ । ਇਹ ਵਿਚਾਰੇ ਅਤਿ ਦੁਖੀ ਸਨ। ਇਨ੍ਹਾਂ ਵਿਚ ਸ਼ਰਧਾ ਭਗਤੀ ਦੇਖ ਕੇ ਮਹਾਰਾਜ ਜੀ ਨੇ

ਆਪਣਾ ਸਿੱਖ ਕੀਤਾ। ਇਹ ਸਭ ਮਰਾਝਕੇ ਸ੍ਰੀ ਗੁਰੂ ਜੀ ਦੇ ਘੋੜਿਆਂ ਲਈ ਘਾਹ ਲਿਆਇਆ ਕਰਨ ਤੇ ਹਰ ਵੇਲੇ ਹਥ ਬਧੀ ਖਲੋਤੇ ਰਹਿਣ । ਇਹਨਾਂ ਦਾ ਚੌਧਰੀ ਮੋਹਣ ਤੇ ਉਸ ਦੇ ਪੁੱਤਰ ਕਾਲਾ, ਰੂਪ ਚੰਦ, ਕਰਮ ਚੰਦ ਆਦਿਕ ਸਨ । ਗੁਰੂ ਮਹਾਰਾਜ ਜੀ ਨੇ ਇਨ੍ਹਾਂ ਦੀ ਸੇਵਾ ਭਗਤੀ ਦੇਖ ਕੇ ਬਚਨ ਕੀਤਾ ਕੁਛ ਮੰਗੋ, ਮੋਹਣ ਨੇ ਕਿਹਾ ਜੇ ਬਖਸ਼ਦੇ ਹੋ ਤਾਂ ਪਹਿਲੇ ਸਿੱਖੀ ਬਖਸ਼ੋ, ਫਿਰ ਇਕ ਪਿੰਡ ਦੀ ਜ਼ਮੀਨ ਵਸਣ ਵਾਸਤੇ ਸਾਨੂੰ ਕੌੜੇ ਭੁਲਰਾਂ ਤੋਂ ਲੈ ਦੇਵੋ ਕਿਉਂਕਿ ਇਹਨਾਂ ਕੋਲ ਕਈ ਲੱਖ ਘੁਮਾਂ ਬੰਜਰ ਜ਼ਮੀਨ ਪਈ ਹੈ । ਸਾਡੇ ਪਾਸ ਦਸ ਵਿਘੇ ਵੀ ਨਹੀਂ । ਜਿਥੇ ਅਸੀਂ ਛੱਪਰ ਪਾਈਏ ਤੇ ਆਪਣਾ ਖੂਹ ਲਾਈਏ। ਹੁਣ ਸਾਡੀਆਂ ਤੀਵੀਂਆਂ ਜਦ ਇਨ੍ਹਾਂ ਦੇ ਖੂਹ ਤੋਂ ਪਾਣੀ ਭਰਨ ਜਾਂਦੀਆਂ ਹਨ। ਇਹ ਠਠਾ ਮਸਖਰੀ ਕਰ ਕੇ ਸਾਨੂੰ ਬਹੁਤ ਦੁਖ ਦੇਂਦੇ ਹਨ। ਇਸ ਕਰਕੇ ਸਾਨੂੰ ਬੜੀ ਗੈਰਤ ਆਉਂਦੀ ਹੈ । ਸਾਡੀ ਕੁਛ ਪੇਸ਼ ਨਹੀਂ ਜਾਂਦੀ। ਇਹ ਹੰਕਾਰੀ ਸਾਨੂੰ ਬੜਾ ਕਸ਼ਟ ਦੇਂਦੇ ਹਨ । ਇਤਨੇ ਦੁੱਖ ਭੁਲਰ ਸਾਨੂੰ ਦੇਂਦੇ ਹਨ ਜੋ ਬਿਆਨ ਨਹੀਂ ਹੋ ਸਕਦੇ । ਆਪ ਅੰਤਰਜਾਮੀ ਹੋ ਸਭ ਜਾਣਦੇ ਹੋ । ਸਾਡੇ ਨਾਲ ਸਾਕ ਨਾਤਾ ਕਰਨੋਂ ਵੀ ਘ੍ਰਿਣਾ ਕਰਦੇ ਹਨ।

ਮਰਾਝ ਮੋਹਣ ਦੀਆਂ ਗੱਲਾਂ ਦੀਨਤਾ ਵਾਲੀਆਂ ਸੁਣ ਕੇ ਮਹਾਰਾਜ ਨੇ ਭੁਲਰਾਂ ਦੇ ਚੌਧਰੀਆਂ ਨੂੰ ਬਹੁਤ ਸਮਝਾਇਆ ਪਰ ਉਹਨਾਂ ਇਕ ਨਾ ਮੰਨੀ ਤੇ ਸਗੋਂ ਹੰਕਾਰ ਨਾਲ ਬੁਰਾ ਭਲਾ ਮਰਾਝਕਿਆਂ ਨੂੰ ਕਹਿਣ ਲਗੇ । ਨਾ ਅਸੀਂ ਇਨ੍ਹਾਂ ਪਾਜੀਆਂ ਨੂੰ ਜ਼ਮੀਨ ਦੇ ਕੇ ਆਪਣਾ ਸ਼ਰੀਕ ਬਨਾਉਣਾ ਹੈ। ਆਪ ਇਨ੍ਹਾਂ ਨੂੰ ਪਿੰਡ ਵਸਣ ਜੋਗੀ ਜ਼ਮੀਨ ਕਹਿੰਦੇ ਹੋ ਅਸੀਂ ਇਕ ਵਿਘਾ ਵੀ ਨਹੀਂ ਦੇਣੀ ਅਰ ਨਾ ਹੀ ਇਨ੍ਹਾਂ ਨਾਲ ਸਾਕ ਕਰਦੇ ਹਾਂ ਇਨ੍ਹਾਂ ਦੇ ਭਰਾ ਸਿਧੂ ਬੈਰਾੜ ਜੈਦ ਆਦਿਕ ਬਹੁਤ ਹਨ ਜਦ ਉਹ ਨਹੀਂ ਇਨ੍ਹਾਂ ਨੂੰ ਗਲ ਲਾਉਂਦੇ ਤਾਂ ਅਸੀਂ ਕਿਉਂ ਲਾਈਏ । ਖਬਰੇ ਕੌਣ ਜ਼ਾਤ ਦੇ ਹਨ ਅਰ ਕਈ ਤਰ੍ਹਾਂ ਦੀਆਂ ਹੰਕਾਰ ਦੀਆਂ ਗੱਲਾਂ ਕੀਤੀਆਂ ।

ਮਹਾਰਾਜ ਨੇ ਮਰਾਝਕਿਆਂ ਨੂੰ ਹੋਣਹਾਰ ਸਮਝ ਕੇ ਭੁਲਰਾਂ ਨੂੰ ਬਹੁਤ ਕਿਹਾ ਜਦ ਇਨ੍ਹਾਂ ਨੇ ਇਕ ਨਾ ਮੰਨੀ ਤਾਂ ਮਹਾਰਾਜ ਨੇ ਬਚਨ ਕੀਤਾ ਕਿ ਤੁਸੀਂ ਇਨ੍ਹਾਂ ਨੂੰ ਇਕ ਪਿੰਡ ਦੀ ਜ਼ਮੀਨ ਸਾਡੇ ਕਹੇ ਤੇ ਨਹੀਂ ਦਿੰਦੇ ਇਹ ਸਾਰੇ ਦੇਸ਼ ਦੇ ਮਾਲਕ ਹੋਣਗੇ ਤੇ ਹੁਣ ਤੁਸੀਂ ਸਾਕ ਨਹੀਂ ਕਰਦੇ ਫਿਰ ਇਹਨਾਂ ਤੁਹਾਡੀਆਂ

ਧੀਆਂ ਨਹੀਂ ਕਬੂਲਣੀਆਂ । ਇਹ ਗੱਲਾਂ ਸੁਣ ਕੇ ਭੁਲਰ ਸੜਦੇ ਕੁੜ੍ਹਦੇ ਤੁਰ ਪਏ ।

ਗੁਰੂ ਜੀ ਨੇ ਮੋਹਣ ਨੂੰ ਹੁਕਮ ਦਿਤਾ ਤੁਸੀਂ ਇਥੋਂ ਹੁਣੇ ਹੀ ਤੁਰ ਪਓ ਜਿਥੇ ਦਿਨ ਛਿਪੇ ਉਥੇ ਹੀ ਪਿੰਡ ਦੀ ਮੋਹੜੀ ਗਡ ਕੇ ਬੈਠ ਜਾਓ ਗੁਰੂ ਤੁਹਾਡੀ ਸਹਾਇਤਾ ਕਰੇਗਾ । ਇਹ ਸਭ ਮਾਲਵਾ ਕਰਤਾਰ ਨੇ ਤੁਹਾਨੂੰ ਹੀ ਬਖਸ਼ਿਆ ਹੈ । ਸੋ ਮੋਹਣ ਉਸੇ ਵੇਲੇ ਸਾਥੀਆਂ ਨੂੰ ਲੈ ਅਸਬਾਬ ਦੇ ਗੱਡੇ ਲੱਦ ਤੁਰ ਪਿਆ, ਮਾੜੀ ਤੋਂ ਢਾਈ ਤਿੰਨ ਕੋਹ ਹੀ ਮਸਾਂ ਗਏ ਸਨ ਤਾਂ ਦਿਨ ਛਿਪ ਗਿਆ। ਮੋਹਣ ਨੇ ਗੁਰੂ ਜੀ ਦੇ ਹੁਕਮ ਨਾਲ ਉਸੇ ਜਗ੍ਹਾ ਤੇ ਹੀ ਰਾਮਸਰ ਟੋਭੇ ਦੇ ਕਿਨਾਰੇ ਜੋ ਹੁਣ ਤਕ ਪਿੰਡ ਵਿਚ ਹੈ ਆਪਣੇ ਵਡੇ ਪੁੱਤਰ ਕਰਮ ਚੰਦ ਤੋਂ ਚੇਤ ਸੁਦੀ ਪੰਚਮੀ ਸੰਮਤ ੧੬੮੪ ਬਿ: ਨੂੰ ਪਿੰਡ ਦੀ ਮੋਹੜੀ ਗਡਵਾ ਦਿਤੀ ਤੇ ਪਿੰਡ ਦਾ ਨਾਮ ਮਰਾਝ ਰਖਿਆ । ਰਾਤੋ ਰਾਤ ਵਿਚ ਚੁਫੇਰੇ ਵਾੜਾ ਕਰ ਲੀਤਾ । ਜਦੋਂ ਭੁਲਰਾਂ ਨੂੰ ਖਬਰ ਹੋਈ ਤਾਂ ਉਹ ਸਵੇਰੇ ਹੀ ਲੁਚਪੁਣਾ ਕਰਨ ਆਏ ਸ਼ਸਤ੍ਰ ਲਿਸ਼ਕਾ ਕੇ ਯੁਧ ਕਰਨ ਲਗੇ । ਪਹਿਲੇ ਤਾਂ ਮਰਾਝਕਿਆਂ ਨੇ ਬਿਨਾਂ ਦੋ ਹੱਥ ਦੇਖੇ ਦੇ ਸ਼ਾਂਤ ਨਹੀਂ ਹੋਣਾ ਤਾਂ ਗੁਰੂ ਕੀ ਆਗਿਆ ਪਾ ਕੇ ਜੰਗ ਸ਼ੁਰੂ ਕੀਤਾ । ਪਹਿਲੋਂ ਤਾਂ ਮੋਹਣ ਦੇ ਪੁਤਰ ਭਰਾ ਭਤੀਜੇ ੫੦ ਕੁ ਜੋ ਬੜੇ ਬਲਵਾਨ ਸਨ ਕਿਉਂਕਿ ਇਨ੍ਹਾਂ ਦੀ ਲੜਾਈ ਬੀਦੋਵਾਲੀ ਭਟਨੇਰ ਵਿਚ ਭਟੀਆਂ ਨਾਲ ਹਮੇਸ਼ਾ ਲਗੀ ਰਹਿੰਦੀ ਸੀ। ਇਸ ਕਰਕੇ ਜੰਗ ਦੇ ਚੰਗੇ ਲੜਾਕੇ, ਤੀਰ ਬੰਦੂਕ ਚਲਾਉਣ ਦੇ ਧਨੀ ਸਨ ਭਾਵੇਂ ਇਹ ਸੂਰਬੀਰ ਚੰਗੇ ਜੋਧੇ ਸਨ ਪਰ ਥੋੜ੍ਹੇ ਆਦਮੀ ਏਨੇ ਭੁਲਰਾਂ ਨਾਲ ਕਿਸ ਤਰ੍ਹਾਂ ਵਾਰਾ ਵਟਾ ਦੇ ਸਕਦੇ ਸਨ । ਇਸ ਲਈ ਗੁਰੂ ਸਾਹਿਬ ਜੀ ਨੇ ਆਪਣੀ ਫੌਜ ਭੇਜ ਦਿਤੀ। ਜਿਸ ਕਰਕੇ ਸਭ ਭੁਲਰਾਂ ਦੀਆਂ ਸਤੇ ਸੁਧਾਂ ਭੁਲ ਗਈਆਂ ਤੇ ਦੌੜ ਗਏ।

ਜਦ ਭੁਲਰਾਂ ਨੇ ਵੇਖਿਆ ਕਿ ਸਾਡਾ ਹੁਣ ਕੁਝ ਨਹੀਂ ਬਣਦਾ ਤਾਂ ਆਪਣੇ ਜਵਾਈ ਜੈਦ ਪਿਰਾਣੇ ਨੂੰ ਜੋ ਉਸ ਵੇਲੇ ਦੇਸ਼ ਵਿਚ ਅਰਜਨ ਭੀਮ ਸੈਨ ਮੰਨਿਆ ਹੋਇਆ ਸੀ ਇਸ ਨੇ ੩ ਵਾਰ ਸ਼ਾਹੀ ਫੌਜ ਨੂੰ ਵੀ ਹਾਰ ਦਿਤੀ ਸੀ, ਚੜ੍ਹਾ ਲਿਆਏ। ਜੈਦ ਬੇਸ਼ਕ ਸਿਧੂ ਜੱਟ ਸੀ ਪਰ ਫਿਰ ਆਪਣੇ ਸਾਕਾਂ ਭਾਈਆਂ ਉਪਰ ਚੜ੍ਹ ਆਇਆ । ਉਸ ਦੇ ਆਉਣ ਕਰਕੇ ਮਰਾਝਕੇ ਬਹੁਤ ਡਰੇ ਪਰ ਸ੍ਰੀ ਗੁਰੂ ਜੀ ਨੇ ਕਾਲੇ ਖਾਂ ਨੂੰ ਜੋ ਇਨ੍ਹਾਂ ਵਿਚੋਂ ਤਕੜਾ ਸੀ ਥਾਪੀ

ਦੇ ਕੇ ਆਖਿਆ ਕਿ ਤੁਸੀਂ ਹੌਂਸਲਾ ਕਰੋ ਤੇਰੇ ਹਥੋਂ ਜੈਦ ਮਾਰਿਆ ਜਾਵੇਗਾ। ਦੋਹਾਂ ਪਾਸਿਆਂ ਤੋਂ ਤੀਰ ਗੋਲੀ ਮੀਂਹ ਵਾਂਗਰ ਵਰਸਣ ਲਗੀ। ਆਖਰ ਭਾਈ ਜੈਤੇ ਕਾਲੇ ਹਥੋਂ ਜੈਦ ਮਾਰਿਆ ਗਿਆ। ਇਹ ਵੇਖ ਕੇ ਭੁਲਰਾਂ ਦਾ ਹੌਂਸਲਾ ਟੁੱਟ ਗਿਆ ਤੇ ਘਰਾਂ ਨੂੰ ਸਾਰੇ ਮੂਧੇ ਨਗਾਰੇ ਮਾਰ ਕੇ ਨਸ ਤੁਰੇ। ਫਿਰ ਸ੍ਰੀ ਗੁਰੂ ਜੀ ਨੂੰ ਮਰਾਝਕਿਆਂ ਦਾ ਸਹਾਇਕ ਜਾਣ ਕੇ ਇਨ੍ਹਾਂ ਦੇ ਸਾਹਮਣੇ ਕਦੇ ਕੋਈ ਨਾ ਹੋਇਆ ਤੇ ਤਿੰਨ ਕੋਹ ਤਕ ਇਨ੍ਹਾਂ ਦੀ ਜ਼ਮੀਨ ਹੋ ਗਈ। ਅਰ ਇਹ ਮਰਾਝ ਪਿੰਡ ਇਨ੍ਹਾਂ ਵਸਾਇਆ ਤੇ ਇਨ੍ਹਾਂ ਵਿਚੋਂ ਨਿਕਲ ਕੇ ਕਈ ਪਿੰਡ ਵਸੇ ਜੋ ਬਾਈਆ ਮਰਾਝਕਿਆਂ ਸਦਾਉਂਦੇ ਹਨ। ਗੁਰੂ ਮਹਾਰਾਜ ਜੀ ਪੰਦਰਾਂ ਦਿਨ ਉਥੇ ਰਹੇ। ਇਨ੍ਹਾਂ ਦੇ ਹਥੋਂ ਮੋਹਣ ਨੇ ਖੂਹ ਦਾ ਟਕ ਲਵਾਇਆ ਜੋ ਹੁਣ ਗੁਰੂ ਕਾ ਖੂਹ ਸਦਾਉਂਦਾ ਹੈ।

ਜਦ ਗੁਰੂ ਸਾਹਿਬ ਜੀ ਉਥੋਂ ਤੁਰਨ ਲਗੇ ਤਾਂ ਮੋਹਣ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ! ਸਾਥੋਂ ਮਾਮਲਾ ਬਹੁਤ ਲੈਣ ਦੇ ਬਹਾਨੇ ਸਾਨੂੰ ਲਲਾ ਕੌੜਾ ਉਜਾੜ ਛਡੂ। ਸਾਹਿਬਾਂ ਬਚਨ ਕੀਤਾ ਤੇਰੀ ਔਲਾਦ ਤੋਂ ਕਦੇ ਕੋਈ ਮਾਮਲਾ ਨਹੀਂ ਲਊ ਸੋ ਉਹ ਸਭ ਵਾਕ ਸਤਿ ਹੋਏ ਹਨ।

## ਭਾਈ ਜੋਧ ਸ਼ਾਹ

ਜਦ ਗੁਰੂ ਜੀ ਮਾਲਵੇ ਵਿਚ ਥਾਂ ਥਾਂ ਵਿਚਰ ਕੇ ਸੰਗਤਾਂ ਨੂੰ ਤਾਰਨ ਲਗੇ ਤਾਂ ਰਾਇ ਜੋਧ ਕਾਂਗੜੇ ਵਾਲਾ ਜੋ ਮਾਲਵੇ ਵਿਚ ਸਰਦਾਰ ਸੀ, ਗੁਰੂ ਕਾ ਜਸ ਸੁਣ ਦਰਸ਼ਨ ਕਰਨ ਆਇਆ। ਇਸ ਦੀ ਇਸਤਰੀ ਗੁਰੂ ਕੇ ਸਿੱਖ ਵਡੇ ਘਰ ਵਾਲੇ ਰਾਇ ਭਾਗ ਮਲ ਗਿਲ ਚੌਧਰੀ ਦੀ ਲੜਕੀ ਸੀ। ਇਸ ਲਈ ਇਹ ਗੁਰੂ ਕਾ ਬੜਾ ਸ਼ਰਧਾਲੂ ਸਿਖ ਹੋਇਆ ਹੈ ਤੇ ਆਪਣੇ ਸਭ ਪਰਿਵਾਰ ਨੂੰ ਲਿਆਕੇ ਗੁਰੂ ਜੀ ਦੀ ਚਰਨੀਂ ਪਾਇਆ। ਸਰਵਰੀ ਦੀ ਮੁਰੀਦੀ ਨੂੰ ਇਨ੍ਹਾਂ ਘਰ ਵਿਚੋਂ ਕਢਿਆ। ਇਹ ਲੰਗਰ ਦੀ ਹਰ ਵਕਤ ਟਹਿਲ ਕਰਦਾ ਰਹੇ। ਗੁਰੂ ਜੀ ਤੋਂ ਪਾਹੁਲ ਤੇ ਗੁਰਮੰਤ੍ਰ ਲੈ ਕੇ ਇਸ ਨੇ ਆਪਣਾ ਜਨਮ ਸਫਲਾ ਕੀਤਾ। ਇਸ ਨੇ ਤਨ ਮਨ ਧਨ ਸਭ ਕੁਛ ਗੁਰਾਂ ਤੋਂ ਵਾਰਿਆ ਹੋਇਆ ਸੀ। ਗੁਰੂ ਜੀ ਨੇ ਇਕ ਆਪਣਾ ਕਟਾਰ ਰਾਇ ਜੋਧ ਸ਼ਾਹ ਨੂੰ ਬਖਸ਼ਿਆ। ਇਸ ਦਾ ਭਰਾ ਉਮਰਸ਼ਾਹ ਤੇ ਹੋਰ ਵੀ ਸਾਕ ਗੁਰੂ ਕੇ ਸਿੱਖ ਹੋਏ।

# ਕਾਲੂ ਨਾਥ ਦਾ ਪ੍ਰਸੰਗ

ਕਾਲੂ ਨਾਥ ਵੈਰਾਗੀ ਸੰਤ ਨਥਾਣੇ ਪਿੰਡ ਰਹਿੰਦਾ ਸੀ ਜੋ ਹਰ ਵੇਲੇ ਭਜਨ ਬੰਦਗੀ ਵਿਚ ਰਹੇ। ਮਹਾਰਾਜ ਜੀ ਦੇ ਦਰਸ਼ਨ ਵਾਸਤੇ ਦੁਧ ਦਹੀਂ ਦੇ ਘੜੇ ਭਰਵਾ ਕੇ ਲੰਗਰ ਲਈ ਨਾਲ ਲਿਆਇਆ। ਮਹਾਰਾਜ ਜੀ ਨੇ ਕਿਹਾ ਆਓ ਕਾਲੂ ਨਾਥ ਉਸ ਨੇ ਅਗੋਂ ਚਰਨ ਫੜ ਕੇ ਆਖਿਆ, ਸਚੇ ਪਾਤਿਸ਼ਾਹ ! ਮੈਂ ਨਾਥ ਨਹੀਂ, ਮੈਂ ਤਾਂ ਆਪਦੇ ਘਰ ਦਾ ਕੂਕਰ ਹਾਂ, ਮੈਨੂੰ ਬਖਸ਼ੋ ! ਗੁਰੂ ਜੀ ਨੇ ਬਚਨ ਕੀਤਾ, ਤੂੰ ਘਾਲਣਾ ਘਾਲੀ ਤੇ ਨਾਥ ਪਦ ਪਾਇਆ ਹੈ ਤੇ ਫੇਰ ਤੂੰ ਏਨੀ ਨਿਮਰਤਾ ਰਖੀ ਹੋਈ ਹੈ। ਇਸ ਲਈ ਤੇਰੀ ਘਾਲ ਥਾਇ ਪਈ ਹੈ।

ਇਕ ਵਾਰ ਨਥਾਣੇ ਦੇ ਲੋਕ ਗੰਗਾ ਗਏ ਤੇ ਕਾਲੂ ਨਾਥ ਨੂੰ ਕਹਿਣ ਲਗੇ ਮਹਾਰਾਜ ਜੀ ਆਪ ਵੀ ਚਲੋ। ਕਾਲੂ ਨਾਥ ਨੇ ਆਖਿਆ ਮੇਰੀ ਖੂੰਡੀ ਨੂੰ ਇਸ਼ਨਾਨ ਕਰਾ ਲਿਆਓ। ਉਹ ਲੈ ਗਏ। ਜਦ ਇਸ਼ਨਾਨ ਕਰਾਉਣ ਲਗੇ ਤਾਂ ਅਚਾਨਕ ਹੀ ਹਥੋਂ ਖੂੰਡੀ ਡਿਗ ਪਈ, ਘਰ ਆਏ ਤਾਂ ਉਹਨਾਂ ਕਿਹਾ ਨਾਥ ਜੀ ਆਪ ਦੀ ਖੂੰਡੀ ਗੰਗਾ ਵਿਚ ਰੁੜ੍ਹ ਗਈ ਹੈ। ਨਾਥ ਨੇ ਕਿਹਾ ਗੰਗਾ ਇਸ ਢਾਬ ਵਿਚ ਵਸਦੀ ਹੈ ਜਦ ਉਥੇ ਗਏ ਤਾਂ ਖੂੰਡੀ ਉਥੋਂ ਮਿਲ ਗਈ। ਤਦ ਤੋਂ ਹੀ ਢਾਬ ਕਾਲੂ ਨਾਥ ਦੀ ਗੰਗਾ ਸਦਾਉਂਦੀ ਹੈ ਅਰ ਉਹਦੇ ਸੇਵਕ ਹੁਣ ਤਕ ਮਰੇ ਹੋਏ ਦੇ ਫੂਲ ਉਥੇ ਪਾਉਂਦੇ ਹਨ।

# ਸ਼ਾਹੀ ਫੌਜ ਦਾ ਮਾਲਵੇ ਦੇ ਸਿੱਖਾਂ ਨਾਲ ਜੰਗ ਕਰਨ ਆਉਣਾ

ਜਦ ਬਾਦਸ਼ਾਹ ਨੇ ਜੰਗ ਦੀ ਸਲਾਹ ਕੀਤੀ ਸੀ ਤਾਂ ਅਨਵਰ ਖਾਂ ਗਖੜਾ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਗੁਰੂ ਕਿਆਂ ਨਾਲ ਜੰਗ ਕਰਨਾ ਠੀਕ ਨਹੀਂ, ਤੁਹਾਡਾ ਉਨ੍ਹਾਂ ਕੀ ਵਿਗਾੜਿਆ ਹੈ, ਘੋੜੇ ਉਨ੍ਹਾਂ ਦੇ ਸਗੋਂ ਤੇਰੇ ਸੂਬੇ ਨੇ ਖੋਹੇ ਸਨ ਸੋ ਉਹਨਾਂ ਆਪਣੀ ਚੀਜ਼ ਮੰਗਾ ਲਈ ਹੈ, ਦੋ ਹੈਵਾਨਾਂ ਵਾਸਤੇ ਆਪਣੇ ਹਜਾਰਾਂ ਆਦਮੀਆਂ ਦੀ ਜਾਨ ਗਵਾਉਣੀ ਠੀਕ ਨਹੀਂ, ਗੁਰੂ ਕਿਆਂ ਨਾਲ ਜੰਗ ਕਰਕੇ ਅਗੇ ਕੀ ਕਰ ਲਿਆ ਹੈ, ਉਹਨਾਂ ਨੂੰ ਤਾਂ ਕਿਸੇ ਗੱਲ

ਦੀ ਇਛਾ ਨਹੀਂ, ਇਸ ਲਈ ਹੁਣ ਗੱਲ ਨਾ ਛੇੜੋ । ਭਾਵੇਂ ਉਸ ਦੀ ਸਲਾਹ ਬਾਦਸ਼ਾਹ ਨੂੰ ਚੰਗੀ ਲਗੀ, ਪਰ ਲੋਕਾਂ ਦੇ ਕਹਿਣ ਕਰਕੇ ਬਾਦਸ਼ਾਹ ਨੇ ਫਿਰ ਕਾਬਲ ਦੇ ਸੂਬੇ ਨੂੰ ਚੜ੍ਹਾਉਣ ਦਾ ਬੰਦੋਬਸਤ ਕੀਤਾ ।

ਹੁਣ ਬਾਦਸ਼ਾਹ ਵਲੋਂ ਜੰਗ ਦੀ ਤਿਆਰੀ ਸੁਣ ਕੇ ਸਭ ਸਿੱਖਾਂ ਕਮਰਕਸਾ ਕਰ ਲਿਆ । ਅਰ ਇਕ ਖੁਲ੍ਹੇ ਮੈਦਾਨ ਵਿਚ ਸਿਖਾਂ ਜੰਗ ਦਾ ਅਸਬਾਬ ਇਕੱਠਾ ਕਰ ਲਿਆ । ਰਾਇ ਜੋਧ ਸ਼ਾਹ ਨੇ ਆਪਣਾ ਕਿਲ੍ਹਾ ਦਿਤਾ । ਇਥੇ ਆਪ ਜੰਗ ਦਾ ਅਸਬਾਬ ਇਕਤ੍ਰ ਕਰੋ, ਪਰ ਮਹਾਰਾਜ ਜੀ ਕਿਹਾ ਕਿ ਖੁਲੇ ਮੈਦਾਨ ਵਿਚ ਹੀ ਠੀਕ ਹੈ, ਸੋ ਕਾਲੂ ਨਾਥ ਦੀ ਗੰਗਾ ਕੋਲ ਹੀ ਠੀਕ ਹੈ ਹਰ ਇਕ ਸਿੱਖ ਜੰਗ ਦਾ ਸਮਾਂ ਸਮਝ ਕੇ ਚਲਾ ਆਵੇ, ਮਰਾਝ ਪਿੰਡ ਦੇ ਕੋਲ ਜੋ ਜੰਗ ਹੋਣਾ ਸੀ, ਇਸ ਕਰਕੇ ਮਰਾਝਕਿਆਂ ਬੜੀ ਸੇਵਾ ਕੀਤੀ ਅਤੇ ਜੁਧ ਕਰਨ ਲਈ ਕਮਰਕਸੇ ਕੀਤੇ ।

ਰਾਇ ਜੋਧਸ਼ਾਹ ਜੋ ਬੜਾ ਸੂਰਬੀਰ ਜੋਧਾ ਸੀ ਆਪਣੇ ਭਰਾ ਸਲੇਮ ਸ਼ਾਹ ਤੇ ਚਾਚੇ ਉਗਰਸੈਨ ਸਭ ਨੂੰ ਤਿਆਰ ਕਰਕੇ ਲੈ ਆਇਆ ਹੋਰ ਵੀ ਮਾਝੇ ਦੇ ਸਿੱਖ ਸ਼ਸਤ੍ਰ ਤੇ ਰਸਦਾਂ ਦੇ ਗੱਡੇ ਭਰਕੇ, ਸੈਗਾੜ ਗਿਲ ਧਾਰੀਵਾਲ, ਮਾਨ ਭੁਲਰ, ਮਾਹਿਲ ਸਰਾਦੁਲਟ, ਰੰਧਾਵੇ, ਚਾਹਿਲ, ਬੈਰਾੜ ਸਿਧੂ, ਸੰਧੂ ਬੜੈਚ ਆਦਿ ਗੋਤਾਂ ਦੇ ਜਟ ਆਪ ਤੋਂ ਆਪ ਚਲੇ ਆਉਣ ।

ਹੁਣ ਓਧਰੋਂ ਵੀ ਸੁਣਿਆਂ ਕਿ ਸ਼ਾਹੀ ਫੌਜ ਆ ਗਈ ਹੈ ਲਲਾ ਬੇਗ ਜੋ ਕਾਬਲ ਦਾ ਸੂਬਾ ਸੀ ਪੰਜ ਹਜਾਰ ਬੜੀ ਜੰਗੀ ਫੌਜ ਲੈ ਕੇ ਚਲਿਆ ਆ ਕਿਹਾ ਹੈ ਮਗਰ ਉਸ ਦੇ ੨੦-੨੨ ਹਜਾਰ ਫੌਜ ਉਸ ਦਾ ਭਾਈ ਕਮਰਬੇਗ ਖਾਂ ਲੈ ਕੇ ਆ ਰਿਹਾ ਹੈ । ਸਿੱਖ ਸੁਣ ਕੇ ਖੁਸ਼ ਹੋਏ ਕਿ ਸਾਡੇ ਅਗੇ ਇਹ ਸਭ ਸਾਗ ਭਾਜੀ ਹੈ ।

## ਹਸਨ ਖਾਂ ਦਾ ਭੇਤ ਲੈਣ ਆਉਣਾ

ਹੁਣ ਲਲਾ ਬੇਗ ਵਲੋਂ ਸ਼ਾਹੀ ਫੌਜ ਦਾ ਕਰਦਾਰ ਹਸਨ ਖਾਂ ਸਿੱਖਾਂ ਦਾ ਭੇਸ ਬਣਾ ਕੇ ਭੇਤ ਲੈਣ ਆਇਆ, ਪਰ ਰਾਇ ਜੋਧ ਸ਼ਾਹ ਜੋ ਬੜਾ ਸਮਝਦਾਰ ਸੀ ਉਸ ਨੇ ਪਛਾਣ ਕੇ ਫੜ ਲਿਆ, ਹਸਨ ਖਾਂ ਨੇ ਸਚੋ ਸਚ ਦਸ ਦਿਤਾ। ਜਿਸ ਕਰਕੇ ਗੁਰੂ ਜੀ ਨੇ ਉਸ ਨੂੰ ਛੁਡਾ ਦਿਤਾ । ਖਰਚ ਖਿਲਤ ਦੇ ਕੇ

ਕਿਹਾ ਜਾਓ ਬੇਸ਼ਕ ਲਲਾ ਬੇਗ ਨੂੰ ਸਾਰਾ ਭੇਤ ਦੇ ਦਿਓ ਸੋ ਜਦ ਉਹ ਲਲਾ ਬੇਗ ਕੋਲ ਗਿਆ ਤਾਂ ਸਾਰਾ ਭੇਤ ਗੁਰੂ ਜੀ ਦੀ ਫੌਜ ਦਾ ਦੇ ਕੇ ਆਖਿਆ ਕਿ ਗੁਰੂ ਮਹਾਰਾਜ ਦੇ ਦਰਬਾਰ ਦੀ ਅਚਰਜ ਮਹਿਮਾ ਹੈ । ਦਰਸ਼ਨ ਕਰਦਿਆਂ ਹੀ ਭੁਖ ਲਹਿ ਜਾਂਦੀ ਹੈ । ਗੁਰੂ ਮਹਾਰਾਜ ਦਾ ਘਰ ਬਾਦਸ਼ਾਹ ਤੋਂ ਵੀ ਅਧਿਕ ਹੈ । ਜੋ ਆਉਂਦਾ ਹੈ ਮਨ ਦੀਆਂ ਮੁਰਾਦਾਂ ਪਾਉਂਦਾ ਹੈ। ਗੁਰੂ ਮਹਾਰਾਜ ਜੀ ਨੀਤੀ ਨਿਪੁੰਨ ਬੀਰ ਧੀਰ ਗੰਭੀਰ ਧਰਮ ਦੀ ਮੂਰਤੀ ਨਿਰਭੈ ਬੈਠੇ ਹਨ । ਸਿੱਖ ਭੁਖੇ ਸ਼ੇਰ ਦੀ ਨਿਆਈਂ ਪਏ ਫੌਜ ਨੂੰ ਉਡੀਕਦੇ ਹਨ । ਹਰ ਕੋਈ ਇਹੋ ਚਾਹੁੰਦਾ ਹੈ ਜੋ ਮੈਂ ਸਭ ਤੋਂ ਪਹਿਲਾਂ ਆਪਣੇ ਸੀਸ ਨੂੰ ਵਾਰਾਂ ਅਰ ਸਾਰੇ ਮਾਲਵੇ ਦਾ ਬੱਚਾ-ਬੱਚਾ ਜੋ ਗੁਰੂ ਕਾ ਸੇਵਕ ਹੈ, ਸਤਿਗੁਰਾਂ ਤੋਂ ਪ੍ਰਾਣ ਵਾਰ ਕੇ ਬਹਿਸ਼ਤ ਵਿਚ ਪੁਜ ਸਕਦਾ ਹੈ । ਇਤਿਆਦਿਕ ਬਹੁਤ ਤਾਰੀਫ ਕੀਤੀ ਤਾਂ ਲਲਾ ਬੇਗ ਜਲ ਬਲ ਕੇ ਕੋਲਾ ਹੋ ਗਿਆ ਤੇ ਗੁਰੂ ਦਾ ਜਸ ਸੁਣ ਕੇ ਕਾਜ਼ੀ ਬਹਿਲੋਲ ਖਾਂ ਨੂੰ ਕਹਿਣ ਲਗਾ ਦੇਖੋ ਕਾਫਰਾਂ ਦੀ ਤਾਰੀਫ ਕਰਦਾ ਹੈ । ਇਹ ਸੁਣ ਕੇ ਕਾਜ਼ੀ ਨੇ ਕਿਹਾ ਸ਼ਰਾ ਦਾ ਹੁਕਮ ਹੈ ਜੋ ਗੈਰ ਮਜ਼੍ਹਬ ਦੀ ਤਾਰੀਫ ਕਰੇ ਉਸ ਨੂੰ ਤੀਹ ਦੁਰੇ ਮਾਰਨੇ ਚਾਹੀਦੇ ਹਨ। ਸੋ ਹਸਨ ਖਾਂ ਨੂੰ ਦੁਰੇ ਮਾਰ ਕੇ ਕੱਢ ਦਿਤਾ, ਉਸ ਨੇ ਗੁਰਾਂ ਕੋਲ ਆਜਜ਼ੀ ਨਾਲ ਬੇਨਤੀ ਕੀਤੀ ਸਾਹਿਬ ਗਰੀਬ ਨਿਵਾਜ਼ ਹਨ ਧੀਰਜ ਦੇ ਕੇ ਆਖਿਆ ਤੂੰ ਰੋ ਨਾ ਤੈਨੂੰ ਲਲਾ ਬੇਗ ਦੀ ਥਾਂ ਕਾਬਲ ਦਾ ਸੂਬਾ ਬਣਾਵਾਂਗੇ। ਇਸ ਲਈ ਹਸਨ ਖਾਂ ਤਨੋ ਮਨੋ ਮੁਰੀਦ ਹੋ ਚਰਨੀ ਢਠਾ ਜਿਸ ਤਰ੍ਹਾਂ ਭਭੀਖਨ ਨੂੰ ਲੰਕਾ ਦਿਤੀ ਸੀ, ਇਸੇ ਤਰ੍ਹਾਂ ਹੁਣ ਗੁਰੂ ਜੀ ਨੇ ਹਸਨ ਖਾਂ ਨੂੰ ਕਿਹਾ ਲਲਾ ਬੇਗ ਨੂੰ ਮਾਰ ਕੇ ਤੈਨੂੰ ਕਾਬਲ ਦੀ ਸ਼ਾਹੀ ਦੁਆਵਾਂਗੇ ।

ਹੁਣ ਬਾਦਸ਼ਾਹੀ ਫੌਜ ਜਦ ਆਈ, ਤਾਂ ਉਸ ਨੂੰ ਖਾਣ ਨੂੰ ਕੁਝ ਨਾ ਲਭੇ ਕਿਉਂਕਿ ਓਧਰ ਸਭ ਸਿੱਖਾਂ ਦਾ ਜ਼ੋਰ ਸੀ । ਸਿੱਖਾਂ ਵਾਸਤੇ ਦੁੱਧ, ਘਿਓ, ਮੱਖਣ ਆਉਂਦੇ ਤੇ ਬਾਦਸ਼ਾਹੀ ਫੌਜ ਨੂੰ ਮਰ ਖਪਕੇ ਮਸਾਂ ਮੋਠ ਬਾਜਰੇ ਦੀ ਖਿਚੜੀ ਤੇ ਡੇਲਿਆਂ ਦਾ ਅਚਾਰ ਮਿਲੇ, ਪੋਹ ਮਾਘ ਦੇ ਮਹੀਨੇ ਕਰਕੇ ਸਰਦੀ ਵੀ ਬੇਅੰਤ ਸੀ, ਦੂਸਰਾ ਰਸਤਾ ਨਾ ਲਭਣ ਕਰਕੇ ਕੰਡਿਆਂ ਨੇ ਕਪੜੇ ਪਾੜ ਸੁਟੇ ਤੇ ਬੁਰੇ ਹਾਲੀਂ ਮਰਾਝ ਦੇ ਨਜਦੀਕ ਪੁਜੀ ਜੋ ਇਥੋਂ ਪਤਾ ਲਗਾ ਕਿ ਹੁਣ ਨੇੜੇ ਹੀ ਜਗ੍ਹਾ ਹੈ । ਜਿਥੇ ਗੁਰੂ ਸਾਹਿਬਾਂ ਨੇ ਜੰਗ ਵਾਸਤੇ ਫੌਜ ਤਿਆਰ ਕੀਤੀ

ਹੈ । ਜਦ ਸੂਹੀਆਂ ਨੇ ਪਤਾ ਦਸਿਆ ਕਿ ਪਾਣੀ ਇਥੇ ਨਜਦੀਕ ਨਹੀਂ, ਇਸ ਕਰਕੇ ਕੌੜਿਆਂ ਦੀ ਮਾੜੀ ਵਲ ਫੌਜ ਤੋਰੀ ਤਾਂ ਹਨੇਰਾ ਹੋ ਗਿਆ। ਇਸ ਕਰਕੇ ਰਸਤੇ ਵਿਚ ਜੋ ਸਿੱਖਾਂ ਦੀ ਫੌਜ ਸੀ ਉਸ ਨਾਲ ਯੁਧ ਹੋ ਪਿਆ ਜਿਸ ਕਰਕੇ ਉਹਨਾਂ ਦਾ ਤਿੰਨ ਸੌ ਜਵਾਨ ਪਹਿਲੇ ਹੀ ਮਾਰਿਆ ਗਿਆ ਜਦ ਪਿਛਾਂਹ ਮੁੜੇ ਤਾਂ ਉਧਰ ਵੀ ਸਿੱਖਾਂ ਦੀ ਫੌਜ ਜੋ ਬੰਦੂਕਾਂ ਕੱਸੀ ਖੜੀ ਸੀ ਉਹਨਾਂ ਵੀ ਇਧਰ ਡੰਮ ਦਿਤੀਆਂ। ਇਸ ਲਈ ਨਵਾਬ ਲਲਾ ਬੇਗ ਸਤ ਹਜ਼ਾਰ ਫੌਜ ਨਾਲ ਨਵਾਬ ਕਮਰ ਖਾਂ ਨੂੰ ਛਡ ਕੇ ਆਪ ਫੌਜ ਇਕੱਠੀ ਕਰਨ ਲਈ ਪਿਛਾਂਹ ਹੋਇਆ । ਜਦ ਫੌਜ ਇਕੱਠੀ ਹੋ ਗਈ ਤਾਂ ਲੜਾਈ ਬਹੁਤ ਸਖਤ ਹੋਈ ਪਰ ਮਾਘ ਦੇ ਮਹੀਨੇ ਦੀ ਠੰਢੀ ਪੌਣ ਨੇ ਪਠਾਣਾਂ ਦੇ ਪੜਛੇ ਲਾਹ ਦਿਤੇ ਕਿਉਂਕਿ ਉਹ ਇਕ ਢਿਡੋਂ ਭੁਖੇ ਸਨ, ਦੂਸਰਾ ਥਕੇਵਾਂ ਤੀਸਰਾ ਕਿਤੇ ਚੰਗੀ ਤਰ੍ਹਾਂ ਡੇਰਾ ਵੀ ਨਹੀਂ ਹੋਇਆ ਤੇ ਖਾਣ ਨੂੰ ਕੁਛ ਨਾ ਮਿਲੇ। ਇਧਰ ਸਿੱਖਾਂ ਵਾਸਤੇ ਦੁੱਧ, ਘਿਓ ਤੁਰੀ ਆਵੇ । ਅੰਗੀਠੇ ਅੱਗਾਂ ਦੇ ਭਖ ਰਹੇ ਸਨ । ਇਸ ਲਈ ਬਾਦਸ਼ਾਹੀ ਫੌਜ ਮੁਰਦਿਆਂ ਵਾਂਗ ਲੰਮੀ ਪੈ ਗਈ ਤਾਂ ਸ੍ਰੀ ਗੁਰੂ ਜੀ ਨੇ ਲੜਾਈ ਬੰਦ ਕਰਾ ਦਿਤੀ ਕਿਉਂਕਿ ਸ਼ਸਤ੍ਰ ਸੁਟੇ ਹੋਏ ਨੂੰ ਮਾਰਨਾ ਠੀਕ ਨਹੀਂ । ਪਰੰਤੂ ਉਹਨਾਂ ਦੇ ਵਗਾਰੀ ਆਏ ਹੋਏ ਚੂੜੇ ਚਮਾਰ ਜਿਮੀਂਦਾਰ ਜੋ ਕਈ ਹਜ਼ਾਰ ਸਨ ਉਹਨਾਂ ਨੇ ਹੀ ਲੁਟਣਾ ਸ਼ੁਰੂ ਕੀਤਾ ਤੇ ਆਪਣਾ ਬਦਲਾ ਲਿਆ । ਸੋ ਸਿੱਖ ਉਹਨਾਂ ਸ਼ਸਤ੍ਰ ਹੀਨਾਂ ਨੂੰ ਮਾਰਨਾ ਛੱਡ ਕੇ ਅੱਗ ਸੇਕੀ ਤੇ ਪ੍ਰਸ਼ਾਦ ਛਕਿਆ ।

## ਕਾਬਲੀ ਬੇਗ ਤੇ ਕਮਰ ਬੇਗ ਬਹਾਦਰ ਅਫਸਰਾਂ ਦਾ ਮਾਰਿਆ ਜਾਣਾ

ਦੂਜੇ ਦਿਨ ਸਵੇਰੇ ਨਵਾਬ ਲਲਾ ਬੇਗ ਆਇਆ ਤੇ ਆਪਣੇ ਭਾਈਆਂ ਨੂੰ ਮੁਰਦਿਆਂ ਵਾਂਗ ਦੇਖ ਕੇ ਰੋਣ ਲਗ ਪਿਆ ਕਿਉਂਕਿ ਵਾਣਾਂ ਦੀਆਂ ਢੀਮਾਂ ਵਾਂਗ ਮੁਰਦੇ ਪਏ ਦਿਸਦੇ ਸਨ । ਸਿੱਖ ਟਾਵਾਂ ਟਾਵਾਂ ਨਜ਼ਰ ਆਉਂਦਾ ਸੀ। ਇਹ ਵੇਲਾ ਤਾਂ ਤੁਰਕਾਂ ਵਾਸਤੇ ਕਿਆਮਤ ਵਰਗਾ ਵਰਤ ਗਿਆ । ਆਖਰ ਕਾਬਲੀ ਬੇਗ ਸ਼ਮਸ ਬੇਗ ਬੋਲੇ ਹੌਂਸਲਾ ਕਰੋ ਇਹ ਗਵਾਰ ਜੱਟ ਸਾਡੇ ਅਗੇ ਕੀ ਚੀਜ਼ ਹਨ। ਇਹ ਕੋਈ ਕੁਦਰਤ ਰਬਾਨੀ ਹੈ ਸੋ ਬੀਮਾਰਾਂ ਨੂੰ ਗਰਮੈਸ਼

ਦੇ ਕੇ ਖੜਿਆਂ ਕੀਤਾ ਤੇ ਲੜਾਈ ਲਈ ਬੜੀ ਹੁਸ਼ਿਆਰੀ ਦਲੇਰੀ ਨਾਲ ਅਗ੍ਹਾਂ ਹੋਏ । ਇਧਰੋਂ ਸਿੱਖ ਵੀ ਜਾਣਦੇ ਸਨ ਕਿ ਗੁਰੂ ਕਿਆਂ ਦੀ ਹਾਰ ਨਹੀਂ ਹੋਣੀ ਜਿਸ ਕਰਕੇ ਬੜੀ ਦਲੇਰੀ ਨਾਲ ਜੰਗ ਵਿਚ ਆਏ । ਦੋਨਾਂ ਪਾਸਿਆਂ ਤੋਂ ਲੜਾਈ ਬੜੀ ਹੋਈ । ਜਦ ਕਾਬਲੀ ਬੇਗ ਨੇ ਦੇਖਿਆ ਕਿ ਹੁਣ ਮੇਰੀ ਫੌਜ ਰਹਿ ਚਲੀ ਹੈ ਤਾਂ ਲਲਕਾਰ ਕੇ ਆ ਕੇ ਸ੍ਰੀ ਗੁਰੂ ਜੀ ਨੂੰ ਆਖਣ ਲਗਾ ਖੁਦਾ ਦੀ ਖਲਕਤ ਨੂੰ ਕਿਉਂ ਮਾਰਦੇ ਹੋ, ਮੇਰੇ ਨਾਲ ਦੋ ਹੱਥ ਕਰੋ, ਸੋ ਗੁਰੂ ਜੀ ਅਗੇ ਹੋਏ ਪਹਿਲੇ ਤੀਰਾਂ ਨਾਲ ਯੁਧ ਹੋਇਆ । ਫਿਰ ਹੇਠਾਂ ਉਤਰ ਕੇ ਤਲਵਾਰੀਂ ਹੋ ਪੰਏ । ਬੜੇ ਦਾਉ ਘਾਉ ਹਥਿਆਰ ਕਰਦੇ ਰਹੇ ਤੇ ਕਾਬਲੀ ਬੇਗ ਸ੍ਰੀ ਗੁਰੂ ਜੀ ਦੇ ਮੋਢੇ ਹੇਠ ਜਖਮ ਕਰਕੇ ਅਜੇ ਮੁੜਨ ਹੀ ਲਗਾ ਸੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਾਬਲੀ ਬੇਗ ਨੂੰ ਦੋ ਧੜ ਕਰ ਸੁਟਿਆ। ਉਸ ਮੁਨਾਰੇ ਜਿਹੇ ਦੇ ਡਿਗਣ ਸਾਰ ਹੀ ਕਮਰ ਬੇਗ ਖਾਂ ੫੦੦ ਸਵਾਰ ਜੰਗੀ ਬਹਾਦਰ ਲੈ ਕੇ ਗੋਲੀ ਚਲਾਉਂਦਾ ਆ ਗਿਆ। ਜਿਥੇ ਗੁਰੂ ਸਾਹਿਬ ਖੜੇ ਸਨ । ਉਸਨੇ ਤੀਰਾਂ ਨਾਲ ਸੈਂਕੜੇ ਸਿੱਖ ਲਿਟਾ ਦਿਤੇ ਤਦੋਂ ਗੁਰੂ ਸਾਹਿਬ ਦੇ ਬਸਤਰ ਲਹੂ ਨਾਲ ਲਾਲ ਹੋਏ-ਹੋਏ ਸਨ ਪਰ ਜੋਧ ਸ਼ਾਹ ਨੇ ਆਪਣਾ ਦੁਪਟਾ ਭਿਉਂ ਕੇ ਜਖਮ ਉਤੇ ਕਸ ਦਿਤਾ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਨੂੰ ਆਗਿਆ ਦਿਓ ਤਾਂ ਮੈਂ ਕਮਰ ਬੇਗ ਨੂੰ ਪਕੜ ਕੇ ਉਸ ਦੀ ਧੌਣ ਮਰੋੜਾਂ। ਸੋ ਆਗਿਆ ਪਾ ਕੇ ਆਪਣੇ ਭਾਈਚਾਰੇ ਦੇ ੫੦੦ ਜਵਾਨ ਲੈ ਕੇ ਅਗੇ ਹੋਇਆ। ਦੋਹਾਂ ਪਾਸਿਆਂ ਦੇ ਬਹਾਦਰਾਂ ਨੇ ਖੂਬ ਜੰਗ ਕੀਤਾ । ਅਜੇ ਹਾਰ ਜਿੱਤ ਦਾ ਕੁਛ ਮਲੂਮ ਨਹੀਂ ਹੁੰਦਾ ਸੀ ਕਿ ਕਮਰ ਬੇਗ ਤੇ ਜੋਧਸ਼ਾਹ ਆਪਸ ਵਿਚ ਭਿੜ ਪਏ ਤੇ ਘੋੜੇ ਦੋਹਾਂ ਦੇ ਮਾਰੇ ਗਏ ਤੇ ਤਲਵਾਰ ਨਾਲ ਜਵਾਨ ਮੈਦਾਨ ਵਿਚ ਆਏ । ਬਹੁਤ ਸਾਰੀ ਲੜਾਈ ਪਿਛੋਂ ਜੋਧ ਸ਼ਾਹ ਦੀ ਤਲਵਾਰ ਟੁਟ ਗਈ ਤਾਂ ਕਮਰ ਬੇਗ ਨੇ ਉਛਲ ਕੇ ਜ਼ੋਰ ਨਾਲ ਤਲਵਾਰ ਵਾਹੀ । ਜੋਧ ਸ਼ਾਹ ਟਪ ਕੇ ਦੂਰ ਜਾ ਖਲੋਤਾ ਤੇ ਉਸੇ ਦੀ ਤਲਵਾਰ ਉਸ ਦਾ ਗਿੱਟਾ ਛਾਂਗ ਗਈ ਤਦੋਂ ਜੋਧ ਸ਼ਾਹ ਨੇ ਸਾਂਗ ਫੜ ਕੇ ਮਾਰੀ ਜੋ ਪੈਂਤੀ ਸੇਰ ਤੋਲ ਵਿਚ ਸੀ, ਮੁਗਲ ਦੀ ਛਾਤੀ ਤੇ ਸੰਜੋਅ ਨੂੰ ਭੰਨ ਕੇ ਪਾਰ ਹੋ ਗਈ । ਜੋਧ ਸ਼ਾਹ ਨੇ ਸਾਂਗ ਵਿਚ ਕਮਰ ਬੇਗ ਨੂੰ ਪਰੋ ਕੇ ਗੁਰੂ ਜੀ ਦੇ ਅਗੇ ਲੈ ਆਂਦਾ । ਇਸ ਤਰ੍ਹਾਂ ਭਲਣ ਬੈਰਾੜ ਨੇ ਸ਼ਮਸਬੇਗ ਰਾਇ ਲਾਲ ਨੇ ਕਾਸਮ ਬੇਗ ਨੂੰ ਪਰੋ

ਕੇ ਲੈ ਆਂਦਾ । ਵਡੇ ਸੂਰਬੀਰਾਂ ਦੇ ਮਰਨ ਕਾਰਨ ਸ਼ਾਹੀ ਫੌਜ ਨੂੰ ਭਾਂਜ ਪੈ ਗਈ । ਇਸ ਕਰਕੇ ਰਾਤ ਦਾ ਵਕਤ ਹੋ ਗਿਆ ਲੜਾਈ ਖਤਮ ਹੋ ਗਈ। ਹੁਣ ਉਧਰ ਉਨ੍ਹਾਂ ਨੂੰ ਖਾਣ ਪੀਣ ਵਾਸਤੇ ਕੁਛ ਨਾ ਲੱਭਾ । ਮੋਠ ਦੀ ਖਿਚੜੀ ਨੇ ਬੀਮਾਰ ਕੀਤਾ । ਪਾਣੀ ਵੀ ਖਾਰਾ ਛੱਪੜ ਦਾ ਮਿਲੇ । ਜਿਸ ਕਰਕੇ ਦਸਤ ਲਗ ਕੇ ਬੀਮਾਰ ਹੋ ਗਏ । ਆਖਰ ਮੁਰਦਿਆਂ ਵਾਂਗ ਬੇਹੋਸ਼ ਜਾ ਪਏ । ਇਧਰ ਸਿੱਖਾਂ ਨੇ ਦੀਵਾਨ ਲਾ ਕੇ ਰਹਿਰਾਸ ਸਾਹਿਬ ਦਾ ਪਾਠ ਕੀਤਾ । ਮਗਰੋਂ ਖੁਸ਼ੀ ਦੇ ਜੈਕਾਰੇ ਬੁਲਾ ਕੇ ਪ੍ਰਸ਼ਾਦ ਛਕਿਆ ।

## ਨਵਾਬ ਲਲਾ ਬੇਗ ਨੇ ਮੈਦਾਨ ਵਿਚ ਆਪ ਆਉਣਾ ਤੇ ਲੜ ਕੇ ਸ਼ਹੀਦ ਹੋਣਾ

ਹੁਣ ਲਲਾ ਬੇਗ ਆਪਣੀ ਹਾਰ ਹੁੰਦੀ ਵੇਖ ਕੇ ਤੇ ਵਡੇ ਸਰਦਾਰਾਂ ਦੇ ਮਾਰੇ ਜਾਣ ਕਰਕੇ ਉਸਦਾ ਹੌਂਸਲਾ ਟੁੱਟ ਗਿਆ ਤੇ ਬੜੇ ਕ੍ਰੋਧ ਵਿਚ ਹੋ ਕੇ ਫੌਜ ਨੂੰ ਵੰਗਾਰ ਕੇ ਮੈਦਾਨ ਵਿਚ ਆ ਕੇ ਆਖਣ ਲਗਾ ਕਿ ਐ ਬਹਾਦਰੋ ! ਸਿੱਖ ਕਮਜ਼ੋਰ ਤੁਹਾਡੇ ਅਗੇ ਕੀ ਚੀਜ਼ ਹਨ । ਇਹਨਾਂ ਕਾਫਰਾਂ ਨੂੰ ਪਕੜੋ ਤੇ ਮਾਰੋ । ਭਾਵੇਂ ਸਾਰੇ ਵਡੇ-ਵਡੇ ਸਰਦਾਰ ਮਾਰੇ ਗਏ ਹਨ । ਮੈਂ ਤੁਹਾਨੂੰ ਬੜੀ ਸਰਦਾਰੀ ਦੁਆਵਾਂਗਾ ਤੇ ਬਹੁਤ ਇਨਾਮ ਤੁਹਾਨੂੰ ਮਿਲਣਗੇ । ਡਿਗੀ ਹੋਈ ਫੌਜ ਨੂੰ ਸ਼ਰਾਬ ਪਿਲਾ ਕੇ ਗਰਮ ਕੀਤਾ ਤੇ ਹਬਸ਼ੀਆਂ ਦੀ ਫੌਜ ਦੇ ਸਰਦਾਰ ਜਾਲਮ ਖਾਂ ਆਦਿਕ ਫੌਜ ਨੂੰ ਵੰਗਾਰ ਕੇ ਇਕੋ ਵਾਰ ਧਾਵਾ ਕਰਕੇ ਆ ਪਏ । ਚਾਰ ਹਜਾਰ ਸਵਾਰ ਇਕੋ ਵਾਰ ਹੱਲਾ ਕਰਕੇ ਅਲੀ-ਅਲੀ ਕਰਦੇ ਆਏ ਤੇ ਸਿਖ ਵੀ ਅਕਾਲ ਅਕਾਲ ਗਜਾਂਦੇ ਮੈਦਾਨ ਵਿਚ ਆਏ । ਦੋਹਾਂ ਪਾਸਿਆਂ ਤੋਂ ਜਵਾਨ ਦਿਲ ਖੋਲ੍ਹ ਕੇ ਲੜੇ । ਜੋਧ ਸ਼ਾਹ, ਸਲੇਮ ਸ਼ਾਹ, ਬਿਧੀ ਚੰਦ, ਭਗਤਾ ਦੁਲਟ, ਚੌਧਰੀ ਚੂਹੜ, ਭਲਣ ਆਦਿਕ ਜੋ ਜੰਗੀ ਬਹਾਦਰ ਸਨ ਦਿਲ ਖੋਲ੍ਹ ਕੇ ਲੜੇ । ਰਾਜਾ ਪ੍ਰਤਾਪ ਸਿੰਘ ਨੇ ਬੜੇ-ਬੜੇ ਜਵਾਨਾਂ ਨੂੰ ਵਿੰਨ੍ਹਿਆ । ਇਧਰ ਲਲਾ ਬੇਗ ਹੋਰਨਾਂ ਮੁਗਲਾਂ ਨੂੰ ਵੰਗਾਰ ਰਿਹਾ ਸੀ । ਇਸ ਕਰਕੇ ਸਾਰੀ ਫੌਜ ਸਿੱਖਾਂ ਉਤੇ ਝੁਕ ਪਈ । ਰਾਜਾ ਪ੍ਰਤਾਪ ਸਿੰਘ ਨੇ ਚਾਹਿਆ ਕਿ ਮੇਰਾ ਯੁਧ ਲਲਾ ਬੇਗ ਨਾਲ ਹੋਵੇ । ਪਰ ਸਾਹਿਬਾਂ ਨੇ ਕਿਹਾ ਕਿ ਅਸੀਂ

ਆਪਣੀਂ ਹਥੀਂ ਇਸ ਦੀ ਮੁਕਤੀ ਕਰਾਂਗੇ । ਸੋ ਦੋਨੋਂ ਸੂਰਬੀਰ ਘੋੜਾ ਜੋੜ ਮੈਦਾਨ ਵਿਚ ਆਏ ਜਦ ਇਨ੍ਹਾਂ ਦੋਨਾਂ ਦਾ ਦੁੰਦ ਜੁਧ ਹੋਣ ਲਗਾ ਤਾਂ ਸਭ ਸੈਨਾ ਖੜੋ ਕੇ ਦੇਖਣ ਲਗ ਪਈ । ਘੋੜੇ ਦੋਹਾਂ ਪਾਸਿਆਂ ਦੇ ਮਾਰੇ ਗਏ ਤਾਂ ਲਲਾ ਬੇਗ ਨੇ ਆਖਿਆ ਪੀਰ ਜੀ ਤੀਰ ਛਡ ਕੇ ਤਲਵਾਰੀਂ ਲੜੋ ਕਿਉਂਕਿ ਗੁਰੂ ਮਹਾਰਾਜ ਦੇ ਬੜੇ ਜਬਰਦਸਤ ਤੀਰ ਪੈਂਦੇ ਸਨ ਜੋ ਝਲੇ ਨਹੀਂ ਸਨ ਜਾਂਦੇ । ਗੁਰੂ ਜੀ ਨੇ ਤੀਰ ਕਮਾਨ ਛੱਡ ਕੇ ਤੇਗ ਖਿਚ ਲਈ ਤਾਂ ਲਲਾ ਬੇਗ ਨੇ ਵੀ ਖੰਡਾ ਖਿਚ ਲਿਆ । ਭਾਵੇਂ ਗੁਰੂ ਮਹਾਰਾਜ ਜੀ ਪਹਿਲੇ ਤੋਂ ਹੀ ਜ਼ਖਮੀ ਸਨ, ਪਰ ਤਦ ਵੀ ਢਾਲ ਉਪਰ ਵਾਰ ਬੋਚਦੇ ਰਹੇ । ਹੁਣ ਲਲਾ ਬੇਗ ਵੀ ਜ਼ਖਮੀ ਹੋਇਆ ਤੇ ਗੁਰੂ ਸਾਹਿਬ ਦੇ ਪਟ ਪਰ ਵੀ ਚੰਗਾ ਜਖਮ ਆਇਆ ਪਰ ਗੁਰੂ ਜੀ ਦਾ ਖੰਡਾ ਤਿੰਨ ਹੱਥ ਲੰਮਾ ਤੇ ਅਠਾਰਾਂ ਸੇਰ ਦਾ ਸੀ । ਕਿਸ ਤਰ੍ਹਾਂ ਸਹਾਰਿਆ ਜਾਵੇ । ਗੁਰੂ ਜੀ ਨੇ ਐਸਾ ਖੰਡਾ ਵਾਹਿਆ ਜੋ ਲਲਾ ਬੇਗ ਨੂੰ ਦੋਫਾੜ ਕਰਕੇ ਜਮੀਨ ਤੇ ਲਿਟਾ ਦਿਤਾ ਤੇ ਬਾਕੀ ਫੌਜ ਵਿਚ ਹਲਚਲ ਪੈ ਗਈ । ਗੁਰੂ ਮਹਾਰਾਜ ਜੈ ਗੁਰੂ ਨਾਨਕ ਸਾਹਿਬ ਜੀ ਦੀ ਬੁਲਾਂਦੇ ਦੂਸਰੇ ਘੋੜੇ ਤੇ ਸਵਾਰ ਹੋ ਗਏ ।

## ਜ਼ਾਲਮ ਖਾਂ ਹਬਸ਼ੀ ਦਾ ਮਰਨਾ

ਹੁਣ ਹਬਸ਼ੀਆਂ ਦੀ ਫੌਜ ਦਾ ਅਫਸਰ ਜ਼ਾਲਮ ਖਾਂ ਭਲਣ ਬਲਣ ਤੇ ਰਾਜਾ ਪ੍ਰਤਾਪ ਸਿੰਘ ਆਦਿਕ ਖਾਲਸਾ ਫੌਜ ਨਾਲ ਜੁਟਿਆ ਹੋਇਆ ਹਬਸ਼ੀਆਂ ਦੀ ਸੈਨਾ ਨੂੰ ਕਾਇਮ ਕਰਕੇ ਲੜ ਰਿਹਾ ਸੀ । ਕੁਦ ਕੇ ਆ ਪਿਆ । ਭਲਣ ਬੈਰਾੜ ਨੇ ਉਸ ਦਾ ਵਾਰ ਬਚਾ ਕੇ ਐਸੀ ਸਾਂਗ ਵਾਹੀ ਜੋ ਪਰੋ ਦਿਤਾ । ਸ੍ਰੀ ਗੁਰੂ ਦੇਖ ਕੇ ਬਹੁਤ ਖੁਸ਼ ਹੋਏ । ਕਿਉਂਕਿ ਐਡਾ ਜਵਾਨ ਜਿਸਦੀ ਵੀਹ ਮਣ ਦੀ ਦੇਹ ਸੀ ਉਸ ਨੂੰ ਅੱਖ ਦੇ ਫੋਰ ਵਿਚ ਢੇਰੀ ਕਰ ਦਿਤਾ । ਭਾਈ ਜੀ ਦੀ ਇਹ ਬਹਾਦਰੀ ਦੇਖ ਕੇ ਸ੍ਰੀ ਗੁਰੂ ਜੀ ਨੇ ਭਲਣ ਨੂੰ ਵਰ ਦਿਤਾ ਤੇਰੀ ਔਲਾਦ ਰਾਜ ਕਰੇਗੀ।

ਇਸ ਤਰ੍ਹਾਂ ਸਭ ਸਿੱਖਾਂ ਨੇ ਮੁਸਲਮਾਨ ਅਮੀਰਾਂ ਦੀ ਨਿਸ਼ਾਨੀ ਮੁਕਾ ਦਿਤਾ ਤੇ ਬਾਕੀ ਦੇ ਭੱਜ ਗਏ ਤੇ ਬਹੁਤ ਹਥਿਆਰ ਸਿੱਖਾਂ ਦੇ ਹੱਥ ਆਏ । ਲਿਖਿਆ ਹੈ ਕਿ ਇਕ ਮਰਾਝ ਦੇ ਸਰਦਾਰ ਹੱਥ ਨਵਾਬ ਕਮਰ ਬੇਗ ਦੇ ਹੱਥ ਦੀ ਤਲਵਾਰ

ਸੀ ਜੋ ਬਹੁਤ ਸੋਹਣੀ ਹੋਣ ਕਰਕੇ ਦੋ ਭਰਾ ਆਪਸ ਵਿਚ ਲੜ ਪਏ । ਗੁਰੂ ਜੀ ਨੇ ਕਿਹਾ ਇਸ ਝਗੜੇ ਵਾਲੀ ਤਲਵਾਰ ਨੂੰ ਤੁਸੀਂ ਦੋਵੇਂ ਨਾ ਲਵੋ ਦੱਬ ਦਿਓ ਨਹੀਂ ਤਾਂ ਤੁਹਾਡੇ ਘਰ ਹਮੇਸ਼ਾਂ ਕਿਲ-ਕਿਲ ਰਹੂ । ਓਨਾਂ ਨ ਮੰਨਿਆ ਸੋ ਹੁਣ ਤੱਕ ਉਨ੍ਹਾਂ ਦੀ ਆਪਸ ਵਿਚ ਬੇਇਤਫਾਕੀ ਹੈ ।

ਹੁਣ ਸ੍ਰੀ ਗੁਰੂ ਜੀ ਨੇ ਸਿੱਖਾਂ ਦੇ ਸਰੀਰਾਂ ਨੂੰ ਇਕੱਠਾ ਕਰਕੇ ਸਸਕਾਰ ਕਰ ਦਿਤਾ । ਜਿਥੇ ਅਜ ਕਲ੍ਹ ਸ਼ਹੀਦ ਗੰਜ ਤੇ ਮੁਸਲਮਾਨ ਮੁਰਦਿਆਂ ਨੂੰ ਇਕੱਠਾ ਕਰਕੇ ਇਕ ਵਡਾ ਖਾਤਾ ਕਢਵਾ ਕੇ ਵਿਚ ਦਬਵਾ ਦਿਤਾ ਉਤੇ ਦਮਦਮਾ ਬਣਵਾਇਆ ਤੇ ਫਰਸ਼ ਬਣਾ ਕੇ ਪੰਦਰਾਂ ਦਿਨ ਉਥੇ ਦੀਵਾਨ ਲਾ ਕੇ ਸ਼ਬਦ ਕੀਰਤਨ ਕਰਾਉਂਦੇ ਰਹੇ । ਉਸ ਜਗ੍ਹਾ ਹੁਣ ਗੁਰਦੁਆਰਾ ਹੈ । ਜਿਥੇ ਜੰਗ ਹੋਇਆ ਸੀ ਉਥੇ ਗੁਰੂ ਸਰ ਤੀਰਥ ਹੈ । ਹੁਣ ਗੁਰੂ ਮਹਾਰਾਜ ਜੀ ਨੇ ਜਖਮੀ ਸਿੱਖਾਂ ਨੂੰ 'ਕਠਿਆਂ ਕਰ ਕੇ ਉਹਨਾਂ ਦੇ ਘਾਓ ਸੀਤੇ ਤੇ ਮਲ੍ਹਮ ਪਟੀ ਕੀਤੀ ਤੇ ਬੀਮਾਰਾਂ ਨੂੰ ਗਰਮੈਸ਼ ਦੇ ਕੇ ਖੜਿਆਂ ਕੀਤਾ ਤੇ ਲੜਾਈ ਲਈ ਬੜੀ ਹੁਸ਼ਿਆਰੀ ਨਾਲ ਅਗਾਂਹ ਹੋਏ । ਇਧਰੋਂ ਤੁਰਕੀ ਫੌਜ ਨੇ ਵੀ ਡਟ ਕੇ ਮੁਕਾਬਲਾ ਕੀਤਾ ਅਰ ਇਸੇ ਹੀ ਜੰਗ ਵਿਚ ਸ੍ਰੀ ਗੁਰੂ ਮਹਾਰਾਜ ਜੀ ਵੀ ਬੇਅੰਤ ਜਾਲਮਾਂ ਨੂੰ ਮਾਰ ਕੇ ਆਪ ਵੀ ਜਖਮੀ ਹੋ ਗਏ । ਜਿਨ੍ਹਾਂ ਦੀ ਦੇਖ ਰੇਖ ਵਿਚ ਪ੍ਰੇਮੀਆਂ ਨੇ ਦਿਨ ਰਾਤ ਇਕ ਕਰ ਦਿਤਾ ਤੇ ਗੁਰੂ ਕਿਆਂ ਦੀ ਪੱਟੀ ਕਰਕੇ ਉਹਨਾਂ ਨੂੰ ਰਾਜੀ ਕੀਤਾ । ਕਈ ਆਦਮੀ ਜਿਨ੍ਹਾਂ ਨੂੰ ਗੁਰੂ ਤੇ ਅਤੀ ਭਰੋਸਾ ਸੀ ਉਹ ਸ੍ਰੀ ਗੁਰੂ ਜੀ ਦੀ ਦ੍ਰਿਸ਼ਟੀ ਨਾਲ ਹੀ ਰਾਜੀ ਹੋ ਗਏ । ਜੋਧ ਸ਼ਾਹ ਸਲੇਮ ਸ਼ਾਹ ਆਦਿਕਾਂ ਨੇ ਆਪਣੇ ਜ਼ਖਮ ਅਤੇ ਸ੍ਰੀ ਗੁਰੂ ਜੀ ਦੇ ਜ਼ਖਮਾਂ ਨੂੰ ਵੀ ਸਿਲਾਇਆ ।

## ਹਸਨ ਖਾਂ ਨੇ ਕਾਬਲ ਦਾ ਸੂਬਾ ਹੋਣਾ

ਹੁਣ ਸ੍ਰੀ ਗੁਰੂ ਜੀ ਨੇ ਹਸਨ ਖਾਂ ਨੂੰ ਵਰ ਦੇ ਕੇ ਤੋਰਿਆ ਕਿ ਤੂੰ ਕਾਬਲ ਦਾ ਜਾਂਦਾ ਹੀ ਸੂਬਾ ਹੋ ਜਾਵੇਂਗਾ ਤੇ ਫੌਜ ਨੂੰ ਸੰਭਾਲ ਕੇ ਲੈ ਜਾ ਤੇ ਸ਼ਾਹੀ ਸਾਮਾਨ ਤੇ ਘੋੜੇ ਆਦਿਕ ਵੀ ਲਾਹੌਰ ਲੈ ਕੇ ਪੁਜਾ ਤੇ ਸਭ ਗੱਲਾਂ ਵਜੀਰ ਖਾਂ ਨੂੰ ਸੁਣਾਈਂ। ਉਹ ਵੀ ਤੇਰੀ ਸਿਫਾਰਸ਼ ਕਰੇਗਾ । ਸੋ ਹਸਨ ਖਾਂ ਨੇ ਸਾਰੀ ਵਿਥਿਆ ਵਜ਼ੀਰ ਖਾਂ ਨੂੰ ਜਾ ਸੁਣਾਈ ਤਾਂ ਉਹ ਬੜਾ ਖੁਸ਼ ਹੋਇਆ । ੨੫

ਰੁਪਏ ਦਾ ਕੜਾਹ ਪ੍ਰਸ਼ਾਦ ਉਸ ਸਿੱਖ ਤੋਂ ਜੋ ਸੁਖਮਨੀ ਸਾਹਿਬ ਜੀ ਸੁਣਾਂਦਾ ਸੀ, ਕਰਵਾ ਕੇ ਵੰਡਿਆ।

ਹੁਣ ਜਿਹੜੀ ਫੌਜ ਲਾਹੌਰ ਮੁੜੀ ਸੀ । ਕੋਈ ਸਰਦਾਰ ਸਿਵਾਇ ਹਸਨ ਖਾਂ ਦੇ ਨਹੀਂ ਸੀ । ਇਸ ਕਰਕੇ ਸਭ ਹਾਲ ਹਸਨ ਖਾਂ ਤੋਂ ਪੁਛਿਆ ਤਾਂ ਉਸ ਨੇ ਸਭ ਸਚੋ ਸਚ ਦਸ ਦਿਤਾ ਕਿ ਫੌਜ ਨੇ ਆਪਣੇ ਵਲੋਂ ਘਟ ਬਲ ਨਹੀਂ ਦਿਖਾਇਆ ਪਰ ਗੁਰੂ ਕਿਆਂ ਨਾਲ ਮੁਕਾਬਲਾ ਕਰਨਾ ਠੀਕ ਨਹੀਂ। ਕਿਉਂਕਿ ਇਕ ਤਾਂ ਉਹ ਖੁਦਾ ਦਾ ਨੂਰ ਹਨ । ਦੂਸਰਾ ਸਿੱਖ ਉਹਨਾਂ ਤੋਂ ਜਾਨ ਦੀ ਕੁਰਬਾਨੀ ਕਰਨਾ ਆਪਣਾ ਫਰਜ਼ ਸਮਝਦੇ ਹਨ । ਸਿੱਖ ਸਭ ਸੱਚ ਬੋਲਦੇ ਹਨ । ਰੱਬ ਤੋਂ ਡਰਦੇ, ਚੋਰੀ ਯਾਰੀ ਨਹੀਂ ਕਰਦੇ । ਧਰਮ ਦੀ ਕਿਰਤ ਕਰਕੇ ਵੰਡ ਖਾਂਦੇ ਹਨ । ਬੀਮਾਰਾਂ ਲੂਲ੍ਹੇ ਲੰਗੜੇ ਅਨਾਥਾਂ ਪਰ ਦਇਆ ਕਰਦੇ ਹਨ । ਗੁਰੂ ਮਹਾਰਾਜ ਜੀ ਪਾਸ ਅਜਗੈਬੀ ਦੌਲਤ ਹੈ ਹਿੰਦੂ ਮੁਸਲਮਾਨ ਗਰੀਬ ਗੁਰਬਾ ਸਭ ਨੂੰ ਪਾਲਦੇ ਹਨ। ਸੁਲਹ ਕੁਲ ਹਨ ਕਿਸੇ ਨਾਲ ਇਨ੍ਹਾਂ ਦਾ ਰਾਗ ਦਵੈਖ ਨਹੀਂ ਅਰ ਮੁਗਲੀਆ ਰਾਜ ਦੇ ਹੱਕ ਵਿਚ ਨੇਕ ਦੁਆ ਮੰਗਦੇ ਹਨ ਕਿਉਂਕਿ ਬਾਬੇ ਨਾਨਕ ਨੇ ਜੋ ਬਾਬਰ ਬਾਦਸ਼ਾਹ ਨੂੰ ਸਤ ਪੀੜੀ ਰਾਜ ਦਾ ਵਰ ਦਿਤਾ ਸੀ ਉਸ ਹੁਕਮ ਨੂੰ ਰੱਬ ਦਾ ਹੁਕਮ ਮੰਨਦੇ ਹਨ ਅਰ ਗੁਰੂ ਜੀ ਨੂੰ ਵੀ ਦੁਨਿਆਵੀ ਰਾਜ ਦੀ ਲੋੜ ਨਹੀਂ। ਉਹ ਤਾਂ ਵਲੀ ਹਨ । ਆਪ ਉਹਨਾਂ ਨਾਲ ਕਿਸੇ ਕਿਸਮ ਦਾ ਝਗੜਾ ਨਾ ਕਰੋ। ਬਾਦਸ਼ਾਹ ਨੇ ਵਜੀਰ ਖਾਂ ਦੀ ਫਰਮਾਇਸ਼ ਨਾਲ ਕਿਉਂਕਿ ਉਸ ਵੇਲੇ ਹੋਰ ਕੋਈ ਲਾਇਕ ਨਹੀਂ ਸੀ ਹਸਨ ਖਾਂ ਨੂੰ ਕਾਬਲ ਦਾ ਸੂਬਾ ਮੁਕਰਰ ਕੀਤਾ ।

ਹਸਨ ਖਾਂ ਨੇ ਕਾਬਲ ਦੀ ਸੂਬੇਦਾਰੀ ਪਾ ਕੇ ਸ੍ਰੀ ਗੁਰੂ ਜੀ ਦੀ ਬੜੀ ਸੇਵਾ ਕੀਤੀ । ਹਮੇਸ਼ ਊਠ ਲੱਦ ਲੱਦ ਮੇਵਿਆਂ ਦੇ ਅਤੇ ਕਾਬਲੀ ਕਪੜੇ ਆਦਿਕ ਭੇਜਦਾ ਰਿਹਾ । ਇਸ ਨੇ ਐਸੀ ਸਿੱਖੀ ਧਾਰਨ ਕੀਤੀ ਜੋ ਸਭ ਨਾਲ ਪ੍ਰੇਮ ਕਰਦਾ ਅਰ ਧਰਮ ਦਾ ਨਿਆਂ ਕਰਦੇ ਕਦੇ ਕਿਸੇ ਦਾ ਦਿਲ ਨਹੀਂ ਸੀ ਦੁਖਾਇਆ।

## ਪੈਂਦੇ ਖਾਂ ਦੀ ਬੇਇਮਾਨੀ

ਸ੍ਰੀ ਗੁਰੂ ਜੀ ਪੈਂਦੇ ਖਾਂ ਨਾਲ ਬੜਾ ਭਲਾ ਕਰਦੇ ਸਨ ਅਰ ਇਸ ਨੂੰ ਛੋਟੇ ਹੁੰਦੇ ਤੋਂ ਹੀ ਗੁਰੂ ਜੀ ਨੇ ਪਾਲ ਕੇ ਬੜਾ ਬਲੀ ਕਰ ਦਿਤਾ ਸੀ । ਪਰ ਹੁਣ

ਇਸ ਨੇ ਬੜੀ ਅਨੀਤੀ ਚੁਕ ਰਖੀ ਸੀ । ਹਰ ਵੇਲੇ ਹੰਕਾਰ ਦਾ ਭਰਿਆ ਹੋਇਆ ਸਿੱਖਾਂ ਨੂੰ ਕੁਬੋਲ ਬਚਨ ਬੋਲਣ ਲਗ ਪਿਆ । ਸ੍ਰੀ ਗੁਰੂ ਸਾਹਿਬ ਜੀ ਇਸ ਨੂੰ ਚੰਗਾ ਸ਼ਸਤ੍ਰ ਦੇਂਦੇ । ਇਕ ਵਾਰ ਇਕ ਸਿੱਖ ਨੇ ਬਹੁਤ ਉਮਦਾ ਪੁਸ਼ਾਕ, ਘ਼ੋੜਾ ਕਲਗੀ ਜਿਗ੍ਹਾ ਲਿਆਂਦੀ । ਸਾਹਿਬਾਂ ਨੇ ਚੰਗਾ ਸੂਰਬੀਰ ਸਮਝ ਕੇ ਇਨਾਮ ਵਿਚ ਪੈਂਦੇ ਖਾਂ ਨੂੰ ਦੇ ਦਿਤੀ । ਪਰ ਪੈਂਦੇ ਖਾਂ ਨੇ ਆਪ ਨਾ ਪਹਿਨੀ ਆਪਣੇ ਜਵਾਈ ਨੂੰ ਦੇ ਦਿਤੀ । ਇਕ ਵਾਰ ਟਿਕਾ ਗੁਰਦਿਤਾ ਜੀ ਦਾ ਬਾਜ ਪੈਂਦੇ ਦੇ ਜਵਾਈ ਨੇ ਚੁਰਾ ਲਿਆ । ਪੁੱਛਣ ਤੇ ਮੁਕਰ ਗਿਆ। ਸਾਹਿਬਾਂ ਨੇ ਦੀਵਾਨ ਵਿਚ ਉਸ ਦੇ ਘਰੋਂ ਮੰਗਵਾ ਲਿਆ, ਪਰ ਪੈਂਦਾ ਸ਼ਰਮਿੰਦਾ ਨਾ ਹੋਇਆ ਸਗੋਂ ਆਕੜ ਕੇ ਉਤਰ ਦੇਣ ਲਗ ਪਿਆ ਕਿਉਂਕਿ ਇਸ ਦੀ ਆਦਤ ਬੜੀ ਹੰਕਾਰ ਵਾਲੀ ਹੋ ਗਈ ਸੀ ਅਰ ਇਹ ਸਿੱਖਾਂ ਨੂੰ ਵੀ ਤੰਗ ਕਰਦਾ ਸੀ ਜਿਸ ਕਰਕੇ ਸਾਹਿਬਾਂ ਨੇ ਇਸ ਨੂੰ ਕੱਢ ਦਿਤਾ । ਜਾਣ ਲਗਿਆਂ ਸਿੱਖਾਂ ਨੂੰ ਬੁਰਾ ਭਲਾ ਕਹਿਣ ਲਗਾ। ਜਿਸ ਕਰਕੇ ਉਹਨਾਂ ਚੰਗੀ ਥਾਪੜ ਕੀਤੀ ।

ਹੁਣ ਪੈਂਦੇ ਖਾਂ ਨੇ ਗੁਰਾਂ ਨਾਲ ਬੜੀ ਨਿਮਕ ਹਰਾਮੀ ਕੀਤੀ । ਪਿੰਡਾਂ ਦੇ ਪਠਾਣਾਂ ਨੂੰ ਚੁਕਦਾ ਫਿਰੇ । ਪਰ ਕੁਛ ਨਾ ਬਣਿਆ । ਆਖਰ ਰਿਸ਼ਵਤ ਦੇ ਕੇ ਬਾਦਸ਼ਾਹ ਦੇ ਪੇਸ਼ ਹੋਇਆ ਤੇ ਅਰਜ ਕੀਤੀ ਮਹਾਰਾਜ ! ਮੈਂ ਗੁਰੂ ਨੂੰ ਹਾਰ ਦੁਆਵਾਂਗਾ । ਮੈਂ ਬੜਾ ਬਲੀ ਹਾਂ ਪਰ ਵਜੀਰ ਖਾਂ ਨੇ ਸਮਝਾਇਆ ਕਿ ਇਹ ਨਿਮਕ ਹਰਾਮ ਹੈ ਇਸ ਨੂੰ ਮਥੇ ਨਾ ਲਾਓ । ਫਿਰ ਆਪਣੇ ਭਰਾ ਅਗੇ ਜਾ ਰੋਇਆ ਉਹ ਵੀ ਗੁਰੂ ਜੀ ਤੋਂ ਡਰਦੇ ਚੁਪ ਰਹੇ ।

## ਪੈਂਦੇ ਖਾਂ ਦਾ ਮਰਨਾ

ਹੁਣ ਪੈਂਦੇ ਖਾਂ ਨੇ ਉਨ੍ਹਾਂ ਦੇ ਸਬੰਧੀਆਂ ਨੂੰ ਜਾ ਚੁਕਿਆ ਜੋ ਜੰਗ ਵਿਚ ਮਰੇ ਸਨ । ਉਨ੍ਹਾਂ ਬਾਦਸ਼ਾਹ ਨੂੰ ਆਖਿਆ ਅਸੀਂ ਫਤਹ ਪਾਵਾਂਗੇ । (ਓਨੀਂ ਦਿਨੀਂ ਵਜੀਰ ਖਾਂ ਮਾਮਲਾ ਉਗਰਾਹੁਣ ਸਿੰਧ ਵਲ ਗਿਆ ਸੀ) ਜੋ ਗੁਰੂ ਕਾ ਸੂਈਆ ਨਾਲ ਹੈ । ਸੋ ਮੁਖਲਸ ਖਾਂ (ਜੋ ਜੰਗ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ) ਦੇ ਭਰਾ ਕਾਲੇ ਖਾਂ ਨੇ ਜੋ ਬਹੁਤ ਜੰਗੀ ਸਿਪਾਹ ਸਲਾਰ ਸੀ। ਵਡੇ ਵਡੇ ਜੋਧੇ ਪੰਜ-ਪੰਜ ਸਤ-ਸਤ ਹਜ਼ਾਰ ਫੌਜ ਲੈ ਕੇ ਸੰਮਤ ੧੬੯੨ ਜੇਠ ਨੂੰ ਚੜ੍ਹਾ ਲਿਆਏ । ਇਧਰ ਸਿੱਖਾਂ ਨੇ ਵੀ ਉਹ ਹੱਥ ਦਿਖਾਏ ਜੋ ਬਹੁਤ ਸਾਰੀ

ਫੌਜ ਕਾਲ ਦੀ ਭੇਟ ਹੋਈ । ਆਖਰ ਪੈਂਦੇ ਖਾਂ ਗੁਰੂ ਜੀ ਦੇ ਹਥੋਂ ਮਾਰਿਆ ਗਿਆ । ਕੁਤਬ ਖਾਂ ਤੇ ਕਾਲੇ ਖਾਂ ਨੇ ਪਹਿਲਾਂ ਭਜਣ ਦੀ ਕੋਸ਼ਿਸ਼ ਕੀਤੀ। ਆਖਰ ਉਹ ਵੀ ਕਾਲ ਦੇ ਗ੍ਰਾਸ ਹੋਏ । ਗੁਰੂ ਜੀ ਨੇ ਸ਼ਹੀਦ ਹੋਏ ਸਿੱਖਾਂ ਦਾ ਸਸਕਾਰ ਕੀਤਾ ਅਰ ਤੁਰਕਾਂ ਨੂੰ ਦਬਵਾ ਦਿਤਾ । ਜੋ ਸਿੱਖ ਤੇ ਤੁਰਕ (ਦੁਸ਼ਮਨ) ਜ਼ਖਮੀ ਸਨ ਸਭਨਾਂ ਦੀ ਮਲ੍ਹਮ ਪੱਟੀ ਗੁਰੂ ਜੀ ਨੇ ਕਰਾਈ ਅਰ ਤ੍ਰਿਭਉਲੇ ਦਾ ਕੜਾਹ ਪ੍ਰਸ਼ਾਦ ਖੁਆ ਕੇ ਰਾਜੀ ਕੀਤਾ । ਦੂਈ ਦਵੈਤ ਤੋਂ ਰਹਿਤ ਸਨ। ਇਸ ਲਈ ਦੋਨਾਂ ਨਾਲ ਇਕੋ ਜਿਹਾ ਵਰਤਾਓ ਕਰਕੇ ਉਨ੍ਹਾਂ ਨੂੰ ਰਾਜੀ ਕੀਤਾ। ਇਸੇ ਕਰਕੇ ਫੌਜ ਰਾਜੀ ਜਲਦੀ ਹੋ ਗਈ ਤੇ ਆਪਣੇ ਕੋਲੋਂ ਖਰਚ ਦੇ ਕੇ ਗੁਰੂ ਜੀ ਨੇ ਉਹਨਾਂ ਨੂੰ ਤੋਰਿਆ।

# ਜ਼ਖਮੀ ਫੌਜ ਦਾ ਰਾਜੀ ਹੋ ਕੇ ਜਾਣਾ ਤੇ ਧੀਰਮਲ ਦੀ ਚਿੱਠੀ ਪਹੁੰਚਣੀ

ਜਿਸ ਵੇਲੇ ਜ਼ਖਮੀ ਫੌਜ ਰਾਜੀ ਹੋ ਕੇ ਲਾਹੌਰ ਪੁਜੀ ਤਾਂ ਬਾਦਸ਼ਾਹ ਭਾਵੇਂ ਫੌਜ ਦੇ ਮਰਨ ਨਾਲ ਅੰਦਰੋਂ ਦੁਖੀ ਸੀ ਪਰ ਉਨ੍ਹਾਂ ਨੇ ਆਖਿਆ ਗੁਰੂ ਨਾਲ ਜੰਗ ਕਰਨਾ ਆਪਣੀ ਜਾਨ ਗਵਾਉਣੀ ਹੈ । ਜੰਗ ਤੋਂ ਪਹਿਲੋਂ ਤਾਂ ਥੋੜ੍ਹੀ ਹੀ ਖਲਕਤ ਹੁੰਦੀ ਹੈ ਪਰ ਮਗਰੋਂ ਪਤਾ ਨਹੀਂ ਕਿਥੋਂ ਤੁਰੀ ਆਉਂਦੀ ਹੈ। ਫਿਰ ਗੁਰੂ ਸਾਹਿਬ ਜੀ ਦੁਸ਼ਮਨਾਂ ਨਾਲ ਬੁਰਾ ਸਲੂਕ ਨਹੀਂ ਕਰਦੇ ਸਗੋਂ ਬੀਮਾਰਾਂ ਨੂੰ ਦਵਾਈ ਤੇ ਭੁਖਿਆਂ ਨੂੰ ਅੰਨ ਦਿੰਦੇ ਹਨ । ਜਦੋਂ ਬਾਦਸ਼ਾਹ ਨੇ ਉਹਨਾਂ ਨੂੰ ਰਾਜ਼ੀ ਦੇਖਿਆ ਤਾਂ ਉਹਨਾਂ ਕਿਹਾ ਗੁਰੂ ਜੀ ਤਾਂ ਵਲੀ ਪੀਰ ਸਮਦਰਸੀ ਹਨ ਪਰ ਸਾਡੇ ਐਮਾਲ ਤੇ ਪੈਂਦੇ ਖਾਂ ਜਿਹੇ ਨਿਮਕ ਹਰਾਮ ਖਾਹ ਮਖਾਹ ਲੜਾਈ ਕਰਵਾ ਦੇਂਦੇ ਹਨ । ਵਜੀਰ ਖਾਂ ਬੋਲਿਆ ਹਜ਼ਰਤ ਪੀਰਾਂ ਫਕੀਰਾਂ ਦਾ ਘਰ ਰਬ ਦਾ ਘਰ ਹੁੰਦਾ ਹੈ । ਉਹਨਾਂ ਨਾਲ ਵੈਰ ਕਰਨ ਵਾਲੇ ਨਾਲ ਰਬ ਵੈਰ ਕਰਦਾ ਹੈ ਸੋ ਬਾਦਸ਼ਾਹ ਨੇ ਉਸ ਦਿਨ ਤੋਂ ਗੁਰੂ ਜੀ ਨਾਲ ਲੜਾਈ ਨਾ ਕਰਨ ਦੀ ਕਸਮ ਖਾਧੀ।

ਧੀਰਮਲ ਜੋ ਗੁਰੂ ਜੀ ਦਾ ਪੋਤਰਾ ਸੀ ਇਹ ਪਹਿਲੇ ਸ਼ਾਹੀ ਫੌਜ ਨੂੰ ਭੇਤ ਦਿੰਦਾ ਰਿਹਾ ਸੀ । ਅਰ ਝੂਠਾ ਖੁਸ਼ਾਮਦੀ ਹੋਣ ਕਰਕੇ ਗੁਰੂ ਸਾਹਿਬ ਜੀ ਇਨ੍ਹਾਂ ਨੂੰ

ਮੂੰਹ ਨਹੀਂ ਸਨ ਲਾਉਂਦੇ । ਇਸ ਲਈ ਇਸ ਨੇ ਬਾਦਸ਼ਾਹ ਨੂੰ ਵੀ ਲਿਖਿਆ ਕਿ ਮੈਂ ਆਪਦਾ ਖੈਰ ਖਾਹ ਆਪ ਦੀ ਤਰਫ ਹਾਂ ਅਰ ਗੁਰੂ ਜੀ ਨਾਲ ਮੇਰੀ ਦੁਸ਼ਮਣੀ ਹੈ । ਵਜੀਰ ਖਾਂ ਨੇ ਚਿੱਠੀ ਪੜ੍ਹੀ ਤਾਂ ਬਾਦਸ਼ਾਹ ਨੇ ਕਿਹਾ ਜੋ ਆਪਣੇ ਬਾਪ ਦਾਦੇ ਦਾ ਨਹੀਂ ਬਣਿਆ ਉਹ ਦੂਸਰੇ ਦਾ ਕੀ ਬਣ ਸਕਦਾ ਹੈ । ਇਸ ਲਈ ਬਾਦਸ਼ਾਹ ਨੇ ਉਸ ਨੂੰ ਗੀਦੀ ਨਾਲਾਇਕ ਜਾਣਿਆ ਅਰ ਕਿਹਾ ਕਿ ਇਸ ਦਾ ਨਾਮ ਲੈਣਾ ਵੀ ਬੁਰਾ ਹੈ ।

ਸ੍ਰੀ ਗੁਰੂ ਮਹਾਰਾਜ ਜੀ ਸ੍ਰੀ ਅੰਮ੍ਰਿਤਸਰ ਜੀ ਆਏ ਤਾਂ ਓਨੀਂ ਦਿਨੀ ਬਾਦਸ਼ਾਹ ਵੀ ਦੌਰਾ ਕਰਦਾ ਗੁਰੂ ਮਹਾਰਾਜ ਜੀ ਨੂੰ ਮਿਲਿਆ । ਗੁਰੂ ਮਹਾਰਾਜ ਨੇ ਬਾਦਸ਼ਾਹ ਦਾ ਸਤਿਕਾਰ ਕੀਤਾ । ਅਮੀਰਾਂ ਵਜੀਰਾਂ ਨੂੰ ਬਾਦਸ਼ਾਹ ਸਣੇ ਕੜਾਹ ਪ੍ਰਸ਼ਾਦ ਛਕਾਇਆ । ਬਾਦਸ਼ਾਹ ਗੁਰੂ ਕੇ ਦਰਬਾਰ ਦੀ ਮਹਿਮਾ ਤੇ ਲੰਗਰ ਚਲਦਾ ਵੇਖ ਕੇ ਬਹੁਤ ਖੁਸ਼ ਹੋਇਆ । ਭੁਖੇ ਨੰਗੇ ਨੂੰ ਅੰਨ ਬਸਤ੍ਰ ਮਿਲਦਾ ਤੇ ਸਭਨਾਂ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਸੁਣ ਕੇ ਅਰ ਗੁਰੂ ਕੇ ਦੀਵਾਨ ਦੀ ਮਹਿਮਾ ਦੇਖ ਕੇ ਅਸਚਰਜ ਹੋ ਗਿਆ ਤੇ ਅਗੋਂ ਲਈ ਪ੍ਰਣ ਕੀਤਾ ਕਿ ਐਸੇ ਵਲੀਆਂ ਨਾਲ ਕਦੀ ਲੜਾਈ ਨਹੀਂ ਕਰਾਂਗਾ ਤੇ ਸਿਰ ਝੁਕਾਅ ਕੇ ਸਲਾਮ ਕੀਤਾ ਤੇ ਗੁਰੂ ਜੀ ਦਾ ਉਪਦੇਸ਼ ਪਾ ਕੇ ਫਿਰ ਧਰਮ ਦਾ ਨਿਆਇ ਕਰਨ ਲਗਾ ।

## ਫਗਵਾੜੇ ਵਿਚ ਜੰਗ ਹੋਣਾ

ਹੁਣ ਬਾਦਸ਼ਾਹ ਲੜਾਈ ਵਲੋਂ ਮੂੰਹ ਮੋੜੀ ਬੈਠਾ ਸੀ ਪਰ ਜਿਨ੍ਹਾਂ ਦੇ ਸਾਕ ਸਨਬੰਧੀ ਪਠਾਣ ਮਾਰੇ ਗਏ ਸਨ ਉਹ ਕਦ ਸਾਹ ਲੈਂਦੇ ਸਨ । ਅਬਦੁਲ ਖਾਂ ਦੇ ਪੁਤਰ ਅਹਿਮਦ ਖਾਂ ਵਲੀ ਖਾਂ ਦੇ ਪੁੱਤਰ ਜਾਲਮ ਖਾਂ ਜਮਾਲ ਖਾਂ ਫਤੇ ਖਾਂ ਰਈਸ ਬਸੀ ਵਾਲਾ ਆਦਿਕ ਚੜ੍ਹ ਕੇ ਆਏ । ਗੁਰੂ ਸਾਹਿਬ ਜੀ ਫਗਵਾੜੇ ਕੋਲ ਪੈਦਲ ਹੀ ਪਿੰਡ ਉਤਰੇ ਹੋਏ ਸਨ । ਜੰਗ ਦੀ ਖਬਰ ਸੁਣ ਤਿਆਰ ਬਰ ਤਿਆਰ ਹੋਏ ਤੇ ਹਜ਼ਾਰ ਬਾਰਾਂ ਸੌ ਦੇ ਲਗਪਗ ਸੂਰਬੀਰਾਂ ਨੂੰ ਨਾਲ ਲੈ ਕੇ ਮੈਦਾਨ ਵਿਚ ਆਏ । ਬੰਦੂਕਾਂ ਤਲਵਾਰ ਨਾਲ ਵੀ ਹੱਥ ਹੋਏ ਪਰ ਗੁਰੂ ਜੀ ਅਰ ਰਾਜਾ ਪ੍ਰਤਾਪ ਦੇ ਤੀਰਾਂ ਨੇ ਵਿੰਨ੍ਹ ਸੁਟਿਆ ਤੇ ਚੋਣਵੇਂ ਸਰਦਾਰ ਮਾਰੇ ਗਏ । ਜਿਸ ਕਰਕੇ ਮਾਂਗਵੀਂ ਧਾੜ ਭਜ ਗਈ ਤੇ ਖਾਲਸੇ ਦੀ ਜਿੱਤ

ਹੋ ਗਈ। ਪਰ ਗੁਰੂ ਜੀ ਦਾ ਸੁਹੇਲਾ ਨਾਮ ਦਾ ਘੋੜਾ ਪਾਨੀ ਪੀਣ ਲਗਿਆਂ ਮਰ ਗਿਆ। ਕਿਉਂਕਿ ਇਸ ਨੂੰ ਤੀਰਾਂ ਦੇ ਜਖਮ ਤੇ ਸਵਾ ਮਣ ਸਿਕੇ ਦੀਆਂ ਗੋਲੀਆਂ ਵਜ ਕੇ ਵਿਚੇ ਰਹਿ ਗਈਆਂ ਸਨ।

# ਰੋਪੜੀ ਪਠਾਣਾਂ ਨੂੰ ਸੋਧਣਾ

ਇਕ ਵਾਰ ਜੋਧ ਸ਼ਾਹ ਉਮਰ ਸ਼ਾਹ ਭਾਈ ਰੂਪਾ ਆਦਿਕ ਗੁਰੂ ਜੀ ਦੇ ਦਰਸ਼ਨ ਕਰਨ ਆਏ। ਘੋੜੇ ਬਸਤ੍ਰ ਸ਼ਸਤ੍ਰ ਅਗੇ ਰੱਖ ਕੇ ਮੱਥਾ ਟੇਕਿਆ ਅਰ ਉਨ੍ਹਾਂ ਦੀਆਂ ਸਵਾਣੀਆਂ ਨੇ ਵੀ ਮਾਈਆਂ ਅਗੇ ਜੇਵਰ ਬਸਤਰ ਆਦਿਕ ਭੇਟ ਰਖੀ। ਇਨ੍ਹਾਂ ਬਹਾਦਰਾਂ ਦਾ ਆਉਣਾ ਸੁਣ ਕੇ ਰਾਜਾ ਤਾਰਾ ਚੰਦ ਕਹਿਲੂਰੀਏ ਤੇ ਹੰਡੂਰੀਏ ਆਦਿਕ ਵੀ ਦਰਸ਼ਨ ਕਰਨ ਆਏ। ਸੈਰ ਸ਼ਿਕਾਰ ਹੁੰਦਾ ਰਿਹਾ। ਕਈ ਸ਼ੇਰ ਰਾਜਿਆਂ ਨੇ ਮਾਰੇ। ਰਾਜੇ ਗਜੈ ਸਿੰਘ ਦੇ ਬਾਪ ਰਾਜਾ ਤਾਰਾ ਚੰਦ ਨਾਲਾ ਗੜ੍ਹੀਏ ਨੇ ਬੇਨਤੀ ਕੀਤੀ ਤੇ ਚਰਨ ਫੜ ਕੇ ਆਖਿਆ ਸਚੇ ਪਾਤਿਸ਼ਾਹ ਰੋਪੜੀਏ ਸਯਾਲਬੇ ਵਾਲੇ ਪਠਾਣਾਂ ਨੇ ਬੜਾ ਜੁਲਮ ਕੀਤਾ ਹੈ, ਸਾਡੇ ਬਹੁਤ ਸਾਰੇ ਪਿੰਡ ਲੁਟ ਪੁਟ ਕੇ ਦਬ ਲਏ ਹਨ, ਅਰ ਖਲਕਤ ਨੂੰ ਵੀ ਮਾਰ ਮੁਕਾਇਆ ਹੈ ਸੋ ਸ੍ਰੀ ਗੁਰੂ ਜੀ ਨੇ ਉਹਨਾਂ ਦੀ ਬੇਨਤੀ ਮੰਨ ਕੇ ਆਪਣੀ ਸੈਨਾ ਨੂੰ ਘਲਿਆ। ਜੋਧ ਸ਼ਾਹ ਰਾਜਾ ਪ੍ਰਤਾਪ ਸਿੰਘ ਭਾਈ ਚੂਹੜ ਕੁਸ਼ਾਲੀ ਆਦਿਕ ਸੂਰਬੀਰ ਆਪਣੀ ਸੈਨਾ ਲੈ ਕੇ ਗਏ। ਘਨੌਲੇ ਪਿੰਡ ਪਾਸ ਜੰਗ ਹੋਇਆ। ਸਿੱਖਾਂ ਨੇ ਚੰਗੇ ਹੱਥ ਵਿਖਾਏ। ਫਿਰ ਸ੍ਰੀ ਗੁਰੂ ਜੀ ਆਪ ਜਾ ਕੇ ਤੀਰਾਂ ਦੀ ਉਹ ਬੁਛਾੜ ਕੀਤੀ ਜੋ ਪਠਾਣ ਮੈਦਾਨ ਛਡ ਕੇ ਭਜ ਗਏ ਮਗਰੋਂ ਪਹਾੜੀ ਫੌਜ ਵੀ ਆ ਮਿਲੀ ਅਤੇ ਬੜਾ ਭਾਰੀ ਜੰਗ ਹੋਇਆ। ਆਖਰ ਪਠਾਣ ਮੈਦਾਨ ਛੱਡ ਕੇ ਭੱਜ ਗਏ। ਇਸ ਲੜਾਈ ਵਿਚ ਬਹੁਤ ਹਥਿਆਰ ਤੇ ਘੋੜੇ ਸਿੱਖਾਂ ਦੇ ਹੱਥ ਆਏ।

ਥੋੜ੍ਹੇ ਦਿਨਾਂ ਮਗਰੋਂ ਰੋਪੜੀਏ ਪਠਾਣ ਨਵਾਬ ਰਹਿਮਤ ਖਾਂ ਫਤਹ ਖਾਂ ਮੁਹੰਮਦ ਬਖਸ਼ ਆਦਿਕ ਸ਼ਿਕਾਰ ਵਿਚ ਗੁਰੂ ਸਾਹਿਬ ਨੂੰ ਮਿਲੇ ਤੇ ਵਾਰ ਕਰਨਾ ਚਾਹਿਆ ਪਰ ਸਾਹਿਬਾਂ ਨੇ ਇਕ ਐਸਾ ਤੀਰ ਨਵਾਬ ਰਹਿਮਤ ਖਾਂ ਨੂੰ ਮਾਰਿਆ ਜੋ ਉਹ ਤੜਫਕੇ ਡਿਗ ਪਿਆ ਬਾਕੀ ਦੇ ਸਭ ਉਸਦੇ ਗਿਰਦ ਹੋ ਗਏ। ਗੁਰੂ ਜੀ ਲੋਕਾਂ ਦਾ ਉਧਾਰ ਕਰਦੇ ਕੀਰਤਪੁਰ ਆ ਬਿਰਾਜੇ।

# ਬਾਹਮਣ ਮਾਜਰੇ ਜੰਗ ਹੋਣਾ

ਗੁਰੂ ਜੀ ਸਤ ਧਰਮ ਉਪਦੇਸ਼ ਦੇਣ ਲਈ ਸੂਰਜ ਗ੍ਰਹਿਣ ਦੇ ਮੇਲੇ ਪਰ ਕੁਰਖੇਤਰ ਗਏ । ਦੇਗ ਅਤੇ ਨਾਮ ਦਾ ਪਰਵਾਹ ਚਲਿਆ । ਰਾਜੇ ਮਹਾਰਾਜੇ ਜੋ ਇਸ ਮੌਕੇ ਤੇ ਆਏ ਸਭ ਨੇ ਦਰਸ਼ਨ ਪਾ ਕੇ ਅਨੰਦ ਲਿਆ । ਗੁਰੂ ਜੀ ਨੇ ਲੋਕਾਂ ਨੂੰ ਭੈੜੇ ਕੰਮ ਛੁਡਾ ਕੇ ਸਭ ਨੂੰ ਭਲੇ ਪਾਸੇ ਲਾਇਆ । ਰਾਜਾ ਦੀਪ ਚੰਦ ਆਦਿਕ ਤਾਂ ਹਰਦਵਾਰ ਨੂੰ ਚਲੇ ਗਏ । ਸ੍ਰੀ ਗੁਰੂ ਜੀ ਉਥੋਂ ਆ ਕੇ ਬਾਗਾਂ ਵਾਲੇ ਪਾਸ ਆ ਉਤਰੇ ।

ਇਸ ਮੌਕੇ ਤੇ ਰੋਪੜੀਏ ਪਠਾਣ ਆਪਣਾ ਭਾਈਚਾਰੇ ਇਕੱਠਾ ਕਰ ਕੇ ਪੰਜ ਛੇ ਹਜ਼ਾਰ ਪਠਾਣ ਨਗਾਰੇ ਵਜਾਉਂਦੇ ਆ ਪੁਜੇ । ਬਾਹਮਣ ਮਾਜਰੇ ਪਾਸ ਬੜਾ ਭਾਰੀ ਜੰਗ ਹੋਇਆ । ਤੀਰ ਤੁਪਕ ਦੀ ਲੜਾਈ ਹੋਣ ਲਗੀ। ਸਿੱਖ ਭਾਵੇਂ ਥੋੜ੍ਹੇ ਸਨ ਪਰ ਜਾਨ ਤੋੜ ਕੇ ਲੜੇ । ਸਵੇਰ ਤੋਂ ਸ਼ਾਮ ਤੱਕ ਬੜਾ ਘਮਸਾਨ ਮਚਿਆ । ਪਰ ਸਿੱਖ ਥੋੜ੍ਹੇ ਸਨ ਕੀ ਕਰ ਸਕਦੇ ਸਨ । ਇਸ ਕਰਕੇ ਗੁਰੂ ਜੀ ਆਪ ਅਗੇ ਹੋਏ ਅਰ ਉਨ੍ਹਾਂ ਨੂੰ ਵਿੰਨ੍ਹ ਸੁਟਿਆ । ਤੀਜੇ ਦਿਨ ਹੋਰ ਫੌਜ ਕੀਰਤਪੁਰ ਆ ਗਈ । ਭਾਈ ਭਾਰੂ ਚੂਹੜ ਰਾਮਾ ਸਾਧੀ ਸ਼ਾਂਗਾ ਆਦਿਕ ਜੈਕਾਰੇ ਬੁਲਾਉਂਦੇ ਅਗਾਂਹ ਹੋਏ । ਪਠਾਣਾਂ ਦਾ ਗੁੰਮਰ ਭੰਨ ਕੇ ਫਤਹਿ ਪਾਈ । ਜਿਸ ਕਰਕੇ ਸਭ ਪਠਾਣ ਨਸ ਗਏ ।

# ਟਿਕੇ ਗੁਰਦਿਤੇ ਦਾ ਚਲਾਣਾ

ਕਲਾਨੌਰ ਦਾ ਨਾਗੌਰਾ ਖਤ੍ਰੀ ਆਪਣੇ ਕੁਟੰਬ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਆਇਆ । ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੇਰੀ ਬੇਟੀ ਨੂੰ ਆਪਣੀ ਦਾਸੀ ਕਰੋ । ਸਾਹਿਬਾਂ ਬਚਨ ਕੀਤਾ ਇਹ ਸਾਡੀ ਬੇਟੀ ਹੈ ਅਸੀਂ ਇਸ ਨਾਲ ਸ਼ਾਦੀ ਨਹੀਂ ਕਰਾਉਣੀ । ਪਰ ਟਿਕੇ ਗੁਰਦਿਤੇ ਨੇ ਉਸ ਦਾ ਅਤੀ ਸੁੰਦਰ ਰੂਪ ਦੇਖ ਕੇ ਸ਼ਾਦੀ ਕਰ ਲਈ ਤਾਂ ਹਰਿ ਰਾਇ ਜੀ ਦੀ ਮਾਂ ਨੇ ਆਪਣੇ ਉਪਰ ਸੌਕਣ ਆਈ ਜਾਣ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਟਿਕੇ ਗੁਰਦਿਤੇ ਨੂੰ ਸੱਦ ਕੇ ਬੜਾ ਸ਼ਰਮਿੰਦਿਆਂ ਕੀਤਾ ਤੇ ਕਿਹਾ ਅਸੀਂ ਉਸ ਨੂੰ ਆਪਣੀ ਲੜਕੀ ਕਹਿ ਚੁਕੇ ਹਾਂ ਤੇ ਤੂੰ ਉਸ ਨਾਲ ਚੋਰੀ ਜਾ

ਕੇ ਸ਼ਾਦੀ ਕਰਵਾ ਲਈ ਹੈ, ਇਸ ਲਈ ਤੂੰ ਹੁਣ ਸਾਨੂੰ ਮੂੰਹ ਨਾ ਦਿਖਾਵੀਂ। ਇਸ ਕਰਕੇ ਟਿਕਾ ਗੁਰਦਿਤਾ ਜੀ ਬਾਹਰ ਨਾ ਨਿਕਲੇ ਤੇ ਨੌਵੇਂ ਦਿਨ ਸ਼ਿਕਾਰ ਖੇਲਣ ਗਏ ਤਾਂ ਇਕ ਹਿਰਨ ਦੇ ਭੁਲੇਖੇ ਗਊ ਨੂੰ ਤੀਰ ਵਜ ਗਿਆ ਤੇ ਮਰ ਗਈ। ਟਿਕੇ ਗੁਰਦਿਤੇ ਨੇ ਉਸ ਨੂੰ ਗਊ ਹਤਿਆ ਦਾ ਪਾਪ ਸਮਝ ਕੇ ਜਿਵਾ ਦਿਤਾ। ਜਦ ਗੁਰੂ ਕਿਆਂ ਕੋਲ ਆਇਆ ਤਾਂ ਉਹਨਾਂ ਬਚਨ ਕੀਤਾ ਕਿ ਤੂੰ ਹੁਣ ਕਰਾਮਾਤ ਦਿਖਾਉਣ ਲਗ ਪਿਆ ਹੈਂ। ਕਦੀ ਜੀਵਾਂ ਨੂੰ ਮਾਰਨਾ ਤੇ ਕਦੇ ਜੀਵਾਉਣਾ ਇਹ ਕਰਾਮਾਤ ਦਿਖਾਉਣੀ ਕਹਿਰ ਕਰਨਾ ਤੇ ਰਬ ਨਾਲ ਸ਼ਰੀਕਾ ਕਰਨਾ ਹੈ। ਇਸ ਲਈ ਟਿਕੇ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਸੱਪ ਦੀ ਕੁੰਜ ਲਾਹੁਣ ਵਾਂਗੂੰ ਬੁਢਣਸ਼ਾਹ ਦੀ ਕਬਰ ਪਾਸ ਜਾ ਕੇ ਆਪਣੇ ਪ੍ਰਾਣ ਤਿਆਗ ਦਿਤੇ। ਮਾਈਆਂ ਰੁਦਨ ਕਰਨ ਲਗੀਆਂ ਤਾਂ ਸਾਹਿਬਾਂ ਨੇ ਧੀਰਜ ਦੇ ਕੇ ਸ਼ਾਂਤ ਕਰਾਇਆ। ਅਰ ਟਿਕੇ ਜੀ ਦੀ ਦੇਹ ਦਾ ਸਸਕਾਰ ਕਰਕੇ ਸਭ ਘਰ ਆਏ। ਲਿਖਿਆ ਹੈ ਕਿ ਟਿਕੇ ਦੇ ਹੱਥ ਦੀ ਸੋਟੀ ਜੋ ਉਹਨਾਂ ਉਸ ਵੇਲੇ ਗਡੀ ਸੀ, ਹੁਣ ਤਕ ਨਿੰਮ ਦਾ ਦਰਖਤ ਹੋਈ ਖੜੀ ਹੈ।

## ਗੁਰੂ ਜੀ ਨੇ ਟਿੱਕੇ ਜੀ ਦੇ ਨਮਿਤ ਪਾਠ ਕਰਾਉਣਾ

ਪਾਠ ਕਰਾਉਣ ਲਈ ਧੀਰਮਲ ਨੂੰ ਲਿਖਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੇਜ ਦਿਓ। ਉਸ ਨੇ ਪਿਤਾ ਦੇ ਸ਼ੋਕ ਵਿਚ ਕੁਛ ਜਵਾਬ ਨਾ ਦਿਤਾ, ਅਰ ਨਾ ਆਪ ਆਇਆ। ਜਿਸ ਕਰਕੇ ਮਹਾਰਾਜ ਜੀ ਨੇ ਬਚਨ ਕੀਤਾ, ਜਿਸ ਗੁਰੂ ਗ੍ਰੰਥ ਸਾਹਿਬ ਜੀ ਦਾ ਧੀਰਮਲ ਮਾਨ ਕਰਦਾ ਹੈ, ਇਹ ਗੁਰੂ ਗ੍ਰੰਥ ਸਾਹਿਬ ਜੀ ਹਰ ਘਰ ਹੋਵੇਗਾ।

ਸੋ ਗੁਰੂ ਸਾਹਿਬ ਜੀ ਪੰਜ ਗ੍ਰੰਥੀ ਤੇ ਸਹਸਕ੍ਰਿਤੀ ਸਲੋਕਾਂ ਦਾ ਪਾਠ ਟਿਕੇ ਜੀ ਦੇ ਨਮਿਤ ਕਰਾਉਂਦੇ ਰਹੇ। ਸਤਾਰਵੀਂ ਵਾਲੇ ਦਿਨ ਭੋਗ ਪਾ ਕੇ ਸ੍ਰੀ ਹਰਿਰਾਇ ਜੀ ਨੂੰ ਦਸਤਾਰ ਬੰਨ੍ਹਵਾਈ।

## ਵਿਧਵਾ ਵਿਆਹ ਹੋਣਾ

ਟਿਕਾ ਗੁਰਦਿਤਾ ਜੋ ਨਾਗੋਰਾਇ ਦੀ ਬੇਟੀ ਵਿਆਹੇ ਉਸ ਨਾਲ ਛੋਹੇ ਭੀ

ਨਹੀਂ ਸਨ । ਗੁਰੂ ਕਿਆਂ ਉਸ ਦੇ ਬਾਪ ਨੂੰ ਹੁਕਮ ਦਿਤਾ ਕਿ ਇਸ ਦਾ ਹੋਰ ਵਿਆਹ ਕਰ ਦਿਓ ਤੇ ਉਸ ਦੇ ਪਿਤਾ ਨੇ ਉਸ ਕੰਨਿਆਂ ਦਾ ਅਨੰਦ ਕਾਰਜ ਗੁਰੂ ਜੀ ਦੀ ਮਰਜ਼ੀ ਨਾਲ ਇਕ ਹੋਰ ਥਾਂ ਤੇ ਕਰ ਦਿਤਾ । ਸੋ ਉਸ ਦਿਨ ਤੋਂ ਗੁਰੂ ਜੀ ਦੀ ਆਗਿਆ ਨਾਲ ਵਿਧਵਾ ਵਿਆਹ ਦੀ ਰਸਮ ਪੰਥ ਵਿਚ ਮੰਨੀ ਜਾਂਦੀ ਹੈ ।

ਬਹੁਤ ਆਦਮੀ ਜੋ ਟਿਕੇ ਦੀ ਮਕਾਣ ਆਏ ਹੋਏ ਸਨ, ਅਫਸੋਸ ਪ੍ਰਗਟ ਕਰਨ ਲਗੇ । ਸਾਹਿਬਾਂ ਨੇ ਬਚਨ ਕੀਤਾ ਸੰਸਾਰ ਸਭ ਆਵਾਜਾਈ ਹੈ । ਨਦੀ ਪੂਰ ਵਾਂਗ ਲੋਕ ਆਉਂਦੇ ਹਨ ਤੇ ਤੁਰ ਜਾਂਦੇ ਹਨ ਸਥਿਰ ਕਿਸੇ ਨੇ ਨਹੀਂ ਰਹਿਣਾ।

*ਬਿਰਖੈ ਹੇਠਿ ਸਭ ਜੰਤ ਇਕਠੇ॥ ਇਕ ਤਤੇ ਇਕ ਬੋਲਨਿ ਮਿਠੇ॥*
*ਅਸਤ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥*

ਐਨਾ ਨਿਸਚਾ ਰਖਣਾ ਤੇ ਕਰਤਾਰ ਦੀ ਰਜ਼ਾ ਵਿਚ ਰਹਿਣਾ ਅੱਛਾ ਹੈ।

## ਰਾਜੇ ਬਾਜ ਬਹਾਦਰ ਦਾ ਆਉਣਾ

ਹੁਣ ਮੁਲਕ ਵਿਚ ਅਮਨ ਚੈਨ ਹੋਣ ਕਰਕੇ ਬੜੀ-ਬੜੀ ਦੂਰੋਂ ਸੰਗਤਾਂ ਦਰਸ਼ਨ ਕਰਨ ਆਉਣ ਤੇ ਮਨ ਭਾਉਂਦੇ ਫਲ ਪਾਉਣ । ਗੁਰੂ ਜੀ ਦਾ ਲੰਗਰ ਕੀਰਤਪੁਰ ਵਿਚ ਦੋ ਵਾਰ ਅਤੁਟ ਚਲੇ । ਰਾਜਾ ਬਾਜ ਬਹਾਦਰ ਦੇ ਘਰ ਪੁੱਤਰ ਹੋਣ ਕਰਕੇ ਬੜੀ ਸ਼ਰਧਾ ਨਾਲ ਉਹ ਦਰਸ਼ਨ ਕਰਨ ਆਇਆ । ਨਾਨਕ ਮਤੇ ਵਾਲਾ ਸੰਤ ਅਲਮਸਤ ਵੀ ਗੋਰਖਪੁਰ ਪੀਲੀ ਭੀਤ ਦੀ ਸੰਗਤ ਨੂੰ ਨਾਲ ਲੈ ਕੇ ਆਇਆ । ਸਭਨਾਂ ਨੇ ਦਰਸ਼ਨ ਕਰ ਮਨ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ ।

## ਮਾਈਆਂ ਦੀ ਬੇਨਤੀ

ਇਕ ਦਿਨ ਸੂਰਜ ਮਲ ਦੀ ਮਾਈ ਨੂੰ ਮਸੰਦਾਂ ਨੇ ਸਿਖਾਇਆ ਕਿ ਗੁਰੂ ਸਾਹਿਬ ਹਰਿਰਾਇ ਨਾਲ ਅਧਿਕ ਪ੍ਰੇਮ ਕਰਦੇ ਹਨ । ਇਸ ਲਈ ਗੱਦੀ ਉਸ ਨੂੰ ਦੇਣਗੇ । ਸੂਰਜ ਮਲ ਦੀ ਮਾਈ ਨੇ ਬੇਨਤੀ ਕੀਤੀ ਕਿ ਸਭ ਲੋਕ ਕਹਿੰਦੇ ਹਨ ਕਿ ਗੱਦੀ ਗੁਰੂ ਸਾਹਿਬ ਹਰਿਰਾਇ ਸਾਹਿਬ ਨੂੰ ਦੇਣਗੇ । ਕਿਉਂਕਿ ਗੁਰਦਿਤਾ

ਜੀ ਜੋ ਗੱਦੀ ਲਾਇਕ ਸਨ ਉਹ ਗੁਰਪੁਰੀ ਸਿਧਾਰ ਗਏ ਹਨ ਅਰ ਉਸਦਾ ਵੱਡਾ ਪੁੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਗਿਆ ਹੈ । ਉਹ ਉਸੇ ਆਸਰੇ ਆਪਣੇ ਆਪ ਨੂੰ ਪਿਆ ਪੁਜਾਵੇਗਾ । ਇਸ ਲਈ ਆਪਦਾ ਵਡਾ ਪੁੱਤਰ ਸੂਰਜ ਮਲ ਅਧਿਕਾਰੀ ਹੈ । ਐਸੇ ਨੇਕ ਪੁੱਤਰ ਨੂੰ ਛਡ ਕੇ ਪੋਤਰੇ ਨੂੰ ਗੱਦੀ ਦੇਣਾ ਮੁਨਾਸਬ ਨਹੀਂ ਤਾਂ ਸਾਹਿਬਾਂ ਬਚਨ ਕੀਤਾ ਇਹ ਬੜੇ ਜਪ ਤਪ ਦਾ ਫਲ ਹੈ ਸੋ ਪ੍ਰਮੇਸ਼ਰ ਦੂਜੇ ਦੇ ਕਰਮਾਂ ਦਾ ਫਲ ਦੂਜੇ ਨੂੰ ਨਹੀਂ ਦੇਂਦਾ । ਜਿਸਦਾ ਭਾਗ ਹੈ ਸੋ ਲਏਗਾ । ਜੇ ਤੂੰ ਗੁਜਾਰੇ ਦਾ ਖਿਆਲ ਕਰਦੀ ਹੈਂ ਤਾਂ ਗੁਰੂ ਕੇ ਸੇਵਕਾਂ ਮਗਰ ਰਿਧਾਂ ਸਿਧਾਂ ਪਈਆਂ ਫਿਰਦੀਆਂ ਹਨ । ਪੁੱਤਰਾਂ ਵਾਸਤੇ ਕੀ ਪ੍ਵਾਹ ਹੈ ਸੋ ਤੇਰੇ ਪੁੱਤਰ ਦੀ ਸੰਤਾਨ ਵੀ ਸਰਕਾਰਾਂ ਸਦਾਵਨਗੇ।

ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ ਕਿ ਮੇਰਾ ਪੁੱਤਰ ਤਾਂ ਨਿਹਾਇਤ ਭੋਲਾ ਭਾਲਾ ਸਿਧਾ ਸਾਦਾ ਹੈ । ਵਿਚਾਰਾ ਸੰਤ ਲੋਕ ਕੋਈ ਕਾਰ ਵਿਹਾਰ ਦੁਨਿਆਵੀ ਨਹੀਂ ਕਰਦਾ । ਮਸੰਦਾਂ ਨਾਲ ਮੇਲ ਨਹੀਂ ਰਖਦਾ ਤਾਂ ਸਾਹਿਬਾਂ ਬਚਨ ਕੀਤਾ ਤੂੰ ਭਰੋਸਾ ਰੱਖ, ਤੇਰਾ ਪੁੱਤਰ ਤਾਂ ਹਿੰਦੂ ਧਰਮ ਦੀ ਪਨਾਹ ਹੋਵੇਗਾ ਤੇ ਪੋਤਰਾ ਤੇਰਾ ਬੜਾ ਪਰਤਾਪ ਵਾਲਾ ਹੋਵੇਗਾ। ਭੋਲਿਆਂ ਨੂੰ ਭਾਗ ਲਗਦਾ ਹੈ ।

*'ਭੋਲੇ ਭਾਇ ਮਿਲੇ ਰਘੁਰਾਇਆ । ਚਤੁਰਾਈ ਨ ਚਤੁਰ ਭੁਜ ਪਾਈਐ'*

ਇਕ ਰੁਮਾਲ ਤੇ ਇਕ ਕਟਾਰ ਦੇ ਕੇ ਬਚਨ ਕੀਤਾ ਇਹ ਰੱਖ ਛੱਡ । ਜਦ ਇਨ੍ਹਾਂ ਨੂੰ ਗੁਰਿਆਈ ਮਿਲੂ ਦੇ ਦੇਣਾ । ਇਹ ਸੁਣ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਈ ।

ਇਸ ਸਾਲ ਸੁੰਦਰ ਸ਼ਾਹ ਜੋ ਬੁਢਣ ਸ਼ਾਹ ਦਾ ਚੇਲਾ ਸੀ, ਭਾਈ ਬਿਧੀ ਚੰਦ, ਬਾਵਕ ਰਬਾਬੀ ਜਾਤੀ ਮਲਕ ਆਦਿਕ ਸਿਖ ਗੁਰਪੁਰੀ ਨੂੰ ਸਿਧਾਰ ਗਏ। ਬਾਬਾ ਮੋਹਨ ਜੀ ਤੇ ਮੋਹਰੀ ਜੀ ਦਾ ਚਲਾਣਾ ਸੁਣ ਕੇ ਗੁਰੂ ਜੀ ਨੇ ਆਪਣੀ ਵਲੋਂ ਪ੍ਰਚਾਉਣੀ ਕਰਨ ਵਾਸਤੇ ਭਾਈ ਗੜ੍ਹੀਏ ਤੇ ਕਸ਼ਮੀਰੀ ਮਲ ਨੂੰ ਤੋਰਿਆ ਤੇ ਅਨੰਦ ਜੀ ਨੂੰ ਕੀਰਤਪੁਰ ਸਦਵਾ ਲਿਆ ।

# ਗੁਰੂ ਹਰਿਰਾਇ ਜੀ ਨੂੰ ਗੱਦੀ ਮਿਲਣੀ

ਗੁਰੂ ਜੀ ਨੇ ਸੰ: ੧੬੯੮ ਨੂੰ ਦੀਪਮਾਲਾ ਦੇ ਸਮੇਂ ਵਡਾ ਜੋੜ ਮੇਲਾ ਕੀਤਾ।

ਮੇਵੜੇ ਭੇਜ ਕੇ ਹੁਕਮਨਾਮੇ ਜਾਰੀ ਕਰ ਦਿਤੇ । ਕਾਬਲ ਕੰਧਾਰ ਪੋਠੋਹਾਰ ਮਾਝਾ ਮਾਲਵਾ ਮੈਨ ਦੁਆਬਾ ਆਦਿਕ ਥਾਵਾਂ ਦੀਆਂ ਸੰਗਤਾਂ ਦੂਰ ਦੂਰ ਤੋਂ ਆਈਆਂ। ਸ਼ਹਿਰ ਦੀ ਸਜਾਵਟ ਇਸ ਤਰ੍ਹਾਂ ਦੀ ਸੀ ਮਾਨੋਂ ਇੰਦਰਪੁਰੀ ਬਣੀ ਹੋਈ ਹੈ। ੧੧੦੦ ਰੁਪਏ ਦਾ ਕੜਾਹ ਪ੍ਰਸ਼ਾਦ ਕਰਕੇ ਭਾਈ ਭਾਨੇ ਤੋਂ ਸ੍ਰੀ ਗੁਰੂ ਜੀ ਨੇ ਗੁਰ ਗੱਦੀ ਦਾ ਤਿਲਕ ਕਰਾ ਪੰਜ ਪੈਸੇ ਅਤੇ ਨਾਰੀਅਲ ਅਗੇ ਰੱਖ ਕੇ ਪਹਿਲੇ ਆਪ ਮੱਥਾ ਟੇਕਿਆ, ੩ ਪ੍ਰਕਰਮਾ ਕੀਤੀਆਂ । ਫਿਰ (ਗੁਰੂ) ਤੇਗ ਬਹਾਦਰ, ਸੂਰਜ ਮੱਲ ਜੀ ਤੋਂ ਮੱਥਾ ਟਿਕਾਇਆ । ਫਿਰ ਹੋਰ ਸੰਗਤ ਤੋਂ ਟਿਕਾਇਆ। ਰਾਜੇ ਦੀਪ ਚੰਦ ਕਹਿਲੂਰੀਏ ਤੇ ਤਾਰਾ ਚੰਦ ਹੰਡੂਰੀਏ ਆਦਿ ਰਾਜਿਆਂ ਪੱਗ ਦੁਸ਼ਾਲਾ ਗੱਦੀ ਨਸ਼ੀਨੀ ਦਾ ਦਿਤਾ ਅਰ ਦੋ ਬਰਸ ਪਹਿਲੇ ਹੀ ਮਹਾਰਾਜ ਜੀ ਨੇ ਆਪਣੀ ਜ਼ਿੰਦਗੀ ਵਿਚ ਇਹ ਕੰਮ ਸ੍ਰੀ ਹਰਿਰਾਇ ਜੀ ਦੇ ਸਪੁਰਦ ਕਰ ਦਿਤਾ।

## ਦਾਰਾ ਸ਼ਕੋਹ ਦਾ ਆਵਣਾ

ਸੰ: ੧੭੦੦ ਬਿ: ਨੂੰ ਦਾਰਾ ਸ਼ਕੋਹ ਕਸ਼ਮੀਰ ਤੋਂ ਮੁੜ ਕੇ ਪਹਾੜੀ ਰਾਜਿਆਂ ਤੋਂ ਨਜ਼ਰਾਨੇ ਲੈਂਦਾ ਕੀਰਤਪੁਰ ਉਤਰਿਆ । ਇਹ ਸ਼ਾਹਜਹਾਨ ਦਾ ਪੁੱਤਰ ਬੜੇ ਚੰਗੇ ਖਿਆਲਾਂ ਦਾ ਸੀ । ਭਾਵੇਂ ਇਸ ਨੇ ਹੋਰ ਬਥੇਰਿਆਂ ਫਕੀਰਾਂ ਦਾ ਸੰਗ ਕੀਤਾ ਸੀ ਪਰ ਗੁਰੂ ਕੇ ਦਰਸ਼ਨ ਕਰ ਕੇ ਨਿਹਾਲ ਹੋਇਆ ਕਿਉਂਕਿ ਪੀਰ ਪਰਹਿ ਕੇਵਾਨੀ, ਪੀਰ ਫਜ਼ਲ ਬੀਰਾਨੀ, ਪੀਰ ਹਸਨ ਅਲੀ ਤੋਂ ਗੁਰੂ ਜੀ ਦੀ ਤਾਰੀਫ ਸੁਣੀ ਹੋਈ ਸੀ । ਇਸੇ ਪੀਰ ਨੇ ਬਾਦਸ਼ਾਹ ਨੂੰ ਸਮਝਾਇਆ ਸੀ ਕਿ ਗੁਰੂ ਜੀ ਨਾਲ ਜੰਗ ਕਰਨਾ ਠੀਕ ਨਹੀਂ ਕਿਉਂਕਿ ਤੇਰੇ ਇਲਾਕੇ ਵਿਚ ਜੋ ਪਠਾਣ ਹਨ ਜੋ ਸਭ ਲੋਕਾਂ ਅਰ ਛੋਟੀਆਂ ਰਿਆਸਤਾਂ ਨੂੰ ਤੰਗ ਕਰਦੇ ਹਨ ਇਹ ਸੁਣ ਕੇ ਬਾਦਸ਼ਾਹ ਚੁਪ ਰਿਹਾ ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੋਤੀ ਜੋਤ ਸਮਾਉਣਾ

ਗੁਰੂ ਜੀ ਆਪਣਾ ਅੰਤਮ ਸਮਾਂ ਜਾਣ ਕੇ ਪਤਾਲਪੁਰੀ ਨਾਮ ਦਾ ਕੋਠਾ

ਜੋ ਪਹਿਲੇ ਬਣਾ ਰਖਿਆ ਸੀ ਉਸ ਦੇ ਅੰਦਰ ਆਸਣ ਵਿਛਾਇਆ ਅਰ ਸਭਨਾਂ ਨੂੰ ਹੁਕਮ ਦਿਤਾ ਕਿ ਇਸ ਦੇ ਅੰਦਰ ਕੋਈ ਨਾ ਆਵੇ । ਤੁਸੀਂ ੪ ਦਿਨ ਬਾਹਰ ਭਜਨ ਪਾਠ ਕਰਦੇ ਰਹੋ, ਪੰਜਵੇਂ ਦਿਨ ਬੂਹਾ ਖੋਲ੍ਹਣਾ । ਇਤਨਾ ਹੁਕਮ ਦੇ ਕੇ ਗੁਰੂ ਜੀ ਇਸ਼ਨਾਨ ਕਰ ਨਵੇਂ ਬਸਤਰ ਪਹਿਨ ਕੇ ਅੰਦਰ ਸਮਾਧੀ ਜਾ ਲਾਈ। ਗੁਰੂ ਹਰਿਰਾਇ ਸਾਹਿਬ ਸਭ ਸੰਗਤਾਂ ਸਮੇਤ ੪ ਦਿਨ ਪਾਠ ਭਜਨ ਕਰਦੇ ਰਹੇ, ਪੰਜਵੇਂ ਦਿਨ ਅੰਮ੍ਰਿਤ ਵੇਲੇ ਦਰਵਾਜ਼ਾ ਖੋਹਲ ਕੇ ਦੇਖਿਆ ਤਾਂ ਕੰਧ ਨਾਲ ਪਿਠ ਲਗੀ ਹੋਈ ਪਦਮ ਆਸਣ ਕਰਕੇ ਗੁਰੂ ਬੈਠੇ ਦੇਖੇ ਅਰ ਦਸਵਾਂ ਦੁਆਰ ਫਟਿਆ ਹੋਇਆ ਦੇਖ ਕੇ ਸਭ ਅਸਚਰਜ ਰਹਿ ਗਏ । ਗੁਰੂ ਜੀ ਦੇ ਜੋਤੀ ਜੋਤ ਸਮਾਵਨ ਕਰਕੇ ਸਭ ਮੋਹ ਸ਼ੋਕ ਦੇ ਵਸ ਹੋ ਕੇ ਰੁਦਨ ਕਰਨ ਲਗੇ । ਗੁਰੂ ਹਰਿਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ । ਫਿਰ ਇਸ਼ਨਾਨ ਕਰਾ ਬਬਾਣ ਸਜਾ ਕੇ ਚੰਦਨ ਦੀ ਚਿਖਾ ਬਣਾ ਕੇ ਸਸਕਾਰ ਕੀਤਾ।

ਦੁਬਿਸਤਾਨ ਮਜ਼ਾਹਬ ਵਿਚ ਲਿਖਿਆ ਹੈ ਕਿ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਤੇ ਉਸ ਦਾ ਪੁੱਤਰ ਰਾਮ ਸਿੰਘ ਗੁਰੂ ਜੀ ਦੀ ਚਿਖਾ ਵਿਚ ਛਾਲ ਮਾਰ ਕੇ ਜਲ ਮੋਇਆ । ਹੋਰ ਵੀ ਕਈਆਂ ਨੇ ਇਰਾਦਾ ਕੀਤਾ ਪਰ ਗੁਰੂ ਹਰਿਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ ਕਿਉਂਕਿ ਇਹ ਰਾਜੇ ਜਿਸ ਤਰ੍ਹਾਂ ਰਾਜਾ ਸ਼ਿਵ ਜੋ ਬਾਦਸ਼ਾਹੀ ਫੌਜ ਨਾਲ ਲੜਕੇ ਆਇਆ ਸੀ। ਰਾਜਾ ਰਾਮ ਪ੍ਰਤਾਪ ਸਿੰਘ ਜੈਸਲਮੇਲ ਦੇ ਰਾਜੇ ਦਾ ਭਰਾ ਉਸ ਦਾ ਪੁੱਤਰ ਰਾਮ ਸਿੰਘ ਇਸ ਨੂੰ ਜਬਰਨ ਮੁਸਲਮਾਨ ਕਰਨ ਲਗੇ ਸਨ । ਜੋ ਦੋ ਹੱਥ ਵਿਖਾ ਕੇ ਗੁਰੂ ਸਾਹਿਬ ਜੀ ਪਾਸ ਆ ਗਏ ਸਨ । ਸਾਂਗਰਾਣਾ ਜਿਸ ਦੀ ਭੈਣ ਧਕੇ ਨਾਲ ਸੂਬੇ ਨੇ ਮੰਗ ਲੀਤੀ ਸੀ ਇਹ ਉਸ ਨੂੰ ਕਤਲ ਕਰਕੇ ਭੱਜ ਆਇਆ ਸੀ। ਮੰਗਲ ਸ਼ਾਹ ਯਾਰ ਖਾਂ ਖੁਵਾਜਾ ਹਸਨ ਆਦਿਕ ਅਨੇਕ ਆਦਮੀ ਅਛੇ-ਅਛੇ ਬਾਦਸ਼ਾਹ ਦੇ ਜ਼ੁਲਮ ਤੋਂ ਡਰਦੇ ਗੁਰੂ ਜੀ ਪਾਸ ਆ ਰਹੇ ਸਨ । ਜੋ ਬਹੁਤ ਦੁਖੀ ਹੋਏ ਪ੍ਰਾਣ ਦੇਣੇ ਚਾਹੁੰਦੇ ਸਨ। ਮਗਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ ।

ਇਸ ਵੇਲੇ ਕੀਰਤਪੁਰ ਵਿਚ ਇਹ ਹਾਲ ਹੋ ਰਿਹਾ ਸੀ ਮਾਨੋਂ ਘਰਾਂ ਦੇ ਕੰਧਾਂ ਕੋਠੇ ਵੀ ਰੋ ਰਹੇ ਸਨ । ਕੋਈ ਚਿੜੀ ਜਨੌਰ ਨਹੀਂ ਫਟਕਦਾ ਸੀ । ਜਿਸ ਤਰ੍ਹਾਂ ਸ੍ਰੀ ਰਾਮਚੰਦ੍ਰ ਜੀ ਦੇਹ ਤਿਆਗ ਦੇ ਸਮੇਂ ਅਯੁਧਿਆ ਪੁਰੀ ਵਿਚ

ਸ਼ੋਕ ਹੋਇਆ ਸੀ ਓਹ ਵੇਲਾ ਅਜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਬਿਨਾਂ ਕੀਰਤਪੁਰ ਹੋ ਰਿਹਾ ਸੀ । ਗੁਰੂ ਹਰਿਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ ਤੇ ਪੂਰਬੋਕਤ ਰੀਤ ਅਨੁਸਾਰ ਸਭ ਕਾਰਜ ਕੀਤਾ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤ ਸਮਾਵਣ ਦੀ ਖਬਰ ਜਦ ਅੰਮ੍ਰਿਤਸਰ ਪੁਜੀ ਤਦ ਅੰਮ੍ਰਿਤਸਰ ਦੀਆਂ ਕੰਧਾਂ ਵੀ ਰੋ ਰਹੀਆਂ ਸਨ। ਇਨ੍ਹਾਂ ਦੀ ਖਬਰ ਸੁਣ ਕੇ ਕਰਤਾਰ ਪੁਰ ਆਦਿਕ ਸਭਨਾਂ ਗੁਰਦੁਆਰਿਆਂ ਵਿਚ ਸ਼ੋਕ ਮਨਾਇਆ ਗਿਆ । ਸੋਢੀ, ਭਲੇ, ਤਰੇਹਣ ਸਾਹਿਬਜ਼ਾਦਿਆਂ ਨੇ ਸ਼ੋਕ ਕੀਤਾ।

ਇਹ ਗੁਰੂ ਸਾਹਿਬ ਸੰ: ੧੬੫੨ ਬਿ: ਹਾੜ ਸੁਦੀ ੨ ਪ੍ਰਗਟੇ । ੧੦ ਸਾਲ ੧੧ ਮਹੀਨੇ ੧ ਦਿਨ ਦੀ ਉਮਰ ਵਿਚ ਗੱਦੀ ਤੇ ਬੈਠ ਕੇ ੩੭ ਸਾਲ ੧੦ ਮਹੀਨੇ ੩ ਦਿਨ ਗੁਰਿਆਈ ਕਰਕੇ ੪੮ ਵਰ੍ਹੇ ੯ ਮਹੀਨੇ ੪ ਦਿਨ ਸਾਰੀ ਉਮਰ ਭੋਗ ਕੇ ਚੇਤ ਸੁਦੀ ੫ ਸ਼ੁਕਰਵਾਰ ੯ ਘੜੀ ਰਾਤ ਰਹੀ ਸੰਨ ੧੭੦੧ ਬਿਕ੍ਰਮੀ ਨੂੰ ਚੋਲਾ ਛੱਡ ਕੇ ਸਚਖੰਡ ਵਿਚ ਪਧਾਰੇ । ਇਨ੍ਹਾਂ ਦੀ ਸਮਾਧ ਕੀਰਤਪੁਰ ਵਿਚ ਹੈ । ਜਿਸ ਦੀ ਟਹਿਲ ਰਾਜਾ ਭੂਪ ਸਿੰਘ ਰੋਪੜੀਏ ਨੇ ਕਰਵਾਈ ਹੋਈ ਹੈ।



੧ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਤਵੀਂ ਪਾਤਿਸ਼ਾਹੀ

*ਸਪਤਮ ਮਹਿਲ ਅਗਮ ਹਰਿ ਰਾਇਆ ॥ ਜਿਨ ਸੁੰਨ ਧਿਆਨ ਕਰਿ ਜੋਗ ਕਮਾਇਆ ॥ ਚੜ੍ਹਿ ਗਗਨ ਗੁਫਾ ਮਹਿ ਰਹਿਓ ਸਮਾਈ ॥ ਜਹਾ ਬੈਠ ਅਡੋਲ ਸਮਾਧਿ ਲਗਾਈ ॥ ਸਭ ਕਲਾ ਖੈਂਚ ਕਰਿ ਗੁਪਤ ਰਹਾਯੰ॥ ਤਹਿ ਆਪਨ ਰੂਪ ਕੋ ਨਹਿੰ ਦਿਖਲਾਯੰ ॥ ਇਉਂ ਇਸ ਪਰਕਾਰ ਗੁਬਾਰ ਮਚਾਇਓ ॥ ਤਹ ਦੇਵ ਅੰਸ ਕੋ ਬਹੁ ਚਮਕਾਇਓ॥*

*(ਭਾਈ ਗੁਰਦਾਸ ਦੂਜਾ)*

ਗੁਰੂ ਹਰਿ ਰਾਇ ਸਾਹਿਬ ਜੀ ਬਾਬਾ ਗੁਰਦਿਤਾ ਜੀ ਦੇ ਘਰ ੧੩ ਮਾਘ ਸੁਦੀ ੨ ਸੰ: ੧੬੮੬ ਬਿ: ੧੬੩੧ ਈਸਵੀ ਐਤਵਾਰ ੧੧ ਘੜੀ ਰਾਤ ਗਈ ਭਰਨੀ ਨਛਤਰ ਵਿਚ ਮਾਤਾ ਨਿਹਾਲ ਕੌਰ ਜੀ ਤੋਂ ਕੀਰਤਪੁਰ ਵਿਖੇ ਪੈਦਾ ਹੋਏ।

## ਸ੍ਰੀ ਗੁਰੂ ਜੀ ਦਾ ਸੁਭਾਅ

ਜਦੋਂ ਤੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਗੱਦੀ ਤੇ ਬੈਠੇ ਇਹਨਾਂ ਕੋਈ ਜੰਗ ਜੁਧ ਨਹੀਂ ਕੀਤਾ ਕਿਉਂਕਿ ਹੁਣ ਕੁਛ ਅਮਨ ਹੋ ਗਿਆ ਸੀ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵੀ ਹੁਕਮ ਸੀ ਕਿ ੨੨੦੦ ਸਵਾਰ ਨਾਲ ਰੱਖਣਾ ਪਰ ਯੁਧ ਨਾ ਕਰਨਾ । ਸੋ ਇਹਨਾਂ ਗੁਰੂ ਸਾਹਿਬਾਂ ਦਾ ਸੁਭਾਅ ਐਸਾ ਨਰਮ ਸੀ ਕਿ ਬਾਲ ਅਵਸਥਾ ਵਿਚ ਹੀ ਇਕ ਵਾਰ ਛੇਵੇਂ ਪਾਤਿਸ਼ਾਹ ਨਾਲ ਬਾਗ ਵਿਚ ਗਏ । ਇਹਨਾਂ ਦੇ ਗਲ ਵਿਚ ਵਡਾ ਸਾਰਾ ਜਾਮਾ ਪਿਆ ਹੋਇਆ ਸੀ। ਉਸ ਦਾ ਪੱਲਾ ਲਗ ਕੇ ਫੁਲ ਟੁਟ ਪਏ ਤਾਂ ਆਪ ਉਥੇ ਹੀ ਰੁਦਨ ਕਰਨ ਲਗ ਪਏ ਤਾਂ ਛੇਵੇਂ ਗੁਰੂ ਜੀ ਨੇ ਕੁਛੜ ਚੁਕ ਕੇ ਬਚਨ ਕੀਤਾ ਕਿ

ਤੁਰੀਏ ਤਾਂ ਜਾਮਾ ਚੁਕ ਕੇ ਤੁਰੀਏ । ਸੋ ਉਸ ਦਿਨ ਤੋਂ ਇਨ੍ਹਾਂ ਨੇ ਇਸ ਬਚਨ ਨੂੰ ਐਸਾ ਪਾਲਿਆ ਜੋ ਸਾਰੀ ਉਮਰ ਜਾਮੇ ਨੂੰ ਚੁਕ ਕੇ ਤੁਰਦੇ ਰਹੇ ।

ਇਨ੍ਹਾਂ ਦੀ ਪਹਿਲੀ ਸ਼ਾਦੀ ਅਨੂਪ ਸ਼ਹਿਰ ਦੇ ਦਯਾ ਰਾਮ ਖਤਰੀ ਦੀ ਬੇਟੀ ਨਾਲ ਹੋਈ ।

ਜੋ ਸੂਰਬੀਰ ਬਾਦਸ਼ਾਹੀ ਜ਼ੁਲਮਾਂ ਤੋਂ ਨੱਸ ਕੇ ਇਹਨਾਂ ਦੀ ਸ਼ਰਨ ਆਏ ਹੋਏ ਸਨ ਸਭਨਾਂ ਦੀ ਪਾਲਨਾ ਕਰਦੇ, ਸੁਭਾਅ ਇਨ੍ਹਾਂ ਦਾ ਐਸਾ ਕੋਮਲ ਸੀ ਜੋ ਹਰ ਵੇਲੇ ਦਯਾ ਪਾਲਨ ਦਾ ਹੀ ਕੰਮ ਰਖਦੇ । ਸ਼ਿਕਾਰ ਨਹੀਂ ਖੇਲਦੇ ਸਨ। ਕਿਸੇ ਜੀਵ ਨੂੰ ਮਾਰਨਾ ਤਾਂ ਇਕ ਪਾਸੇ ਰਿਹਾ ਗਿਦੜ ਬਘਿਆੜ ਸਹੇ ਤੇ ਹੋਰ ਜਾਨਵਰਾਂ ਨੂੰ ਪਾਲਦੇ, ਅਧਿਕ ਹੋ ਜਾਂਦੇ ਤਾਂ ਜੰਗਲ ਵਿਚ ਛਡ ਦਿੰਦੇ।

ਭਾਵੇਂ ਇਨ੍ਹਾਂ ਦੇ ਦਰਸ਼ਨ ਨਾਲ ਹੀ ਕਈ ਬੀਮਾਰ ਰਾਜੀ ਹੋ ਜਾਂਦੇ ਸਨ ਤਦ ਵੀ ਬੀਮਾਰਾਂ ਵਾਸਤੇ ਇਕ ਵਡਾ ਔਸ਼ਧਾਲਯ ਖੋਲ੍ਹ ਛਡਿਆ ਸੀ । ਜਿਸ ਵਿਚ ਕੀਮਤੀ ਦਵਾਈਆਂ ਸਭ ਮੁਫਤ ਮਿਲਦੀਆਂ ਸਨ ਜੋ ਇਨ੍ਹਾਂ ਦੇ ਦਰਬਾਰ ਆਉਂਦਾ ਮੂੰਹੋਂ ਮੰਗੀਆਂ ਮੁਰਾਦਾਂ ਪਾਉਂਦਾ ਸੀ ।

## ਰਾਮੂ ਦੇ ਵਕੀਲ ਦਾ ਆਉਣਾ

ਰਾਮੂ ਦੇ ਬਾਦਸ਼ਾਹ ਦਾ ਵਕੀਲ ਜੋ ਦਿੱਲੀ ਆਇਆ ਸੀ ਸੰ: ੧੭੦੬ ਬਿ: ਨੂੰ ਗੁਰੂ ਕਾ ਦਰਸ਼ਨ ਕਰਨ ਆਇਆ । ਗੁਰੂ ਕੇ ਦਰਬਾਰ ਦੀ ਮਹਿਮਾ ਦੇਖ ਅਸਚਰਜ ਰਹਿ ਗਿਆ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ਅਵਤਾਰਾਂ ਅਰ ਪੈਗੰਬਰਾਂ ਵਿਚੋਂ ਬਚਾਉਣ ਵਾਲਾ ਕਿਹੜਾ ਹੈ । ਗੁਰੂ ਜੀ ਨੇ ਬਚਨ ਕੀਤਾ ਸਿਵਾਏ ਆਪਣੇ ਸ਼ੁਭ ਕਰਮਾਂ ਤੋਂ ਬਚਾਉਣ ਵਾਲਾ ਹੋਰ ਕੋਈ ਨਹੀਂ ਕਿਉਂਕਿ ਪੈਗੰਬਰ ਤੇ ਅਵਤਾਰ ਵੀ ਆਪਣੇ ਕਰਮਾਂ ਦਾ ਫਲ ਪਾਉਂਦੇ ਹਨ ਸੋ ਜੋ ਇਨ੍ਹਾਂ ਦੇ ਭਰੋਸੇ ਤੇ ਜਪ ਤਪ ਛਡ ਕੇ ਵਿਸ਼ੇ ਵਿਕਾਰਾਂ ਵਿਚ ਪੈਂਦੇ ਹਨ ਓਨ੍ਹਾਂ ਨੂੰ ਕਦੇ ਬਹਿਸ਼ਤ ਨਹੀਂ ਮਿਲਦਾ । ਇਹ ਸੁਣ ਕੇ ਰਾਮੂ ਦਾ ਵਕੀਲ ਬਹੁਤ ਖੁਸ਼ ਹੋਇਆ ਤੇ ਗੁਰੂ ਮਹਾਰਾਜ ਦੀ ਉਪਮਾ ਆਪਣੇ ਸਫਰਨਾਮੇ ਵਿਚ ਬਹੁਤ ਸਾਰੀ ਲਿਖੀ ।

# ਦਾਰਾ ਸ਼ਕੋਹ ਦਾ ਰਾਜ਼ੀ ਹੋਣਾ

ਸ਼ਾਹਜਹਾਨ ਦੇ ਚੌਹਾਂ ਪੁੱਤਰਾਂ ਦੇ ਗੱਦੀ ਲੈਣ ਦੇ ਨਿਫਾਕ ਵਿਚ ਔਰੰਗਜੇਬ ਨੇ ਦਾਰਾ ਸ਼ਕੋਹ ਨੂੰ ਕੋਈ ਜ਼ਹਿਰੀਲੀ ਚੀਜ਼ ਖੁਆ ਦਿਤੀ । ਜਿਸ ਨਾਲ ਸ਼ਾਹਜ਼ਾਦਾ ਦਾਰਾ ਸ਼ਕੋਹ ਬਹੁਤ ਬੀਮਾਰ ਹੋ ਗਿਆ । ਕਈ ਇਲਾਜ ਕੀਤੇ। ਕਾਰੀ ਕੋਈ ਦਵਾ ਨਾ ਹੋਈ । ਆਖਰ ਹਕੀਮਾਂ ਨੇ ਬਾਦਸ਼ਾਹ ਨੂੰ ਕਿਹਾ ਜੇਕਰ ਦਸ ਤੋਲੇ ਦੀ ਹਰੜ ਤੇ ਇਕ ਮਾਸੇ ਦਾ ਲੌਂਗ ਲਭੇ ਤਦ ਰਾਜੀ ਹੋਵੇਗਾ ਸੋ ਸਾਰੇ ਦੇਸ ਵਿਚ ਚੀਜਾਂ ਨਾ ਲਭੀਆਂ ਤਾਂ ਪੀਰ ਹਸਨ ਅਲੀ ਨੇ ਬਾਦਸ਼ਾਹ ਨੂੰ ਕਿਹਾ ਕਿ ਗੁਰਾਂ ਦੇ ਔਸ਼ਧਾਲਯ ਵਿਚ ਹਨ ਪਤਾ ਦਿਤਾ । ਬਾਦਸ਼ਾਹ ਨੇ ਅਕਾਲ ਖਾਂ ਤੇ ਗੁਲਬੇਗ ਖਾਂ ਉਮਰਾਵ ਭੇਜੇ ਤੇ ਓਨ੍ਹਾਂ ਆਣ ਕੇ ਬਾਦਸ਼ਾਹ ਵਲੋਂ ਬੇਨਤੀ ਕੀਤੀ, ਗੁਰੂ ਜੀ ਨੇ ਖਜਾਨਚੀ ਕੋਲੋਂ ਮੰਗਵਾ ਕੇ ਦੇ ਦਿਤੀਆਂ। ਉਹਦੇ ਨਾਲ ਦਾਰਾ ਸ਼ਕੋਹ ਰਾਜੀ ਹੋ ਗਿਆ ਸੀ । ਰਾਜੀ ਹੋ ਕੇ ਸੰਨ ੧੭੦੭ ਬਿਕ੍ਰਮੀ ਨੂੰ ਦਾਰਾ ਸ਼ਕੋਹ ਗੁਰੂ ਜੀ ਦਾ ਧੰਨਵਾਦ ਕਰਨ ਲਈ ਦਰਸ਼ਨ ਨੂੰ ਆਇਆ । ਬਹੁਤ ਨਿੰਮਰਤਾ ਪੂਰਬਕ ਚਰਨ ਪਕੜ ਕੇ ਬਹੁਤ ਅਮੋਲਕ ਰਤਨ ਤੋਹਫੇ ਭੇਟਾ ਕੀਤੇ ਅਰ ਜਗੀਰ ਲੰਗਰ ਵਿਚ ਲਾਉਣੀ ਚਾਹੀ । ਪਰ ਗੁਰੂ ਸਾਹਿਬ ਜੀ ਨੇ ਕਿਹਾ ਅਸੀਂ ਪ੍ਰਮੇਸ਼ਰ ਦੇ ਲੰਗਰ ਨੂੰ ਕਿਸੇ ਬੰਦੇ ਦੀ ਜਗੀਰ ਦਾ ਦੀਨ ਤੇ ਆਸਵੰਦ ਨਹੀਂ ਬਨਾਉਣਾ ਚਾਹੁੰਦੇ । ਗੁਰੂ ਜੀ ਦੇ ਇਹ ਬਚਨ ਸੁਣ ਕੇ ਨਿਰਲੋਭ ਸਮਝ ਕੇ ਦਾਰਾ ਸ਼ਕੋਹ ਨੇ ਇਕ ਉਪਮਾ ਫਾਰਸੀ ਵਿਚ ਗੁਰੂ ਜੀ ਦੀ ਬਣਾ ਕੇ ਭੇਟ ਕੀਤੀ ਅਤੇ ਆਪ ਸਿਰੋਪਾਉ ਲੈ ਕੇ ਲਾਹੌਰ ਰਵਾਨਾ ਹੋਇਆ ।

# ਰਾਜਿਆਂ ਦੇ ਪ੍ਰਸੰਗ

ਰਾਜਾ ਬਿਲਾਸ ਪੁਰੀਆ ਤੇ ਹੰਡੂਰੀਆ ਗੁਰੂ ਕੇ ਦਰਸ਼ਨ ਕਰਨ ਆਏ ਤੇ ਰਸਤੇ ਵਿਚ ਸੋਚਿਆ ਕਿ ਅਸੀਂ ਤਦ ਗੁਰੂ ਜੀ ਨੂੰ ਜਾਣੀਏ ਜੇ ਜਾਂਦਿਆਂ ਹੀ ਸਾਨੂੰ ਗਰਮ ਕੜਾਹ ਪ੍ਰਸ਼ਾਦ ਦੇਣ । ਤਦ ਅਸੀਂ ਸਚਾ ਸਤਿਗੁਰੂ ਜਾਣਾਂਗੇ। ਸੋ ਜਿਸ ਵੇਲੇ ਅਗੇ ਆਏ ਤਾਂ ਗਰਮ ਗਰਮ ਕੜਾਹ ਪ੍ਰਸ਼ਾਦਿ ਤਿਆਰ ਸੀ। ਮਹਾਰਾਜ ਜੀ ਨੇ ਆਉਂਦਿਆਂ ਹੀ ਦੇ ਦਿਤਾ ਸੋ ਖਾ ਕੇ ਪ੍ਰਸੰਨ ਹੋਏ ਤੇ ਗੁਰੂ

ਜੀ ਦੇ ਸਚੇ ਸਿੱਖ ਹੋਏ ।

ਓਸ ਸਮੇਂ ਕੁਠਾੜ ਵਾਲਾ ਰਾਜਾ ਜੋ ਚਿਰ ਤੋਂ ਬਿਮਾਰ ਸੀ ਗੁਰੂ ਜੀ ਦਾ ਜਸ ਸੁਣ ਕੇ ਪਾਲਕੀ ਵਿਚ ਪੈ ਕੇ ਦਰਸ਼ਨ ਕਰਨ ਆਇਆ । ਉਸ ਨੂੰ ਝੋਲੇ ਦੀ ਸਖਤ ਬੀਮਾਰੀ ਸੀ । ਗੁਰੂ ਜੀ ਦੀ ਕ੍ਰਿਪਾ ਨਾਲ ਰਾਜੀ ਹੋ ਗਿਆ। ਉਸ ਦੇ ਘਰ ਸਤਰ ਸਾਲ ਦੀ ਉਮਰ ਵਿਚ ਹੀ ਲੜਕਾ ਪੈਦਾ ਹੋ ਗਿਆ।

ਰਾਜੇ ਬਾਜ ਬਹਾਦਰ ਨੇ ਇਕ ਬੜਾ ਭਾਰਾ ਹਾਥੀ ਚਾਂਦੀ ਦੇ ਹੌਦੇ ਤੇ ਸੋਨੇ ਦੇ ਜੇਵਰਾਂ ਸਮੇਤ ਮਹਾਰਾਜ ਜੀ ਦੀ ਭੇਟਾ ਕੀਤਾ ।

## ਭਾਈ ਗੋਂਦੇ ਦਾ ਪ੍ਰਸੰਗ

ਇਕ ਦਿਨ ਗੁਰੂ ਸਾਹਿਬ ਜੀ ਜਿਉਂ ਸਵੇਰ ਦੇ ਸਭਾ ਵਿਚ ਸਿੰਘਾਸਣ ਪਰ ਬੈਠੇ ਦਿਨ ਢਲ ਗਿਆ ਤੇ ਨਾ ਹੀ ਜ਼ਰਾ ਇਧਰ ਓਧਰ ਹਿਲੇ । ਚਰਨ ਸੰਕੋਚ ਕੇ ਬੈਠੇ ਰਹੇ । ਸਿੱਖ ਤਾਂ ਹੈਰਾਨ ਤੇ ਚੁਪ ਹੋ ਰਹੇ ਪਰ ਭਾਈ ਭਾਨੇ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ਇਸ ਦਾ ਕੀ ਕਾਰਨ ਹੈ । ਕ੍ਰਿਪਾ ਕਰਕੇ ਦਸੋ । ਸੰਗਤ ਬਹੁਤ ਸੋਚ ਵਿਚ ਹੈ ਤਾਂ ਗੁਰੂ ਜੀ ਬੋਲੇ ਕਿ ਭਾਈ ਗੋਂਦੇ ਨੇ ਕਾਬਲ ਦੀ ਨਦੀ ਦਾ ਇਸ਼ਨਾਨ ਕਰਨ ਲਗਿਆਂ ਧਿਆਨ ਵਿਚ ਮਨ ਇੰਦਰੇ ਰੋਕ ਕੇ ਸਾਡੇ ਚਰਨ ਫੜ ਰਖੇ ਹਨ ਜੇ ਹਿਲੀਏ ਤਾਂ ਉਸ ਨੂੰ ਖੇਦ ਹੋਵੇਗਾ । ਸੰਗਤ ਸੁਣ ਕੇ ਹਕੀ ਬਕੀ ਰਹਿ ਗਈ ਤੇ ਦਿਨ ਵਾਰ ਵੇਲਾ ਲਿਖ ਛਡਿਆ । ਸੋ ਜਦ ਭਾਈ ਗੋਂਦਾ ਕਾਬਲ ਦੀ ਸੰਗਤ ਨਾਲ ਓਥੇ ਆਇਆ ਤਾਂ ਸਿੱਖਾਂ ਦੇ ਪੁੱਛਣ ਪਰ ਸਭ ਗੱਲ ਭਾਈ ਗੋਂਦੇ ਨੇ ਦੱਸ ਦਿਤੀ ਕਿ ਠੀਕ ਮੈਂ ਤਿੰਨ ਪਹਿਰ ਇਸ਼ਨਾਨ ਕਰ ਕੇ ਮਹਾਰਾਜ ਜੀ ਦੇ ਚਰਨਾਂ ਵਿਚ ਪ੍ਰੀਤੀ ਲਾਈ ਬੈਠਾ ਸਾਂ । ਸੰਗਤ ਸੁਣ ਕੇ ਬੜੀ ਖੁਸ਼ ਹੋਈ ।

## ਮਾਈ ਦਾ ਪ੍ਰਸੰਗ

ਜਿਸ ਸਮੇਂ ਰਾਜੇ ਮਹਾਰਾਜੇ ਤੇ ਹੋਰ ਦੂਰ ਦੂਰ ਦੀਆਂ ਸੰਗਤਾਂ ਆਈਆਂ ਸਨ । ਉਸ ਸਮੇਂ ਇਕ ਮਾਈ ਜੋ ਅਤੀ ਗਰੀਬਣੀ ਸੀ ਉਸ ਆਪ ਕਤ ਤੁੰਮ ਕੇ ਤਿੰਨਾਂ ਪਟਾਂ ਦੀ ਚਾਦਰ ਬਣਾਈ ਤੇ ਦੋ ਰੋਟੀਆਂ ਆਪ ਪਕਾਈਆਂ ਉਸ ਉਪਰ ਖੰਡ ਘਿਉ ਪਾ ਕੇ ਆਖਣ ਲਗੀ ਕਿ ਜੇ ਕਰ ਸਤਿਗੁਰ ਸਚੇ

ਪਾਤਿਸ਼ਾਹ ਹਨ ਤਾਂ ਮੈਥੋਂ ਆਪੇ ਮੰਗ ਲੈਣਗੇ ਕਿਉਂਕਿ ਮੇਰੀ ਗਰੀਬਣੀ ਦੀ ਅਗੇ ਜਾਣ ਦੀ ਜਾਹ ਨਹੀਂ । ਦਿਲ ਵਿਚ ਅਰਾਧ ਰਹੀ ਹੈ ਤੇ ਬੇਨਤੀਆਂ ਕਰ ਰਹੀ ਹੈ ਕਿ ਸਚੇ ਪਾਤਿਸ਼ਾਹ ਜਿਸ ਤਰ੍ਹਾਂ ਕਰਮਾਂ ਬਾਈ ਦੀ ਖਿਚੜੀ, ਭੀਲਣੀ ਦੇ ਬੇਰ, ਬਿਦਰ ਦਾ ਸਾਗ ਤੇ ਭਾਈ ਲਾਲੋ ਦੀਆਂ ਕੋਧਰੇ ਦੀਆਂ ਰੋਟੀਆਂ ਛਕੀਆਂ ਸਨ । ਓਸੇ ਤਰ੍ਹਾਂ ਹੁਣ ਇਹਨਾਂ ਨੂੰ ਕਬੂਲੋ । ਸੋ ਜਦ ਸਭਾ ਬਰਖਾਸਤ ਹੋਈ ਤਾਂ ਰਾਜੇ ਮਹਾਰਾਜੇ ਪ੍ਰਸ਼ਾਦ ਛਕਣ ਚਲੇ ਤਾਂ ਗੁਰੂ ਜੀ ਦੇ ਮਨ ਨੂੰ ਬੜੀ ਖਿਚ ਹੋਈ । ਭੀੜ ਵਿਚ ਇਕ ਨੁਕਰ ਵਿਚ ਮਾਈ ਨੂੰ ਖਲੋਤੀ ਦੇਖ ਕੇ ਸਾਹਿਬ ਕਹਿਣ ਲਗੇ, ਮਾਈ ਸਾਨੂੰ ਬੜੀ ਭੁੱਖ ਲਗੀ ਹੈ ਜੋ ਸਾਡੇ ਵਾਸਤੇ ਰੋਟੀ ਲਿਆਂਦੀ ਹੈ ਦੇ ਦੇਹ । ਉਸ ਵੇਲੇ ਮਾਈ ਨੇ ਝਟ ਰੋਟੀ ਅਗੇ ਰੱਖ ਦਿਤੀ । ਸਾਹਿਬ ਓਥੇ ਹੀ ਛਕਣ ਲਗ ਪਏ। ਮਾਈ ਨੇ ਜੋ ਚਾਦਰ ਦਿਤੀ ਸੀ ਉਹ ਓਸੇ ਵੇਲੇ ਉਥੇ ਬਹੁਤ ਸਲਾਹੀ । ਫਿਰ ਸੀਤ ਪ੍ਰਸ਼ਾਦ ਮਾਈ ਨੇ ਛਕਿਆ । ਜਿਸ ਕਰਕੇ ਉਸਦੇ ਘਰ ਦਾ ਦਲਿਦਰ ਦੂਰ ਹੋ ਗਿਆ ਤੇ ਬੜੇ ਸ਼ਾਹੂਕਾਰ ਹੋ ਗਏ । ਮਾਈ ਦੇ ਭੀ ਕਪਾਟ ਖੁਲ੍ਹ ਗਏ ਅਰ ਲਗੀ ਪ੍ਰਮਾਤਮਾ ਦਾ ਭਜਨ ਕਰਨ ।

## ਭਗਤ ਭਗਵਾਨ ਦਾ ਪ੍ਰਸੰਗ

ਸੰ: ੧੭੦੭ ਬਿ. ਨੂੰ ਭਗਤ ਗਿਰੀ ਗੁਸਾਈਂ ਬੋਧ ਗਯਾ ਦਾ ਮਹੰਤ ਆਪਣੀ ਜਮਾਤ ਸਮੇਤ ਜਵਾਲਾ ਮੁਖੀ ਦੇ ਦਰਸ਼ਨ ਕਰਨ ਆਇਆ ਤੇ ਗੁਰੂ ਜੀ ਦਾ ਜਸ ਸੁਣ ਕੇ ਕੀਰਤਪੁਰ ਆਇਆ । ਉਸ ਨੇ ਸਿੱਖਾਂ ਕੋਲੋਂ ਸੁਣਿਆ ਹੋਇਆ ਸੀ ਕਿ ਗੁਰੂ ਸਾਹਿਬ ਵਿਸ਼ਨੂੰ ਅਵਤਾਰ ਹਨ । ਇਸ ਲਈ ਉਸ ਨੇ ਮਨ ਵਿਚ ਧਾਰਿਆ ਜੇਕਰ ਗੁਰੂ ਠੀਕ ਵਿਸ਼ਨੂੰ ਰੂਪ ਹਨ ਤਾਂ ਪਹਿਲੋਂ ਮੈਨੂੰ ਵਿਸ਼ਨੂੰ ਰੂਪ ਵਿਚ ਦਰਸ਼ਨ ਦੇਣ ਤੇ ਗਰਮ ਗਰਮ ਕੁਛ ਖਵਾਉਣ ਤਾਂ ਅਸੀਂ ਜਾਣਾਂਗੇ। ਜਦ ਭਗਤ ਗਿਰ ਗੁਰੂ ਜੀ ਕੋਲ ਆਇਆ ਤਾਂ ਗੁਰੂ ਜੀ ਨੇ ਓਸੇ ਤਰ੍ਹਾਂ ਦਰਸ਼ਨ ਦਿਤਾ ਤੇ ਗਰਮ ਗਰਮ ਕੜਾਹ ਪ੍ਰਸ਼ਾਦ ਛਕਾਇਆ। ਜਿਸ ਕਰਕੇ ਉਹ ਚਰਨੀਂ ਢਠਾ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਨੂੰ ਆਪਣਾ ਸਿੱਖ ਕਰੋ । ਗੁਰੂ ਜੀ ਉਸ ਦੀ ਸ਼ਰਧਾ ਭਗਤੀ ਦੇਖ ਕੇ ਚਰਣਾਮ੍ਰਿਤ ਤੇ ਸਤਿਨਾਮ ਦਾ ਉਪਦੇਸ਼ ਦਿਤਾ ਤੇ ਬਚਨ ਕੀਤਾ 'ਭਗਤ ਭਗਵਾਨ ਦਰਗਹਿ ਪਰਵਾਨ'

ਸੋ ਉਸ ਘੜੀ ਤੋਂ ਉਸਦੇ ਨਾਲ ਦੇ ਸਾਧੂ ਵੀ ਸਭ ਗੁਰੂ ਕੇ ਸਿੱਖ ਹੋਏ ਤੇ ਜਵਾਲਾ ਮੁਖੀ ਦੀ ਥਾਂ ਡੇਹਰੇ ਬਾਬੇ ਨਾਨਕ ਸਾਹਿਬ ਜੀ ਦੀ ਯਾਤਰਾ ਕੀਤੀ। ਇਨ੍ਹਾਂ ਨੇ ਗੁਰੂ ਜੀ ਦੀ ਸਿੱਖੀ ਬਹੁਤ ਫੈਲਾਈ।

# ਗੁਰੂ ਜੀ ਦਾ ਅੰਮ੍ਰਿਤਸਰ ਜਾਣਾ

ਸੰਮਤ ੧੭੦੮ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸੰਗਤਾਂ ਦੀ ਬੇਨਤੀ ਮੰਨ ਕੇ ਸ੍ਰੀ ਅੰਮ੍ਰਿਤਸਰ ਆਏ । ਰਸਤੇ ਵਿਚ ਕਰਤਾਰ ਪੁਰ ਧੀਰਮਲ ਨੇ ਗੁਰੂ ਸਾਹਿਬ ਜੀ ਦੀ ਬੜੀ ਸੇਵਾ ਕੀਤੀ । ਇਕ ਮੀਲ ਤੋਂ ਅਗੇ ਮਿਲ ਕੇ ਘੋੜਿਆਂ ਵਾਸਤੇ ਘਾਹ ਪਠਾ ਤੇ ਰਸਦ ਆਦਿਕ ਦਿਤੀ। ਫਿਰ ਸ੍ਰੀ ਗੁਰੂ ਸਾਹਿਬ ਅੰਮ੍ਰਿਤਸਰ ਆਏ । ਦੀਵਾਲੀ ਨੂੰ ਬੜਾ ਭਾਰੀ ਦੀਵਾਨ ਲਗਾ ਤੇ ਬੜੀ ਬੜੀ ਦੂਰੋਂ ਸੰਗਤਾਂ ਆਈਆਂ ਤੇ ਦਰਸ਼ਨ ਪਾ ਨਿਹਾਲ ਹੋਈਆਂ। ਛੇ ਮਹੀਨੇ ਗੁਰੂ ਸਾਹਿਬ ਜੀ ਇਥੇ ਰਹੇ । ਫਿਰ ਵੈਸਾਖੀ ਕਰਤਾਰਪੁਰ ਜਾ ਕੀਤੀ । ਦਸ ਮਹੀਨੇ ਇਥੇ ਰਹੇ, ਜੋ ਭੇਟ ਪੂਜਾ ਆਈ ਸਭ ਧੀਰਜ ਮਲ ਨੂੰ ਦਿਤੀ ।

# ਨੂਰ ਮਹਿਲ ਤੇ ਡਰੌਲੀ ਦੀ ਸੰਗਤ

ਕਰਤਾਰਪੁਰ ਤੋਂ ਚਲ ਕੇ ਗੁਰੂ ਜੀ ਨੂਰ ਪੁਰ ਆ ਰਹੇ । ਇਥੇ ਦੀਵਾਨ ਭਵਾ ਗਿਰ ਬ੍ਰਾਹਮਣ ਦੇ ਬਾਗ ਵਿਚ ਡੇਰਾ ਕੀਤਾ ਤੇ ਦੀਵਾਨ ਨੂੰ ਸਦ ਭੇਜਿਆ। ਉਸ ਦੀ ਕਿਸਮਤ ਵਿਚ ਦਰਸ਼ਨ ਨਹੀਂ ਸੀ । ਇਸ ਕਰਕੇ ਉਸ ਨੇ ਆਪਣੇ ਚੋਬਦਾਰ ਨੂੰ ਆਖ ਭੇਜਿਆ ਕਿ ਦੀਵਾਨ ਸੁੱਤਾ ਪਿਆ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਸੁੱਤਾ ਪਿਆ ਹੈ ਤਾਂ ਸੁੱਤਾ ਰਹਿਣ ਦਿਓ । ਸੋ ਉਸ ਨੂੰ ਅੰਦਰ ਹੀ ਸੱਪ ਲੜ ਗਿਆ ਤੇ ਸੁੱਤਾ ਰਿਹਾ ।

ਹੋਰ ਨੂਰ ਮਹਿਲ ਦੀ ਸੰਗਤ ਬਹੁਤ ਆਈ ਤੇ ਫਤੇਸ਼ਾਹ ਔਲੀਆ ਵੀ ਗੁੜ ਦੀ ਭੇਲੀ ਤੇ ਰੁਪਿਆ ਲੈ ਹਾਜ਼ਰ ਹੋਇਆ । ਉਥੋਂ ਦੇ ਚੌਧਰੀ ਸੂਦ ਦੇ ਘਰ ਪੁੱਤੱਰ ਨਹੀਂ ਸੀ । ਗੁਰੂ ਜੀ ਦੀ ਕ੍ਰਿਪਾ ਨਾਲ ਉਸ ਦੇ ਘਰ ਪੁੱਤਰ ਹੋਇਆ। ਗੁਰੂ ਜੀ ਨੇ ਇਕ ਖੂਹ ਲਾਉਣ ਦੀ ਆਗਿਆ ਦਿਤੀ ਸੀ । ਉਸ ਨੇ ਆਪਣੇ ਨਾਮ ਦੀ ਇਟ ਲਵਾਈ ਤੇ ਪਾਣੀ ਖਾਰਾ ਹੋ ਗਿਆ । ਫਿਰ ਉਸ

ਨੇ ਗੁਰੂ ਜੀ ਦੇ ਨਾਮ ਦੀ ਇਟ ਲਵਾਈ ਤਾਂ ਪਾਣੀ ਮਿਠਾ ਹੋ ਗਿਆ। ਇਸੇ ਚੌਧਰੀ ਦਾ ਪੁੱਤਰ ਜਗਤ ਰਾਇ ਬਹੁਤ ਧਨੀ ਤੇ ਬਹਾਦਰ ਹੋਇਆ।

ਜਬਰਦਸਤ ਰਾਇ ਉਥੋਂ ਦੇ ਪਾਸੀ ਖਤਰੀ ਨੂੰ ਬਾਦਸ਼ਾਹ ਨੇ ਇਕ ਰੁਪਿਆ ਨਲੀਏਰ ਟਾਕੀਨਾ ਦੇ ਰਖਿਆ ਸੀ । ਸੋ ਜਗਤ ਰਾਇ ਗੁਰੂ ਕੇ ਸਿਖ ਨੇ ਨਾ ਦਿਤਾ । ਉਸ ਨੇ ਉਸ ਨੂੰ ਔਰੰਗਜ਼ੇਬ ਤਕ ਪੁਚਾਇਆ । ਔਰੰਗਜ਼ੇਬ ਨੇ ਹੱਥ ਪੈਰ ਵੱਢਣ ਦਾ ਹੁਕਮ ਦਿਤਾ, ਪ੍ਰੰਤੂ ਉਸ ਪਾਸੇ ਦੀ ਸਿੱਖੀ ਨੇ ਦੋ ਹੱਥ ਬਾਦਸ਼ਾਹ ਨਾਲ ਕਰਨੇ ਚਾਹੇ, ਪਰੰਤੂ ਵਜ਼ੀਰਾਂ ਨੇ ਸਮਝਾ ਦਿਤਾ ਕਿ ਮਾਮੂਲੀ ਗੱਲ ਪਿਛੇ ਫਸਾਦ ਪਾਣਾ ਚੰਗਾ ਨਹੀਂ । ਜਿਸ ਕਰਕੇ ਬਾਦਸ਼ਾਹ ਨੇ ਛੱਡ ਦਿਤਾ ।

ਨੂਰ ਮਹਿਲ ਤੋਂ ਚਲ ਕੇ ਗੁਰੂ ਜੀ ਪਿੰਡਾਂ ਵਿਚ ਦੀ ਸੁਧਾਰ ਕਰਦੇ ਡਰੌਲੀ ਆਏ ਅਰ ਗੁਰੂ ਜੀ ਦੇ ਖੂਹ ਦੀ ਮੁਰੰਮਤ ਤੇ ਸ੍ਰੀ ਦਮੋਦਰੀ ਜੀ ਦੀ ਸਮਾਧ ਦੀ ਸੇਵਾ ਕੀਤੀ ।

## ਮਾਲਵੇ ਦੇਸ ਵਿਚ ਚੌਧਰੀ ਕਾਲੇ ਤੇ ਫੂਲ ਨੂੰ ਵਰ ਦੇਣਾ

ਮਾਲਵੇ ਦੇਸ ਦੀ ਸੰਗਤ ਦੇ ਬੇਨਤੀ ਕਰਨੇ ਪਰ ਗੁਰੂ ਸਾਹਿਬ ਜੀ ਦੇਸ਼ ਨੂੰ ਪਵਿਤਰ ਕਰਨ ਗਏ । ਮਾਲਵੇ ਦੀ ਸਿੱਖੀ ਨੇ ਸਾਹਿਬਾਂ ਦੀ ਬੜੀ ਟਹਿਲ ਕੀਤੀ । ਜਿਸ ਜਗ੍ਹਾ ਜਾਣ ਬੜਾ ਭਾਰੀ ਦੀਵਾਨ ਲਗੇ । ਕਥਾ ਕੀਰਤਨ ਹੋਵੇ ਤੇ ਲੱਖਾਂ ਆਦਮੀਆਂ ਦੀ ਭੀੜ ਉਥੇ ਰਹੇ । ਇਕ ਪਿੰਡ ਦੇ ਸਿੱਖ ਦੂਜੇ ਪਿੰਡ ਗੁਰੂ ਜੀ ਨੂੰ ਆ ਕੇ ਲੈ ਜਾਣ । ਇਸੇ ਤਰ੍ਹਾਂ ਭਾਈ ਰੂਪੇ ਕਾਂਗੜ ਗਲ, ਸੁਖਾਨੰਦ ਆਦਿਕ ਪਿੰਡਾਂ ਵਿਚ ਵਿਚਰਦੇ ਸਾਹਿਬ ਜੀ ਜਦ ਮਰਾਝ ਪਿੰਡ ਆਏ ਤਾਂ ਮਰਾਝਕਿਆਂ ਨੇ ਬੜੀ ਟਹਿਲ ਕੀਤੀ, ਸੇਵਾ ਤਾਂ ਗੁਰੂ ਜੀ ਦੀ ਧਾਰੀਵਾਲ, ਭੁਲਰ ਕੌੜੇ ਗਿਲ ਆਦਿ ਹੋਰ ਗੋਤ ਦੇ ਜ਼ਿਮੀਦਾਰਾਂ ਨੇ ਬਹੁਤ ਕੀਤੀ ਸੀ ਪਰ ਮਰਾਝਕਿਆਂ ਤੇ ਮੋਹਣ ਦੀ ਔਲਾਦ ਭਾਈ ਕਾਲੇ ਆਦਿਕ ਨੇ ਤਨ ਮਨ ਧਨ ਕਰਕੇ ਬਹੁਤ ਖਿਦਮਤ ਕੀਤੀ ।

ਇਕ ਦਿਨ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਖੁਸ਼ ਵੇਖ ਕੇ ਚੌਧਰੀ ਕਾਲੇ

ਨੇ ਆਪਣੇ ਦੋਨਾਂ ਭਤੀਜਿਆਂ ਫੂਲ ਤੇ ਸੰਦਲੀ ਨੂੰ ਜਿਨ੍ਹਾਂ ਦੇ ਮਾਂ ਪਿਓ ਮਰ ਗਏ ਸਨ ਅਰ ਇਸੇ ਨੇ ਹੀ ਪੁੱਤਰਾਂ ਵਾਂਗ ਪਾਲੇ । ਗੁਰੂ ਕਿਆਂ ਪਾਸ ਮੱਥਾ ਟਿਕਾਣ ਲਿਆਇਆ । ਦੋਨਾਂ ਲੜਕਿਆਂ ਨੇ ਕਾਲੇ ਦੀ ਸਿੱਖ ਮਤ ਨਾਲ ਢਿਡ ਨੂੰ ਹੱਥ ਮਾਰੇ । ਸਾਹਿਬਾਂ ਨੇ ਹਸ ਕੇ ਕਾਲੇ ਨੂੰ ਪੁਛਿਆ ਇਹ ਛੋਕਰੇ ਕੀ ਆਖਦੇ ਸਨ । ਕਾਲੇ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਸਚੇ ਪਾਤਿਸ਼ਾਹ! ਇਹ ਲੰਗਰ ਮੰਗਦੇ ਹਨ । ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਭਵਿਖਤ ਹੋਣਹਾਰ ਦੇਖ ਕੇ ਬਚਨ ਕੀਤਾ । ਲੰਗਰ ਦੀ ਤੋਟ ਇਹਨਾਂ ਕੋਲ ਨਹੀਂ ਰਹੇਗੀ । ਲੱਖਾਂ ਆਦਮੀ ਇਹਨਾਂ ਦੇ ਲੰਗਰ ਦੇ ਆਸਰੇ ਰਹਿਣਗੇ ਤੇ ਇਹ ਫੂਲ ਬਹੁਤ ਫਲੇ ਵਧੇਗਾ । ਅਰ ਇਸ ਦੀ ਸੰਤਾਨ ਦੇ ਕਈ ਥਾਂ ਲੰਗਰ ਚਲਣਗੇ ਅਰ ਇਸ ਦੀ ਔਲਾਦ ਸਤਿਲੁਜ ਅਰ ਜਮਨਾ ਅੰਦਰ ਸਾਰੇ ਦੇਸ ਉਪਰ ਰਾਜ ਕਰੇਗੀ । ਤੂੰ ਇਹਨਾਂ ਵਾਸਤੇ ਰੋਟੀਆਂ ਮੰਗੀਆਂ ਸਨ, ਅਸੀਂ ਰਾਜ ਬਖਸ਼ਿਆ।

ਚੌਧਰੀ ਕਾਲੇ ਨੇ ਜਦ ਇਹ ਮੰਗਲਾਚਾਰ ਆਪਣੀ ਇਸਤ੍ਰੀ ਨੂੰ ਜਾ ਕੇ ਸੁਣਾਇਆ ਤਾਂ ਉਹ ਨਰਾਜ ਹੋ ਕੇ ਕਹਿਣ ਲਗੀ ਕਿ ਭਤੀਜਿਆਂ ਨੂੰ ਤਾਂ ਰਾਜ ਦਿਵਾਇਆ ਪਰ ਜਦ ਉਹ ਪ੍ਰਤਾਪ ਵਾਲੇ ਹੋਣਗੇ ਤਾਂ ਕੀ ਤੇਰੀ ਸੰਤਾਨ ਉਹਨਾਂ ਦੀ ਗੁਲਾਮੀ ਕਰੇਗੀ । ਇਹ ਸੁਣ ਕੇ ਸਾਰੀ ਗੱਲ ਚੌਧਰੀ ਕਾਲੇ ਨੇ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਜਾ ਸੁਣਾਈ ਤਾਂ ਉਹਨਾਂ ਵਰ ਦਿਤਾ ਜਾਹ ਤੇਰੀ ਸੰਤਾਨ ਵੀ ਸੁਤੰਤਰ ਜਗੀਰਦਾਰ ਹੋਵੇਗੀ । ਅਰਥਾਤ ਆਪਣੀ ਵਾਹੀ ਆਪੇ ਖਾਣਗੇ ਤੂੰ ਫਿਕਰ ਨਾ ਕਰ । ਸੋ ਉਹ ਵਾਕ ਸਤ ਹੋਏ । ਚੌਧਰੀ ਕਾਲੇ ਦੀ ਔਲਾਦ ਦੇ ਸਰਦਾਰ ਮਾਫੀਦਾਰ ਲੋਹਡ ਗਡੀਏ ਤੇ ਗਮਟੀ ਵਾਲੇ ਹੁਣ ਤਕ ਆਪਣੀ ਉਤਮ ਦਸ਼ਾ ਨਾਲ ਜਗੀਰਾਂ ਖਾਂਦੇ ਹਨ ਤੇ ਚੌਧਰੀ ਕਾਲੇ ਦੇ ਭਤੀਜੇ ਫੂਲ ਜਿਨ੍ਹਾਂ ਨੇ ਗੁਰੂ ਸਾਹਿਬ ਪਾਸ ਢਿਡ ਵਜਾਇਆ ਸੀ, ਉਸ ਦੀ ਔਲਾਦ ਵਿਚੋਂ ਤਿੰਨ ਰਿਆਸਤਾਂ ਰਾਜ ਕਰ ਰਹੀਆਂ ਹਨ ਅਰਥਾਤ ਪਟਿਆਲਾ, ਨਾਭਾ ਤੇ ਜੀਂਦ ਜੋ ਇਸ ਵੇਲੇ ਲੱਖਾਂ ਰੁਪਇਆਂ ਦਾ ਪੁੰਨ ਕਰ ਰਹੇ ਹਨ ਸਭ ਵਾਕ ਗੁਰੂ ਜੀ ਦੇ ਸਤ ਹੋਏ । ਇਹ ਰਿਆਸਤਾਂ ਹੁਣ ਭਾਰਤ ਸਰਕਾਰ ਨੇ ਆਪਣੇ ਨਾਲ ਮਿਲਾ ਲਈਆਂ ਹਨ ।

# ਭਾਈ ਭਗਤੂ ਤੇ ਗੌਰੇ ਦਾ ਪ੍ਰਸੰਗ

ਭਾਈ ਭਗਤੂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਮਸੰਦ ਜਿਸ ਨੂੰ ਮਹਾਰਾਜ ਨੇ ਬੈਰਾੜਾਂ ਦੀ ਸਿੱਖੀ ਬਖਸ਼ੀ ਹੋਈ ਸੀ, ਹਮੇਸ਼ਾਂ ਸੇਵਾ ਟਹਿਲ ਵਿਚ ਹਾਜ਼ਰ ਰਹੇ । ਹੁਣ ਇਸ ਨੇ ਆਪਣਾ ਅੰਤ ਸਮਾਂ ਜਾਣ ਕੇ ਪ੍ਰਾਣ ਤਿਆਗ ਦਿਤੇ। ਉਸ ਦੀ ਜਗ੍ਹਾ ਉਸ ਦੇ ਪੁੱਤਰ ਭਾਈ ਜੀਵਨ ਗੌਰੇ ਨੂੰ ਗੁਰੂ ਜੀ ਨੇ ਦਸਤਾਰ ਬੰਨ੍ਹਵਾਈ ।

ਹੁਣ ਭਾਈ ਭਗਤੂ ਦਾ ਪੁੱਤਰ ਗੌਰਾ ਜੋ ਬੈਰਾੜਾਂ ਦਾ ਪੂਜ ਬਣਿਆ ਹੋਇਆ ਸੀ ਆਪਣੀ ਬਾਂਹ ਦੇ ਜ਼ੋਰ ਨਾਲ ਬਠਿੰਡੇ ਦਾ ਸਰਦਾਰ ਹੋ ਗਿਆ ਸੀ ਸੋ ਗੁਰੂ ਜੀ ਜਦ ਮਾਲਵੇ ਗਏ । ਇਸ ਨੇ ਇਕ ਨਿਹਾਇਤ ਚੰਗਾ ਘੋੜਾ ਚਾਂਦੀ ਦੇ ਸਾਜ ਸਮੇਤ ਤੇ ੫੦੦ ਰੁਪਏ ਨਕਦ ਮਹਾਰਾਜ ਜੀ ਦੀ ਭੇਟਾ ਕੀਤਾ ।

ਇਕ ਵਾਰ ਭਾਈ ਜਸਾ ਜੋ ਗੁਰੂ ਕਿਆਂ ਉਪਰ ਚੌਰ ਕਰਦਾ ਸੀ, ਕਿਸੇ ਕਬੋਲ ਬੋਲਣ ਤੋਂ ਭਾਈ ਗੌਰੇ ਨੇ ਆਪਣੇ ਸੇਵਕਾਂ ਤੋਂ ਕਢਵਾ ਸੁਟਿਆ । ਜਿਸ ਕਰਕੇ ਗੁਰੂ ਜੀ ਨੇ ਭਾਈ ਗੌਰੇ ਨੂੰ ਮੂੰਹੋਂ ਲਾਹ ਛਡਿਆ ਸੀ । ਪਰੰਤੂ ਭਾਈ ਗੌਰੇ ਦਾ ਡੇਰਾ ਜਿਸ ਦੇ ਨਾਲ ਤਿੰਨ ਚਾਰ ਸੌ ਬੈਰਾੜ ਰਹਿੰਦਾ ਸੀ। ਸੋ ਗੁਰੂ ਕਿਆਂ ਨੂੰ ਇਕ ਵਾਰ ਧੀਰ ਮਲ ਨੇ ਆਪਣੇ ਪੁੱਤਰ ਦੇ ਵਿਆਹ ਤੇ ਸਦ ਭੇਜਿਆ। ਇਸ ਵਾਸਤੇ ਮਹਾਰਾਜ ਜੀ ਕੀਰਤਪੁਰ ਆ ਰਹੇ । ਸੋ ਗੁਰੂ ਜੀ ਦੇ ਨਾਲ ਚਾਂਦੀ ਦੇ ਜੇਵਰਾਂ ਨਾਲ ਸ਼ਿੰਗਾਰੇ ਹੋਏ ਹਾਥੀ ਘੋੜੇ ਸਨ। ਡੋਲੇ ਰਥ ਜ਼ਰੀ ਦੇ ਝਾਲਰਾਂ ਤੇ ਮਖਮਲਾਂ ਨਾਲ ਅਧਿਕ ਸਜਾਵਟੀ ਸਮਾਨ ਸੀ। ਗੁਰੂ ਜੀ ਤਾਂ ਸਤਲੁਜ ਦੇ ਪਤਣ ਪਰ ਫੌਜ ਸਮੇਤ ਆ ਗਏ ਸਨ । ਮਗਰ ਬਹੁਤ ਸਾਰਾ ਸਾਮਾਨ ਤੇ ਗੁਰੂ ਕੇ ਮਹਿਲਾਂ ਦੇ ਡੋਲੇ ਪਿਛੇ ਸਨ । ਸੋ ਮੁਖਲਸ ਖਾਂ ਦਾ ਬੇਟਾ ਮੁਹੰਮਦ ਯਾਰ ਖਾਂ ੧੦੦ ਕੁ ਸਵਾਰ ਸਣੇ ਦਿੱਲੀ ਨੂੰ ਜਾਂਦਾ ਬਹਲੋਲ ਪੁਰ ਉਤਰਿਆ ਹੋਇਆ ਸੀ। ਉਸ ਨੇ ਬਹੁਤ ਸਾਰਾ ਸਾਮਾਨ ਹਾਥੀ ਘੋੜੇ ਊਠ ਤੇ ਡੋਲੇ ਵੇਖ ਕੇ ਪੁਛਿਆ ਤਾਂ ਪਤਾ ਲਗਾ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਹੈ । ਸੋ ਇਸ ਨੇ ਆਪਣੇ ਬਾਪ ਦਾ ਵੈਰ ਚਿਤਾਰ ਕੇ ਜੋ ਮੁਖਲਸ ਖਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਜੰਗ ਵਿਚ ਮਾਰਿਆ ਸੀ । ਫੌਜ ਨੂੰ ਹੁਕਮ ਦਿਤਾ ਲੁੱਟ ਲਓ । ਗੁਰੂ ਸਾਹਿਬ ਜੀ ਤਾਂ ਅਗਾਂਹ

ਸਨ । ਪਰ ਭਾਈ ਗੌਰੇ ਦਾ ਡੇਰਾ ਜੋ ਹਮੇਸ਼ਾਂ ਪਿਛੇ ਰਹਿੰਦਾ ਸੀ ਉਹ ਝਟ ਆ ਪਿਆ ਤੇ ਬੈਰਾੜਾਂ ਨੇ ਉਹ ਹੱਥ ਵਿਖਾਏ ਕਿ ਤੁਰਕਾਂ ਨੂੰ ਮਾਰ ਕੁੱਟ ਕੇ ਭਜਾ ਦਿਤਾ ਤੇ ਮਾਈਆਂ ਦੇ ਡੋਲੇ ਤੇ ਗੁਰੂ ਕਾ ਅਸਬਾਬ ਸਭ ਅਮਨ ਨਾਲ ਉਹ ਲੈ ਆਇਆ । ਜਦ ਗੁਰੂ ਜੀ ਨੂੰ ਪਤਾ ਲੱਗਾ ਤਾਂ ਓਨ੍ਹਾਂ ਨੇ ਭਾਈ ਗੌਰੇ ਦਾ ਸਤਿਕਾਰ ਕੀਤਾ ਤੇ ਭਾਈ ਗੌਰੇ ਨੇ ਆਪਣੀ ਭੁਲ ਦੀ ਖਿਮਾਂ ਕਰਾਈ। ਗੁਰੂ ਜੀ ਨੇ ਭਾਈ ਗੌਰੇ ਦੀ ਦੀਨਤਾ ਦੇਖ ਕੇ ਲੋਕ ਪ੍ਰਲੋਕ ਦਾ ਰਾਜ ਬਖਸ਼ਿਆ। ਓਨੇ ਗੁਰੂ ਕੀ ਖੁਸ਼ੀ ਲੈ ਕੇ ਬਠਿੰਡੇ ਬਹੁਤ ਚਿਰ ਰਾਜ ਕੀਤਾ ।

ਇਸ ਦੀ ਸੰਤਾਨ ਵਿਚੋਂ ਕੈਥਲ ਵਾਲੇ ਰਾਜੇ ਭਾਈ ਕੇ ਹੋਏ ਸਨ । ਅਰ ਅਰਨੌਲੀ ਸੰਧੂਵਾਲ ਝੁੰਬਾ ਆਦਿ ਜਗ੍ਹਾ ਦੇ ਰਈਸ ਹੁਣ ਸਨ ।

# ਸ੍ਰੀ ਗੁਰੂ ਜੀ ਦਾ ਕਰਤਾਰ ਪੁਰ ਆਉਣਾ ਤੇ ਬ੍ਰਾਹਮਣ ਦੇ ਪੁੱਤਰ ਨੇ ਜੀਉਣਾ

ਹੁਣ ਸ੍ਰੀ ਗੁਰੂ ਜੀ ਦੇ ਕਰਤਾਰਪੁਰ ਧੀਰਮਲ ਦੇ ਪੁੱਤਰ ਦੇ ਵਿਆਹ ਪਰ ਆਉਣ ਕਰਕੇ ਦੂਰ ਦੂਰ ਦੀਆਂ ਸੰਗਤਾਂ ਆਉਣ ਲਗੀਆਂ । ਬੜਾ ਭਾਰੀ ਮੇਲਾ ਕਰਤਾਰ ਪੁਰ ਬਣਿਆ ਰਹੇ । ੧੩ ਮਘਰ ੧੭੧੧ ਨੂੰ ਧੀਰ ਮਲ ਜੀ ਦੇ ਪੁੱਤਰ ਦਾ ਵਿਆਹ ਬੜੀ ਧੂਮ ਧਾਮ ਹੋਇਆ ।

ਇਸ ਸਮੇਂ ਇਕ ਬ੍ਰਾਹਮਣ ਦਾ ਇਕਲੌਤਾ ਪੁੱਤਰ ਮਰ ਗਿਆ । ਉਸ ਦੇ ਮਾਂ ਬਾਪ ਨੇ ਗੁਰੂ ਕਿਆਂ ਦੇ ਬੂਹੇ ਅਗੇ ਲਿਆ ਰਖਿਆ ਕਿ ਜਾਂ ਤਾਂ ਇਸ ਨੂੰ ਜਿਵਾਓ ਜਾਂ ਅਸੀਂ ਵੀ ਕਟਾਰੀਆਂ ਖਾ ਕੇ ਤੁਹਾਡੇ ਬੂਹੇ ਅਗੇ ਮਰਦੇ ਹਾਂ। ਸਿੱਖ ਮਸੰਦ ਬਥੇਰਾ ਸਮਝਾ ਰਹੇ ਪਰ ਉਨ੍ਹਾਂ ਇਕ ਨਾ ਮੰਨੀ ਤਾਂ ਸਿੱਖਾਂ ਨੇ ਅੰਦਰ ਪਤਾ ਭੇਜ ਦਿਤਾ । ਗੁਰੂ ਸਾਹਿਬ ਜੀ ਨੇ ਜਵਾਬ ਦਿਤਾ ਇਹ ਤਾਂ ਪ੍ਰਾਣੀ ਦੇ ਬਦਲੇ ਪ੍ਰਾਣ ਦੇਣੇ ਹਨ ਕੋਈ ਦੇਵੇ ਤਾਂ ਜੀਉ ਸਕਦਾ ਹੈ। ਉਸ ਦੇ ਘਰ ਦੇ ਜੋ ਕਟਾਰੀਆਂ ਖਾ ਮਰਨਾ ਚਾਹੁੰਦੇ ਸਨ ਸਭ ਚੁਪ ਹੋ ਰਹੇ। ਕੌਣ ਪ੍ਰਾਣ ਤਿਆਗੇ ਪਰੰਤੂ ਭਾਈ ਜੀਵਣ ਨੇ ਜੋ ਭਾਈ ਭਗਤੂ ਦਾ ਪੁੱਤਰ ਸੀ, ਮਨ ਵਿਚ ਸੋਚਿਆ ਮਰਨਾ ਤਾਂ ਇਕ ਦਿਨ ਜ਼ਰੂਰ ਹੈ ਜੇਕਰ ਇਸ ਦਾ ਪੁੱਤਰ ਜੀਉ ਪਏ ਤਾਂ ਮਰਨਾ ਵੀ ਸਫਲ ਹੈ, ਇਹ ਸੋਚ ਕੇ ਚੁਪ ਕੀਤਾ ਉਠ

ਕੇ ਭਾਈ ਜੀਵਣ ਤੁਰ ਪਿਆ ਤੇ ਘਰ ਜਾ ਕੇ ਕਪੜਾ ਵਿਛਾ ਕੇ ਲੰਮਾ ਪੈ ਗਿਆ ਤੇ ਸੱਪ ਦੀ ਕੁੰਜ ਲਾਹੁਣ ਵਾਂਗ ਪ੍ਰਾਣ ਦਿਤੇ । ਜਿਸ ਵੇਲੇ ਭਾਈ ਜੀਵਣ ਨੇ ਪ੍ਰਾਣ ਤਿਆਗੇ ਉਸੇ ਵੇਲੇ ਬ੍ਰਾਹਮਣ ਦਾ ਪੁੱਤਰ ਜੀ ਉਠਿਆ। ਜਦ ਸ੍ਰੀ ਗੁਰੂ ਜੀ ਨੂੰ ਪਤਾ ਲਗਾ ਤਾਂ ਉਨ੍ਹਾਂ ਬੈਰਾੜ ਸਿੱਖਾਂ ਨੂੰ ਸਦ ਕੇ ਜੀਵਨ ਦਾ ਸਸਕਾਰ ਭਾਈ ਭਗਤੂ ਦੀ ਸਮਾਧ ਦੇ ਕੋਲ ਕਰਤਾਰ ਪੁਰ ਕੀਤਾ । ਬੈਰਾੜ ਸਿੱਖਾਂ ਨੂੰ ਪੁੱਛਣ ਤੋਂ ਪਤਾ ਲਗਾ ਕਿ ਭਾਈ ਜੀ ਦੀ ਇਸਤਰੀ ਗਰਭਵਤੀ ਹੈ, ਸ੍ਰੀ ਗੁਰੂ ਜੀ ਨੇ ਬਚਨ ਕੀਤਾ । ਇਸ ਤੋਂ ਲੜਕਾ ਜਨਮੇਗਾ ਉਸ ਦਾ ਨਾਮ ਸੰਤ ਰਾਮ ਰਖਣਾ । ਉਸ ਦੀ ਔਲਾਦ ਦੇ ਖੇੜੇ ਵਸਣਗੇ ।

ਵਿਸਾਖੀ ਦੇ ਮੇਲੇ ਪਰ ਬੜੀ ਸੰਗਤ ਕਰਤਾਰ ਪੁਰ ਆਈ, ਸ੍ਰੀ ਗੁਰੂ ਜੀ ਨੇ ਪੰਜ ਵਡੇ ਵਡੇ ਲੰਗਰ ਜਾਰੀ ਕੀਤੇ । ਜੋ ਚੜ੍ਹਾਵਾ ਬਾਕੀ ਦਾ ਬਚਿਆ ਉਹ ਧੀਰ ਮਲ ਜੀ ਨੂੰ ਦੇ ਦਿਤਾ ।

## ਦਾਰਾ ਸ਼ਕੋਹ ਦੀ ਸਹਾਇਤਾ

ਹੁਣ ਸ੍ਰੀ ਗੁਰੂ ਸਾਹਿਬ ਜੀ ਮਾਝੇ ਦੀਆਂ ਸੰਗਤਾਂ ਦੀ ਬੇਨਤੀ ਮੰਨ ਦਰਸ਼ਨ ਦੇਣ ਗਏ । ਹਰ ਇਕ ਪਿੰਡ ਵਿਚ ਸਭਨਾਂ ਸੰਗਤਾਂ ਨੂੰ ਤਾਰਦੇ ਗੋਇੰਦਵਾਲ ਜੀ ਆ ਉਤਰੇ । ਸੰ: ੧੭੧੩ ਬਿ: ਨੂੰ ਔਰੰਗਜ਼ੇਬ ਤੋਂ ਹਾਰ ਕੇ ਦਾਰਾ ਸ਼ਕੋਹ ਭਜਿਆ ਹੋਇਆ ੫੦੦ ਸਿਪਾਹੀਆਂ ਸਣੇ ਗੋਇੰਦਵਾਲ ਦਰਸ਼ਨ ਕਰਨ ਆਇਆ। ਗੁਰੂ ਜੀ ਨੇ ਆਪਣੀ ਕ੍ਰਿਪਾ ਨਾਲ ਇਸ ਨੂੰ ਐਸਾ ਨਿਰਮੋਹ ਕੀਤਾ ਜੋ ਇਸ ਨੂੰ ਦੁਨੀਆਂ ਦੇ ਚੱਕ੍ਰਵਰਤੀ ਰਾਜ ਦੀ ਵੀ ਇਛਾ ਨਾ ਰਹੀ । ਬਲਕਿ ਮੁਕਤੀ ਦੇ ਸੁੱਖਾਂ ਦੀ ਇਛਾ ਵੀ ਛੱਡ ਬੈਠਾ । ਸ੍ਰੀ ਗੁਰੂ ਜੀ ਨੇ ਉਸ ਦੀ ਇਹ ਹਾਲਤ ਦੇਖ ਕੇ ਕਿਹਾ ਦਾਰਾ ਤੂੰ ਯਵਨਾਂ ਦੀ ਕੁਲ ਵਿਚ ਪ੍ਰਹਿਲਾਦ ਤੇ ਭਭੀਖਨ ਪੈਦਾ ਹੋਇਆ ਹੈਂ। ਜੇਕਰ ਤੇਰੀ ਰਾਜ ਦੀ ਇਛਾ ਹੈ ਤਾਂ ਸਭ ਸਿੱਖ ਤੇਰੇ ਵਲ ਹਨ ਪਰ ਉਸ ਕਿਹਾ ਸਚੇ ਪਾਤਿਸ਼ਾਹ ਆਪਣੇ ਚਰਨਾਂ ਦੀ ਪ੍ਰੀਤ ਬਖਸ਼ੋ ਤੇ ਵੈਰਾਗ ਦੇਵੋ ਤੇ ਜੇਕਰ ਦੁਨਿਆਵੀ ਮੇਰੀ ਮਦਦ ਕਰਨੀ ਹੈ, ਔਰੰਗਜ਼ੇਬ ਦਾ ਲਸ਼ਕਰ ਪਿਛੇ ਆ ਰਿਹਾ ਹੈ ਉਸ ਨੂੰ ਕਿਸੇ ਤਰ੍ਹਾਂ ਅੱਜ ਦਾ ਦਿਨ ਰੋਕੋ ਤੇ ਇਤਨੇ ਨੂੰ ਮੈਂ ਦੂਰ ਲੰਘ ਕੇ ਬ੍ਰਹਮਾ ਨੰਦ ਦਾ ਅਨੰਦ ਲਵਾਂ। ਇਤਨਾ ਬਚਨ ਕਰ ਦਾਰਾ ਸ਼ਕੋਹ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕ

ਮੁਲਤਾਨ ਦੇ ਰਾਹ ਪਿਆ । ਇਧਰ ਗੁਰੂ ਸਾਹਿਬ ਜੀ ਨੇ ਆਪਣੇ ੨੨੦੦ ਸਵਾਰ ਨੂੰ ਸਨਧਬੱਧ ਕਰਕੇ ਦਰਿਆ ਕਿਨਾਰੇ ਖੜਾ ਕਰ ਦਿਤਾ ਤੇ ਬੇੜੀਆਂ ਆਪਣੇ ਕਾਬੂ ਕਰ ਲਈਆਂ । ਇਤਨੇ ਨੂੰ ਸ਼ਾਹੀ ਲਸ਼ਕਰ ਪਿਛੋਂ ਆ ਗਿਆ। ਉਹਨਾਂ ਜਾਣਿਆ ਜੋ ਮੁਲਕ ਦਾਰਾ ਸ਼ਕੋਹ ਨਾਲ ਮਿਲ ਗਿਆ ਹੈ ਜੇਕਰ ਅਸੀਂ ਬੇੜੀਆਂ ਵਿਚ ਚੜ੍ਹੇ ਤਾਂ ਗੋਲੇ ਮਾਰਕੇ ਡੋਬ ਦੇਣਗੇ । ਇਸ ਲਈ ਫੌਜ ਡਰਦੀ ਦੂਰ ਜਾ ਉਤਰੀ । ਦੂਸਰੇ ਦਿਨ ਔਰੰਗਜ਼ੇਬ ਦੇ ਅਫਸਰਾਂ ਨੇ ਦੇਖਿਆ ਤੇ ਸਿਖਾਂ ਕੋਲੋਂ ਪੁਛਣ ਤੇ ਪਤਾ ਲਗਾ ਕਿ ਅਸੀਂ ਤਾਂ ਗਦਰ ਤੋਂ ਡਰਦੇ ਆਪਣੇ ਮਾਲ ਅਸਬਾਬ ਦੀ ਰਾਖੀ ਲਈ ਤਕੜਾਈ ਕਰੀ ਬੈਠੇ ਹਾਂ । ਗੁਰੂ ਜੀ ਤੋਂ ਪੁਛਿਆ ਤਾਂ ਉਨ੍ਹਾਂ ਬਚਨ ਕੀਤਾ ਜੇ ਤੁਸੀਂ ਪਾਰ ਹੋਣਾ ਹੈ ਤਾਂ ਪਹਿਲਾਂ ਸਾਨੂੰ ਤੁਰ ਜਾਣ ਦਿਓ, ਪਿਛੋਂ ਤੁਸੀਂ ਪਾਰ ਉਤਰਨਾ । ਉਨ੍ਹਾਂ ਇਹੋ ਗੱਲ ਮੰਨ ਲਈ, ਕਿਉਂਕਿ ਉਸ ਦਿਨ ਤ੍ਰਿਕਾਲਾਂ ਪੈ ਗਈਆਂ ਸਨ । ਦੂਸਰੇ ਦਿਨ ਗੁਰੂ ਕੇ ਲੰਘਦੇ ਰਹੇ । ਇਸ ਕਰਕੇ ਸ਼ਾਹੀ ਲਸ਼ਕਰ ਨੂੰ ਦੋ ਦਿਨ ਢਿੱਲ ਪੈ ਗਈ ਤਾਂ ਦਾਰਾ ਸ਼ਕੋਹ ਦੂਰ ਚਲਾ ਗਿਆ ਤੇ ਗੁਰੂ ਸਾਹਿਬ ਜੀ ਕਰਤਾਰਪੁਰ ਆ ਰਹੇ ।

## ਔਰੰਗਜ਼ੇਬ ਦੇ ਜ਼ੁਲਮ

ਜਿਸ ਵੇਲੇ ਔਰੰਗਜ਼ੇਬ ਤਖਤ ਤੇ ਬੈਠਾ ਤਾਂ ਉਸ ਨੇ ਬੈਠਦਿਆਂ ਹੀ ਜੁਲਮ ਤੇ ਲੱਕ ਬੰਨ੍ਹ ਲਿਆ । ਪਿਉ ਨੂੰ ਕੈਦ ਕਰ ਭਰਾਵਾਂ ਨੂੰ ਫਨਾਹ ਕਰ ਦਿਤਾ। ਹਰ ਇਕ ਮਜਹਬ ਨੂੰ ਦੁੱਖ ਦੇਣਾ ਸ਼ੁਰੂ ਕਰ ਦਿਤਾ । ਪਰ ਖਾਸ ਕਰ ਕੇ ਹਿੰਦੂਆਂ ਨਾਲ ਉਹ ਕੀਤੀ, ਜਿਸ ਨੂੰ ਮਹਾਂ ਪਰਲੋ ਕਿਹਾ ਜਾਵੇ ਤਾਂ ਹਿੰਦੂਆਂ ਵਾਸਤੇ ਘਟ ਨਹੀਂ । ਹਿੰਦੂਆਂ ਦੇ ਕਾਂਸ਼ੀ, ਅਯੁਧਿਆ, ਪ੍ਰਾਗਰਾਜ ਆਦਿਕ ਮੰਦਰਾਂ ਨੂੰ ਢਾਹ ਦਿਤਾ ਤੇ ਉਹਨਾਂ ਦੀ ਪਟੀ ਮੇਟ ਮਸੀਤਾਂ ਬਣਵਾ ਦਿਤੀਆਂ। ਬਹੁਤ ਸਾਰੇ ਹਿੰਦੂਆਂ ਨੂੰ ਬਦੋ ਬਦੀ ਤੁਰਕ ਕਰ ਦਿਤਾ । ਜੋ ਨਾ ਮੰਨੇ ਉਨ੍ਹਾਂ ਨੂੰ ਕਤਲ ਕਰਾ ਦਿਤਾ । ਜੈ ਪੁਰ ਦੇ ਵਡੇ ਵਡੇ ਮੰਦਰ ਤੁੜਾ ਕੇ ਮਿਟੀ ਵਿਚ ਰੋਲ ਦਿਤੇ। ਜਿਸ ਨੇ ਜ਼ਰਾ ਕੁ ਉਜ਼ਰ ਕੀਤਾ, ਉਸ ਨੂੰ ਚੀਲਾਂ ਤੇ ਕੁਤਿਆਂ ਅਗੇ ਪੜਵਾ ਸੁਟਿਆ । ਜੈਪੁਰ ਦੀ ਪਰਜਾ ਨੇ ਰਾਜੇ ਅਗੇ ਪੁਕਾਰ ਕੀਤੀ ਤਾਂ ਉਸ ਨੇ ਜਵਾਬ ਦਿਤਾ ਪਰਮੇਸ਼ਰ ਅਗੇ ਪੁਕਾਰ ਕਰੋ । ਕਾਜ਼ੀਆਂ ਮੌਲਵੀਆਂ ਸ਼ਰਈਆਂ ਦੇ ਮਗਰ ਲਗ ਕੇ ਨਿਰਾ ਹਿੰਦੂਆਂ ਨਾਲ ਨਹੀਂ ਬਲਕਿ

ਮੁਸਲਮਾਨ ਜੋ ਸਮਦਰਸੀ ਫਕੀਰ ਸਨ ਉਹਨਾਂ ਦੀ ਵੀ ਬੁਰੀ ਹਾਲਤ ਕੀਤੀ। ਸਰਮਦ ਇਕ ਸਾਈਂ ਲੋਕ ਹਿੰਦੂ ਮੁਸਲਮਾਨ ਆਦਿਕ ਮਜ਼ਹਬ ਦੀ ਹੱਦ ਲੰਘ ਖੁਦਾ ਨੂੰ ਪਹੁੰਚਿਆ ਹੋਇਆ ਸੀ। ਉਸ ਦਾ ਬੁਰਾ ਹਾਲ ਕਰਕੇ ਮਾਰ ਦਿਤਾ। ਅਜਮੇਰ ਦੇ ਮਜਾਵਰਾਂ ਦੀ ਜਾ ਖਬਰ ਲਈ ਕਿਉਂਕਿ ਉਨ੍ਹਾਂ ਨੇ ਦਾਰਾ ਸ਼ਕੋਹ ਦੀ ਕਮਾਨ ਚੜ੍ਹਾਈ ਸੀ ।

ਉਸੇ ਵੇਲੇ ਪੁਸ਼ਕਰ ਰਾਜ ਦੇ ਤੀਰਥ ਪਰ ਇਕ ਬੜਾ ਭਾਰਾ ਮੰਦਰ ਬਰਾਹ ਅਵਤਾਰ ਦਾ ਸੀ ਜੋ ੯੫ ਗਜ ਉਚਾ ਤੇ ੪੯੨ ਗਜ ਚੌੜਾ ਸੀ । ਲਿਖਿਆ ਹੈ ਕਿ ਉਸ ਦੇ ਢਾਹੁਣ ਉਤੇ ੧ ਲਖ ੩੪ ਹਜ਼ਾਰ ਰੁਪਿਆ ਖਰਚ ਆਇਆ ਸੀ । ਢਾਹ ਕੇ ਪੁਸ਼ਕਰ ਤਲਾਓ ਭਰ ਕੇ ਉਸ ਤੇ ਤੰਬੂ ਲਾ ਕੇ ਰਾਤ ਨੂੰ ਮੁਜਰੇ ਕਰਾਏ । ਹਿੰਦੂਆਂ ਨੂੰ ਵੇਦ ਪੜ੍ਹਨਾ ਸੰਧਯਾ ਤੀਰਥ ਬਰਤ ਹੋਮ ਯਗ ਕਰਨ ਦੀ ਸਖਤ ਮਨਾਹੀ ਕੀਤੀ ਤੇ ਸੰ: ੧੭੧੪ ਬਿ: ਨੂੰ ਹਿੰਦੂਆਂ ਦੇ ਪੂਜਯ ਜਿਹਾ ਕੁ ਥੰਮ੍ਹ ਨਾਥ ਜੋਗੀ ਸ਼ੰਭੂ ਗਿਰ ਸੰਨਿਆਸੀ ਜਾਨਕੀ ਪ੍ਰਸ਼ਾਦ ਬੈਰਾਗੀ ਸ਼ਿਵਰਾਮ ਪੰਡਤ ਇਹ ਮਹਾਂ ਪੁਰਸ਼ ਜੋ ਮੁਸਲਮਾਨ ਨਹੀਂ ਸਨ ਹੋਏ ਉਨ੍ਹਾਂ ਨੂੰ ਦਿੱਲੀ ਵਿਚ ਕਤਲ ਕਰਾਇਆ ਗਿਆ ।

## ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਸੱਦਣਾ ਤੇ ਰਾਮਰਾਇ ਜੀ ਦਾ ਦਿੱਲੀ ਜਾਣਾ

ਔਰੰਗਜ਼ੇਬ ਨੇ ਸੋਚਿਆ ਕਿ ਗੁਰੂ ਹਰਿ ਰਾਇ ਸਾਹਿਬ ਜੇਕਰ ਮੁਸਲਮਾਨ ਹੋ ਜਾਣਗੇ, ਇਸ ਕਰਕੇ ਪਹਿਲਾਂ ਤਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਦਿੱਲੀ ਬੜੀ ਨਿਮਰਤਾ ਨਾਲ ਸੱਦ ਭੇਜਿਆ ਕਿ ਬਾਬੇ ਨਾਨਕ ਸਾਹਿਬ ਜੀ ਦਾ ਘਰ ਬੜਾ ਸੁਲਾਹਕੁਲ ਹੈ ਜਿਸ ਤਰ੍ਹਾਂ ਆਪਦੇ ਬੜੇ ਗੁਰੂ ਸਾਨੂੰ ਦਰਸ਼ਨ ਦਿੰਦੇ ਰਹੇ ਹਨ ਆਪ ਵੀ ਕ੍ਰਿਪਾ ਕਰ ਕੇ ਦਰਸ਼ਨ ਦੇਵੋ । ਪਰੰਤੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਪ੍ਰਤਿਗਿਆ ਕੀਤੀ ਹੋਈ ਸੀ ਕਿ ਜ਼ਾਲਮ ਤੁਰਕ ਦੇ ਮਥੇ ਸਵਾ ਪਹਿਰ ਦਿਨ ਚੜ੍ਹੇ ਤਕ ਨਹੀਂ ਲਗਣਾ । ਇਸ ਲਈ ਲਿਖ ਭੇਜਿਆ ਕਿ ਅਸੀਂ ਨਹੀਂ ਆ ਸਕਦੇ । ਫਿਰ ਔਰੰਗਜ਼ੇਬ ਨੇ ਜ਼ਾਲਮ ਖਾਂ ਉਮਰਾ ਦਸ ਹਜਾਰੀ ਫੌਜ ਨੂੰ ਦੇ ਕੇ ਭੇਜਿਆ । ਚਾਰ ਮੰਜਲ ਆਇਆ ਜੋ ਸੂਲ ਨਾਲ

ਮਰ ਗਿਆ ਫਿਰ ਦੁੰਦੇ ਖਾਂ ਕੰਧਾਰੀ ਨੂੰ ਭੇਜਿਆ ਤਾਂ ਉਸ ਨੂੰ ਵੈਰੀ ਨੇ ਸੁਤੇ ਪਏ ਵਢ ਦਿਤਾ। ਤੀਸਰੀ ਵਾਰ ਨਾਹਰ ਖਾਂ ਸਹਾਰਨਪੁਰੀਏ ਨੂੰ ਭੇਜਿਆ ਤਾਂ ਫੌਜ ਵਿਚ ਹੈਜਾ ਫੈਲ ਗਿਆ । ਸਭ ਖਿੰਡ ਪੁੰਡ ਕੇ ਨਸ ਗਏ । ਫਿਰ ਤਾਂ ਜਿਸ ਉਮਰਾ ਨੂੰ ਹੁਕਮ ਹੋਵੇ ਉਹ ਟਾਲ ਮਟੋਲ ਕਰ ਛਡੇ।

ਦੀਵਾਨ ਸ਼ਿਵਦਿਆਲ ਨੂੰ ਜੋ ਗੁਰੂ ਕਾ ਸਿੱਖ ਸੀ ਔਰੰਗਜ਼ੇਬ ਨੇ ਹੁਕਮ ਦਿਤਾ ਤੁਸੀਂ ਪਰਮ ਪੂਰਬਕ ਗੁਰੂ ਹਰਿਰਾਇ ਸਾਹਿਬ ਨੂੰ ਲੈ ਆਵੋ । ਸੋ ਦੀਵਾਨ ਸ਼ਿਵਦਿਆਲ ਆਇਆ ਤਾਂ ਗੁਰੂ ਜੀ ਪਾਸ ਉਸ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਔਰੰਗਜ਼ੇਬ ਨੂੰ ਸੁਮਤੇ ਲਾਓ । ਸੋ ਗੁਰੂ ਜੀ ਨੇ ਬੇਦੀ ਭਲੇ ਸੋਢੀ ਤੇ ਜੋ ਉਸ ਵੇਲੇ ਆਏ ਹੋਏ ਸਨ । ਉਨ੍ਹਾਂ ਨੂੰ ਸਮਝਾਇਆ ਕਿ ਅਸਾਂ ਤਾਂ ਪਰਤੱਗਯਾ ਕੀਤੀ ਹੋਈ ਹੈ ਤੁਸੀਂ ਜਾਵੋ । ਜੋ ਔਰੰਗਜ਼ੇਬ ਪ੍ਰਸ਼ਨ ਪੁਛੇਗਾ ਤੁਸੀਂ ਜਵਾਬ ਦੇਣਾ। ਤੁਸੀਂ ਨਮੂਨਾ ਬਣੋ । ਗੁਰੂ ਨਾਨਕ ਸਾਹਿਬ ਦੇ ਘਰ ਕੁਛ ਪ੍ਰਵਾਹ ਨਹੀਂ । ਰਿਧੀ ਸਿਧੀ ਸਭ ਗੁਰੂ ਕੇ ਘਰ ਹੈ । ਮਗਰ ਸੋਢੀਆਂ ਬੇਦੀਆਂ ਨੇ ਇਕ ਨਾ ਮੰਨੀ ਫਿਰ ਗੁਰੂ ਮਹਾਰਾਜ ਜੀ ਨੇ ਆਪਣੇ ਬੇਟੇ ਰਾਮਰਾਇ ਜੀ ਨੂੰ ਦੀਵਾਨ ਸ਼ਿਵ ਦਿਆਲ ਨਾਲ ਆਪਣਾ ਪ੍ਰਤੀਨਿਧ ਬਣਾ ਕੇ ਭੇਜਿਆ। ਰਾਮ ਰਾਇ ਜੀ ਨੇ ਤੁਰਨ ਲਗਿਆਂ ਪੁਛਿਆ ਕਿ ਔਰੰਗਜ਼ੇਬ ਕਰਾਮਾਤ ਮੰਗੇਗਾ ਜਾਂ ਮੁਸਲਮਾਨ ਕਰੇਗਾ ਸੋ ਕੀ ਕੀਤਾ ਜਾਵੇ ਤਾਂ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਤੁਸੀਂ ਆਪਣੇ ਧਰਮ ਤੇ ਦ੍ਰਿੜ੍ਹ ਵਿਸ਼ਵਾਸ਼ ਰੱਖਣਾ । ਜੋ ਚਾਹੋਗੇ ਸੋ ਹੋਵੇਗਾ । ਗੁਰੂ ਸਾਹਿਬ ਜੀ ਆਪ ਰਖਿਆ ਕਰਨਗੇ ।

ਰਾਮ ਰਾਇ ਜੀ ਜਿਸ ਵੇਲੇ ਦਿੱਲੀ ਪਹੁੰਚੇ ਤਾਂ ਦੀਵਾਨ ਸ਼ਿਵ ਦਿਆਲ ਨੇ ਔਰੰਗਜ਼ੇਬ ਨੂੰ ਖਬਰ ਦਿਤੀ ਤਾਂ ਔਰੰਗਜ਼ੇਬ ਨੇ ਬੜੀ ਸੇਵਾ ਕੀਤੀ। ਮੁਲਾਕਾਤ ਸਮੇਂ ਇਲਾਹੀ ਨੂਰ ਜੋ ਰਾਮ ਰਾਇ ਜੀ ਦੇ ਚਿਹਰੇ ਪਰ ਰੌਸ਼ਨ ਹੋ ਰਿਹਾ ਸੀ ਤੇ ਹਾਜਰ ਜਵਾਬ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ ਤੇ ਦਿਲ ਵਿਚ ਖਿਆਲ ਕਰਨ ਲਗਾ ਕਿ ਜੇ ਕਰ ਮੇਰੇ ਦੀਨ ਵਿਚ ਇਹ ਗੁਰੂ ਜੀ ਦਾ ਪੁੱਤਰ ਆ ਜਾਵੇ ਤਾਂ ਸਭ ਦੇਸ ਆਪੇ ਮੁਸਲਮਾਨ ਹੋ ਜਾਊ। ਇਹ ਸੋਚ ਕੇ ਰੋਜ਼ ਦਰਬਾਰ ਵਿਚ ਆਉਣ ਲਈ ਬਾਦਸ਼ਾਹ ਪੀਨਸ ਭੇਜ ਦਿੰਦਾ ਰਿਹਾ । ਮਗਰ ਰਾਮ ਰਾਇ ਜੀ ਨੇ ਸੈਂਕੜੇ ਕਰਾਮਾਤਾਂ ਉਸ ਨੂੰ ਦਿਖਾਈਆਂ (ਜਿਨ੍ਹਾਂ ਵਿਚੋਂ ੭੨ ਕਰਾਮਾਤਾਂ ਪ੍ਰਸਿਧ ਹਨ ਜੋ ਸੂਰਜ ਪ੍ਰਕਾਸ਼ ਵਿਚ ਹਨ, ਇਥੇ ਲਿਖਣ

ਲਗਿਆਂ ਪੁਸਤਕ ਬਹੁਤ ਵਧ ਜਾਂਦਾ ਹੈ । ਇਸ ਦਾ ਵੱਖਰਾ ਪੁਸਤਕ ਛਪੇਗਾ) ਜਿਸ ਕਰ ਕੇ ਬਾਦਸ਼ਾਹ ਰਾਮ ਰਾਇ ਜੀ ਦਾ ਬੜਾ ਮੁਹੱਬਤੀ ਤੇ ਅਨੁਸਾਰੀ ਹੋ ਗਿਆ ਸੀ । ਸਚਾ ਫਕੀਰ ਤੇ ਵਲੀ ਉਸ ਨੂੰ ਮੰਨਣ ਲਗਾ ਤੇ ਜ਼ੁਲਮ ਤੋਂ ਵੀ ਕੁਛ ਪੈਰ ਪਿਛੇ ਹਟਾਇਆ। ਕਾਜ਼ੀ ਮੌਲਵੀ ਵੀ ਕਰਾਮਾਤਾਂ ਦੇਖ ਕੇ ਰਾਮ ਰਾਇ ਜੀ ਤੋਂ ਡਰਨ ਲਗੇ ।

ਇਕ ਦਿਨ ਸੁਭਾਵਕ ਹੀ ਸਭਾ ਵਿਚ ਬਾਦਸ਼ਾਹ ਨੇ ਰਾਮ ਰਾਇ ਜੀ ਪਾਸ ਪ੍ਰਸ਼ਨ ਕੀਤਾ ਕਿ ਆਪਦੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਸਾ ਦੀ ਵਾਰ ਵਿਚ ਲਿਖਿਆ ਹੈ :-

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥*
*ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥ (ਪੰਨਾ ੪੬੬)*

ਅਰਥਾਤ : ਸਾਡੇ ਧਰਮ ਦੀ ਨਿਖੇਧੀ ਕੀਤੀ ਹੈ ਤਾਂ ਰਾਮ ਰਾਇ ਨੇ ਬਾਦਸ਼ਾਹ ਦੀ ਖੁਸ਼ਾਮਦ ਕਰਨ ਪਿਛੇ ਇਹ ਉਤਰ ਦਿਤਾ ਕਿ ਗੁਰੂ ਨਾਨਕ ਸਾਹਿਬ ਨੇ ਤਾਂ ਮਿਟੀ ਬੇਈਮਾਨ ਕੀ ਲਿਖਿਆ ਸੀ ਪਰੰਤੂ ਇਹ ਸਿੱਖ ਲੋਕ ਜਾਣ ਕੇ ਮੁਸਲਮਾਨ ਕੀ ਪੜ੍ਹਦੇ ਹਨ । ਇਹ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ।

ਹੁਣ ਉਸ ਵੇਲੇ ਦਰਬਾਰ ਵਿਚ ਜੋ ਅਹਿਲਕਾਰ ਸਿੱਖ ਸਨ ਉਨ੍ਹਾਂ ਨੇ ਸੁਣ ਕੇ ਬੁਰਾ ਮੰਨਿਆ ਤੇ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਲਿਖ ਭੇਜਿਆ। ਗੁਰੂ ਮਹਾਰਾਜ ਜੀ ਨੇ ਇਹ ਸੁਣ ਕੇ ਆਪਣੇ ਸਿੱਖਾਂ ਨੂੰ ਆਗਿਆ ਦਿਤੀ ਕਿ ਰਾਮ ਰਾਇ ਨੂੰ ਜੋ ਮੰਨੇਗਾ, ਉਹ ਸਾਡਾ ਸਿੱਖ ਨਹੀਂ ਹੋਵੇਗਾ । ਕਿਉਂਕਿ ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਸਚ ਨੂੰ ਤਿਆਗ ਕੇ ਝੂਠ ਬੋਲਿਆ ਹੈ ਤੇ ਗੁਰੂ ਨਾਨਕ ਸਾਹਿਬ ਦੇ ਵਾਕ ਨੂੰ ਉਲਟਾਇਆ ਹੈ । ਕੀ ਬੇਈਮਾਨ ਤੇ ਈਮਾਨਦਾਰ ਖਾਕ ਵਿਚ ਤਾਂ ਸਭ ਨੇ ਸਮਾਵਨਾ ਹੈ । ਸੋ ਜਦ ਰਾਮ ਰਾਇ ਨੇ ਇਹ ਸੁਣਿਆ ਤਾਂ ਮਾਫੀ ਵਾਸਤੇ ਕੀਰਤਪੁਰ ਆਇਆ ਪਰ ਗੁਰੂ ਜੀ ਨੇ ਮਾਫੀ ਨਹੀਂ ਦਿਤੀ । ਜਿਸ ਕਰਕੇ ਉਸ ਨੇ ਔਰੰਗਜ਼ੇਬ ਪਾਸ ਜਾ ਫਰਿਆਦ ਕੀਤੀ। ਜਿਸ ਕਰਕੇ ਬਾਦਸ਼ਾਹ ਨੇ ਕਿਹਾ ਜਿਸ ਜਗ੍ਹਾ ਚਾਹੋ ਆਪ ਆਪਣਾ ਸ਼ਹਿਰ ਵਸਾ ਲਓ । ਸੋ ਰਾਮ ਰਾਇ ਨੇ ਡੇਹਰਾਦੂਨ ਜਾ ਵਸਾਇਆ। ਬਾਦਸ਼ਾਹ ਨੇ ਮਾਫੀਨਾਮੇ ਵਿਚ ਰਾਮਰਾਇ ਨੂੰ ਉਸ ਇਲਾਕੇ ਦੀ ਜਾਗੀਰ ਦਿਤੀ।

# ਸੁਥਰੇ ਦੀ ਸਾਖੀ

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਵਾਰੀ ਇਕ ਵਾਰ ਬਹਿਰਾਮ ਪੁਰੋਂ ਲੰਘ ਰਹੀ ਸੀ ਤਾਂ ਉਥੋਂ ਦੇ ਨੰਦੇ ਨਾਮ ਖਤ੍ਰੀ ਦੇ ਘਰ ਇਕ ਲੜਕਾ ਜੰਮਿਆ ਸੀ ਜੋ ਦੰਦ ਜੰਮੇ ਹੋਣ ਕਰ ਕੇ ਜੋਤਸ਼ੀਆਂ ਨੇ ਕੁਲ ਘਾਤਕ ਦਾ ਭਰਮ ਪਾ ਕੇ ਬਾਹਰ ਸੁਟਵਾ ਦਿਤਾ ਸੀ । ਲੀਰਾਂ ਵਿਚ ਲਪੇਟਿਆ ਹੋਇਆ ਦੇਖ ਕੇ ਗੁਰੂ ਜੀ ਨੇ ਹੁਕਮ ਦਿਤਾ ਚੁਕ ਲਵੋ । ਜਦ ਇਕ ਸਿੱਖ ਚੁੱਕ ਕੇ ਲਿਆਇਆ ਤਾਂ ਲੋਕਾਂ ਨੇ ਆਖਿਆ ਸੁਥਰਾ ਹੈ ਗੁਰੂ ਜੀ ਨੇ ਕਿਹਾ ਆਪੇ ਸੁਥਰਾ ਹੋ ਜਾਊ। ਉਸ ਦਿਨ ਤੋਂ ਇਸ ਦਾ ਨਾਮ ਸੁਥਰਾ ਪੈ ਗਿਆ । ਇਹ ਚੰਗਾ ਪਰੇਮੀ ਸੀ ਪਰ ਚਲਾਕ ਹੋਣ ਦੇ ਸਬੱਬ ਕਈ ਹਾਸ ਬਿਲਾਸ ਦੀਆਂ ਗੱਲਾਂ ਕਰਦਾ ਸੀ ਸੋ ਗੁਰੂ ਜੀ ਨੇ ਇਸ ਨੂੰ ਥਾਪੀ ਦੇ ਕੇ ਦਿੱਲੀ ਭੇਜਿਆ । ਇਸ ਨੇ ਦਿੱਲੀ ਜਾ ਕੇ ਬਾਦਸ਼ਾਹ ਨੂੰ ਸਮਝਾਇਆ ਪਰ ਜਦ ਨਾ ਸਮਝਿਆ ਤਾਂ ਕਈ ਤਰ੍ਹਾਂ ਦੇ ਚਮਤਕਾਰੇ ਦਿਖਾਏ ਜਿਸ ਕਰਕੇ ਬਾਦਸ਼ਾਹ ਨੇ ਸੁਥਰੇ ਤੇ ਖੁਸ਼ ਹੋ ਕੇ ਪੈਸਾ ਹੱਟੀ ਲਾ ਦਿਤਾ ।

# ਸਿੱਖਾਂ ਦੀਆਂ ਸਾਖੀਆਂ

ਭਾਈ ਪੁੰਗਰ ਪਰਾਏ ਧਨ ਨੂੰ ਅੱਗ ਦਾ ਚਿੰਗਾੜਾ ਸਮਝਦਾ ਸੀ, ਆਪਣੇ ਪਸ਼ੂ ਨੂੰ ਦੂਏ ਦੇ ਖੇਤ ਦਾ ਕਖ ਨਹੀਂ ਸੀ ਖਾਣ ਦੇਂਦਾ । ਜੋ ਕਮਾਉਂਦਾ ਉਸ ਦਾ ਦਸਵੰਧ ਗੁਰੂ ਕੇ ਲੰਗਰ ਵਿਚ ਪਾ ਦੇਂਦਾ । ਇਕ ਵਾਰ ਉਸ ਦੀ ਨੀਤ ਵੇਖ ਕੇ ਇਕ ਸੰਤ ਉਸ ਨੂੰ ਰਸੈਨ ਦਾ ਬਿਲ ਭਰਿਆ ਹੋਇਆ ਦਿਤਾ ਤੇ ਸਾਹਮਣੇ ਭੀ ਸੋਨਾ ਬਣਾ ਦਿਤਾ । ਸੰਤ ਨੇ ਦੂਸਰੇ ਸਾਲ ਆ ਕੇ ਬਿਲ ਨੂੰ ਓਸੇ ਤਰ੍ਹਾਂ ਵੇਖਿਆ ਤੇ ਪੁਛਿਆ ਭਾਈ ਜੀ ਦੌਲਤ ਕਿਉਂ ਨਹੀਂ ਬਣਾਈ ਤਾਂ ਭਾਈ ਪੁੰਗਰ ਨੇ ਆਪਣੇ ਖੇਤ ਵਿਚ ਬਾਦਸ਼ਾਹੀ ਖਜਾਨਾ ਦਬਿਆ ਹੋਇਆ ਦਿਤਾ ਤੇ ਕਿਹਾ ਮੈਂ ਆਪਣੀ ਕਮਾਈ ਤੋਂ ਬਿਨਾਂ ਹੋਰ ਕੁਛ ਨਹੀਂ ਵਰਤਦਾ। ਉਸ ਦਿਨ ਤੋਂ ਸੰਤ ਨੇ ਝੂਠੀ ਰਸੈਨ ਛੱਡ ਕੇ ਸਚੀ ਨਾਮ ਰਸੈਨ ਗ੍ਰਹਿਣ ਕੀਤੀ।

ਇਕ ਦਿਨ ਭਾਈ ਕਾਲੇ ਦੁਲਟ ਨੂੰ ਗੁਰੂ ਕਿਆਂ ਨੇ ਜੋ ਬਾਹਰ ਅਨਾਜ ਦੇ ਬੋਹਲ ਲਗੇ ਹੋਏ ਸਨ ਅਨਾਜ ਲੈਣ ਲਈ ਭੇਜਿਆ । ਭਾਈ ਕਾਲੇ ਨੇ

ਜਦ ਅਨਾਜ ਇਕੱਠਾ ਕੀਤਾ ਤਾਂ ਮੰਗਤੇ ਬਹੁਤ ਸਾਰੇ ਇਕੱਠੇ ਹੋ ਗਏ । ਭਾਈ ਜੀ ਸਾਰਾ ਅਨਾਜ ਵੰਡ ਕੇ ਹਾਜਰ ਹੋ ਗਏ । ਗੁਰੂ ਜੀ ਨੇ ਪੁਛਿਆ ਤਾਂ ਉਸ ਬੇਨੰਤੀ ਕੀਤੀ ਸਚੇ ਪਾਤਿਸ਼ਾਹ ਆਪ ਨੇ ਵੀ ਤਾਂ ਲੋਕਾਂ ਨੂੰ ਹੀ ਛਕਾ ਦੇਣਾ ਸੀ ਸਗੋਂ ਪੀਹਣ ਪਕਾਉਣ ਦੀ ਖੇਚਲ ਤੋਂ ਛੁਟੇ । ਗੁਰੂ ਸਾਹਿਬ ਜੀ ਸਿੱਖ ਦੀ ਇਹ ਗੱਲ ਸੁਣ ਕੇ ਬਹੁਤ ਖੁਸ਼ ਹੋਏ ।

ਭਾਈ ਫੇਰੂ ਗੱਡੀ ਚੁੱਕ ਕੇ ਪਿੰਡਾਂ ਵਿਚ ਸੌਦਾ ਵੇਚਦਾ ਹੁੰਦਾ ਸੀ । ਇਕ ਵਾਰ ਭਾਈ ਭਗਤੂ ਜੋ ਖੇਤ ਵਿਚ ਕਾਮਿਆਂ ਨੂੰ ਰੋਟੀ ਖਵਾਉਣ ਜਾਂਦਾ ਹੁੰਦਾ ਸੀ, ਉਸ ਦਿਨ ਕਾਮਿਆਂ ਨੇ ਘਿਓ ਮੰਗਿਆ, ਭਾਈ ਜੀ ਨੇ ਫੇਰੂ ਤੋਂ ਉਧਾਰ ਲੈ ਕੇ ਦੇ ਦਿਤਾ । ਜਦ ਫੇਰੂ ਨੇ ਘਰ ਆ ਕੇ ਕੁਪੀ ਦੇਖੀ ਤਾਂ ਭਰੀ ਹੋਈ ਨਜ਼ਰ ਪਈ । ਉਸ ਦਿਨ ਤੋਂ ਗੁਰੂ ਘਰ ਨੂੰ ਕਰਾਮਾਤੀ ਜਾਣ ਸੌਦਾ ਵੇਚਣਾ ਛੱਡ ਕੇ ਗੁਰੂ ਕੀ ਚਰਨੀਂ ਡਿਗਾ ਤੇ ਲੰਗਰ ਦੀ ਟਹਿਲ ਵਿਚ ਹਾਜ਼ਰ ਰਹੇ।

ਇਕ ਦਿਨ ਭਾਈ ਫੇਰੂ ਦੇ ਲੰਗਰ ਵਿਚ ਇਕ ਬੜਾ ਜਪੀ ਤਪੀ ਸੰਤ ਭੁਖਾ ਆਇਆ । ਉਸ ਵੇਲੇ ਲੰਗਰ ਵਰਤ ਚੁੱਕਾ ਸੀ । ਲਾਂਗਰੀ ਨੇ ਸੰਤ ਨੂੰ ਇਕ ਰੋਟੀ ਦਿਤੀ ਤੇ ਆਪਣੇ ਸੰਬੰਧੀ ਨੂੰ ਪੰਜ ਰੋਟੀਆਂ ਦਿਤੀਆਂ । ਤਾਂ ਸੰਤ ਬੋਲਿਆ ਭਾਈ ਫੇਰੂ ਦਾ ਲੰਗਰ ਕਾਣਾ । ਇਹ ਬਚਨ ਸੁਣ ਕੇ ਫੇਰੂ ਨੇ ਅੰਦਰੋਂ ਆਣ ਕੇ ਚਰਨ ਫੜ ਕੇ ਬੇਨਤੀ ਕੀਤੀ ਕਿ ਮੈਂ ਕਾਣਾ ਹੋ ਜਾਵਾਂ ਪਰ ਲੰਗਰ ਕਾਣਾ ਨਾ ਹੋਵੇ । ਉਸ ਦੀ ਸ਼ਰਧਾ ਸਿਦਕ ਕਰਕੇ ਭਾਈ ਫੇਰੂ ਦੀ ਇਕ ਅੱਖ ਜਾਂਦੀ ਰਹੀ ਲੰਗਰ ਕਾਇਮ ਰਿਹਾ ।

ਇਕ ਬਿਧੀ ਚੰਦ ਨਾਮੇ ਬ੍ਰਾਹਮਣ ਸੋਸਨ ਪਿੰਡ ਦੇ ਰਹਿਣ ਵਾਲਾ ਜਵਾਲਾ ਜੀ ਦੇ ਦਰਸ਼ਨ ਕਰਨ ਜਾਂਦਾ ਹੋਇਆ ਕੀਰਤਪੁਰ ਉਤਰਿਆ । ਗੁਰੂ ਜੀ ਦੇ ਦਰਸ਼ਨ ਕਰ ਕੇ ਉਸ ਨੇ ਸਤਿਨਾਮ ਦਾ ਉਪਦੇਸ਼ ਗ੍ਰਹਿਣ ਕੀਤਾ ਤੇ ਜਵਾਲਾ ਮੁਖੀ ਛੱਡ ਕੇ ਮਹਾਰਾਜ ਦੇ ਚਰਨਾਂ ਵਿਚ ਨਿਵਾਸ ਕਰਨ ਲਗਾ।

ਇਕ ਦਿਨ ਗੁਰੂ ਸਾਹਿਬ ਜੀ ਤੀਸਰੇ ਪਹਿਰ ਪਲੰਘ ਪਰ ਬਿਰਾਜੇ ਹੋਏ ਸਨ ਤਾਂ ਅਚਨਚੇਤ ਸ਼ਬਦਾਂ ਦੀ ਅਵਾਜ ਆਈ ਜੋ ਸੰਗਤ ਸ਼ਬਦ ਪੜ੍ਹਦੀ ਆ ਰਹੀ ਸੀ । ਸ੍ਰੀ ਗੁਰੂ ਜੀ ਛੇਤੀ ਨਾਲ ਉਠੇ ਤਾਂ ਗੋਡੇ ਨੂੰ ਸਟ ਲਗੀ। ਉਸ ਦਿਨ ਤੋਂ ਪਲੰਘ ਪਰ ਬਿਰਾਜਣਾ ਛਡ ਦਿਤਾ। ਜਿਸ ਤੋਂ ਇਹ ਜਤਾਇਆ ਕਿ ਗੁਰੂ ਜੀ ਦੀ ਬਾਣੀ ਦਾ ਅਦਬ ਕਰਨਾ ਚਾਹੀਏ ।

ਇਕ ਸਿੱਖ ਬੜਾ ਗਰੀਬ ਤੇ ਤੰਗ ਸੀ । ਬਾਲ ਬੱਚੇ ਦਾ ਗੁਜਾਰਾ ਨਹੀਂ ਸੀ ਚਲਦਾ । ਇਕ ਚਿੜਾ ਚਿੜੀ ਜਿਨ੍ਹਾਂ ਨੂੰ ਪਿਛਲੇ ਜਨਮ ਦੇ ਜਪ ਤਪ ਕਰਕੇ ਗਿਆਨ ਸੀ । ਉਨ੍ਹਾਂ ਦੇ ਘਰ ਦਾ ਅੰਨ ਚੁੰਝ ਵਿਚ ਭਰ ਕੇ ਲੰਗਰ ਵਿਚ ਪਾ ਆਉਣ । ਜਿਸ ਕਰਕੇ ਉਨ੍ਹਾਂ ਦੇ ਘਰ ਦਿਨੋਂ ਦਿਨ ਪਦਾਰਥ ਵਧਣ ਲਗਾ । ਭਾਵ ਇਹ ਜੋ ਆਦਮੀ ਯਥਾ ਸ਼ਕਤਿ ਧਰਮ ਵਿਚ ਪੈਸਾ ਪਾਉਂਦੇ ਹਨ ਉਹ ਫਲਦੇ ਫੁਲਦੇ ਹਨ ।

ਇਸੇ ਤਰ੍ਹਾਂ ਇਕ ਪੁਰਸ਼ ਬੜਾ ਧਨੀ ਸੀ ਪਰ ਗਰੀਬਾਂ ਨੂੰ ਦੁੱਖ ਦੇਂਦਾ ਤੇ ਪਾਪ ਕਰਦਾ ਸੀ । ਉਹੋ ਚਿੜਾ ਚਿੜੀ ਸੰਤਾਂ ਦੇ ਭੰਡਾਰੇ ਤੋਂ ਅੰਨ ਤੇ ਲੂਣ ਦੇ ਕੰਕਰ ਲਿਆ ਕੇ ਉਸ ਧਨੀ ਦੀ ਰਸੋਈ ਤੇ ਸਾਮਾਨ ਵਿਚ ਪਾ ਦਿਆ ਕਰਨ। ਜਿਸ ਕਰ ਕੇ ਉਸ ਦੇ ਘਰ ਦਾ ਧਨ ਨਾਸ ਹੋ ਗਿਆ । ਮਤਲਬ ਇਹ ਕਿ ਪੂਜਾ ਦੇ ਧਾਨ ਵਿਚ ਪੈਣ ਕਰਕੇ ਤੇ ਪਾਪ ਕਰਨ ਕਰਕੇ ਘਰ ਦਾ ਨਾਸ ਹੁੰਦਾ ਹੈ।

# ਗੁਰੂ ਜੀ ਦਾ ਜੋਤੀ ਜੋਤ ਸਮਾਉਣਾ

ਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ, ਦੂਰ ਦੂਰ ਸਿੱਖਾਂ ਵੱਲ ਹੁਕਮਨਾਮੇ ਜਾਰੀ ਕੀਤੇ । ਬੇਦੀ, ਸੋਢੀ, ਤ੍ਰੇਹਣ, ਭਲੇ ਤੇ ਰਾਜੇ ਅਮੀਰ ਗਰੀਬ ਆਦਿਕ ਸੰਗਤਾਂ ਨੂੰ ਸੱਦ ਕੇ ਇਕ ਬੜਾ ਭਾਰੀ ਦਰਬਾਰ ਸੰ: ੧੭੧੮ ਬਿ: ਅਸੂ ਸੁਦੀ ਦਸਮੀ ਨੂੰ ਕਰਕੇ ਆਪਣੇ ਛੋਟੇ ਪੁਤ੍ਰ ਹਰਿ ਕ੍ਰਿਸ਼ਨ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ ਕੇ ਸਭ ਰਿਧੀ ਸਿਧੀ ਦੇ ਦਿਤੀ । ਬਾਬੇ ਬੁਢੇ ਜੀ ਦੇ ਪੋਤਰੇ ਭਾਈ ਭਾਨੇ ਜੀ ਦੇ ਹਥੋਂ ਤਿਲਕ ਕਰਾ ਕੇ ਪੰਜ ਪੈਸੇ ਇਕ ਨਾਰੀਅਲ ਅਗੇ ਰੱਖ ਕੇ ਮੱਥਾ ਟੇਕਿਆ ਤੇ ਤਿੰਨ ਪ੍ਰਕਰਮਾ ਕੀਤੀਆਂ । ਫਿਰ ਸਭ ਸੰਗਤ ਨੇ ਤੇ ਸਾਹਿਬਜ਼ਾਦਿਆਂ ਨੇ ਮੱਥਾ ਟੇਕਿਆ ਤੇ ਗਿਆਰਾਂ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਜੋ ਉਸ ਵੇਲੇ ਤਿਆਰ ਸੀ ਵਰਤਾਇਆ ਗਿਆ ਤੇ ਗੁਰੂ ਜੀ ਨੇ ਬਚਨ ਕੀਤਾ ਕਿ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਨੂੰ ਸਾਡਾ ਰੂਪ ਮੰਨਣ ਤੇ ਜੋ ਕੁਛ ਕੋਲ ਸੀ ਉਹ ਵੀ ਇਨ੍ਹਾਂ ਨੂੰ ਦੇ ਦਿਤਾ ਹੈ । ੨੨੦੦ ਸਵਾਰ ਜੋ ਗੁਰੂ ਕੀ ਤਾਬਿਆ ਸੀ ਯਥਾ ਯੋਗ ਸਭ ਨੂੰ ਇਨਾਮ ਦਿਤਾ ਤੇ ਹੁਕਮ ਕੀਤਾ ਸਭਨਾਂ ਨੇ ਇਨ੍ਹਾਂ ਦੀ ਤਾਬਿਆ ਰਹਿਣਾ।

ਕਤਕ ਵਦੀ ਨੌਮੀ ਨੂੰ ਐਤਵਾਰ ਇਸ਼ਨਾਨ ਦਾਨ ਕਰ ਕੇ ਸ਼ਸਤਰ ਬਸਤ੍ਰ ਪਹਿਨ ਅਤਰ ਲਗਾ ਕੇ ਦੀਵਾਨ ਲਾ ਕੇ ਸਭਨਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਸ੍ਰੀ ਹਰਿਰਾਇ ਸਾਹਿਬ ਜੀ ਜੋਤੀ ਜੋਤ ਸਮਾ ਗਏ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਪਿਛਲੀ ਰੀਤ ਅਨੁਸਾਰ ਸਸਕਾਰ ਕੀਤਾ। ਪਿਛੋਂ ਉਨ੍ਹਾਂ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਆਏ। ਇਨ੍ਹਾਂ ਦਾ ਅੰਗੀਠਾ ਗੁਰੂ ਹਰਿਗੋਬਿੰਦ ਜੀ ਦੀ ਤਰ੍ਹਾਂ ਸਤਿਲੁਜ ਵਿਚ ਰੁੜ੍ਹਾਇਆ ਗਿਆ। ਰਾਜੇ ਭੂਪ ਸਿੰਘ ਰੋਪੜੀਏ ਨੇ ਇਨ੍ਹਾਂ ਦੀ ਸਮਾਧ ਕੀਰਤਪੁਰ ਪਤਾਲ ਪੁਰੀ ਬਣਵਾਈ ਹੈ।

ਇਹ ਗੁਰੂ ਸਾਹਿਬ ਮਾਘ ਸੁਦੀ ੨ ਸੰ: ੧੬੮੬ ਨੂੰ ਪ੍ਰਗਟੇ ੧੪ ਬਰਸ ੨ ਮਹੀਨੇ ੩ ਦਿਨ ਦੀ ਉਮਰ ਵਿਚ ਗੱਦੀ ਬੈਠੇ। ਇਨ੍ਹਾਂ ਦੇ ਦੋ ਪੁੱਤਰ ਸਨ (ਮਾਤਾ ਕੋਟ ਕਲਿਆਨੀ ਤੋਂ ਰਾਮਰਾਇ ਜੀ ਅਰ ਮਾਤਾ ਕਿਸ਼ਨ ਕੌਰ ਜੀ ਤੋਂ ਗੁਰੂ ਹਰਿਕ੍ਰਿਸ਼ਨ ਜੀ) ੧੭ ਬਰਸ ੬ ਮਹੀਨੇ ੨੯ ਦਿਨ ਗੁਰਗੱਦੀ ਤੇ ਬਿਰਾਜ ਕੇ ਕਤਕ ਵਦੀ ੯ ਸੰ: ੧੭੧੮ ਬਿ: ਨੂੰ ਛੇ ਘੜੀ ਦਿਨ ਰਹੇ ਜੋਤੀ ਜੋਤ ਸਮਾਏ।



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ
# ਅਠਵੀਂ ਪਾਤਿਸ਼ਾਹੀ

*ਹਰਿ ਕਿਸਨ ਭਯੋ ਅਸਟਮ ਬਲਬੀਰਾ॥*
*ਜਿਨ ਪਹੁੰਚਿ ਦੇਹਲੀ ਤਜਿਓ ਸਰੀਰਾ॥*
*ਬਾਲ ਰੂਪ ਧਰਿ ਸ੍ਵਾਂਗ ਰਚਾਇਓ॥*
*ਤਬ ਸਹਿਜੇ ਤਨ ਕੌ ਛੋਡਿ ਸਿਧਾਇਓ॥*

*(ਭਾਈ ਗੁਰਦਾਸ ਦੂਜਾ)*

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਸੰ: ੧੭੧੩ ਬਿ: ਸਾਵਣ ਦਿਨ ੯ ਵਦੀ ਦਸਮੀ ਨੂੰ ਬੁਧਵਾਰ ਪੁਨਰਬਸਾ ਨਛਤ੍ਰ ਛੇ ਘੜੀ ਦਿਨ ਚੜ੍ਹੇ ਕੀਰਤਪੁਰ ਵਿਖੇ ਪਿਤਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤੇ ਮਾਤਾ ਕਿਸ਼ਨ ਕੌਰ ਜੀ ਦੇ ਘਰ ਪ੍ਰਗਟ ਹੋਏ। ੫ ਸਾਲ ੨ ਮਹੀਨੇ ੧੬ ਦਿਨ ਦੀ ਉਮਰ ਵਿਚ ਗੁਰਿਆਈ ਗੱਦੀ ਪਰ ਬੈਠੇ।

## ਗੁਰੂ ਜੀ ਦਾ ਆਚਰਣ

ਇਹ ਗੁਰੂ ਸਾਹਿਬ ਭਾਵੇਂ ਉਮਰ ਵਿਚ ਛੋਟੇ ਸਨ ਪਰ ਧੀਰਜੀ ਸੰਤੋਖੀ ਦਇਆਵਾਨ ਅਤਿ ਉਦਾਰਤੇ ਅੰਤਰਜਾਮੀ ਸਨ। ਇਨ੍ਹਾਂ ਦਾ ਤੇਜ ਪ੍ਰਤਾਪ ਪਹਿਲੇ ਗੁਰੂਆਂ ਤੋਂ ਘਟ ਨਹੀਂ ਸੀ। ਜਿਸ ਤਰ੍ਹਾਂ ਪਹਿਲੇ ਗੁਰੂ ਜੀ ਦੇ ਵੇਲੇ ਰਾਜੇ ਮਹਾਰਾਜੇ ਸੰਗਤਾਂ ਹੁਮ ਹੁਮਾ ਕੇ ਆਉਂਦੀਆਂ ਤੇ ਮਨ ਭਾਉਂਦੇ ਫਲ ਪਾਉਂਦੀਆਂ ਸਨ, ਸਵੇਰੇ ਉਠ ਕੇ ਇਹ ਗੁਰੂ ਜੀ ੧੦੧ ਪਾਣੀ ਦੀ ਗਾਗਰ ਨਾਲ ਇਸ਼ਨਾਨ ਕਰਕੇ ਸੰਗਤ ਵਿਚ ਆ ਕੇ ਆਸਾ ਦੀ ਵਾਰ ਸੁਣਦੇ। ਆਈਆਂ ਸੰਗਤਾਂ ਨੂੰ ਉਪਦੇਸ਼ ਤੇ ਮਨ ਬਾਂਛਤ ਫਲ ਦੇਂਦੇ। ਭੇਟਾ ਤੇ ਪਦਾਰਥ ਜੋ ਬੇਅੰਤ

ਚੜ੍ਹਦਾ ਸੀ ਸਭ ਅਨਾਥਾਂ ਨੂੰ ਵੰਡ ਛਡਦੇ ।

## ਬ੍ਰਾਹਮਣ ਕੋਹੜੀ ਤੇ ਹੋਰਨਾਂ ਬੀਮਾਰਾਂ ਦਾ ਰਾਜੀ ਹੋਣਾ

ਇਕ ਦਿਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਸੰਗਤਾਂ ਨੂੰ ਤਾਰਨ ਵਾਸਤੇ ਪਾਲਕੀ ਵਿਚ ਜਾ ਰਹੇ ਸਨ ਤਾਂ ਇਕ ਬ੍ਰਾਹਮਣ ਕੁਸ਼ਟੀ ਗੁਰੂ ਕੀ ਪਾਲਕੀ ਅਗੇ ਲੰਮਾ ਪੈ ਕੇ ਰੋਣ ਲਗ ਪਿਆ । ਗੁਰੂ ਜੀ ਨੇ ਪਾਲਕੀ ਖਲ੍ਹਾਰ ਕੇ ਆਪਣੇ ਮੂੰਹ ਪੂੰਝਣ ਦਾ ਰੁਮਾਲ ਦੇ ਕੇ ਆਖਿਆ ਪਿੰਡੇ ਤੇ ਫੇਰੋ । ਜਿਸ ਵੇਲੇ ਓਸ ਕੋਹੜੇ ਨੇ ਆਪਣੇ ਪਿੰਡੇ ਤੇ ਰੁਮਾਲ ਫੇਰਿਆ ਤਾਂ ਉਸ ਦਾ ਸਰੀਰ ਕੁੰਦਨ ਦੀ ਤਰ੍ਹਾਂ ਹੋ ਗਿਆ। ਇਸੇ ਤਰ੍ਹਾਂ ਜੋ ਬੀਮਾਰ ਆਉਂਦਾ ਇਹਨਾਂ ਦੇ ਦਰਸ਼ਨਾਂ ਨਾਲ ਰਾਜ਼ੀ ਹੋ ਜਾਂਦਾ ਤਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਾਕ ਸਤ ਹੈ : 'ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ।'

## ਰਾਮਰਾਇ ਜੀ ਦਾ ਵਿਰੋਧ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਮਹਿਮਾ ਜੋ ਸਾਰੇ ਦੇਸ ਵਿਚ ਫੈਲ ਰਹੀ ਸੀ । ਇਸ ਲਈ ਰਾਮ ਰਾਇ ਨੇ ਗੁਰੂ ਬਣ ਕੇ ਆਪਣੀ ਮਾਨਤਾ ਕਰਾਉਣ ਲਈ ਬਥੇਰੇ ਯਤਨ ਕੀਤੇ ਸਭ ਨਿਸਫਲ ਹੀ ਗਏ । ਫਿਰ ਧੀਰ ਮਲ ਨਾਲ ਮਿਲ ਕੇ ਦੇਸ ਦੇਸ਼ਾਂਤਰਾਂ ਵਿਚ ਆਪਣੇ ਆਦਮੀ ਭੇਜੇ ਪਰੰਤੂ ਸਿੱਖ ਇਹੋ ਕਹਿਣ ਕਿ ਅਸੀਂ ਉਸ ਨੂੰ ਗੁਰੂ ਮੰਨਾਂਗੇ, ਜਿਸ ਨੂੰ ਗੁਰੂ ਹਰਿ ਰਾਇ ਸਾਹਿਬ ਜੀ ਗੱਦੀ ਤੇ ਬਿਠਾ ਗਏ ਹਨ ਤੇ ਜੋ ਸਾਡੀਆਂ ਮੁਰਾਦਾਂ ਪੂਰੀਆਂ ਕਰਦੇ ਹਨ।

ਰਾਮਰਾਇ ਬਥੇਰੇ ਮੰਤਰ ਸਿੱਖਾਂ ਪਰ ਚਲਾਏ ਸਿੱਖਾਂ ਨੇ ਇਕ ਨਾ ਮੰਨੀ। ਆਖਰ ਹਾਰ ਕੇ ਔਰੰਗਜ਼ੇਬ ਪਾਸ ਰਾਮ ਰਾਇ ਜੀ ਨੇ ਆਪਣਾ ਸਾਰਾ ਹਾਲ ਪ੍ਰਗਟ ਕੀਤਾ । ਹੁਣ ਔਰੰਗਜ਼ੇਬ ਨਾਲ ਰਾਮ ਰਾਇ ਦੀ ਚੰਗੀ ਬਣੀ ਹੋਈ ਸੀ। ਇਸ ਲਈ ਇਹਨੇ ਬਾਦਸ਼ਾਹ ਨੂੰ ਇਹ ਸਮਝਾਇਆ ਕਿ ਗੁਰੂ ਨਾਨਕ ਸਾਹਿਬ ਜੀ ਦਾ ਘਰ ਜੋ ਬਾਦਸ਼ਾਹਾਂ ਤੋਂ ਵੀ ਵਡਾ ਅਰਥਾਤ ਸਚੇ ਪਾਤਿਸ਼ਾਹ ਦਾ ਹੈ। ਉਸ ਨੂੰ ਹਰਿ ਕ੍ਰਿਸ਼ਨ ਸਾਹਿਬ ਜੀ ਕਿਸ ਤਰ੍ਹਾਂ ਸੰਭਾਲੇਗਾ, ਕਿਉਂਕਿ ਇਸ ਘਰ ਵਿਚ ਸਭ ਪਦਾਰਥ ਮੁਕਤ ਜੁਗਤ ਦੇ ਹਨ । ਲੋਕ ਐਵੇਂ ਹੀ ਲੁੱਟ ਕੇ ਲੈ ਜਾਣਗੇ। ਜਿਸ ਤਰ੍ਹਾਂ ਹੋ ਸਕੇ ਆਪ ਉਨ੍ਹਾਂ ਨੂੰ ਇਕ ਵਾਰ ਦਿੱਲੀ

ਜ਼ਰੂਰ ਬੁਲਾਵੋ । ਇਹ ਸੁਣ ਕੇ ਔਰੰਗਜ਼ੇਬ ਨੇ ਰਾਮ ਰਾਇ ਨੂੰ ਬਹੁਤ ਸਮਝਾਇਆ ਕਿ ਪੀਰਾਂ ਨਾਲ ਝਗੜੇ ਨਹੀਂ ਕਰਨੇ ਚਾਹੀਦੇ । ਇਸ ਤਰ੍ਹਾਂ ਮਾਨਤਾ ਨਹੀਂ ਰਹਿੰਦੀ । ਤੁਹਾਡੇ ਕੋਲ ਬਹੁਤ ਪਦਾਰਥ ਹੈ, ਹੋਰ ਜੋ ਚਾਹੋ ਤੁਸੀਂ ਲੈ ਲਵੋ। ਸਿੱਖੀ ਸੇਵਕੀ ਆਪਣੀ ਬਰਕਤ ਨਾਲ ਕਰ ਸਕਦੇ ਹੋ । ਪਰ ਰਾਮਰਾਇ ਨੇ ਇਕ ਨਾ ਮੰਨੀ ਤੇ ਸ਼ਰੀਕਾਂ ਦੇ ਚੁਕੇ ਚੁਕਾਏ ਇਹੋ ਹਠ ਕੀਤਾ । ਇਕ ਵਾਰ ਜ਼ਰੂਰ ਗੁਰੂ ਜੀ ਨੂੰ ਦਿੱਲੀ ਬੁਲਾਇਆ ਜਾਵੇ ।

# ਗੁਰੂ ਜੀ ਦਾ ਦਿੱਲੀ ਜਾਣਾ

ਹੁਣ ਰਾਮ ਰਾਇ ਜੀ ਦੇ ਹੱਠ ਕਰਨ ਕਰਕੇ ਔਰੰਗਜ਼ੇਬ ਨੇ ਰਾਜਾ ਜੈ ਸਿੰਘ ਨੂੰ ਜੋ ਗੁਰੂ ਕਾ ਸੇਵਕ ਸੀ ਗੁਰੂ ਮਹਾਰਾਜ ਜੀ ਨੂੰ ਬੁਲਾਉਣ ਵਾਸਤੇ ਕਿਹਾ ਤਾਂ ਰਾਜੇ ਜੈ ਸਿੰਘ ਨੇ ਆਪਣੇ ਦੀਵਾਨ ਪਰਸ ਰਾਮ ਨੂੰ ਕੀਰਤਪੁਰ ਗੁਰੂ ਜੀ ਨੂੰ ਲੈਣ ਵਾਸਤੇ ਭੇਜਿਆ । ਜਿਸ ਵੇਲੇ ਦੀਵਾਨ ਪਰਸ ਰਾਮ ਕੀਰਤਪੁਰ ਆਇਆ ਉਸ ਵੇਲੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸੱਜ ਧੱਜ ਕੇ ਸਭਾ ਵਿਚ ਬੈਠੇ ਸਿੱਖਾਂ ਨੂੰ ਉਪਦੇਸ਼ ਦੇ ਰਹੇ ਸਨ । ਦੀਵਾਨ ਪਰਸ ਰਾਮ ਨੇ ਰਾਜੇ ਜੈ ਸਿੰਘ ਵਲੋਂ ਭੇਟਾ ਅਗੇ ਰਖ ਕੇ ਮੱਥਾ ਟੇਕਿਆ ਤੇ ਔਰੰਗਜ਼ੇਬ ਦਾ ਮੁਰਾਸਲਾ ਵੀ ਅਗੇ ਰਖਿਆ । ਮੁਨਸ਼ੀ ਸੰਗਤ ਰਾਇ ਨੇ ਪੜ੍ਹ ਕੇ ਸੁਣਾਇਆ । ਜਿਸ ਦਾ ਮਤਲਬ ਇਹ ਸੀ ਕਿ ਆਪ ਦੇ ਵਡੇ ਭਰਾ ਰਾਮ ਰਾਇ ਜੀ ਦੇ ਹਠ ਕਰਕੇ ਆਪ ਨੂੰ ਤਕਲੀਫ ਦਿਤੀ ਗਈ ਹੈ ਅਰ ਮੇਰਾ ਇਰਾਦਾ ਵੀ ਆਪਦੇ ਦਰਸ਼ਨ ਕਰਨ ਦਾ ਹੈ। ਇਸ ਲਈ ਆਪ ਦਿੱਲੀ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ।

ਸੋ ਗੁਰੂ ਜੀ ਨੇ ਉਸੇ ਵੇਲੇ ਤੁਰਨ ਦੀ ਤਿਆਰੀ ਕਰ ਦਿਤੀ ਤੇ ਪਿਛੋਂ ਦਾ ਕੰਮ ਸਿੱਖਾਂ ਨੂੰ ਸੌਂਪ ਕੇ ਆਪ ਤੁਰ ਪਏ । ਉਸ ਵੇਲੇ ਸਭ ਸੰਗਤ ਜੋ ਦੋ ਤਿੰਨ ਲਖ ਦੇ ਕਰੀਬ ਸੀ ਨਾਲ ਜਾਣਾ ਚਾਹੁੰਦੀ ਸੀ ਪਰ ਗੁਰੂ ਜੀ ਨੇ ਪਿਛੇ ਮੋੜ ਦਿਤਾ । ਇਸੇ ਵੇਲੇ ਸਭ ਸ਼ਹਿਰ ਸਿਵਾਏ ਸੂਰਜ ਮਲ ਦੇ ਟਬਰ ਦੇ ਗੁਰੂ ਜੀ ਨੂੰ ਇਕ ਮੰਜਲ ਛਡਣ ਆਇਆ । ਸਿੱਖ ਪਛਾਂਹ ਮੁੜਨਾ ਨਹੀਂ ਸਨ ਚਾਹੁੰਦੇ ਪਰ ਗੁਰੂ ਜੀ ਨੇ ਪੰਜੋਖਰੇ ਜਾ ਕੇ ਇਕ ਰੇਤ ਦਾ ਢੇਰ ਕਰ ਕੇ ਉਤੇ ਇਕ ਝੰਡੀ ਗੱਡ ਦਿਤੀ ਕਿ ਇਸ ਤੋਂ ਅਗੇ ਜੋ ਆਵੇਗਾ ਉਹ ਸਿੱਖੀ ਤੋਂ ਖਾਰਜ ਕੀਤਾ ਜਾਵੇਗਾ । ਜਿਸ ਨੇ ਸਾਡੀ ਖੁਸ਼ੀ ਲੈਣੀ ਹੈ ਉਹ ਪਿਛੇ ਮੁੜ

ਜਾਵੇ । ਭਾਵੇਂ ਸੰਗਤਾਂ ਪਿਛਾਂਹ ਮੁੜਨਾ ਨਹੀਂ ਚਾਹੁੰਦੀਆਂ ਸਨ ਪਰ ਗੁਰੂ ਜੀ ਦਾ ਹੁਕਮ ਮੰਨਣ ਕਰਕੇ ਪਿਛਾਂਹ ਨੂੰ ਤੁਰ ਪਈਆਂ ।

ਹੁਣ ਗੁਰੂ ਸਾਹਿਬ ਪਿੰਡ ਪਿੰਡ ਸੰਗਤਾਂ ਨੂੰ ਦਰਸ਼ਨ ਦਿੰਦੇ ਹਜ਼ਾਰਾਂ ਜੀਵਾਂ ਨੂੰ ਤਾਰਦੇ ਕੁਰਖੇਤਰ ਪਹੁੰਚੇ, ਇਥੇ ਮਾਤਾ ਕਿਸ਼ਨ ਕੌਰ ਜੀ ਨੇ ਬੜਾ ਦਾਨ ਦਿਤਾ। ਗੁਰੂ ਜੀ ਦੇ ਡੇਰੇ ਦੀ ਸਜਾਵਟ ਦੇਖ ਕੇ ਇਕ ਪੰਡਤ ਜਿਸ ਦਾ ਨਾਮ ਲਾਲ ਜੀ ਸੀ ਬਹੁਤ ਜਲਿਆ । ਗੁਰੂ ਜੀ ਦੇ ਸਾਹਮਣੇ ਹੋਣ ਦੀ ਤਾਕਤ ਤਾਂ ਨਹੀਂ ਸੀ ਪਰ ਸਿੱਖਾਂ ਨੂੰ ਆਖਣ ਲਗਾ ਕ੍ਰਿਸ਼ਨ ਜੀ ਨੇ ਗੀਤਾ ਬਣਾਈ ਹੈ ਤੇ ਇਨ੍ਹਾਂ ਨੂੰ ਤੁਸੀਂ ਉਨ੍ਹਾਂ ਤੋਂ ਵੀ ਵਡੇ ਨਾਮ ਵਾਲੇ ਅਵਤਾਰ ਮੰਨਦੇ ਹੋ । ਜੇ ਇਹ ਤੁਹਾਡੇ ਗੁਰੂ ਜੀ ਗੀਤਾ ਦੇ ਅਰਥ ਕਰ ਦੇਣ ਤਾਂ ਅਸੀਂ ਇਨ੍ਹਾਂ ਨੂੰ ਸਚੇ ਗੁਰੂ ਹਰਿ ਕ੍ਰਿਸ਼ਨ ਜੀ ਜਾਣਾਂਗੇ । ਗੁਰੂ ਜੀ ਨੇ ਸਿੱਖਾਂ ਤੋਂ ਇਹ ਗੱਲ ਸੁਣ ਕੇ ਉਸ ਪੰਡਤ ਨੂੰ ਬੁਲਾਇਆ ਤੇ ਆਖਿਆ ਕਿ ਜੇ ਅਸੀਂ ਗੀਤਾ ਦੇ ਅਰਥ ਸੁਣਾਏ ਤਾਂ ਤੂੰ ਆਖੇਂਗਾ ਭਗਵਾਨ ਦੇ ਪੁੱਤਰ ਹਨ ਕਿਸੇ ਪੰਡਤ ਦੇ ਸਿਖਾਏ ਹੋਏ ਅਰਥ ਦਾ ਪਾਠ ਕਰਦੇ ਹਨ, ਸੋ ਆਪਣੇ ਪਿੰਡ ਵਿਚੋਂ ਕਿਸੇ ਅਨਪੜ੍ਹ ਆਦਮੀ ਨੂੰ ਲੈ ਆਵੇਂ ਅਸੀਂ ਉਸੇ ਤੋਂ ਗੀਤਾ ਦੇ ਅਰਥ ਕਰਾ ਦੇਵਾਂਗੇ । ਪੰਡਤ ਇਕ ਬੋਲੇ ਗੂੰਗੇ ਝੀਊਰ ਦੇ ਮੁੰਡੇ ਜਿਸ ਦਾ ਨਾਮ ਛਜੂ ਸੀ ਲੈ ਆਇਆ । ਗੁਰੂ ਜੀ ਨੇ ਉਸ ਨੂੰ ਆਪਣੀ ਆਤਮ ਸ਼ਕਤੀ ਬਖਸ਼ੀ ਤਾਂ ਉਸ ਨੇ ਗੀਤਾ ਜੀ ਦਾ ਪਾਠ ਸੰਸਕ੍ਰਿਤ ਵਿਚ ਤੇ ਅਰਥ ਸੁਣਾਏ ਜਿਸ ਕਰਕੇ ਪੰਡਤ ਦਾਸ ਬਣ ਗਏ । ਫਿਰ ਛਜੂ ਵੀ ਅਗੇ ਤੋਂ ਸੁਨਣ ਤੇ ਬੋਲਣ ਲਗ ਪਿਆ । ਇਸੇ ਤਰ੍ਹਾਂ ਗੁਰੂ ਜੀ ਉਪਦੇਸ਼ ਦਿੰਦੇ ਹੋਏ ਰਾਜੇ ਜੈ ਸਿੰਘ ਦੀ ਹਵੇਲੀ ਦਿਲੀ ਜਾ ਉਤਰੇ । ਗੁਰੂ ਜੀ ਦਾ ਆਉਣਾ ਸੁਣ ਕੇ ਸੰਗਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਆਉਣ ਲਗ ਪਈਆਂ ।

## ਰਾਜੇ ਜੈ ਸਿੰਘ ਦੀ ਰਾਣੀ ਦੀ ਭਾਵਨਾ ਪੂਰੀ ਹੋਣੀ

ਜਦ ਔਰੰਗਜ਼ੇਬ ਨੇ ਰਾਜੇ ਜੈ ਸਿੰਘ ਤੋਂ ਸੁਣਿਆ ਕਿ ਗੁਰੂ ਸਾਹਿਬ ਜੀ ਆ ਗਏ ਹਨ ਤਾਂ ਪਿਛਲੇ ਸਰਿਸ਼ਤੇ ਅਨੁਸਾਰ ਢਾਈ ਸੌ ਦੀ ਰਸਤ ਤੇ ਪੰਜ ਸੌ ਰੋਜ ਗੁਰੂ ਜੀ ਵਲ ਭੇਜਣ ਦਾ ਹੁਕਮ ਦਿਤਾ । ਕਿਹਾ ਕਿਸੇ ਵੇਲੇ ਦਰਬਾਰ ਵਿਚ ਸਦਵਾ ਕੇ ਦਰਸ਼ਨ ਕਰਾਂਗਾ । ਹੁਣ ਗੁਰੂ ਜੀ ਨੂੰ ਤਾਂ ਕੋਈ ਇਛਾ

ਨਹੀਂ ਸੀ । ਇਸ ਕਰਕੇ ਗੁਰੂ ਜੀ ਨੇ ਰਾਜੇ ਜੈ ਸਿੰਘ ਨੂੰ ਹੁਕਮ ਦਿਤਾ ਕਿ ਬਾਦਸ਼ਾਹੀ ਰਸਦ ਤੇ ਰੁਪਏ ਦਾ ਲੰਗਰ ਜਾਰੀ ਕਰ ਦਿਓ । ਸੋ ਰਾਜੇ ਜੈ ਸਿੰਘ ਨੇ ਆਪਣੇ ਮਕਾਨ ਵਿਚ ਲੰਗਰ ਜਾਰੀ ਕਰਕੇ ਹੁਕਮ ਦਿਤਾ ਜੋ ਆਵੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਲੰਗਰ ਤੋਂ ਛਕੇ । ਇਕ ਦਿਨ ਰਾਜੇ ਜੈ ਸਿੰਘ ਦੀ ਰਾਣੀ ਨੇ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੇ ਤਾਂ ਰਾਜਾ ਜੈ ਸਿੰਘ ਮਹਿਲਾਂ ਵਿਚ ਗੁਰੂ ਸਾਹਿਬ ਨੂੰ ਨਾਲ ਲੈ ਗਿਆ ਅਗੇ ਪਟਰਾਣੀ ਨੇ ਗੁਰੂ ਜੀ ਦੇ ਪਰਖਣ ਵਾਸਤੇ ਛੋਟੀਆਂ ਰਾਣੀਆਂ ਤੇ ਗੋੱਲੀਆਂ ਨੂੰ ਆਪਣੇ ਕਪੜੇ ਪਹਿਨਾ ਦਿਤੇ ਤੇ ਆਪ ਗੋੱਲੀਆਂ ਦੇ ਕਪੜੇ ਪਹਿਨ ਕੇ ਬੈਠ ਰਹੀ। ਗੁਰੂ ਮਹਾਰਾਜ ਜੀ ਜਿਸ ਵੇਲੇ ਰਾਜੇ ਨਾਲ ਗੱਲਾਂ ਕਰਦੇ ਘਰ ਗਏ ਤਾਂ ਗੁਰੂ ਜੀ ਉਸ ਪਟਰਾਣੀ ਦੀ ਝੋਲੀ ਵਿਚ ਜੋ ਗੋੱਲੀਆਂ ਦੇ ਭੇਸ ਵਿਚ ਸੀ ਜਾ ਬੈਠੇ। ਰਾਣੀ ਨੇ ਗੁਰੂ ਜੀ ਨੂੰ ਸੂਬਗ ਸਮਝ ਕੇ ਚਰਨ ਧੋਇ ਕੇ ਚਰਨਾਮ੍ਰਿਤ ਲਿਆ ਤੇ ਗੁਰੂ ਜੀ ਦਾ ਉਪਦੇਸ਼ ਗ੍ਰਹਿਣ ਕਰਕੇ ਉਸ ਨੇ ਆਪਣਾ ਜਨਮ ਸਫਲ ਕੀਤਾ । ਰਾਜੇ ਨੇ ਗੁਰੂ ਜੀ ਦੀ ਬੜੀ ਟਹਿਲ ਕੀਤੀ। ਗੁਰੂ ਜੀ ਦੀ ਕ੍ਰਿਪਾ ਨਾਲ ਉਸੇ ਪਟਰਾਣੀ ਦੇ ਘਰ ਪੁੱਤਰ ਹੋਇਆ । ਪਹਿਲਾਂ ਰਾਜੇ ਜੈ ਸਿੰਘ ਦੇ ਘਰ ਕੋਈ ਔਲਾਦ ਨਹੀਂ ਸੀ।

## ਬਾਦਸ਼ਾਹ ਨੇ ਸ਼ਾਹਜ਼ਾਦੇ ਨੂੰ ਭੇਜਣਾ

ਜਿਸ ਵੇਲੇ ਰਾਜੇ ਜੈ ਸਿੰਘ ਨੇ ਬਾਦਸ਼ਾਹ ਪਾਸ ਜਾ ਕੇ ਗੁਰੂ ਜੀ ਦੀ ਬੜੀ ਸਿਫਤ ਕੀਤੀ ਤਾਂ ਬਾਦਸ਼ਾਹ ਨੇ ਮਿਲਣ ਵਾਸਤੇ ਆਪਣੇ ਸ਼ਾਹਜ਼ਾਦੇ ਮੁਅਜ਼ਮ ਸ਼ਾਹ (ਬਹਾਦਰ ਸ਼ਾਹ) ਨੂੰ ੨-੪ ਮੁਸਾਹਿਬ ਤੇ ਖਿਲਤ ਦੇ ਕੇ ਭੇਜਿਆ। ਗੁਰੂ ਜੀ ਨੇ ਖਿਲਤ ਵਿਚੋਂ ਸਿਰਫ ਇਕ ਸੇਲੀ ਨੂੰ ਗੁਰੂ ਜੀ ਦੀ ਚੀਜ਼ ਜਾਣ ਕੇ ਗਲ ਵਿਚ ਪਾ ਲਈ । ਬਾਕੀ ਚੀਜ਼ਾਂ ਨੂੰ ਨਾ ਛੇੜਿਆ । ਮੁਸਾਹਿਬ ਗੁਰੂ ਜੀ ਨੂੰ ਅੰਤਰਜਾਮੀ ਸਮਝ ਕੇ ਚਰਨੀਂ ਢਠੇ ਕਿਉਂਕਿ ਬਾਦਸ਼ਾਹ ਨੇ ਇਹੋ ਗੱਲ ਮਿਥ ਕੇ ਵਿਚ ਸੇਲੀ ਰਖੀ ਸੀ ਕਿ ਜੇਕਰ ਗੁਰੂ ਸਾਹਿਬ ਜੀ ਗੁਰੂ ਨਾਨਕ ਜੀ ਦਾ ਰੂਪ ਹਨ, ਤਾਂ ਸੇਲੀ ਪਾ ਕੇ ਬਾਕੀ ਚੀਜ਼ਾਂ ਰਖ ਦੇਣਗੇ। ਸ਼ਾਹਜ਼ਾਦਾ ਤੇ ਗੁਰੂ ਜੀ ਇਕੋ ਹਾਣ ਦੇ ਸਨ । ਇਸ ਕਰਕੇ ਬਾਗ ਵਿਚ ਸੈਰ ਕਰਨ ਗਏ ਤਾਂ ਸ਼ਾਹਜ਼ਾਦਾ ਅਸਚਰਜ ਤਰ੍ਹਾਂ ਦੇ ਮੇਵੇ ਜੋ ਕਦੇ ਦੇਖੇ ਨਹੀਂ

ਸਨ ਖਾ ਕੇ ਬੜਾ ਖੁਸ਼ ਹੋਇਆ। ਜਦ ਬਾਦਸ਼ਾਹ ਨੂੰ ਜਾ ਕੇ ਸ਼ਾਹਜ਼ਾਦੇ ਨੇ ਇਹ ਗੱਲ ਸੁਣਾਈ ਜਿਸ ਕਰਕੇ ਬਾਦਸ਼ਾਹ ਨੇ ਗੁਰੂ ਮਹਾਰਾਜ ਜੀ ਨੂੰ ਸਰਬ ਸ਼ਕਤੀਵਾਨ ਜਾਣਿਆ ਤੇ ਬੜੀ ਮਹਿਮਾ ਗੁਰੂ ਜੀ ਦੀ ਕੀਤੀ। ਦੂਸਰੇ ਦਿਨ ਸ਼ਾਹਜ਼ਾਦੇ ਨੇ ਫਿਰ ਉਹੋ ਮੇਵੇ ਮੰਗੇ ਤਾਂ ਬਾਦਸ਼ਾਹ ਨੇ ਸ਼ਾਹਜ਼ਾਦੇ ਨੂੰ ਉਸ ਬਾਗ ਵਿਚ ਭੇਜ ਦਿਤਾ ਤਾਂ ਉਸ ਤਰ੍ਹਾਂ ਦਾ ਇਕ ਮੇਵਾ ਨਾ ਲੱਭਾ। ਗੁਰੂ ਜੀ ਦੀ ਇਹ ਬਰਕਤ ਵੇਖ ਕੇ ਸਭ ਅਸਚਰਜ ਹੋ ਗਏ। ਔਰੰਗਜ਼ੇਬ ਬਾਦਸ਼ਾਹ ਨੇ ਬੇਨਤੀ ਕਰ ਭੇਜੀ ਕਿ ਕੋਈ ਸ਼ਬਦ ਗੁਰੂ ਨਾਨਕ ਸਾਹਿਬ ਜੀ ਦਾ ਸੁਣਾਓ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ।

*ਮ: ੧ ॥ (ਪੰਨਾ ੧੪੨)*

*ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥ ਕਿਆ ਕਪੜੁ ਕਿਆ ਸੇਜ ਸੁਖਾਲੀ ਕੀਚੈ ਭੋਗ ਬਿਲਾਸ ॥ ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥ ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥*

ਇਹ ਸ਼ਬਦ ਲਿਖ ਕੇ ਜਦ ਔਰੰਗਜ਼ੇਬ ਪਾਸ ਗਏ ਤਾਂ ਬਾਦਸ਼ਾਹ ਗੁਰੂ ਜੀ ਦੀ ਬਾਣੀ ਸੁਣ ਕੇ ਅਤੀ ਪ੍ਰਸੰਨ ਹੋਇਆ।

ਇਕ ਦਿਨ ਬਾਦਸ਼ਾਹ ਨੇ ਗੁਰੂ ਮਹਾਰਾਜ ਜੀ ਨੂੰ ਬੁਲਾਇਆ ਤਾਂ ਉਨ੍ਹਾਂ ਉਤਰ ਦਿਤਾ ਤੇਰੇ ਕਹਿਣ ਕਰਕੇ ਅਸੀਂ ਦਿੱਲੀ ਆ ਗਏ ਹਾਂ ਹੁਣ ਤੈਨੂੰ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦਾ ਅਦਬ ਰੱਖਣਾ ਚਾਹੀਦਾ ਹੈ, ਕਿਉਂਕਿ ਸਾਨੂੰ ਹੁਕਮ ਨਹੀਂ ਜੋ ਅਸੀਂ ਤੇਰੇ ਸਾਹਮਣੇ ਹੋਈਏ। ਇਸ ਲਈ ਸਾਨੂੰ ਮਜਬੂਰ ਨਾ ਕਰ। ਇਹ ਸੁਣ ਕੇ ਬਾਦਸ਼ਾਹ ਨੂੰ ਬੜੀ ਹੈਰਾਨੀ ਹੋਈ ਤੇ ਚੁਪ ਰਿਹਾ। ਬਾਦਸ਼ਾਹ ਦੀਆਂ ਬੇਗਮਾਂ ਜੋ ਗੁਰੂ ਕਾ ਦਰਸ਼ਨ ਕਰਨ ਆਈਆਂ ਸਨ ਗੁਰੂ ਮਹਾਰਾਜ ਜੀ ਨੇ ਸਭ ਤੋਂ ਵੱਡੀ ਬੇਗਮ ਨੂੰ ਦਰਸ਼ਨ ਦਿਤਾ ਤੇ ਏਸੇ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਫਕੀਰਾਂ ਨਾਲ ਜ਼ਿਦ ਨਹੀਂ ਕਰਨੀ ਚਾਹੀਦੀ। ਜੋ ਉਹਨਾਂ ਦੀ ਖੁਸ਼ੀ ਹੈ ਕਰਨ ਕਿਉਂਕਿ ਫਕੀਰਾਂ ਦੇ ਕਈ ਰੰਗ ਹਨ।

# ਦਿੱਲੀ ਵਿਚੋਂ ਹੈਜ਼ੇ ਦੀ ਬੀਮਾਰੀ ਹਟਣੀ

ਉਹਨੀਂ ਦਿਨੀਂ ਦਿੱਲੀ ਵਿਚ ਹੈਜੇ ਦੀ ਬੜੀ ਸਖਤ ਬੀਮਾਰੀ ਫੈਲੀ ਹੋਈ ਸੀ। ਇਸ ਕਰ ਕੇ ਦਿੱਲੀ ਦੇ ਸਿਦਕੀ ਸਿੱਖ ਸ੍ਰੀ ਗੁਰੂ ਜੀ ਦੇ ਚਰਨ ਧੋਇਕੇ ਲਈ ਜਾਣ। ਜਿਸ ਬੀਮਾਰ ਨੂੰ ਦੇਣ ਰਾਜੀ ਹੋ ਜਾਵੇ। ਫਿਰ ਤਾਂ ਸਾਰਾ ਸ਼ਹਿਰ ਉਲਟ ਪਿਆ। ਭਾਈ ਗੁਰਬਖਸ਼ ਸਿੰਘ ਨੇ ਇਕ ਖ਼ੂਹ ਵਿਚ ਚਰਨਾਮ੍ਰਿਤ ਪਾ ਛਡਿਆ। ਲੋਕ ਪੀ ਪੀ ਕੇ ਰਾਜੀ ਹੁੰਦੇ ਜਾਣ। ਜਿਸ ਕਰਕੇ ਸ਼ਹਿਰ ਵਿਚੋਂ ਬੀਮਾਰੀ ਹਟ ਗਈ ਤੇ ਗੁਰੂ ਜੀ ਦੀ ਕੀਰਤੀ ਘਰ ਘਰ ਹੋਣ ਲਗੀ ਤੇ ਇਕ ਦਿਨ ਰਾਮ ਰਾਇ ਨੇ ਬਾਦਸ਼ਾਹ ਦੀ ਕਚਹਿਰੀ ਵਿਚ ਵੀ ਗੁਰੂ ਜੀ ਦੀ ਬਹੁਤ ਮਹਿਮਾ ਸੁਣੀ। ਜਿਸ ਕਰਕੇ ਸੜ ਬਲ ਗਿਆ ਤੇ ਸਹਿ ਨਾ ਸਕਿਆ ਤੇ ਕੁਝ ਕੁਬੋਲ ਬਚਨ ਬੋਲੇ। ਜਿਸ ਨੂੰ ਸੁਣ ਕੇ ਸਾਰੀ ਕਚਹਿਰੀ ਨੇ ਬੁਰਾ ਮੰਨਿਆ।

ਦਿੱਲੀ ਸ਼ਹਿਰ ਦੇ ਲੋਕਾਂ ਦੀਆਂ ਹਰ ਤਰ੍ਹਾਂ ਮੁਰਾਦਾਂ ਪੂਰੀਆਂ ਹੋਈਆਂ ਤੇ ਦੋ ਵਾਰ ਦੀਵਾਨ ਲਗਾ ਕੇ ਰਾਗੀ ਰਬਾਬੀ ਸ਼ਬਦ ਕੀਰਤਨ ਕਰਨ ਤੇ ਧਰਮ ਉਪਦੇਸ਼ ਸਤਿਗੁਰੂ ਜੀ ਆਪ ਦੇਣ।

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜੋਤੀ ਜੋਤ ਸਮਾਉਣਾ

ਚੇਤ ਸੁਦੀ ਪੰਚਮੀ ਨੂੰ ਬੁਖਾਰ ਹੋਇਆ ਤਾਂ ਗੁਰੂ ਸਾਹਿਬਾਂ ਜਮਨਾ ਦੇ ਕੰਢੇ (ਜਿਥੇ ਰਾਜੇ ਜੈ ਸਿੰਘ ਦੀ ਫੌਜ ਰਹਿੰਦੀ ਸੀ) ਤੰਬੂ ਕਨਾਤਾਂ ਲਵਾ ਕੇ ਪਾਲਕੀ ਵਿਚ ਸਵਾਰ ਹੋ ਕੇ ਚਲੇ ਗਏ। ਮਾਤਾ ਕਿਸ਼ਨ ਕੌਰ ਸਮੇਤ ਸਾਰਾ ਡੇਰਾ ਵੀ ਉਥੇ ਚਲਿਆ ਗਿਆ ਤੇ ਗੁਰੂ ਜੀ ਨੂੰ ਚੇਚਕ (ਸੀਤਲਾ) ਦੀ ਬੀਮਾਰੀ ਨਿਕਲ ਆਈ। ਰਾਮ ਰਾਇ ਨੇ ਸੁਣ ਕੇ ਬਾਦਸ਼ਾਹ ਦੀ ਕਚਹਿਰੀ ਵਿਚ ਕਿਹਾ ਜਿਸ ਦੀ ਮਹਿਮਾ ਤੁਸੀਂ ਕਰਦੇ ਸੀ ਉਹ ਤਾਂ ਸੀਤਲਾ ਦਾ ਹੁਣ ਖਾਜ ਹੋ ਚਲਿਆ ਹੈ। ਬਾਦਸ਼ਾਹ ਨੇ ਇਹ ਗੱਲ ਸੁਣ ਕੇ ਰਾਮ ਰਾਇ ਨੂੰ ਸ਼ਰਮਿੰਦਾ ਕੀਤਾ ਕਿ ਤੂੰ ਪੀਰ ਫਕੀਰ ਹੋ ਕੇ ਸ਼ਰੀਕਤ ਕਰਦਾ ਹੈਂ ਤੈਨੂੰ ਚੰਗਾ ਨਹੀਂ। ਜਦ ਗੁਰੂ ਜੀ ਨੇ ਸੁਣਿਆ ਤਾਂ ਓਨ੍ਹਾਂ ਬਚਨ ਕੀਤਾ ਕਿ ਅਸਾਂ ਤਾਂ ਚੋਲਾ

ਛਡਣਾ ਹੀ ਹੈ ਪਰ ਓਸ ਦੀ ਭੀ ਕੋਈ ਆਸ ਪੂਰੀ ਨਹੀਂ ਹੋਣੀ ਤੇ ਉਸ ਦੇ ਮਸੰਦਾਂ ਨੇ ਉਹਨੂੰ ਜੀਉਂਦਿਆਂ ਸਾੜ ਦੇਣਾ ਹੈ ਸੋ ਸੱਚ ਹੋਇਆ। ਕਈ ਲਿਖਦੇ ਹਨ ਕਿ ਗੁਰੂ ਜੀ ਨੇ ਸਰਾਪ ਨਹੀਂ ਸੀ ਦਿਤਾ। ਗੁਰੂ ਜੀ ਤਾਂ ਕਿਸੇ ਨੂੰ ਸਰਾਪ ਦਿੰਦੇ ਹੀ ਨਹੀਂ, ਰਾਗ ਦਵੈਖ ਤੋਂ ਰਹਿਤ ਸਨ। ਇਹ ਉਨ੍ਹਾਂ ਦੇ ਕਰਮਾਂ ਕਰਕੇ ਭਵਿਖਤ ਗੱਲ ਮਹਾਰਾਜ ਜੀ ਨੇ ਦੱਸੀ ਸੀ। ਬਾਦਸ਼ਾਹ ਨੇ ਰਾਜੇ ਜੈ ਸਿੰਘ ਦੇ ਹੱਥ ਬੇਨਤੀ ਕਰ ਭੇਜੀ ਕਿ ਸਚੇ ਪਾਤਿਸ਼ਾਹ ਬਾਹਰ ਕਿਉਂ ਚਲੇ ਗਏ ਹੋ। ਬਾਦਸ਼ਾਹੀ ਮਹਿਲਾਂ ਵਿਚ ਆ ਜਾਵੋ। ਜਿਸ ਚੀਜ਼ ਦੀ ਲੋੜ ਹੈ ਹੁਕਮ ਕਰ ਭੇਜੋ। ਹੁਕਮ ਕਰੋ ਤਾਂ ਮੈਂ ਵੀ ਦੀਦਾਰ ਕਰ ਜਾਵਾਂ। ਗੁਰੂ ਜੀ ਨੇ ਬਚਨ ਕੀਤਾ ਅਸੀਂ ਆਪਣੇ ਸਰੀਰ ਵਾਸਤੇ ਹਮੇਸ਼ ਲਈ ਜਗ੍ਹਾ ਲਭ ਲਈ ਹੈ ਤੇ ਆਪਣੇ ਵਡੇ ਭਾਈ ਦਾ ਬਚਨ ਪੂਰਾ ਕਰਨਾ ਹੈ। ਰਾਜਾ ਜੈ ਸਿੰਘ ਇਹ ਬਚਨ ਸੁਣ ਕੇ ਹੈਰਾਨ ਪ੍ਰੇਸ਼ਾਨ ਹੋ ਕੇ ਰੁਦਨ ਕਰਨ ਲਗ ਪਿਆ ਤੇ ਨੇਤਰ ਭਰ ਕੇ ਬਾਦਸ਼ਾਹ ਨੂੰ ਗੱਲ ਸੁਣਾਈ। ਰਾਜੇ ਜੈ ਸਿੰਘ ਅਰ ਔਰੰਗਜ਼ੇਬ ਨੇ ਬਥੇਰੇ ਹਕੀਮ ਵੈਦ ਭੇਜੇ ਪਰ ਗੁਰੂ ਜੀ ਨੇ ਇਲਾਜ ਨਾ ਕਰਾਇਆ।

ਫਿਰ ਚੌਦਸ ਨੂੰ ਸੈਂਕੜਿਆਂ ਰੁਪਇਆਂ ਦਾ ਕੜਾਹ ਪ੍ਰਸ਼ਾਦਿ ਕਰਕੇ ਬੜਾ ਭਾਰਾ ਸਮਾਗਮ ਕਰਕੇ ਵੰਡਿਆ ਤੇ ਪੰਜ ਪੈਸੇ ਤੇ ਇਕ ਨਾਰੀਅਲ ਗੁਰ ਗੱਦੀ ਤੇ ਰੱਖ ਕੇ ਮੱਥਾ ਟੇਕ ਦਿਤਾ ਤੇ ਬਾਬੇ ਬੁਢੇ ਜੀ ਦੇ ਪੜੋਤਰੇ ਭਾਈ ਗੁਰਦਿਤੇ ਜੀ ਨੂੰ ਗੁਰਿਆਈ ਦਾ ਚਿੰਨ੍ਹ ਸੌਂਪ ਕੇ ਬਚਨ ਕੀਤਾ, "ਬਾਬਾ ਬਕਾਲੇ" ਮਾਤਾ ਬਹੁਤ ਵਿਆਕੁਲ ਹੋਈ ਦੇਖ ਕੇ ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਬਖਸ਼ ਕੇ ਮੋਹ ਸ਼ੋਕ ਦੂਰ ਕੀਤਾ। ਸੰਗਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਆ ਗਈਆਂ। ਰਾਜਾ ਜੈ ਸਿੰਘ ਨੇ ਕੋਲ ਖੜੋ ਕੇ ਸਭ ਨੂੰ ਦਰਸ਼ਨ ਕਰਾਇਆ। ਸਾਰੀ ਰਾਤ ਜਾਗਾ ਹੁੰਦਾ ਰਿਹਾ। ਭਾਈ ਸਨਮੁਖ ਸੁਖਾ ਨੰਦ ਨਥੂ ਕੀਰਤਨ ਕਰਦੇ ਰਹੇ। ਡੇਢ ਪਹਿਰ ਰਾਤ ਰਹਿੰਦੀ ਸਤਿਗੁਰੂ ਜੀ ਸੱਪ ਦੀ ਕੁੰਜ ਲਾਹੁਣ ਵਾਂਗਰ ਦੇਹ ਤਿਆਗ ਗਏ। ਉਸ ਵੇਲੇ ਅਕਾਸ਼ ਵਿਚ ਭਾਰਾ ਚਮਤਕਾਰ ਨਜ਼ਰ ਪਿਆ। ਸਵੇਰੇ ਸਿੱਖਾਂ ਨੇ ਚੰਦਨ ਦੀ ਚਿਖਾ ਬਣਾ ਕੇ ਗੁਰ ਮਰਿਆਦਾ ਅਨੁਸਾਰ ਜਮਨਾ ਕਿਨਾਰੇ ਸਸਕਾਰ ਕੀਤਾ ਤੇ ਸਤਾਰਵੀਂ ਦੇ ਦਿਨ ਬੜਾ ਭਾਰੀ ਯਗ ਰਾਜੇ ਜੈ ਸਿੰਘ ਨੇ ਕਰ ਕੇ ਗੁਰੂ ਜੀ ਦੀ ਸਮਾਧ ਬਣਵਾਈ। ਸੰਗਤਾਂ ਨੇ ਚਾਹਿਆ ਕਿ ਮਾਤਾ ਜੀ ਦਿੱਲੀ ਹੀ ਰਹਿਣ ਪਰ ਮਾਤਾ ਜੀ ਸਭ ਸਮਾਜ

ਸਮੇਤ ਕੀਰਤਪੁਰ ਆ ਰਹੇ ।

ਇਹ ਗੁਰੂ ਸਾਹਿਬ ਜੀ ਦੋ ਸਾਲ ਦੋ ਦਿਨ ਗੁਰਿਆਈ ਕਰਕੇ ਸਤ ਬਰਸ ੮ ਮਹੀਨੇ ੧੮ ਦਿਨ ਉਮਰ ਭੋਗ ਕੇ ਸੰਨ ੧੭੧੭ ਬਿਕ੍ਰਮੀ ਚੇਤ੍ਰ ਸੁਦੀ ੧੪ ਬੁਧਵਾਰ ਨੂੰ ਦਿੱਲੀ ਵਿਖੇ ਜੋਤੀ ਜੋਤ ਸਮਾਏ ।

  

ੴ ਸਤਿਗੁਰ ਪ੍ਰਸਾਦਿ॥

# ਭਾਗ ਤੀਜਾ

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੌਵੀਂ ਪਾਤਿਸ਼ਾਹੀ

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰ ਸੀ ਨ ਉਚਰੀ ॥੧੩॥ ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥ ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ॥ (ਬਚਿਤ੍ਰ ਨਾਟਕ)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ, ਦੇਗ ਤੇਗ ਦੇ ਧਨੀ ਤੇ ਮਾਤਾ ਨਾਨਕੀ ਜੀ ਦੇ ਘਰ ੧੯ ਮਘਰ ਸੁਦੀ ੨ ਸੰ: ੧੬੭੮ ਬਿਕ੍ਰਮੀ ਐਤਵਾਰ ਵਸਾਖਾ ਨਛਤਰ ਵਿਚ ਡੇਢ ਪਹਿਰ ਰਾਤ ਰਹਿੰਦੀ, ਅੰਮ੍ਰਿਤਸਰ ਬੈਕੁੰਠਪੁਰੀ ਵਿਚ ਪ੍ਰਗਟੇ । ਇਹਨਾਂ ਦਾ ਵਿਆਹ ੧੫ ਅਸੂ ਸੁਦੀ ਪੰਚਮੀ ਨੂੰ ਸੰਨ ੧੬੬੬ ਬਿ: ਨੂੰ ਕਰਤਾਰ ਪੁਰ ਵਿਚ ਸੁਭਿਖੀਏ ਖਤਰੀ ਲਾਲ ਚੰਦ ਜੀ ਦੀ ਬੇਟੀ ਸ੍ਰੀ ਗੁਜਰੀ ਜੀ ਨਾਲ ਹੋਇਆ। ਜਿਨ੍ਹਾਂ ਦੇ ਘਰ ਸ੍ਰੀ ਗੁਰੂ ਗੋਬਿੰਦ ਸਿੰਘ ਸਚੇ ਪਾਤਿਸ਼ਾਹ ਦੀਨ ਦੁਨੀ ਦੇ ਮਾਲਕ, ਖਾਲਸਾ ਪੰਥ ਦੇ ਬਾਨੀ ਪ੍ਰਗਟੇ ।

## ਗੁਰੂ ਜੀ ਦਾ ਆਚਰਣ

ਇਹ ਗੁਰੂ ਸਾਹਿਬ ਛੋਟੇ ਹੁੰਦੇ ਹੀ ਬੜੇ ਦਇਆਵਾਨ ਅਰ ਦਾਨੀ ਸਨ।

ਆਪਣੇ ਰੇਸ਼ਮ ਤੇ ਜ਼ਰੀ ਦੇ ਕਪੜੇ ਜਵਾਹਰਾਤ ਤੇ ਸੋਨੇ ਦੇ ਜੇਵਰ ਵੀ ਅਨਾਥਾਂ ਨੂੰ ਲਾਹ ਕੇ ਦੇਂਦੇ ਸਨ । ਭਾਵੇਂ ਇਨ੍ਹਾਂ ਦਾ ਵਿਆਹ ਛੋਟੀ ਅਵਸਥਾ ਵਿਚ ਹੀ ਹੋਇਆ ਸੀ, ਤਦ ਵੀ ਇਹਨਾਂ ੪੪ ਬਰਸ ਦੀ ਉਮਰ ਹੋਣ ਤਕ ਬ੍ਰਹਮ ਚਰਯ ਹੀ ਰਖਿਆ ਸੀ, ਤਦੇ ਹੀ ਇਨ੍ਹਾਂ ਦੇ ਘਰ ਕੋਈ ਸੰਤਾਨ ਪਹਿਲੋਂ ਨਹੀਂ ਸੀ ਹੋਈ । ਹਰ ਵੇਲੇ ਪ੍ਰਮੇਸ਼ਰ ਦੇ ਚਰਨਾਂ ਵਿਚ ਪ੍ਰੀਤ ਰਖਦੇ ਸਨ । ਭਾਵੇਂ ਕੋਈ ਇਨ੍ਹਾਂ ਦੇ ਕਪੜੇ ਵੀ ਲੈ ਜਾਵੇ ਪਰ ਇਹ ਕਿਸੇ ਨੂੰ ਕੁਛ ਨਹੀਂ ਸੀ ਕਹਿੰਦੇ । ਦਿਨ ਵੇਲੇ ਗੁਫਾ ਵਿਚ ਲੁਕੇ ਰਹਿੰਦੇ, ਸੇਵਕ ਪੰਜ ਪੰਜ ਵਾਰ ਪ੍ਰਸ਼ਾਦ ਅਗੇ ਰਖਦੇ । ਤਦ ਵੀ ਇਹ ਖਿਆਲ ਨਹੀਂ ਸਨ ਕਰਦੇ । ਸ਼ਰੀਕਾਂ ਦੇ ਵਾਦ ਵਿਵਾਦ ਪਿਛੇ ਧਨ ਦੌਲਤ ਛੱਡ ਕੇ ਕੀਰਤਪੁਰੋਂ ਬਕਾਲੇ ਨਾਮ ਪਿੰਡ ਵਿਚ ਜੋ ਬਿਆਸਾ ਦੇ ਕਿਨਾਰੇ ਹੈ ਆ ਰਹੇ ਸਨ । ਇਥੇ ਇਨ੍ਹਾਂ ਦਾ ਨਾਨਾ ਨਰੈਣ ਦਾਸ ਬੜਾ ਸ਼ਾਹੂਕਾਰ ਸੀ, ਸੇਵਾ ਆਦਿ ਉਹੀ ਕਰਦਾ ਸੀ । ਇਹ ਬੀਮਾਰਾਂ ਦੁਖੀਆਂ ਦੀ ਪਾਲਣਾ ਕਰਦੇ ਹੋਏ ਆਪਣੇ ਹੱਥਾਂ ਨਾਲ ਦੁਖੀਆਂ ਦੀ ਟਹਿਲ ਕਰਕੇ ਅੰਨ ਬਸਤਰ ਦਿੰਦੇ । ਅਤੀ ਧੀਰਜਵਾਨ ਸੰਤੋਖੀ ਅਰ ਤਿਆਗੀ ਸਨ।

## ਬਕਾਲੇ ਵਿਚ ੨੨ ਗੁਰੂ ਬਣਨੇ

ਜਿਸ ਵੇਲੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਵਿਚ ਜੋਤੀ ਜੋਤ ਸਮਾਏ ਸਨ ਤਾਂ ਉਸ ਵੇਲੇ ਉਹਨਾਂ ਨੇ ਬਚਨ ਕੀਤਾ ਸੀ ਕਿ "ਬਾਬਾ ਬਕਾਲੇ" ਹੈ। ਭਾਵੇਂ ਉਸ ਵੇਲੇ ਬਕਾਲੇ ਵਿਚ ਕੋਈ ਗੁਰੂ ਨਹੀਂ ਸੀ ਪਰ ਤਦ ਵੀ ਧੀਰ ਮਲ, ਸੂਰਜ ਮਲ ਤੇ ਪ੍ਰਿਥਵੀ ਚੰਦ ਦੀ ਔਲਾਦ ਦੇ ਸੋਢੀ ਮੰਜੀਆਂ ਡਾਹ ਕੇ ਬਕਾਲੇ ਵਿਚ ਗੁਰੂ ਬਣ ਕੇ ਆ ਬੈਠੇ ਸਨ । ਇਹ ਮੰਜੀਆਂ ਗਿਣਤੀ ਵਿਚ ੨੨ ਸਨ। ਜੋ ਆਕੜ ਆਕੜ ਕੇ ਨਵੇਂ ਬਸਤ੍ਰ ਪਹਿਨ ਕੇ ਆ ਬੈਠੇ ਸਨ । ਹੁਣ ਕਾਠ ਦੀ ਬਿੱਲੀ ਤਾਂ ਬਣ ਗਈ ਪਰ ਮਿਆਉਂ ਕੌਣ ਕਰੇ ? ਸੰਗਤ ਦੀਆਂ ਕਾਮਨਾਵਾਂ ਕੌਣ ਪੂਰੀਆਂ ਕਰੇ ? ਇਹ ਤਾਂ ਲਾਲਚੀ ਬਣ ਕੇ ਲਾਲਚੀ ਮਸੰਦਾਂ ਨੂੰ ਪੇਟੇ ਪਾ ਕੇ ਆਪਣੀ ਵਲ ਖਿਚੀ ਜਾ ਰਹੇ ਸਨ। ਭਾਵੇਂ ਉਹ ਜਾਣਦੇ ਸਨ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਕੋਈ ਸੂਰਜ ਵਾਂਗੂ ਪ੍ਰਕਾਸ਼ੇਗਾ ਤਦ ਵੀ ਆਪੋ ਆਪਣੀ ਥਾਈਂ ਸਭ ਗੁਰੂ ਬਣੀ ਬੈਠੇ ਸਨ।

# ਸੇਠ ਮਖਣ ਸ਼ਾਹ ਨੇ ਗੁਰੂ ਜੀ ਨੂੰ ਲਭਣਾ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਸੁਭਾਵ ਅਨੁਸਾਰ ਅੰਦਰ ਹੀ ਬੈਠੇ ਰਹਿੰਦੇ ਸਨ । ਭਾਈ ਗੜ੍ਹੀਏ ਤੇ ਬਾਬਾ ਦਵਾਰਕਾ ਦਾਸ ਭਲੇ ਨੇ ਗੋਇੰਦਵਾਲੋਂ ਆ ਕੇ ਬਥੇਰਾ ਜ਼ੋਰ ਲਾਇਆ ਪਰ ਇਹਨਾਂ ਨੇ ਇਕਾਂਤ ਹੀ ਰਹਿਣਾ ਚਾਹਿਆ। ਹੁਣ ਮਾਤਾ ਨਾਨਕੀ ਜੀ ਨੇ ਬਚਨ ਕੀਤਾ ਕਿ ਤੁਸੀਂ ਗੱਦੀ ਪਰ ਸ਼ਰੀਕਾਂ ਦੀ ਤਰ੍ਹਾਂ ਬੈਠੋ ਤੇ ਭੇਟਾ ਪੂਜਾ ਲਵੋ ਤਾਂ ਗੁਰੂ ਜੀ ਨੇ ਬਚਨ ਕੀਤਾ

*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥*
*ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥*

*(ਪੰਨਾ ੧੪੨੭)*

ਹੇ ਮਾਤਾ, ਸਚ ਦਾ ਪਦਾਰਥ ਹਰੀ ਨਾਮ ਨੂੰ ਛੱਡ ਝੂਠੇ ਪਦਾਰਥਾਂ ਵਿਚੋਂ ਅਸਾਂ ਕੀ ਲੈਣਾ ਹੈ ।

ਸੇਠ ਮਖਣ ਸ਼ਾਹ ਲੁਬਾਣਾ ਗੁਰ ਕਾ ਬੜਾ ਸਿਦਕੀ ਸਿੱਖ ਸੀ, ਜੋ ਟਾਂਡਾ ਜਿਲ੍ਹਾ ਜਿਹਲਮ ਦਾ ਰਹਿਣ ਵਾਲਾ ਸੀ । ਇਸ ਦੇ ਕਈ ਹਜਾਰ ਬੈਲ ਤੇ ਬੇੜੇ ਜਹਾਜ ਵੀ ਚਲਦੇ ਸਨ । ਇਹ ਬੜਾ ਸੌਦਾਗਰ ਸੀ । ਇਕ ਵਾਰ ਇਸ ਦਾ ਜਹਾਜ ਬੜੀ ਤਿਖੀ ਪੌਣ ਨਾਲ ਬਰੇਤੇ ਜਾ ਲਗਾ । ਕਈ ਮਹੀਨੇ ਪਿਆ ਰਿਹਾ ਤਾਂ ਇਸ ਨੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੀ ਮਨੌਤ ਕੀਤੀ ਕਿ ਜੋ ਰੁਪਇਆ ਬਚੇਗਾ ਉਸ ਦਾ ਚੌਥਾ ਹਿੱਸਾ ਗੁਰੂ ਜੀ ਦੀ ਭੇਟਾ ਕਰਾਂਗਾ । ਕੁਦਰਤ ਨਾਲ ਉਸ ਦੇ ਅਨਕੂਲ ਐਸੀ ਪੌਣ ਚਲੀ ਤੇ ਸਮੁੰਦਰ ਦਾ ਚੜ੍ਹਾਉ ਹੋਇਆ ਤਾਂ ਜਹਾਜ ਜਲ ਉਤੇ ਤਰ ਆਇਆ । ਉਸ ਨੇ ਮਸਕਾ ਬੰਦਰ ਤੇ ਮਾਲ ਵੇਚ ਕੇ ਦੋ ਹਜ਼ਾਰ ਮੋਹਰ ਖਟੀ । ਉਸ ਵਿਚੋਂ ਪੰਜ ਸੌ ਮੋਹਰ ਗੁਰੂ ਜੀ ਦੀ ਭੇਟਾ ਕਰਨ ਵਾਸਤੇ ਦਿਲੀ ਆਇਆ ਤਾਂ ਪਤਾ ਲਗਾ ਕਿ ਗੁਰੂ ਬਕਾਲੇ ਹੈ । ਉਥੇ ਆ ਕੇ ਦੇਖਿਆ ਤਾਂ ੨੨ ਗੁਰੂ ਫਕੀਰੀ ਭੇਸ ਵਿਚ ਮੰਜੀਆਂ ਡਾਹ ਕੇ ਬੈਠੇ ਹੋਏ ਹਨ ਤੇ ਇਕ ਤੋਂ ਇਕ ਚੜ੍ਹਦਾ ਨਜ਼ਰ ਪਏ। ਇਸ ਲਈ ਮੱਖਣ ਸ਼ਾਹ ਨੇ ਪਿੰਡੋਂ ਬਾਹਰ ਤੰਬੂ ਲਾ ਕੇ ਡੇਰਾ ਕਰ ਦਿਤਾ। ਸਭਨਾਂ ਸੋਢੀਆਂ ਨੇ ਧਨੀ ਆਦਮੀ ਆਇਆ ਜਾਣ ਕੇ ਮਸੰਦਾਂ ਦੇ

ਹੱਥ ਪ੍ਰਸ਼ਾਦ ਭੇਜੇ ਤੇ ਇਕ ਦੂਜੇ ਦੀ ਨਿੰਦਾ ਕਰਨੀ ਸ਼ੁਰੂ ਕਰਕੇ ਆਪਣੀ ਆਪਣੀ ਮਹਿਮਾ ਜਣਾਈ। ਇਹ ਸੁਣ ਕੇ ਮਖਣ ਸ਼ਾਹ ਬੜਾ ਵਿਆਕੁਲ ਹੋਇ ਕੇ ਰੁਦਨ ਕਰਨ ਲਗਾ ਕਿ ਮੈਂ ਬੜਾ ਮੰਦਭਾਗੀ ਤੇ ਗੁਨਾਹਗਾਰ ਹਾਂ ਜਿਸਨੂੰ ਦੂਰੋਂ ਚਲ ਕੇ ਆਇਆਂ ਭੀ ਸੱਚੇ ਸਤਿਗੁਰੂ ਜੀ ਦੇ ਦਰਸ਼ਨ ਨਾ ਹੋਣ। ਮਖਣ ਸ਼ਾਹ ਦੀ ਇਸਤ੍ਰੀ ਨੇ ਆਪਣੇ ਪਤੀ ਨੂੰ ਵਿਆਕੁਲ ਦੇਖ ਕੇ ਬੇਨਤੀ ਕੀਤੀ ਮਹਾਰਾਜ ਜੀ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੇ ਭਰੋਸਾ ਰਖੋ। ਜਿਸ ਨੇ ਥਲਾਂ ਵਿਚ ਜਲ ਵਹਾ ਕੇ ਸਾਡਾ ਬੇੜਾ ਪਾਰ ਕੀਤਾ ਹੈ, ਕੀ ਹੁਣ ਉਹ ਸਾਨੂੰ ਦਰਸ਼ਨ ਨਹੀਂ ਦੇਣਗੇ। ਆਪੇ ਪ੍ਰਗਟ ਹੋਇ ਕੇ ਦਰਸ਼ਨ ਦੇਣਗੇ।

ਧਨੀ ਆਦਮੀ ਬੜੇ ਸਿਆਣੇ ਹੁੰਦੇ ਹਨ। ਉਹਨਾਂ ਸੋਚਿਆ ਕਿ ਗੁਰੂ ਸਾਹਿਬ ਸਰਬੱਗ (ਅੰਤਰਜਾਮੀ) ਹਨ। ਇਸ ਲਈ ਸਭਨਾਂ ਅਗੇ ਦੋ ਦੋ ਮੋਹਰਾਂ ਰਖਦੇ ਹਾਂ ਜੋ ਸੱਚਾ ਗੁਰੂ ਹੋਵੇਗਾ ਉਹ ਆਪੇ ਸਾਥੋਂ ਮੰਗ ਲਏਗਾ। ਇਹ ਵਿਚਾਰ ਕੇ ਮਖਣ ਸ਼ਾਹ ਨੇ ਦੋ ਦੋ ਮੋਹਰਾਂ ਸਭਨਾਂ ਦੇ ਅਗੇ ਰਖੀਆਂ। ਇਸ ਤਰ੍ਹਾਂ ਦੋ ਮੋਹਰਾਂ ਧੀਰਮਲ ਅਗੇ ਤੇ ਪੰਜ ਮੋਹਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤੀਆਂ ਤੇ ਥੋੜ੍ਹਾ ਚਿਰ ਮਖਣ ਸ਼ਾਹ ਉਥੇ ਬੈਠਾ ਰਿਹਾ ਸ਼ਾਇਦ ਇਹੋ ਹੀ ਆਪਣੀ ਕਾਰ ਭੇਟਾ ਮੰਗ ਲਵੇ। ਜਦ ਅਮਾਨਤ ਮੰਗਣ ਵਾਲਾ ਕੋਈ ਸੱਚਾ ਗੁਰੂ ਨਾ ਲਭਾ ਤਾਂ ਨੇਤਰ ਭਰ ਕੇ ਉਦਾਸ ਹੋ ਕੇ ਲੋਕਾਂ ਨੂੰ ਪੁਛਣ ਲਗਾ ਕਿ ਕੋਈ ਹੋਰ ਵੀ ਇਥੇ ਹੈ। ਤਾਂ ਇਕ ਮਾਈ ਨੇ ਉੱਤਰ ਦਿਤਾ ਵੀਰਾ ਗੱਦੀਆਂ ਵਾਲੇ ਤਾਂ ਇਹੋ ਹਨ ਪਰ ਛੇਵੇਂ ਸਤਿਗੁਰ ਦੇ ਪੁੱਤਰ ਤੇਗ ਬਹਾਦਰ ਜੀ ਇਕ ਸੰਤ ਰਹਿੰਦੇ ਹਨ ਜੋ ਕਿਸੇ ਨਾਲ ਗੱਲ ਨਹੀਂ ਕਰਦੇ ਤੇ ਹਮੇਸ਼ ਗੁਫਾ ਵਿਚ ਹੀ ਬੈਠੇ ਰਹਿੰਦੇ ਹਨ। ਜਦ ਜੀ ਕਰੇ ਜੰਗਲ ਵਿਚ ਚਲੇ ਜਾਂਦੇ ਹਨ। ਮਾਤਾ ਨਾਨਕੀ ਜੀ ਬਥੇਰਾ ਆਖਦੀ ਹੈ ਤੁਸੀਂ ਗੱਦੀ ਲਾ ਕੇ ਬੈਠੋ, ਪਰ ਉਹ ਨਹੀਂ ਮੰਨਦੇ। ਮਖਣ ਸ਼ਾਹ ਨੂੰ ਇਹ ਗੱਲ ਸੁਣਦਿਆਂ ਹੀ ਦਿਲ ਵਿਚ ਪ੍ਰੇਮ ਵਧ ਗਿਆ। ਮਾਨੋ ਪਪੀਹੇ ਨੂੰ ਜਲ ਮਿਲਣ ਦੀ ਆਸ ਹੋ ਗਈ ਹੈ। ਆਪਣੀ ਇਸਤਰੀ ਨਾਲ ਸ਼ੀਘਰ ਹੀ ਅੰਦਰ ਗਿਆ। ਅਗੇ ਗੁਰੂ ਸਾਹਿਬ ਜੀ ਇਕ ਕੋਠੇ ਵਿਚ ਪ੍ਰਮੇਸ਼ਰ ਵਿਚ ਲਿਵ ਲਾਈ ਬੈਠੇ ਸਨ। ਮਖਣ ਸ਼ਾਹ ਨੂੰ ਜਾਂਦਿਆਂ ਹੀ ਸ਼ਾਂਤ ਵਰਤ ਗਈ ਤੇ ਦੋ ਮੋਹਰਾਂ ਅਗੇ

ਰੱਖ ਕੇ ਮੱਥਾ ਟੇਕਿਆ । ਗੁਰੂ ਜੀ ਨੇ ਕਿਹਾ ਭਾਈ ਸਿੱਖਾ! ਗੁਰੂ ਧਨ ਦੇ ਭੁਖੇ ਤਾਂ ਨਹੀਂ ਪਰ ਸਿੱਖਾਂ ਦਾ ਸੁਖਨ ਤੇ ਸਿਦਕ ਰਖਾਉਣ ਵਾਸਤੇ ਤੁਹਾਨੂੰ ਯਾਦ ਕਰਾਉਣਾ ਸਾਡਾ ਫਰਜ਼ ਹੈ । ਜਿਥੇ ਤੇਰੇ ਪਾਸ ਸਾਡੀ ੫੦੦ ਮੋਹਰ ਅਮਾਨਤ ਹੈ ਉਥੇ ਇਹ ਦੋ ਵੀ ਰੱਖ ਛੱਡ । ਮਖਣ ਸ਼ਾਹ ਨੂੰ ਸੁਣਦਿਆਂ ਹੀ ਬਹੁਤ ਖੁਸ਼ੀ ਹੋਈ, ਚਰਨ ਚੁੰਮ ਕੇ ਬੇਨਤੀ ਕਰਨ ਲੱਗਾ ਸੱਚੇ ਪਾਤਿਸ਼ਾਹ! ਪ੍ਰਗਟ ਹੋ ਕੇ ਆਪ ਸੰਗਤਾਂ ਦੀਆਂ ਭਾਵਨਾ ਪੂਰੀਆਂ ਕਰਕੇ ਤਾਰੋ । ਗੁਰੂ ਜੀ ਦੀ ਮਨਸ਼ਾ ਪ੍ਰਗਟ ਹੋਣ ਦੀ ਨਹੀਂ ਸੀ । ਇਸ ਕਰ ਕੇ ਗੁਰੂ ਜੀ ਨੇ ਬਚਨ ਕੀਤਾ । ਜੋ ਸਾਨੂੰ ਪ੍ਰਗਟ ਕਰੇਗਾ ਅਸੀਂ ਉਸ ਦਾ ਮੂੰਹ ਕਾਲਾ ਕਰਕੇ ਖੋਤੇ ਤੇ ਚਾੜ੍ਹਾਂਗੇ ।

## ਸ੍ਰੀ ਗੁਰੂ ਜੀ ਦਾ ਪ੍ਰਗਟ ਹੋ ਕੇ ਗੱਦੀ ਪਰ ਬੈਠਣਾ

ਮਖਣ ਸ਼ਾਹ ਡੇਰੇ ਆ ਕੇ ਪਰਉਪਕਾਰ ਵਾਸਤੇ ਮੂੰਹ ਕਾਲਾ ਕਰਕੇ ਖੋਤੇ ਉਪਰ ਚੜ੍ਹ ਕੇ ਗੁਰੂ ਜੀ ਦੇ ਸਾਹਮਣੇ ਆ ਖਲੋਤਾ । ਗੁਰੂ ਜੀ ਦੇ ਸਿੱਖ ਦਾ ਸਿਦਕ ਦੇਖ ਕੇ ਨੇਤਰ ਭਰ ਆਏ ਤੇ ਆਖਿਆ ਨਿਹਾਲ ਸਿੱਖਾ ਨਿਹਾਲ ! ਮਖਣ ਸ਼ਾਹ ਨੇ ਉਸੇ ਵੇਲੇ ਕੋਠੇ ਤੇ ਚੜ੍ਹ ਕੇ ਚਾਦਰ ਭਵਾਈ ਤੇ ਲਗਾ ਉਚੀ ਉਚੀ ਪੁਕਾਰਨ, ਭੁਲੀਏ ਸੰਗਤੇ ਗੁਰ ਲਧਾ, ਭੁਲੀਏ ਸੰਗਤੇ ਸਚਾ ਸਤਿਗੁਰ ਲਧਾ! ਇਹ ਬਚਨ ਸਿੱਖਾਂ ਦੇ ਕੰਨਾਂ ਵਿਚ ਪੈਂਦਿਆਂ ਹੀ ਮਕੜੀ ਦਲ ਦੀ ਤਰ੍ਹਾਂ ਲਖਾਂ ਆਦਮੀ ਜੋ ਗੁਰੂ ਜੀ ਦੇ ਦਰਸ਼ਨ ਵਾਸਤੇ ਤੜਫ ਰਹੇ ਸਨ ਭਜੇ ਆ ਗਏ । ਚਰਨੀਂ ਢਠੇ ਹੁਣ ਕੌਣ ਲੁਕਣ ਦੇਵੇ ਚੰਦ ਦੇ ਵਾਂਗ ਗਿਰਦ ਹੋ ਗਏ । ਮਖਣ ਸ਼ਾਹ ਆਦਿਕ ਧਨੀ ਸਿੱਖਾਂ ਨੇ ਫਰਸ਼ ਕਰਾ ਕੇ ਸਿੰਘਾਸਨ ਸਜਾ ਕੇ ਗੁਰੂ ਜੀ ਨੂੰ ਇਸ਼ਨਾਨ ਕਰਾ ਕੇ ਪੁਸ਼ਾਕ ਪਹਿਨਾ ਕੇ ੮ ਵੈਸਾਖ ਵਦੀ ੧੩ ਸੰ: ੧੭੨੧ ਬਿਕ੍ਰਮੀ ਨੂੰ ਸਿੰਘਾਸਨ ਤੇ ਬੈਠਾ ਦਿਤਾ । ਇਸ ਵੇਲੇ ਵਡੀ ਖੁਸ਼ੀ ਦੀ ਗੱਲ ਇਹ ਹੋਈ, ਜੋ ਮਾਤਾ ਕਿਸ਼ਨ ਕੌਰ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਮਾਤਾ ਵੀ ਇਸ ਵਕਤ ਆ ਗਈ ਤੇ ਉਨ੍ਹਾਂ ਦੀ ਨਾਲ ੫ ਪੈਸੇ ਇਕ ਨਾਰੀਅਲ ਜੋ ਅਠਵੇਂ ਗੁਰੂ ਜੀ ਬਾਬੇ ਗੁਰਦਿਤੇ ਨੂੰ ਦਿਤਾ ਸੀ, ਬਾਬੇ ਬੁਢੇ ਜੀ ਦੀ ਬੰਸ ਦੇ ਸ਼ਿਰੋਮਣੀ ਭਾਈ ਗੁਰਦਿਤੇ ਜੀ ਨੇ ਅਗੇ ਧਰ ਕੇ ਚਾਰ ਪ੍ਰਕਰਮਾ ਕਰਕੇ ਮੱਥਾ ਟੇਕਿਆ । ਫਿਰ ਸਭ ਸੰਗਤ ਨੇ ਟੇਕਿਆ । ਫਿਰ

ਮਾਤਾ ਨਾਨਕੀ ਜੀ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਬਖਸ਼ੇ ਹੋਏ ਸ਼ਸਤਰ ਬਸਤਰ ਤੇ ਮੋਤੀਆਂ ਦੀ ਮਾਲਾ ਦਿਤੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਹਨਾਂ ਨੂੰ ਵਰ ਦੇ ਗਏ ਸਨ ਸੁਣਾਏ । ੫੦੦ ਮੋਹਰ ਮਖਣ ਸ਼ਾਹ ਨੇ ਮੰਨਤ ਦੀ ਤੇ ਸਵਾ ਸੌ ਰੁਪਏ ਦਾ ਕੜਾਹ ਪ੍ਰਸ਼ਾਦਿ ਗੁਰੂ ਜੀ ਦੇ ਅਰਪਨ ਕੀਤਾ ਅਰ ਹੋਰ ਸੰਗਤਾਂ ਨੇ ਇਤਨੀ ਭੇਟ ਚੜ੍ਹਾਈ ਜੋ ਦੌਲਤ ਦੇ ਅੰਬਾਰ ਲਗ ਗਏ । ਗੁਰੂ ਜੀ ਦੇ ਸਿੱਖਾਂ ਦੇ ਮਨ ਪ੍ਰਫੁਲਤ ਹੋ ਗਏ ਤੇ ਬਨਾਉਟੀ ਗੁਰੂ ਸਭ ਭੱਜ ਗਏ । ਜਿਵੇਂ ਖੇਤ ਦੇ ਮਾਲਕ ਦੇ ਆਇਆਂ ਹਰਨ ਭੱਜ ਜਾਂਦੇ ਹਨ । ਸਭਨਾਂ ਸੋਢੀਆਂ ਨੇ ਆਪਣਾ ਲਟਾ ਪਟਾ ਚੁਕ ਕੇ ਕੂਚ ਕੀਤਾ ।

## ਸੋਢੀ ਧੀਰ ਮਲ ਦਾ ਵਿਰੋਧ

ਭਾਵੇਂ ਸੋਢੀ ਧੀਰ ਮਲ ਸੋਢੀਆਂ ਦੀ ਤਰ੍ਹਾਂ ਵੀ ਡੇਰਾ ਡੰਡਾ ਚੁਕ ਕੇ ਤੁਰ ਪਿਆ ਸੀ ਪਰ ਉਸ ਦੇ ਖੋਟੀ ਮਤ ਵਾਲੇ ਸ਼ੀਹੇ ਮਸੰਦ ਨੇ ਸਿਖਾਇਆ ਕਿ ਅਸੀਂ ਸਭ ਪਦਾਰਥ ਜੋ ਕਲ੍ਹ ਲਖਾਂ ਰੁਪਏ ਦੇ ਕਰੀਬ ਚੜ੍ਹਿਆ ਹੈ, ਗੁਰੂ ਤੇਗ ਬਹਾਦਰ ਨੂੰ ਮਾਰ ਕੇ ਲੈ ਆਵਾਂਗੇ । ਵਿਚਾਰ ਕੇ ਧੀਰ ਮਲ ਲੁਟੇਰਿਆਂ ਦੇ ਨਾਲ ਮਿਲ ਗਿਆ ਤੇ ਸਭ ਮਾਲ ਅਸਬਾਬ ਲੁਟ ਲਿਆ । ਗੁਰੂ ਜੀ ਨੂੰ ਤਾਂ ਪਦਾਰਥ ਦੀ ਕੋਈ ਇਛਾ ਨਹੀਂ ਸੀ । ਇਸ ਕਰਕੇ ਚੁਪ ਰਹੇ । ਫਿਰ ਧੀਰਮਲ ਦੇ ਮਸੰਦ ਸ਼ੀਂਹੇ ਨੇ ਗੁਰੂ ਜੀ ਪਰ ਬੰਦੂਕ ਚਲਾਈ ਜੋ ਕੋਲੋਂ ਦੀ ਲੰਘ ਗਈ । ਪਰ ਧੀਰ ਮਲ ਮਾਲ ਲੁੱਟ ਕੇ ਭੱਜ ਗਿਆ । ਗੁਰੂ ਜੀ ਦੀ ਤਾਂ ਕਿਸੇ ਨੂੰ ਕੌੜਾ ਬਚਨ ਕਹਿਣ ਦੀ ਵੀ ਸਲਾਹ ਨਹੀਂ ਸੀ ਪਰ ਗੁਰੂ ਕੇ ਸਿੱਖਾਂ ਨੇ ਧੀਰ ਮਲ ਦੀ ਚੰਗੀ ਭੁਗਤ ਸਵਾਰੀ ਤੇ ਸਭ ਕੁਛ ਮੋੜ ਕੇ ਲੈ ਗਏ। ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਨਾਲ ਹੀ ਲੈ ਆਂਦਾ । ਪਰ ਗੁਰੂ ਜੀ ਨੇ ਸੁਣ ਕੇ ਸਭ ਚੀਜਾਂ ਮੁੜਵਾ ਕੇ ਧੀਰ ਮਲ ਨੂੰ ਭੇਜ ਦਿਤੀਆਂ। ਬਕਾਲੇ ਵਿਚ ਬੜੀ ਰੌਣਕ ਲਗੀ ਰਹੇ । ਸੰਗਤਾਂ ਆ ਕੇ ਮਨ ਭਾਉਂਦੇ ਫਲ ਪਾਉਣ ਲਗੀਆਂ।

## ਸ੍ਰੀ ਗੁਰੂ ਜੀ ਦਾ ਅੰਮ੍ਰਿਤਸਰ ਆਉਣਾ

ਹੁਣ ਮਖਣ ਸ਼ਾਹ ਅਤੇ ਹੋਰ ਆਈਆਂ ਸੰਗਤਾਂ ਦੀ ਬੇਨਤੀ ਕਰਨੇ ਕਰਕੇ

ਗੁਰੂ ਜੀ ਥਾਂ ਥਾਂ ਸਿੱਖਾਂ ਨੂੰ ਉਪਦੇਸ਼ ਦੇਂਦੇ ਗੋਇੰਦਵਾਲ, ਖਡੂਰ ਸਾਹਿਬ, ਤਰਨ ਤਾਰਨ ਜੀ ਦੇ ਦਰਸ਼ਨ ਕਰਕੇ ਸੰ: ੧੭੨੧ ਮਾਘ ਦੇ ਮਹੀਨੇ ਸ੍ਰੀ ਅੰਮ੍ਰਿਤਸਰ ਜੀ ਆ ਉਤਰੇ । ਗੁਰੂ ਜੀ ਦਾ ਆਗਮਨ ਸੁਣ ਕੇ ਸ੍ਰੀ ਦਰਬਾਰ ਸਾਹਿਬ ਜੀ ਦੇ ਪੁਜਾਰੀ ਦਰਸ਼ਨੀ ਦਰਵਾਜ਼ੇ ਪਰ ਜਿੰਦਰੇ ਮਾਰ ਕੇ ਆਪ ਲੁਕ ਗਏ ਕਿ ਕਿਤੇ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੇ ਮਾਲਕ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣਾ ਦਰਬਾਰ ਨਾ ਸਾਂਭ ਲੈਣ । ਗੁਰੂ ਜੀ ਦਾ ਕਦਾਚਿਤ ਇਹ ਖਿਆਲ ਨਹੀਂ ਸੀ ਪਰ ਕਪਟੀਆਂ ਦੀ ਬੁਧ ਪੂਜਾ ਦਾ ਧਾਨ ਖਾਣ ਕਰਕੇ ਭ੍ਰਿਸ਼ਟ ਹੋ ਗਈ ਸੀ। ਕਿਉਂਕਿ ਜੋ ਪੂਜਾ ਧਾਨ ਖਾ ਕੇ ਜਪ ਤਪ ਭਜਨ ਬੰਦਗੀ ਨਹੀਂ ਕਰਦੇ, ਉਨ੍ਹਾਂ ਦੀ ਬੁਧ ਪਵਿਤਰ ਨਹੀਂ ਰਹਿੰਦੀ। ਗੁਰੂ ਜੀ ਨੇ ਬਾਹਰ ਹੀ ਇਕ ਬੇਰੀ ਦੇ ਥਲੇ ਦੀਵਾਨ ਲਗਾ ਦਿਤਾ । ਜੋ ਅਜ ਕਲ੍ਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਥੜ੍ਹਾ ਸਾਹਿਬ ਨਾਮ ਕਰਕੇ ਪ੍ਰਸਿਧ ਹੈ । ਮਖਣ ਸ਼ਾਹ ਆਦਿਕ ਸਿਖਾਂ ਨੇ ਤਾਂ ਬੇਨਤੀ ਕੀਤੀ ਕਿ ਅਸੀਂ ਇਹਨਾਂ ਨੂੰ ਮਾਰ ਕੁੱਟ ਕੇ ਕੱਢ ਦੇਂਦੇ ਹਾਂ ਪਰ ਗੁਰੂ ਜੀ ਨੇ ਬਚਨ ਕੀਤਾ ਕਿ ਖਿਮਾਂ ਰਖਣੀ ਚਾਹੀਦੀ ਹੈ । ਇਹ 'ਅੰਮ੍ਰਿਤਸਰੀਏ ਅੰਦਰ ਸੜੀਏ' ਹਨ । ਇਸ ਲਈ ਗੁਰੂ ਸਾਹਿਬ ਜੀ ਬਾਹਰੋਂ ਹੀ ਦਰਸ਼ਨ ਕਰ ਵੱਲੇ ਪਿੰਡ ਜਾ ਰਹੇ । ਜਦ ਸ਼ਹਿਰ ਵਿਚ ਇਸ ਗੱਲ ਦੀ ਖਬਰ ਹੋਈ ਤਾਂ ਸਭ ਸੰਗਤਾਂ ਉਥੇ ਗਈਆਂ ਤੇ ਚਰਨ ਫੜ ਕੇ ਖਿਮਾਂ ਕਰਾਈ । ਗੁਰੂ ਜੀ ਦਾ ਦਰਸ਼ਨ ਕਰਕੇ ਅਨੰਦ ਲਿਆ । ਅੰਮ੍ਰਿਤਸਰੀਆਂ ਨੇ ਬੇਨਤੀ ਕੀਤੀ ਕਿ ਆਪ ਸ਼ਹਿਰ ਚਲੋ ਪਰ ਮਹਾਰਾਜ ਜੀ ਨੇ ਬਚਨ ਕੀਤਾ ਅਸੀਂ ਵਿਰੋਧ ਵਿਚੋਂ ਕੀ ਲੈਣਾ ਹੈ। ਸੰਗਤਾਂ ਨੇ ਬੇਨਤੀ ਕੀਤੀ ਬਖਸ਼ੋ! ਤਾਂ ਗੁਰੂ ਜੀ ਨੇ ਬਚਨ ਕੀਤਾ ਇਹ ਗੱਲ ਪੁਜਾਰੀਆਂ ਵਾਸਤੇ ਹੈ । ਸੋ ਉਨ੍ਹਾਂ ਵਿਚ ਹੀ ਰਹੇਗੀ ਜੋ ਗੁਰੂ ਕੇ ਪਿਆਰੇ ਭਗਤੀ ਭਾਵਨਾ ਰਖਦੇ ਹਨ । ਗੁਰੂ ਜੀ ਤਾਂ ਸਦਾ ਉਨ੍ਹਾਂ ਤੇ ਖੁਸ਼ ਹਨ । 'ਅੰਮ੍ਰਿਤਸਰ ਸਿਫਤੀ ਦਾ ਘਰ' ਹੈ । ਕਿਉਂਕਿ ਗੁਰੂ ਜੀ ਦਾ ਵਾਕ ਹੈ, 'ਅੰਮ੍ਰਿਤਸਰ ਸਿਫਤੀ ਦਾ ਘਰ' ਇਸ ਪ੍ਰਕਾਰ ਗੁਰੂ ਜੀ ਦੀ ਖੁਸ਼ੀ ਲੈ ਸੰਗਤਾਂ ਸ਼ਹਿਰ ਵਿਚ ਆਈਆਂ। ਉਸ ਜਗ੍ਹਾ ਹਮੇਸ਼ਾਂ ਸਾਲ ਪਿਛੋਂ ਬੜਾ ਭਾਰੀ ਮੇਲਾ ਹੁੰਦਾ ਹੈ । ਮਖਣ ਸ਼ਾਹ ਵੀ ਵੱਲੇ ਤੋਂ ਗੁਰੂ ਜੀ ਕੀ ਖੁਸ਼ੀ ਲੈ ਆਪਣੇ ਪਿੰਡ ਟਾਂਡੇ ਨੂੰ ਚਲਾ ਗਿਆ ਤੇ ਗੁਰੂ ਜੀ ਸੰਗਤ ਨੂੰ ਤਾਰਦੇ ਬਾਬੇ ਬਕਾਲੇ ਆ ਗਏ।

ਗੁਰੂ ਕੇ ਕੋਠੇ ਦਾ ਮੇਲਾ ਵਰ੍ਹੇ ਪਿਛੋਂ ਭਰਦਾ ਹੈ। ਅੰਮ੍ਰਿਤਸਰ ਦੀ ਸੰਗਤ ਨੇ ਸੇਵਾ ਕਰਕੇ ਹੁਣ ਇਥੇ ਬੜਾ ਸੁੰਦਰ ਗੁਰਦੁਆਰਾ ਬਣਵਾ ਦਿਤਾ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਧੀਰ ਮਲ ਵਾਸਤੇ ਬਿਆਸਾ ਵਿਚ ਅਮਾਨਤ ਰਖਣਾ

ਇਕ ਦਿਨ ਚਰਨਦਾਸ ਸਾਧੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਜੀ ਪਾਸ ਲਿਆ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ਜਦ ਅਸਬਾਬ ਆਪ ਨੇ ਧੀਰਮਲ ਨੂੰ ਭੇਜਿਆ ਤਾਂ ਸਿੱਖਾਂ ਨੇ ਗੁਰੂ ਗ੍ਰੰਥ ਅਮਾਨਤ ਰਖਿਆ ਹੋਇਆ ਸੀ ਤੁਸੀਂ ਲੈ ਲਵੋ। ਮਹਾਰਾਜ ਜੀ ਨੇ ਕਿਹਾ ਅਸੀਂ ਨਹੀਂ ਲੈਂਦੇ। ਤੁਸੀਂ ਧੀਰਮਲ ਨੂੰ ਹੀ ਦੇ ਆਵੋ। ਕਿਉਂਕਿ ਇਸੇ ਕਰਕੇ ਉਸ ਦੀ ਉਪਜੀਵਕਾ ਬਣੀ ਹੋਈ ਹੈ। ਤੁਸੀਂ ਉਸ ਨੂੰ ਦੇ ਆਵੋ। ਸਾਧੂ ਨੇ ਕਿਹਾ ਸਚੇ ਪਾਤਿਸ਼ਾਹ ! ਮੈਂ ਗੁਰ ਧਰੋਹੀ ਤੇ ਨਿੰਦਕ ਦੇ ਮਥੇ ਲਗਣਾ ਨਹੀਂ ਚਾਹੁੰਦਾ। ਇਸ ਲਈ ਤੁਸੀਂ ਕਿਸੇ ਹੋਰ ਨੂੰ ਭੇਜ ਦੇਵੋ। ਗੁਰੂ ਜੀ ਨੇ ਬਹੁਤ ਕਿਹਾ ਪਰ ਕਿਸੇ ਸਿੱਖ ਨੇ ਉਥੇ ਪਹੁੰਚਾਣਾ ਨਾ ਮੰਨਿਆ ਸਗੋਂ ਕਿਹਾ ਕਿ ਇਥੇ ਰਖੋ। ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੜ੍ਹਾਵਾ ਚੜ੍ਹਿਆ ਵਰਤਣਾ ਨਹੀਂ ਕਿਉਂ ਇਹ ਕਨਿਸ਼ਟ ਪਦਾਰਥ ਹੈ ਅਰ ਇਸੇ ਕਰਕੇ ਧੀਰ ਮਲ ਦੀ ਸੰਤਾਨ ਦੀ ਉਪਜੀਵਕਾ ਬਣੀ ਰਹਿਣੀ ਹੈ, ਤੁਸੀਂ ਭੇਜ ਦੇਵੋ।

ਜਦ ਕੋਈ ਸਿੱਖ ਲੈ ਜਾਣਾ ਨਹੀਂ ਚਾਹੁੰਦਾ ਸੀ ਤਾਂ ਗੁਰੂ ਜੀ ਨੇ ਮੰਜੀ ਸਮੇਤ ਰੁਮਾਲਾ ਲਪੇਟ ਕੇ ਬਿਆਸਾ ਦਰਿਆ ਨੂੰ ਹੁਕਮ ਕੀਤਾ ਕਿ ਇਹ ਧੀਰ ਮਲ ਦੀ ਅਮਾਨਤ ਹੈ, ਜਦ ਆਵੇਗਾ ਲੈ ਜਾਵੇਗਾ ਅਤੇ ਇਹ ਸਾਡੀ ਅਮਾਨਤ ਨਾ ਵਿਗੜੇ। ਧੀਰਮਲ ਨੂੰ ਇਕ ਰਾਹੀ ਦੇ ਹੱਥ ਸੁਨੇਹਾ ਦੇ ਕੇ ਭੇਜਿਆ ਤਾਂ ਧੀਰ ਮਲ ਸੁਣ ਕੇ ਬਹੁਤ ਖੁਸ਼ ਹੋਇਆ ਪਰ ਉਸ ਦੇ ਖੋਟੇ ਮਸੰਦ ਸ਼ੀਹੇ ਨੇ ਆਉਣ ਨਾ ਦਿਤਾ ਤਾਂ ਉਸ ਰਾਹੀ ਨੇ ਬਥੇਰਾ ਸਮਝਾਇਆ ਕਿ ਉਸ ਸਚੇ ਸਤਿਗੁਰੂ ਜੀ ਨੇ ਮੇਰੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਆਸਾ ਵਿਚ ਰਖਿਆ ਹੈ। ਆਪਣੀ ਔਲਾਦ ਦਾ ਅੱਗਾ ਨਾ ਮਾਰ। ਇਸ ਮੰਦ ਮਤੀ ਮਸੰਦ ਦੇ ਮਗਰ ਲਗ ਕੇ ਕਿਉਂ ਅਮੋਲਕ ਵਸਤੂ ਨੂੰ ਗੁਆਉਂਦਾ ਹੈ।

ਸ਼ੀਹਾਂ ਫਿਰ ਬੋਲਿਆ ਜੇਕਰ ਰੱਖ ਕੇ ਗਏ ਸਨ ਤਾਂ ਉਹਨਾਂ ਨੇ ਬੜਾ ਮਾੜਾ ਕੀਤਾ ਹੈ । ਸਾਡੇ ਘਰੋਂ ਵੀ ਗਵਾਇਆ ਤੇ ਆਪ ਵੀ ਉਨ੍ਹਾਂ ਨਾ ਰਖਿਆ। ਹੁਣ ਰੁੜ੍ਹ ਕੇ ਖਵਰੇ ਕਿਥੇ ਗਿਆ ਹੋਊ, ਕਿਹੜਾ ਪਰਬਤ ਹੈ ਜਿਹੜਾ ਦਰਿਆ ਵਿਚ ਪਿਆ ਰਿਹਾ ਹੋਊ । ਇਹੋ ਜਿਹੀਆਂ ਸ਼ੀਹੇਂ ਦੀਆਂ ਗੱਲਾਂ ਸੁਣ ਧੀਰ ਮਲ ਚੁਪ ਕਰ ਰਿਹਾ ਤੇ ਰਾਹੀ ਆਪਣੇ ਰਸਤੇ ਪਿਆ ।

ਇਕ ਦਿਨ ਰਾਤ ਨੂੰ ਧੀਰ ਮਲ ਨੂੰ ਸੁਪਨੇ ਵਿਚ ਆਵਾਜ਼ ਆਈ ਕਿ ਤੂੰ ਇਸ ਮੰਦ ਮਤੀ ਮਸੰਦ ਦੇ ਮਗਰ ਲੱਗ ਕੇ ਇਸ ਅਮੋਲਕ ਵਸਤੂ ਤੇ ਆਪਣੇ ਵਡਿਆਂ ਦੇ ਨਿਸ਼ਾਨ ਨੂੰ ਨਾ ਗਵਾ । ਇਸੇ ਕਰਕੇ ਤੇਰੀ ਔਲਾਦ ਦੀ ਮਾਨਤਾ ਹੋਣੀ ਹੈ । ਤੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲੈ ਆ । ਫਿਰ ਤਾਂ ਧੀਰ ਮਲ ਨੇ ਉਸ ਦੀ ਇਕ ਨਾ ਮੰਨੀ ਤੇ ਆਪ ਦਸ ਕੁ ਸੇਵਕਾਂ ਤੇ ਟੋਬਿਆਂ ਨੂੰ ਨਾਲ ਲੈ ਕੇ ਦਰਿਆ ਕਿਨਾਰੇ ਗਿਆ । ਸੋ ਰਾਹੀ ਦੇ ਪਤੇ ਪੁਰ ਅਰਦਾਸ ਕਰਕੇ ਮੱਥਾ ਟੇਕਿਆ ਤੇ ਦਰਿਆ ਵਿਚ ਇਕ ਟੁਬੀ ਹੀ ਲਵਾਈ ਸੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਿਕਲ ਆਏ । ਬੜਾ ਖੁਸ਼ ਹੋ ਕੇ ਕਹਾਰਾਂ ਨੂੰ ਇਨਾਮ ਦਿਤਾ। ਦੇਖਿਆ ਤਾਂ ਸਿਵਾਏ ਹਾਸ਼ੀਏ ਦੇ ਇਕ ਅਖਰ ਵੀ ਨਾ ਵਿਗੜਿਆ ਤਾਂ ਸਭ ਆਦਮੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਧੰਨ ਧੰਨ ਕਹਿੰਦੇ ਵਾਜੇ ਗਾਜੇ ਨਾਲ ਧੀਰ ਮਲ ਦੇ ਘਰ ਲੈ ਆਏ । ਜੋ ਹੁਣ ਤਕ ਉਸ ਦੀ ਸੰਤਾਨ ਪਾਸ ਕਰਤਾਰ ਪੁਰ ਵਿਚ ਹੈ ।

## ਸੋਢੀਆਂ ਦੀ ਦੀਨਤਾ

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਵਨ ਦੇ ਪਿਛੋਂ ਸੋਢੀ ਮਸੰਦਾਂ ਅਗੇ ਡਾਢੇ ਦੀਨ ਹੋਏ ਕਿਉਂਕਿ ਮਸੰਦ ਹੀ ਜਿਸ ਦੀ ਵਲ ਚਾਹੁਣ ਲੋਕਾਂ ਨੂੰ ਪ੍ਰੇਰਨ, ਸੋ ਜਿਹੜਾ ਸੋਢੀ ਕੁਛ ਜ਼ਿਆਦਾ ਦੇਵੇ, ਉਸ ਵਲ ਹੀ ਲੋਕਾਂ ਨੂੰ ਲੈ ਜਾਣ । ਉਸ ਵੇਲੇ ਮਸੰਦਾਂ ਦੇ ਵਿਚ ਇਤਨਾ ਹੋ ਗਿਆ ਸੀ ਕਿ ਜਿਸ ਨੂੰ ਅਸੀਂ ਚਾਹੀਏ ਗੁਰੂ ਬਣਾ ਸਕਦੇ ਹਾਂ । ਇਥੋਂ ਤਕ ਬਕਵਾਸ ਕਰਨ ਲਗ ਪਏ ਕਿ ਅਸੀਂ ਕੁੜਤੇ ਦੀ ਬਾਂਹ ਹਿਲਾਈਏ ਜਾਂ ਇਟ ਚੁਕੀਏ ਤਾਂ ਉਥੋਂ ਹੀ ਗੁਰੂ ਪ੍ਰਗਟ ਹੋ ਜਾਂਦਾ ਹੈ । ਕਈ ਮਸੰਦ ਤਾਂ ਪ੍ਰਿਥੀ ਚੰਦ ਦੀ ਸੰਤਾਨ ਵਲ ਖਿਚਣ, ਕੋਈ ਰਾਮ ਰਾਇ, ਕੋਈ ਧੀਰ ਮਲ ਤੇ ਕੋਈ ਸੂਰਜ

ਮਲ ਅਗੇ ਸੰਗਤ ਨੂੰ ਲਿਜਾਵੇ । ਇਸ ਲਈ ਸੋਢੀ ਮਸੰਦਾਂ ਅਗੇ ਦੀਨ ਹੋਏ ਆਪਣੇ ਵਲ ਦੁਕਾਨਦਾਰਾਂ ਦੀ ਤਰ੍ਹਾਂ ਖਿਚ ਰਹੇ ਸਨ । ਪਰ ਗੁਰੂ ਜੀ ਦੇ ਪ੍ਰਗਟ ਹੋਣ ਕਰ ਕੇ ਸਭ ਪਿਛੇ ਪੈ ਗਏ । ਜਿਸ ਤਰ੍ਹਾਂ ਸੂਰਜ ਦੇ ਉਦੇ ਹੋਇਆਂ ਹਨੇਰਾ ਛਿਪ ਜਾਂਦਾ ਹੈ । ਸਚੇ ਸਤਿਗੁਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੰਗਤਾਂ ਢੂੰਡ ਭਾਲ ਕਰਦੀਆਂ ਆਪੇ ਹੀ ਆ ਰਹੀਆਂ ਸਨ । ਉਸ ਵੇਲੇ ਦੀ ਬਕਾਲੇ ਦੀ ਸ਼ੋਭਾ ਕਹੀ ਨਹੀਂ ਜਾਂਦੀ। ਸੰਗਤਾਂ ਦੇ ਸੰਸੇ ਦੂਰ ਹੁੰਦੇ ਹਨ ਅਰ ਚਾਰ ਪਦਾਰਥ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਸੇਵਕਾਂ ਨੂੰ ਬਖਸ਼ ਰਹੇ ਹਨ ।

# ਗੁਰੂ ਜੀ ਦਾ ਕੀਰਤਪੁਰ ਜਾਣਾ

ਹੁਣ ਮਾਤਾ ਕਿਸ਼ਨ ਕੌਰ ਜੀ ਨੂੰ ਸੂਰਜ ਮਲ ਪਰੇਰੇ ਕਿ ਕਿਸੇ ਤਰ੍ਹਾਂ ਮੇਰੇ ਪੋਤਰੇ ਨੂੰ ਤੁਸੀਂ ਗੋਦੀ ਪਾ ਕੇ ਸੰਗਤਾਂ ਵਲ ਹੁਕਮਨਾਮੇ ਲਿਖ ਦੇਵੋ ਪਰ ਮਾਤਾ ਕਿਸ਼ਨ ਕੌਰ ਜੀ ਨੇ ਝੂਠ ਛਡ ਕੇ ਸਚ ਗ੍ਰਹਿਣ ਕੀਤਾ ਸੀ । ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਕੀਰਤਪੁਰ ਸਦ ਕੇ ਸਭ ਗੁਰਿਆਈ ਦਾ ਸਾਮਾਨ ਸ਼ਸਤਰ ਬਸਤਰ ਬੈਠਣ ਦਾ ਤਖਤ ਆਦਿਕ ਸੌਂਪ ਦਿਤਾ । ਗੁਰੂ ਜੀ ਨੇ ਮਾਈ ਜੀ ਨੂੰ ਸਹਾਇਕ ਸਮਝ ਕੇ ਸਭ ਕਾਰੋਬਾਰ ਉਹਨਾਂ ਦੇ ਸਪੁਰਦ ਕੀਤਾ। ਇਥੇ ਹੀ ਪਿਛਲੇ ਗੁਰੂਆਂ ਦੀ ਤਰ੍ਹਾਂ ਦੋ ਵਾਰ ਦੀਵਾਨ ਲਗਦਾ। ਉਸੇ ਤਰ੍ਹਾਂ ਰਾਜੇ ਮਹਾਰਾਜੇ ਸੰਗਤਾਂ ਆਉਣ, ਗੁਰੂ ਜੀ ਦਾ ਜਸ ਚਾਰ ਕੂੰਟ ਵਿਚ ਫੈਲ ਗਿਆ । ਕੀਰਤਪੁਰ ਵਿਚ ਪਿਛਲੇ ਗੁਰੂਆਂ ਦੀ ਤਰ੍ਹਾਂ ਰੌਣਕ ਹੋਣ ਲਗੀ। ਗੁਰੂ ਜੀ ਸੂਰਜ ਮਲ ਨੂੰ ਵੀ ਆਪਣਾ ਵਡਾ ਭਾਈ ਸਮਝ ਕੇ ਬਹੁਤ ਪਦਾਰਥ ਦੇਂਦੇ । ਤਦ ਵੀ ਉਹ ਵਿਚੇ ਵਿਚ ਬਹੁਤ ਜਲਦਾ ਸੀ, ਕਿਉਂਕਿ ਸਿਖਾਵਟ ਕਰਕੇ ਪਹਿਲੇ ਮਾਤਾ ਨਾਨਕੀ ਤੇ ਗੁਜਰੀ ਨਾਲ ਮਾਤਾ ਕਿਸ਼ਨ ਕੌਰ ਨੂੰ ਲੜਵਾ ਦਿਤਾ ਫਿਰ ਇਧਰ ਉਧਰ ਚੂਹੇ ਛੱਡਣ ਲਗਾ। ਗੁਰੂ ਜੀ ਤਾਂ ਪਹਿਲੋਂ ਹੀ ਨਹੀਂ ਆਉਣਾ ਚਾਹੁੰਦੇ ਸੀ । ਇਸ ਲਈ ਇਥੇ ਵਿਰੋਧ ਹੁੰਦਾ ਦੇਖ ਕੇ ਗੁਰੂ ਜੀ ਨੇ ਕਲੇਸ਼ ਨੂੰ ਨਵਿਰਤ ਕਰਨ ਵਾਸਤੇ ਹੋਰ ਜਗ੍ਹਾ ਆਪਣਾ ਨਗਰ ਵਸਾਉਣ ਦੀ ਸਲਾਹ ਕੀਤੀ । ਸੂਰਜ ਮਲ ਨੇ ਆਪਣੀ ਬੇਸਮਝੀ ਨਾਲ ਕੀਰਤਪੁਰ ਦੀ ਰੌਣਕ ਘਟਾ ਲਈ । ਰੌਣਕ ਤਾਂ ਸਤਿਗੁਰਾਂ ਨਾਲ ਹੈ—

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥ (ਪੰਨਾ ੪੫੦)*

# ਸ੍ਰੀ ਗੁਰੂ ਜੀ ਦਾ ਅਨੰਦਪੁਰ ਵਸਾਉਣਾ

ਗੁਰੂ ਜੀ ਨੇ ਕੀਰਤਪੁਰ ਨੂੰ ਕਲੇਸ਼ ਦਾ ਘਰ ਹੁੰਦਾ ਦੇਖ ਕੇ ਰਾਜਾ ਦੀਪ ਚੰਦ ਕਹਿਲੂਰੀਏ ਤੋਂ ਮਾਖੋ ਵਾਲ ਪਿੰਡ ਜੋ ਕਿਸੇ ਸਮੇਂ ਮੈਹਖੇ ਦੈਂਤ ਦਾ ਸੀ ਮੁਲ ਲਿਆ। ਇਸ ਜਗ੍ਹਾ ਭੂਤਾਂ ਦਾ ਰੌਲਾ ਹੋਣ ਕਰਕੇ ਲੋਕ ਨਹੀਂ ਸਨ ਰਹਿੰਦੇ। ਲਿਖਿਆ ਹੈ ਕਿ ਜਦ ਗੁਰੂ ਜੀ ਆਏ ਤਾਂ ਉਹਨਾਂ ਭੂਤਾਂ ਨੂੰ ਹੁਕਮ ਹੋਇਆ ਤੁਸੀਂ ਸਰਹੰਦ ਜਾ ਰਹੋ। ਉਥੇ ਬਹੁਤ ਹਵੇਲੀਆਂ ਵੀਰਾਨ ਪਈਆਂ ਹਨ, ਇਸ ਕਰਕੇ ਸਭ ਭੂਤ ਪ੍ਰੇਤ ਭੱਜ ਗਏ।

ਹੁਣ ਇਸ ਜਗ੍ਹਾ ਗੁਰੂ ਜੀ ਨੇ ਸੰ: ੧੭੨੧ ਬਿਕ੍ਰਮੀ ਨੂੰ ਨਵਾਂ ਸ਼ਹਿਰ ਅਨੰਦਪੁਰ ਵਸਾਇਆ। ਇਥੇ ਹੀ ਫਿਰ ਸਭ ਸੰਗਤਾਂ ਆਉਣ ਲਗ ਪਈਆਂ। ਇਸ ਜਗ੍ਹਾ ਦੀ ਸੋਭਾ ਕਹਿਣ ਤੋਂ ਬਾਹਰ ਹੈ। ਇੰਦਰ ਵੀ ਇਸ ਸ਼ਹਿਰ ਨੂੰ ਦੇਖ ਕੇ ਸ਼ਰਮਾਂਦਾ ਸੀ ਅਰਥਾਤ ਅਨੰਦਪੁਰ ਅਨੰਦ ਦਾ ਘਰ ਹੀ ਹੈ।

# ਪੀਰ ਮੌਲੇ ਸ਼ਾਹ ਦਾ ਆਉਣਾ

ਪੀਰ ਮੌਲੇ ਸ਼ਾਹ ਆਪਣੇ ਮੁਰੀਦਾਂ ਤੋਂ ਕਾਰ ਭੇਟਾ ਲੈਂਦਾ ਗੁਰੂ ਕਾ ਜਸ ਸੁਣ ਕੇ ਅਨੰਦਪੁਰ ਆਇਆ। ਗੁਰੂ ਜੀ ਦਾ ਦਰਸ਼ਨ ਕਰ ਅਤੇ ਲੰਗਰ ਚਲਦਾ ਦੇਖ ਕੇ ਅਸਚਰਜ ਰਹਿ ਗਿਆ। ਗੁਰੂ ਜੀ ਦੇ ਦਰਬਾਰ ਦੀ ਮਹਿਮਾ ਜੋ ਬੇਅੰਤ ਸੀ ਦੇਖ ਕੇ ਬੜਾ ਖੁਸ਼ ਹੋਇਆ। ਬਾਹਰ ਆ ਕੇ ਗੁਰੂ ਜੀ ਦੇ ਸ਼ਹਿਰ ਦੀ ਸਜਾਵਟ ਸਰਾਵਾਂ, ਮੰਦਰ, ਖੂਹ, ਬਾਗ, ਬਗੀਚੇ ਸਜੇ ਹੋਏ ਦੇਖ ਕੇ ਕਹਿਣ ਲਗਾ ਕਿ ਗੁਰੂ ਨਾਨਕ ਸਾਹਿਬ ਜੀ ਦਾ ਬਚਨ ਹੈ—

*"ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥*
*ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥" (ਪੰਨਾ ੭੮੭)*

ਨਾਲੇ ਇਹ ਗੁਰੂ ਵੈਰਾਗਵਾਨ ਸਦਾਉਂਦੇ ਹਨ ਅਰ ਨਾਲੇ ਇਹ ਐਡੇ ਅਡੰਬਰ ਕਿਉਂ ਕਰਦੇ ਹਨ। ਜਦ ਗੁਰੂ ਜੀ ਨੂੰ ਸਿੱਖਾਂ ਨੇ ਇਹ ਗੱਲ ਸੁਣਾਈ ਤਾਂ ਗੁਰੂ ਜੀ ਨੇ ਉਸ ਨੂੰ ਸੱਦ ਕੇ ਪ੍ਰਸ਼ਾਦ ਛਕਾਇਆ ਤਾਂ ਉਸ ਨੂੰ ਨੀਂਦਰ

ਆ ਗਈ। ਸੁਪਨੇ ਵਿਚ ਕੀ ਦੇਖਦਾ ਹੈ ਜੋ ਮੈਂ ਬਹਿਸ਼ਤ ਗਿਆ ਹਾਂ ਇਕ ਜੀਵ ਨੂੰ ਸਭ ਤੋਂ ਵਧ ਕੇ ਮਾਨ ਵਡਿਆਈ ਮਿਲੀ ਹੋਈ ਹੈ ਤਾਂ ਉਸ ਨੇ ਕਿਹਾ ਕਿ ਮੈਂ ਪਿਛਲੇ ਜਨਮ ਸ਼ੇਰ ਸਾਂ ਮੇਰਾ ਘੁਰਨਾ ਬਹੁਤ ਚੰਗਾ ਬਣਿਆ ਹੋਇਆ ਸੀ, ਇਕ ਵਾਰ ਸਿਆਲ ਵਿਚ ਬਹੁਤ ਮੀਂਹ ਵਸਿਆ ਤਾਂ ਦੋ ਰਾਹੀ ਮੇਰੇ ਘੁਰਨੇ ਵਿਚ ਆ ਵੜੇ ਮੈਂ ਉਹਨਾਂ ਨੂੰ ਦੁਖ ਵਿਚ ਦੇਖ ਕੇ ਬਾਹਰ ਹੀ ਖੜਾ ਰਿਹਾ। ਪਾਲੇ ਦੇ ਮਾਰੇ ਮੇਰੀ ਜਾਨ ਨਿਕਲ ਗਈ। ਇਸ ਪ੍ਰਉਪਕਾਰ ਦੇ ਬਦਲੇ ਮੈਂ ਇਤਨਾ ਸੁਖ ਭੋਗ ਰਿਹਾ ਹਾਂ। ਜੋ ਆਦਮੀ ਲੋਕਾਂ ਤੇ ਪ੍ਰਉਪਕਾਰ ਦੇ ਵਾਸਤੇ ਮਕਾਨ, ਖੂਹ, ਬਾਉਲੀਆਂ, ਸਰਾਵਾਂ, ਧਰਮਸਾਲਾਂ, ਮਸੀਤਾਂ ਬਣਵਾਉਂਦੇ ਹਨ ਉਹ ਸਭ ਸੁਖ ਨੂੰ ਪ੍ਰਾਪਤ ਹੁੰਦੇ ਹਨ ਇਤਨੇ ਨੂੰ ਜਾਗ ਖੁਲ੍ਹ ਗਈ। ਜਦ ਬਾਹਰ ਆਇਆ ਤਾਂ ਬਾਲਕ ਰੇਤ ਦੇ ਕੋਟ, ਘਰ ਹਾਥੀ ਘੋੜੇ ਬਣਾ ਕੇ ਫਿਰ ਢਾਹ ਦੇਂਦੇ ਹਨ, ਕੋਈ ਮੋਹ ਸ਼ੋਕ ਨਹੀਂ ਕਰਦੇ। ਇਹ ਦੇਖ ਕੇ ਪੀਰ ਨੂੰ ਨਿਸਚਾ ਹੋ ਗਿਆ ਕਿ ਗੁਰੂ ਸਾਹਿਬ ਤਾਂ ਰਾਗ ਦਵੈਖ ਤੋਂ ਰਹਿਤ ਹਨ। ਇਨ੍ਹਾਂ ਦੇ ਮੰਦਰ ਬਣਵਾਉਣੇ ਪ੍ਰਉਪਕਾਰ ਵਾਸਤੇ ਹਨ। ਆਪਣੇ ਸੁੱਖ ਵਾਸਤੇ ਘਰ ਨਹੀਂ ਹਨ ਨਾ ਹੀ ਇਹਨਾਂ ਦਾ ਮਨ ਇਸ ਵਿਚ ਹੈ। ਇਹ ਸੋਚ ਕੇ ਗੁਰੂ ਜੀ ਦੇ ਚਰਨ ਫੜ ਲਏ ਤੇ ਆਪਣੀ ਭੁੱਲ ਦੀ ਖਿਮਾਂ ਕਰਾਈ। ਅਗੇ ਤੋਂ ਪੀਰ ਜੀ ਵੀ ਆਪਣੇ ਮੁਰੀਦਾਂ ਤੋਂ ਸਰਾਵਾਂ ਤਕੀਏ ਧਰਮਸਾਲਾਂ ਮਸੀਤਾਂ ਬਣਵਾਉਂਦਾ ਰਿਹਾ ਅਰ ਆਪ ਵੀ ਕਈ ਵਾਰ ਗੁਰੂ ਜੀ ਦੇ ਦਰਸ਼ਨ ਨੂੰ ਆਇਆ ਤੇ ਸਤਸੰਗ ਕਰਕੇ ਆਪਣੇ ਜੀਵਨ ਦਾ ਅਨੰਦ ਲਿਆ।

# ਗੁਰੂ ਜੀ ਦਾ ਮਾਲਵੇ ਦੇਸ ਵਿਚ ਜਾਣਾ

ਗੁਰੂ ਜੀ ਮਾਲਵੇ ਦੇਸ ਦੀਆਂ ਸੰਗਤਾਂ ਦੀਆਂ ਬੇਨਤੀਆਂ ਕਰਨ ਕਰਕੇ ਦਰਸ਼ਨ ਦੇਣ ਗਏ। ਪਿੰਡ-ਪਿੰਡ ਵਿਚਰਦੇ ਸਚੇ ਸਤਿਗੁਰੂ ਜੀ ਜਦ ਮੂਲੋਵਾਲ ਆਏ ਤਾਂ ਉਥੋਂ ਦੇ ਪੈਂਚ ਮਾਈਆ ਗੋਂਦੇ ਨੇ ਗੁਰੂ ਜੀ ਦੇ ਲੰਗਰ ਵਾਸਤੇ ਰਸਦ ਲਿਆਂਦੀ। ਗੁਰੂ ਜੀ ਨੇ ਪੁਛਿਆ ਤਾਂ ਉਹਨਾਂ ਬੇਨਤੀ ਕੀਤੀ। ਪਾਣੀ ਬਹੁਤ ਦੂਰ ਹੈ। ਇਹ ਜਿਹੜਾ ਨੇੜੇ ਖੂਹ ਹੈ ਇਸ ਦਾ ਪਾਣੀ ਖਾਰਾ ਤੇ ਕੌੜਾ ਹੈ। ਗੁਰੂ ਜੀ ਨੇ ਬਚਨ ਕੀਤਾ ਇਥੋਂ ਹੀ ਲੈ ਆਵੋ ਇਹੋ ਹੀ ਮਿਠਾ ਹੋ ਜਾਊ। ਉਹ ਬਚਨ ਮੰਨ ਕੇ ਉਥੋਂ ਹੀ ਲੈ ਆਏ ਪੀਤਾ ਤਾਂ ਮਿਠਾ ਹੋ

ਗਿਆ । ਫਿਰ ਸਾਰਾ ਪਿੰਡ ਉਥੋਂ ਹੀ ਪਾਣੀ ਭਰਨ ਲਗ ਪਿਆ । ਗੁਰੂ ਜੀ ਦੀ ਸ਼ਕਤੀ ਵੇਖ ਹਿੰਦੂ ਮੁਸਲਮਾਨ ਸਭ ਪੈਰੀਂ ਪਏ । ਗੁਰੂ ਜੀ ਨੇ ਮਾਈਏ ਨੂੰ ਪੈਂਚਾਈ ਵੇਖ ਵਰ ਤੇ ਸਿਰੋਪਾਉ ਬਖਸ਼ਿਆ । ਇਹ ਗੁਰਦਵਾਰਾ ਮਹਾਰਾਜਾ ਕਰਮ ਸਿੰਘ ਜੀ ਪਟਿਆਲੇ ਵਾਲੇ ਨੇ ੧੯੯੨ ਵਿਚ ਬਣਵਾਕੇ ਨਾਲ ਜਗੀਰ ਲਾਈ ।

ਇਥੋਂ ਚਲ ਕੇ ਗੁਰੂ ਜੀ ਮੋਖੇ ਪਿੰਡ ਜਾ ਉਤਰੇ । ਇਥੋਂ ਦਾ ਮਲੂਕਾ ਚੌਧਰੀ ਬੜਾ ਜ਼ਾਲਮ ਤੇ ਗਰੀਬਾਂ ਨੂੰ ਦੁੱਖ ਦੇਂਦਾ ਸੀ । ਪਿੰਡ ਵਾਲਿਆਂ ਦੀ ਫਰਿਆਦ ਕਰਨ ਤੇ ਮਹਾਰਾਜ ਜੀ ਨੇ ਬਚਨ ਕੀਤਾ 'ਜਵੰਦੇ ਅਕਲ ਦੇ ਅੰਧੇ । ਇਹਨਾਂ ਦਾ ਬਈਆ ਤੇਈਆ ਹੋਸੀ ਥੋਸੀ ਥੇਈਆ ਥੇਈਆ' ਇਹ ਬਚਨ ਜਦ ਮਲੂਕੇ ਨੇ ਸੁਣਿਆ ਤਾਂ ਸਵਾ ਰੁਪਿਆ ਥਾਨ ਗੁੜ ਭੇਲੀ ਲੈ ਚਰਨੀ ਢਠਾ । ਇਹਨਾਂ ਦੇ ਸਭ ਪਿੰਡ ਗਿਲਜਿਆਂ ਨੇ ਸਮਾਂ ਪਾ ਕੇ ਉਜਾੜ ਦਿਤੇ । ਇਨ੍ਹਾਂ ਵਿਚੋਂ ਹੀ ਬਲਮ ਗੜ੍ਹ ਵਾਲਾ ਰਾਜਾ ਸੀ ਜੋ ਸੰਮਤ ੧੯੧੪ ਬਿਕ੍ਰਮੀ ਨੂੰ ਕਾਲਿਆਂ ਦੇ ਗਦਰ ਸਮੇਂ ਕਾਲਿਆਂ ਨੂੰ ਰਸਦ ਦੇਣ ਕਰਕੇ ਸਰਕਾਰ ਅੰਗਰੇਜ਼ੀ ਨੇ ਫਾਂਸੀ ਦੇ ਦਿਤੀ ਸੀ ।

ਇਸ ਸਮੇਂ ਯੋਗੀ ਰਾਜ ਇਕ ਬਿਰਧ ਸੰਤ ਦਲੇਉ ਪਿੰਡ ਦੇ ਬਾਹਰ ਰਹਿੰਦਾ ਸੀ ਜੋ ਹਮੇਸ਼ਾਂ ਗੁਰੂ ਜੀ ਦਾ ਜਸ ਸੁਣ-ਸੁਣ ਕੇ ਗੁਰੂ ਜੀ ਦਰਸ਼ਨ ਦੀ ਤੀਬਰ ਵਿਰਾਗਮਈ ਇਛਾ ਲਾਈ ਬੈਠਾ ਸੀ । ਗੁਰੂ ਜੀ ਉਸ ਦਾ ਪ੍ਰੇਮ ਦੇਖ ਭਜੇ ਗਏ, ਅਗੇ ਉਹ ਗੁਰੂ ਜੀ ਦੇ ਪ੍ਰੇਮ ਵਿਚ ਲਿਵ ਲਾਈ ਬੈਠਾ ਸੀ । ਗੁਰੂ ਜੀ ਨੇ ਆਪਣੀ ਆਤਮ ਸ਼ਕਤੀ ਨਾਲ ਆਪਣਾ ਉਹ ਸਰੂਪ ਜਿਸ ਵਿਚ ਮਗਨ ਸੀ ਖਿਚ ਲੀਤਾ, ਘਬਰਾ ਕੇ ਉਸ ਦੀ ਸਮਾਧੀ ਖੁਲ੍ਹ ਗਈ । ਜਿਸ ਸਰੂਪ ਦਾ ਧਿਆਨ ਧਰਦਾ ਸੀ ਉਹ ਸਾਖਯਾਤ ਸਚਾ ਗੁਰੂ ਸਾਹਮਣੇ ਨਜ਼ਰ ਆਇਆ, ਵੇਖਦਿਆਂ ਹੀ ਪ੍ਰੇਮ ਵਿਚ ਲਿਟ ਪਿਆ ਫਿਰ ਉਠ ਕੇ ਚਾਰ ਪ੍ਰਕਰਮਾ ਕਰਕੇ ਖੋੜਸ ਪ੍ਰਕਾਰ ਦੀ ਪੂਜਾ ਕੀਤੀ। ਹੱਥ ਜੋੜ ਕੇ ਉਸਤਤ ਕਰਨ ਲਗਾ ਤੇ ਬੜੇ ਉਤਸ਼ਾਹ ਨਾਲ ਸੇਵਾ ਕੀਤੀ। ਬੇਨਤੀ ਕਰਕੇ ਕਹਿਣ ਲਗਾ, ਸਚੇ ਪਾਤਿਸ਼ਾਹ ! ਮੈਂ ਜਪ ਤਪ ਵਰਤ ਜੋਗ ਸਾਧਨ ਕੀਤੇ ਹਨ, ਚਿਤ੍ਰ ਕੂਟ, ਕਾਂਸ਼ੀ ਆਦਿ ਸਭ ਤੀਰਥ ਕੀਤੇ ਹਨ ਪਰ ਮੇਰਾ ਮਨ ਸਾਫ ਨਹੀਂ ਹੋਇਆ ਤੇ ਸ਼ਾਂਤੀ ਨਹੀਂ ਹੋਈ ਅਰ ਨਾ ਆਤਮਾ ਨੂੰ ਸਾਖਯਾਤ ਗਿਆਨ ਹੋਇਆ ਹੈ । ਆਪ

ਕ੍ਰਿਪਾ ਕਰਕੇ ਮੈਨੂੰ ਸਚਾ ਉਪਦੇਸ਼ ਦੇ ਕੇ ਤਾਰੋ ਤਾਂ ਗੁਰੂ ਜੀ ਨੇ ਉਸ ਦਾ ਸਚਾ ਪ੍ਰੇਮ ਵੇਖ ਕੇ ਇਹ ਸ਼ਬਦ ਉਚਾਰਿਆ—

*ਧਨਾਸਰੀ ਮਹਲਾ ੯ ॥ (ਪੰਨਾ ੬੮੪)*

*ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥ ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥ ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥ ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥*

ਇਹ ਸ਼ਬਦ ਸੁਣ ਕੇ ਉਸ ਦਾ ਮਨ ਸ਼ਾਂਤ ਹੋ ਗਿਆ ਤੇ ਗੁਰੂ ਜੀ ਨੇ ਆਪਣੀ ਆਤਮ ਸ਼ਕਤੀ ਦੇ ਕੇ ਉਸ ਨੂੰ ਬ੍ਰਹਮ ਗਿਆਨ ਦ੍ਰਿੜ੍ਹਾਇਆ ।

ਇਥੋਂ ਅਗੇ ਗੰਢੂ ਪਿੰਡ ਵਿਚ ਭਾਈ ਮੁਗਲੂ ਨਾਮੇ ਗ੍ਰਿਹਸਤੀ ਸਿੱਖ ਦੇ ਘਰ ਜਾ ਉਤਰੇ । ਇਨ੍ਹਾਂ ਨੇ ਛੇਵੇਂ ਸਤਿਗੁਰਾਂ ਦੇ ਵੇਲੇ ਬੜੀਆਂ ਬੜੀਆਂ ਬਹਾਦਰੀਆਂ ਕੀਤੀਆਂ । ਇਹ ਗੁਰੂ ਕਾ ਬੜਾ ਸ਼ਰਧਾਵਾਨ ਸਿੱਖ ਸੀ । ਇਸ ਲਈ ਇਸ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਮੀਰੀ ਪੀਰੀ ਦੇ ਮਾਲਕ ਦਾਸ ਨੂੰ ਅੰਤ ਵੇਲੇ ਆਪ ਦੇ ਦਰਸ਼ਨ ਹੋਣ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਚਨ ਕੀਤਾ ਸੀ ਅਜੇ ੨੨-੨੩ ਵਰ੍ਹੇ ਆਪ ਨੇ ਹੋਰ ਜੀਉਣਾ ਹੈ, ਇਸ ਲਈ ਦੂਸਰੇ ਰੂਪ ਵਿਚ ਤੈਨੂੰ ਦਰਸ਼ਨ ਦੇਵਾਂਗੇ । ਸੋ ਉਹ ਹੁਣ ਆਪਣਾ ਅੰਤ ਸਮਾਂ ਜਾਣ ਕੇ ਗੁਰੂ ਜੀ ਨੂੰ ਚਿਤਾਰ ਰਿਹਾ ਸੀ । ਗੁਰੂ ਤੇਗ ਬਹਾਦਰ ਜੀ ਨੇ ਦਰਸ਼ਨ ਦਿੱਤਾ ਤਾਂ ਉਸ ਨੇ ਚਰਨ ਫੜ ਲਏ ਅਰ ਨਿਹਾਲ ਹੋ ਗਿਆ। ਥੋੜ੍ਹੇ ਚਿਰ ਵਿਚ ਹੀ ਚੋਲਾ ਛੱਡ ਕਰ ਕਰਤਾਰਪੁਰੀ ਨੂੰ ਸਿਧਾਰ ਗਿਆ ।

ਇਸੇ ਤਰ੍ਹਾਂ ਸ੍ਰੀ ਗੁਰੂ ਸਾਹਿਬ ਜੀ ਦੇਸ ਨੂੰ ਤਾਰਦੇ ਖਿਆਲੇ ਪਿੰਡ ਆ ਰਹੇ। ਇਥੇ ਗੰਗਾ ਰਾਮ ਬ੍ਰਾਹਮਣ ਨੇ ਮਹਾਰਾਜ ਜੀ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਸਭ ਸੇਵਕਾਂ ਨੂੰ ਭਲੇ ਪਾਸੇ ਲਾਇਆ ਅਰ ਇਥੋਂ ਅਗੇ ਮੋੜੀ ਪਿੰਡ ਇਕ ਜੰਡ ਦੇ ਦਰਖਤ ਹੇਠ ਜਾ ਉਤਰੇ । ਲੋਕਾਂ ਨੇ ਆਖਿਆ ਇਥੇ ਭੂਤ ਰਹਿੰਦੇ ਹਨ । ਗੁਰੂ ਕਿਆਂ ਬਚਨ ਕੀਤਾ ਸਭ ਚਲੇ ਜਾਣਗੇ । ਸੋ

ਰਾਤ ਨੂੰ ਜਦ ਪਿਸਾਚ ਤੇ ਦੇਓ ਆਏ ਤਾਂ ਗੁਰੂ ਜੀ ਦੇ ਹੁਕਮ ਨਾਲ ਸਰਹੰਦ ਵਲ ਚਲੇ ਗਏ ਅਰ ਆਪਣੇ ਪਰਤਾਵੇ ਵਾਸਤੇ ਕਈ ਦਰਖਤ ਤੋੜ ਗਏ। ਹੰਢਾਏ ਪਿੰਡ ਇਕ ਪੈਂਚ ਦੇ ਪੁੱਤਰ ਨੂੰ ਪੁਰਾਣਾ ਤਾਪ ਚੜ੍ਹਦਾ ਸੀ । ਗੁਰੂ ਜੀ ਨੇ ਬਚਨ ਕੀਤਾ ਇਸ ਟੋਭੇ ਵਿਚ ਨਹਾ ਲੈ ਸੋ ਉਥੇ ਨਹਾਉਣ ਨਾਲ ਉਸ ਦਾ ਤਾਪ ਜਾਂਦਾ ਰਿਹਾ। ਇਸੇ ਤਰ੍ਹਾਂ ਅਨੇਕਾਂ ਨੂੰ ਆਰਾਮ ਹੋਇਆ । ਲੋਕਾਂ ਨੇ ਇਸ ਟੋਭੇ ਦਾ ਨਾਮ ਗੁਰੂ ਸਰ ਰਖਿਆ ।

# ਸੁਲਤਾਨੀਆਂ ਦਾ ਸੁਧਰਨਾ

ਗੁਰੂ ਜੀ ਦੇ ਪ੍ਰਤਾਪ ਨਾਲ ਇਥੋਂ ਦੇ ਲੋਕ ਜੋ ਸੁਲਤਾਨ ਨੂੰ ਮੰਨਣ ਵਾਲੇ ਸਨ ਚਰਨੀਂ ਢਠੇ ਤੇ ਗੁਰੂ ਜੀ ਦੀ ਸਿੱਖੀ ਗ੍ਰਹਿਣ ਕੀਤੀ । ਗੁਰੂ ਜੀ ਨੇ ਸਭ ਨੂੰ ਉਪਦੇਸ਼ ਦੇ ਕੇ ਭਲੇ ਪਾਸੇ ਲਾਇਆ । ਫਿਰ ਸਮਾਉਂ ਪਿੰਡ ਦੇ ਸਿੱਖਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਨੂੰ ਧਰਮ ਦਾ ਉਪਦੇਸ਼ ਦੇ ਕੇ ਤਾਰੋ ਤਾਂ ਗੁਰੂ ਜੀ ਨੇ ਉਹਨਾਂ ਦੀ ਸ਼ਰਧਾ ਦੇਖ ਸਮਾਉਂ ਪਿੰਡ ਉਤਰੇ । ਇਥੇ ਹੀ ਪਸ਼ੌਰ ਦੀ ਸੰਗਤ ਜੋ ਅਨੰਦਪੁਰੋਂ ਆਈ ਸੀ ਆ ਗਈ । ਗੁਰੂ ਜੀ ਨੇ ਤੰਬੂ ਲਗਾ ਦਿਤੇ ਜੋ ਮੇਵਾ ਸੰਗਤ ਲਿਆਈ ਸੀ ਸਭ ਵਰਤਾਇਆ ਗਿਆ । ਇਕ ਸਿੱਖ ਜਿਸ ਦਾ ਖੇਤ ਨਜਦੀਕ ਸੀ ਉਸ ਨੇ ਸਾਰੀ ਸੰਗਤ ਨੂੰ ਜੋ ਲੱਖਾਂ ਦੇ ਕਰੀਬ ਸੀ ਲੱਸੀ ਛਕਾਈ। ਗੁਰੂ ਜੀ ਨੇ ਵਰ ਦਿਤਾ ਤੇਰੇ ਦੁਧ ਸਦਾ ਰਹੇਗਾ । ਇਸ ਪ੍ਰਕਾਰ ਸਭ ਸੁਲਤਾਨੀਏ ਸੁਧਰ ਗਏ ।

ਇਥੇ ਇਕ ਸਰਦਾਰ ਦੇਸੂ ਚਹਿਲ ਜੱਟ ਸੀ । ਗੁਰੂ ਕਾ ਜਸ ਸੁਣ ਕੇ ਦਰਸ਼ਨ ਕਰਨ ਆਇਆ । ਚਰਨ ਫੜ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਖਸ਼ੋ । ਇਸ ਦੇ ਨਾਲ ਜੋ ਸੁਲਤਾਨੀਏ ਆਏ ਸਨ ਉਨ੍ਹਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ਸੁਲਤਾਨ ਦੀ ਕਥਾ ਸੁਣਾਓ । ਗੁਰੂ ਜੀ ਨੇ ਬਚਨ ਕੀਤਾ ਇਹ ਜਿਸ ਨੂੰ ਤੁਸੀਂ ਸੁਲਤਾਨ ਕਹਿੰਦੇ ਹੋ, ਇਸ ਦਾ ਨਾਮ ਸਯਦ ਅਹਿਮਦ ਸੀ । ਉਸਦੀ ਮਾਸੀ ਦੇ ਪੁੱਤਰ ਭਾਈਆਂ ਨੇ ਆਪਣੇ ਪਿੰਡ ਵਿਚੋਂ ਜੋ ਸੁਲਤਾਨ ਪਾਸ ਸੀ ਕੱਢ ਛਡਿਆ। ਫਿਰ ਉਨ੍ਹਾਂ ਤੋਂ ਡਰਦਾ ਨੱਸ ਕੇ ਧੌਂਕਲ ਪਿੰਡ ਵਜ਼ੀਰਾਬਾਦ ਦੇ ਪ੍ਰਗਣੇ ਜਾ ਵਸਿਆ। ਜਦ ਉਨ੍ਹਾਂ ਉਥੇ ਵੀ ਉਸ ਨੂੰ ਜਾ ਫੜਿਆ ਤਾਂ ਰਾਤ ਨੂੰ ਦੌੜ ਕੇ ਨੂਰਪੁਰ ਦੇ ਥਲਾਂ ਵਿਚ ਪ੍ਰਗਣੇ ਇਸਮਾਈਲ

ਖਾਂ ਦੇ ਡੇਰੇ ਜਾ ਲੁਕਿਆ । ਓੜਕ ਉਥੇ ਹੀ ਨਗਾਹੇ ਪਿੰਡ ਵਸਦੇ ਉਸ ਦੇ ਵੈਰੀਆਂ ਨੇ ਜਾ ਕੇ ਫੜ ਕੇ ਬੁਰੀ ਦੁਰਦਸ਼ਾ ਨਾਲ ਮਾਰ ਦਿਤਾ । ਭਰਾਈ ਕੌਮ ਦੇ ਮੰਗਤੇ ਜੋ ਉਸ ਦੇ ਸੇਵਕ ਬਣੇ ਸਨ, ਝੂਠੀਆਂ ਸਚੀਆਂ ਕਹਾਣੀਆਂ ਸੁਣਾ ਸੁਣਾ ਘਰ ਘਰ ਢੋਲ ਵਜਾ ਆਪਣੇ ਪੇਟ ਦੀ ਖਾਤਰ ਮੰਗਦੇ ਫਿਰਦੇ ਹਨ । ਮੂਰਖ ਲੋਕ ਐਵੇਂ ਹੀ ਪਏ ਮਗਰ ਲਗਦੇ ਹਨ । ਜਿਹੜੇ ਆਪ ਹੀ ਆਪਣੇ ਵੈਰੀਆਂ ਤੋਂ ਲੁਕਦਾ ਭੱਜਾ ਫਿਰਿਆ ਉਹ ਦੂਸਰੇ ਨੂੰ ਕੀ ਬਚਾ ਸਕਦਾ ਹੈ । ਬਹਾਦਰੀ ਨਾਲ ਲੜ ਕੇ ਮਰਦਾ ਤਾਂ ਸ਼ਹੀਦ ਹੁੰਦਾ, ਜੋ ਕਾਇਰ ਹੋ ਕੇ ਆਪ ਹੀ ਕਾਲ ਦੀ ਚਬੀਣੀ ਹੋਇਆ । ਉਹ ਮੌਤ ਦੇ ਪਿਛੋਂ ਕਿਸੇ ਦਾ ਕੀ ਸਵਾਰ ਸਕਦਾ ਹੈ । ਦੁੱਖ ਸੁੱਖ ਆਪਣੇ ਕਰਮਾਂ ਦਾ ਫਲ ਹੈ । ਉਸ ਤੋਂ ਕੋਈ ਵੀ ਨਹੀਂ ਛੁਟਿਆ ।

ਇਹ ਸੁਣ ਕੇ ਬਹੁਤ ਲੋਕਾਂ ਨੇ ਝੂਠੇ ਪਖੰਡ ਛੱਡ ਕੇ ਗੁਰੂ ਜੀ ਦੀ ਸ਼ਰਨ ਲਈ । ਦੇਸੂ ਨੇ ਗੁਰੂ ਜੀ ਦੇ ਚਰਨ ਫੜ ਕੇ ਕਿਹਾ ਸਚੇ ਪਾਤਿਸ਼ਾਹ ਬਖਸ਼ੋ ! ਗੁਰੂ ਜੀ ਨੇ ਦੇਸੂ ਦੀ ਹਲੀਮੀ ਦੇਖ ਕੇ ਉਸ ਨੂੰ ੫ ਤੀਰ ਬਖਸ਼ੇ ਤੇ ਵਰ ਦਿਤਾ, ਜਿਤਨਾ ਚਿਰ ਤੇਰੇ ਘਰ ਤੀਰ ਰਹਿਣਗੇ, ਤੇਰਾ ਰਾਜ ਭਾਗ ਬਣਿਆ ਰਹੇਗਾ। ਜਿਤਨਾ ਚਿਰ ਇਸ ਦੀ ਬੇਅਦਬੀ ਨਾ ਕਰੋਗੇ ਤੇ ਤੇਰੀ ਸੰਤਾਨ ਇਸਦੀ ਪ੍ਰਤਿਸ਼ਟਾ ਕਰੇਗੀ ਸੁਖ ਪਾਵੋਗੇ । ਤੀਰ ਲੈ ਕੇ ਦੇਸ ਰਾਜ ਨੇ ਸੁਲਤਾਨ ਦੀ ਖੂੰਡੀ ਸੁਟ ਪਾਈ ਅਤੇ ਗੁਰੂ ਜੀ ਦੇ ਤੀਰ ਲੈ ਕੇ ਘਰ ਗਿਆ ਅਰ ਗੁਰੂ ਜੀ ਦਾ ਪੱਕਾ ਸਿੱਖ ਹੋਇਆ । ਥੋੜ੍ਹਾ ਚਿਰ ਪਾ ਕੇ ਦੇਸੇ ਦੀ ਤੀਵੀਂ ਨੇ ਗੁਰੂ ਕੇ ਤੀਰ ਪਥਰਾਂ ਨਾਲ ਭੰਨ ਕੇ ਸੁਟ ਦਿਤੇ ਤੇ ਮੁੜ ਪੀਰਾਂ ਦੀ ਖੂੰਡੀ ਉਸ ਦੇ ਮੋਢੇ ਰਖਾ ਦਿਤੀ। ਗੁਰੂ ਜੀ ਨੇ ਸੁਣ ਕੇ ਬਚਨ ਕੀਤਾ ਕਿ ਦੇਸੂ ਦੀ ਤੀਵੀਂ ਨੇ ਗੁਰੂ ਕੇ ਤੀਰ ਨਹੀਂ ਤੋੜੇ ਆਪਣੀ ਸੰਤਾਨ ਮਰੋੜੀ ਹੈ । ਇਸ ਪਿੰਡ ਵਿਚ ਜਦ ਪਿਪਲ ਜੰਮੇਗਾ ਦੇਸੂ ਦਾ ਬੰਸ ਨਾ ਰਹੇਗਾ ਸੋ ਸਭ ਸੱਚ ਹੋਇਆ । ਦੇਸੂ ਮਰ ਗਿਆ । ਪੁੱਤਰ ਉਸ ਦਾ ਮਾਲਕ ਮੁਲਕ ਹੋ ਕੇ ਆਪਣੇ ਸਾਕਾਂ ਦੇ ਹਥੋਂ ਮਾਰਿਆ ਗਿਆ । ਉਹਨਾਂ ਦਾ ਰਾਜ ਬਾਬੇ ਆਲਾ ਸਿੰਘ ਨੇ ਦਬਾ ਲੀਤਾ ਹੁਣ ਉਹਨਾਂ ਦੀ ਕੁਲ ਦਾ ਇਕ ਆਦਮੀ ਵੀ ਨਹੀਂ ਹੈ।

ਸੋ ਗੁਰੂ ਜੀ ਨੇ ਮਾਲਵੇ ਦੇਸ ਵਿਚਰਕੇ ਚੋਰ, ਠੱਗ, ਡਾਕੂਆਂ ਨੂੰ ਵੀ ਸੁਧਾਰ ਕੇ ਭਗਤੀ ਵੱਲ ਲਾਇਆ । ਗੁਰੂ ਜੀ ਦੇ ਪਵਿਤ੍ਰ ਸ਼ਬਦ ਪੜ੍ਹ ਕੇ

ਸਭ ਨੇ ਆਪਣਾ ਆਤਮਾ ਸ਼ੁਧ ਕੀਤਾ । ਇਸ ਪ੍ਰਕਾਰ ਮਾਲਵੇ ਵਿਚ ਵਿਚਰ ਕੇ ਦੇਸ਼ ਦਾ ਸੁਧਾਰ ਕੀਤਾ ।

## ਸੋਢੀਆਂ ਨੇ ਸ਼ਰੀਕਤ ਕਰਨੀ ਅਤੇ ਰਾਮਰਾਇ ਦੀ ਫਰਿਆਦ

ਗੁਰੂ ਜੀ ਦੇ ਸ਼ਰੀਕ ਸੋਢੀ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਤਾਪ ਦੇਖ ਕੇ ਖੁਸ਼ ਨਹੀਂ ਸਨ ਉਹ ਬਥੇਰੇ ਹੀਲੇ ਕਰਦੇ ਕਿ ਕਿਸੇ ਤਰ੍ਹਾਂ ਲੋਕ ਸਾਨੂੰ ਗੁਰੂ ਮੰਨਣ ਪਰ ਬਗੈਰ ਕਰਨੀਓਂ ਕੌਣ ਪੁਛੇ । ਆਖਰ ਇਕ ਦਿਨ ਧੀਰ ਮਲ ਨੇ ਸਭਨਾਂ ਸੋਢੀਆਂ ਨੂੰ ਸੱਦਿਆ ਤੇ ਰਾਮਰਾਇ ਵੀ ਇਸ ਵੇਲੇ ਦਿਲੀਓਂ ਆਇਆ ਤਾਂ ਸਭਨਾਂ ਨੇ ਰਾਮਰਾਇ ਨੂੰ ਬਹੁਤ ਫਲਾ ਕੇ ਆਖਿਆ ਅੱਜ ਤੂੰ ਹੀ ਸਾਡੀ ਕੁਲ ਵਿਚ ਅਜ਼ਮਤ ਤੇ ਪ੍ਰਤਾਪ ਦਾ ਸੂਰਜ ਹੈਂ । ਜਿਸ ਨੇ ਬਹੁਤ ਕਰਾਮਾਤਾਂ ਦਿਖਾ ਕੇ ਔਰੰਗਜ਼ੇਬ ਬਾਦਸ਼ਾਹ ਨੂੰ ਕਚਹਿਰੀ ਸਮੇਤ ਆਪਣੇ ਵਸ ਕਰ ਰਖਿਆ ਹੈ । ਐਡੇ ਸਮਰਥ ਹੋ ਕੇ ਫਿਰ ਤੂੰ ਆਪਣਾ ਹੱਕ ਗੱਦੀ ਗੁਰਿਆਈ ਕਿਉਂ ਨਹੀਂ ਸਾਂਭਦਾ ਤੇ ਤੇਗ ਬਹਾਦਰ ਨੂੰ ਕਿਸੇ ਗੁਰੂ ਨੇ ਗੱਦੀ ਨਹੀਂ ਦਿਤੀ ਤੇ ਨਾ ਹੀ ਭਾਈਚਾਰੇ ਅਰ ਮਸੰਦਾਂ ਨੇ ਗੁਰੂ ਥਾਪਿਆ ਹੈ ਕੇਵਲ ਇਕ ਮਖਣ ਸ਼ਾਹ ਕਮੀਨੀ ਜਾਤ ਲੁਬਾਣੇ ਸਿੱਖ ਨੇ ਰੌਲਾ ਚੁੱਕ ਪਾਇਆ ਕਿ ਮੇਰਾ ਜਹਾਜ ਇਨ੍ਹਾਂ ਬੰਨੇ ਲਾਇਆ ਹੈ । ਜਿਸ ਬਾਬਤ ਮੈਂ ਪੰਜ ਸੌ ਮੋਹਰ ਗੁਰੂ ਕੀ ਸੁਖੀ ਸੀ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਬਿਨਾਂ ਹੋਰ ਕਿਸੇ ਨਾ ਮੰਗੀ । ਇਹ ਗੱਲ ਕਰਾਮਾਤ ਦੀ ਉਘੀ ਕਰਕੇ ਆਪੇ ਆਪ ਉਸੇ ਨੂੰ ਗੁਰੂ ਥਾਪ ਕਢਿਆ । ਭਾਵੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਕਲ ਦੇ ਸੋਹਣੇ ਤੇ ਬਣਦੇ ਹਨ ਉਂਜ ਜਪੀ ਤਪੀ ਉਦਾਰ ਹੋਣ ਵਿਚ ਵੀ ਕਸਰ ਨਹੀਂ ਪਰ ਅਕਲ ਗੁਰਿਆਈ ਕਰਨ ਦੀ ਨਹੀਂ । ਡਰਾਕਲ ਅਜਿਹਾ ਹੈ ਜੇ ਤੁਸੀਂ ਇਕ ਵਾਰ ਬਾਦਸ਼ਾਹ ਨੂੰ ਕਹਿ ਕੇ ਦਿਲੀ ਬੁਲਾਓ ਤਾਂ ਉਸੇ ਘੜੀ ਗੁਰਿਆਈ ਛੱਡ ਕੇ ਨਸ ਜਾਏਗਾ ਤੇ ਅਜਿਹੇ ਪਰਬਤ ਦੀ ਕੰਦਰਾ ਵਿਚ ਜਾ ਕੇ ਲੁਕੇਗਾ ਜਿਥੋਂ ਲਭਿਆਂ ਵੀ ਨਾ ਲਭੇ । ਇਕ ਵਾਰੀ ਸਾਡੀਆਂ ਉਰਲੀਆਂ ਸੁਣਦੇ ਸਾਰ ਹੀ ਕੀਰਤਪੁਰ ਛਡ ਕੇ ਦੋ ਦਰਿਆ ਟਪ ਗਿਆ

ਤੇ ਬਕਾਲੇ ਜਾ ਸਾਹ ਲੀਤਾ । ਜੇ ਕਦੇ ਪਰਲੀਆਂ ਵੀ ਸੁਣ ਲੈਂਦਾ ਤਾਂ ਖਬਰ ਨਹੀਂ ਕਿਥੇ ਪਹੁੰਚਦਾ। ਜਰਾ ਕੁ ਬਾਦਸ਼ਾਹ ਨੂੰ ਕਹਿ ਕੇ ਦਿੱਲੀ ਬੁਲਵਾਇਆ ਤਾਂ ਇਹਨਾਂ ਨੇ ਉਸੇ ਘੜੀ ਗੁਰਿਆਈ ਤੁਸਾਂ ਨੂੰ ਦੇ ਦੇਣੀ ਹੈ ਫਿਰ ਅਸੀਂ ਤੇਰੇ ਪਿਛੇ ਹਾਂ, ਤੇਰੇ ਤਾਬੇਦਾਰ ਤੇ ਕੰਮ ਸੁਧਾਰ ਬਣੇ ਰਹਾਂਗੇ । ਭਾਵੇਂ ਲਿਖਤ ਕਰਾ ਲੈ ਜਿਸ ਜਿਸ ਪ੍ਰਗਣੇ ਦੀ ਸਿੱਖੀ ਸਾਨੂੰ ਖੁਸ਼ੀ ਹੋ ਕੇ ਦੇਵੇਂਗਾ ਉਹੋ ਲੈ ਕੇ ਅਸੀਂ ਖੁਸ਼ੀ ਰਹਾਂਗੇ । ਕਿਉਂਕਿ ਤੂੰ ਸਤਵੇਂ ਗੁਰੂ ਦਾ ਵਡਾ ਪੁੱਤਰ ਕਰਾਮਾਤ ਦਾ ਸਮੁੰਦਰ ਗੱਦੀ ਗੁਰਿਆਈ ਦਾ ਮਾਲਕ ਬਾਦਸ਼ਾਹਾਂ ਤਕ ਮੰਨਿਆ ਹੋਇਆ ਸਭ ਤਰ੍ਹਾਂ ਲਾਇਕ ਹੈਂ । ਜਿਸ ਤੋਂ ਇਕ ਨੂੰ ਕੀ ਸਾਰੇ ਦੇਸ ਨੂੰ ਹੀ ਫਾਇਦਾ ਹੋਏਗਾ । ਨਹੀਂ ਤਾਂ ਜ਼ਰਾ ਕੁ ਸੀਤਾ ਵਾਲਾ ਹੁਕਮ ਦੇਹ ਫੇਰ ਹਨੂੰਮਾਨ ਦੀ ਤਰ੍ਹਾਂ ਇਹਨਾਂ ਦੀ ਗੁਰਿਆਈ ਦੇ ਬਾਗ ਨੂੰ ਵੀਰਾਨ ਕਰਨ ਲਈ ਅਸੀਂ ਬਥੇਰੇ ਤਕੜੇ ਹਾਂ।

ਸ਼ਰੀਕਾਂ ਭਾਈਆਂ ਦੀਆਂ ਇਹੋ ਜਿਹੀਆਂ ਬੋਲੀਆਂ ਤੇ ਸਿੱਖ ਮਤਾਂ ਸੁਣ ਕੇ ਰਾਮਰਾਇ ਤਾਂ ਸਚਮੁਚ ਆਪ ਨੂੰ ਸੋਢੀ ਬੰਸ ਦਾ ਸੂਰਜ ਮੰਨ ਬੈਠਾ ਤੇ ਅਜਿਹਾ ਫੁਲਿਆ ਕਿ ਜਾਮੇ ਦੀਆਂ ਤਣੀਆਂ ਟੁਟ ਗਈਆਂ ਤੇ ਉਸ ਖਿਆਲੀ ਖੁਸ਼ੀ ਵਿਚ ਆਖਣ ਲਗਾ ਤਾਇਆ ਜੀ ਮੈਂ ਆਪ ਦਾ ਸਦਾ ਅਨੁਸਾਰੀ ਹਾਂ। ਹੁਣ ਜਿਥੋਂ ਤਕ ਮੇਰਾ ਵਸ ਲਗੂ ਤੁਹਾਡੀ ਆਗਿਆ ਪਾਲਣ ਵਾਸਤੇ ਸਾਰਾ ਜ਼ੋਰ ਲਾਵਾਂਗਾ। ਮੈਨੂੰ ਭਰੋਸਾ ਹੈ ਕਿ ਜਦ ਤੁਸੀਂ ਮੇਰੇ ਵਲ ਆਏ ਹੋ ਤਾਂ ਇਹ ਕੰਮ ਸਹਿਜੇ ਹੀ ਕਰ ਲਵਾਂਗੇ । ਜਦ ਚਾਰ ਗਿਦੜਾਂ ਨੇ ਇਕ ਮੁੱਠ ਹੋ ਕੇ ਹਾਥੀ ਮਾਰ ਲੀਤਾ ਸੀ ਤੇ ਚਾਰ ਬਕਰੇ ਕੁੱਤਾ ਰੋਕ ਕੇ ਛਕ ਗਏ ਸੀ ਸੋ ਫਿਰ ਤੁਸੀਂ ਅਸੀਂ ਤਾਂ ਸਤਿਗੁਰਾਂ ਦੀ ਅੰਸ਼ ਸਭਨੀਂ ਗੱਲੀਂ ਸਮਰਥ ਮੰਨੇ ਦੰਨੇ ਹੋਏ ਹਾਂ । ਹੁਣ ਤੁਸੀਂ ਨਚਿੰਤ ਰਹੋ । ਦਿੱਲੀ ਹਮਲੇ ਵਿਚ ਜਿਹੜਾ ਗਿਆ ਬਚ ਕੇ ਨਹੀਂ ਆਇਆ । ਮੈਂ ਆਪ ਕਿਉਂ ਕੌੜਾ ਬੋਲਣਾ ਏ । ਬੰਦੀ ਖਾਨੇ ਭਿਜਵਾ ਕੇ ਉਸ ਥਾਂ ਮੁਕਾ ਛਡਾਂਗੇ। ਇਹ ਹੰਕਾਰ ਦੀ ਗੱਲ ਰਾਮਰਾਇ ਦੇ ਮੂੰਹੋਂ ਸੁਣ ਕੇ ਦੁਸ਼ਟ ਚੌਂਕੜੀ ਬਹੁਤ ਖੁਸ਼ ਹੋਈ । ਰਾਮਰਾਇ ਤਾਂ ਦਿੱਲੀ ਨੂੰ ਤੁਰ ਗਿਆ ਤੇ ਇਹ ਕੱਛਾਂ ਪਿਦਕਾਉਂਦੇ ਆਪਣੇ-ਆਪਣੇ ਘਰੀਂ ਪੁਜੇ ।

ਇਕ ਦਿਨ ਰਾਮਰਾਇ ਨੇ ਕਿਸੇ ਢੰਗ ਨਾਲ ਬਾਦਸ਼ਾਹ ਪਾਸ ਗੁਰੂ ਘਰ

ਦੀ ਗੱਲ ਚਲਾ ਦਿਤੀ ਤਾਂ ਔਰੰਗਜ਼ੇਬ ਨੇ ਪੁਛਿਆ ਹੁਣ ਗੁਰੂ ਨਾਨਕ ਸ਼ਾਹ ਦੀ ਗੱਦੀ ਤੇ ਕੌਣ ਹੈ ? ਤਾਂ ਰਾਮ ਰਾਇ ਨੇ ਆਖਿਆ ਹੱਕ ਤਾਂ ਮੇਰਾ ਸੀ ਪਰ ਉਥੇ ਨਾ ਹੋਣ ਕਰਕੇ ਕਈ ਸਿੱਖਾਂ ਤੇ ਮਸੰਦਾਂ ਨੇ ਆਪਣੇ ਹੱਥ ਰੰਗਣ ਲਈ ਇਕ ਮਸਤ ਜਿਹੇ ਸੋਢੀ ਨੂੰ ਜੋ ਮੇਰਾ ਬਾਬਾ ਲਗਦਾ ਹੈ, ਗੁਰੂ ਉਜਾਗਰ ਕਰ ਰੱਖਿਆ ਹੈ । ਭਾਈਚਾਰਾ ਸਾਰਾ ਉਸ ਨੂੰ ਗੁਰੂ ਮੰਨਣਾ ਨਹੀਂ ਚਾਹੁੰਦਾ। ਇਸ ਵਾਸਤੇ ਕਿਸੇ ਦਸਤਾਰ ਵੀ ਨਹੀਂ ਬੰਨ੍ਹਵਾਈ । ਉਹ ਤਾਂ ਮਸਤ ਜਿਹਾ ਹੋ ਕੇ ਅੰਦਰ ਬੈਠਾ ਰਹਿੰਦਾ ਹੈ । ਇਸ ਲਈ ਮੇਰੇ ਤੇ ਆਪ ਕ੍ਰਿਪਾ ਕਰੋ ਤੇ ਗੁਰਿਆਈ ਦੀ ਪਦਵੀ ਲੈ ਦਿਓ । ਕਿਉਂਕਿ ਹੱਕ ਮੇਰਾ ਹੀ ਹੈ । ਬਾਦਸ਼ਾਹ ਨੇ ਕਿਹਾ ਆਪ ਫਕੀਰ ਹੋ ਕੇ ਲਾਲਚ ਕਿਉਂ ਕਰਦੇ ਹੋ । ਆਪ ਦੇ ਕੋਲ ਬਹੁਤ ਪਦਾਰਥ ਹੈ । ਗੱਦੀ ਤਾਂ ਉਸੇ ਦੀ ਹੈ ਜਿਸ ਨੂੰ ਗੱਦੀ ਦਾ ਮਾਲਕ ਮੁਕਰਰ ਕਰ ਗਿਆ ਹੈ । ਰਾਮ ਰਾਇ ਨੇ ਆਪਣੀ ਵਲੋਂ ਬਥੇਰਾ ਜ਼ੋਰ ਲਗਾਇਆ ਤੇ ਆਖਿਆ ਇਕ ਵਾਰੀ ਹਜੂਰ ਆਪਣੇ ਰੂਬਰੂ ਬੁਲਾ ਕੇ ਉਸ ਦੀ ਲਾਇਕੀ ਤੇ ਕਰਾਮਾਤ ਤਾਂ ਦੇਖੋ । ਬਾਦਸ਼ਾਹ ਬੋਲਿਆ ਪੀਰ ਜੀ ਤੇਰੇ ਜਿਤਨੀ ਅਜ਼ਮਤ ਕਿਸੇ ਵਿਚ ਨਹੀਂ, ਅਸਾਂ ਜੋ ਕੁਛ ਦੇਖਣਾ ਹੋਊ ਤੁਸਾਂ ਪਾਸੋਂ ਦੇਖ ਲਵਾਂਗੇ। ਉਸ ਵਿਚਾਰੇ ਨੂੰ ਬੁਲਾਵਣ ਦੀ ਕੀ ਖੇਚਲ ਕਰਨੀ ਹੈ । ਪਰ ਇਹੋ ਜਿਹੇ ਮਸਤ ਰਹਿਣ ਵਾਲੇ ਕਰਾਮਾਤ ਤੋਂ ਖਾਲੀ ਵੀ ਨਹੀਂ ਹੁੰਦੇ । ਇਹ ਸੁਣ ਕੇ ਰਾਮ ਰਾਇ ਦੀ ਚੰਗੀ ਕੰਡ ਝੜ ਗਈ ਤੇ ਬਾਕੀ ਦੇ ਸੋਢੀ ਵੀ ਸੁਣ ਕੇ ਚੁਪ ਹੋ ਗਏ ।

# ਗੁਰੂ ਜੀ ਦਾ ਦੇਸ ਸੁਧਾਰ ਹਿਤ ਤੀਰਥ ਯਾਤਰਾ ਕਰਨਾ

ਸ੍ਰੀ ਗੁਰੂ ਜੀ ਨੇ ਲੋਕਾਂ ਦੇ ਉਧਾਰ ਹਿਤ ਤੀਰਥਾਂ ਪਰ ਵਿਚਰਨਾ ਚਾਹਿਆ ਕਿਉਂਕਿ ਮਾਤਾ ਨਾਨਕੀ ਜੀ ਨੇ ਵੀ ਕਈ ਵਾਰ ਆਖਿਆ ਸੀ, ਸੋ ਸਚੇ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਤੀਰਥ ਯਾਤਰਾ ਦੀ ਤਿਆਰੀ ਕੀਤੀ। ਅਨੰਦਪੁਰ ਨਗਰ ਤੇ ਪਿਛੇ ਦੇ ਕਾਰ ਵਿਹਾਰ ਵਾਸਤੇ ਭਾਈ ਭਾਗ ਮਲ ਅਰੋੜੇ ਸਿੱਖ ਨੂੰ ਮੁਕਰਰ ਕੀਤਾ । ਇਸ ਦੇ ਨਾਲ ਹੋਰ ਵੀ ਰਾਮੇ ਸੰਧੂ

ਸਾਧੂ ਮੁਲਤਾਨੀ, ਬਹਿਲੋ ਕੇ ਦੇਸ ਰਾਜ ਆਦਿਕ ਕਈ ਮੋਹਤਬਿਰ ਸਿੱਖਾਂ ਨੂੰ ਅਨੰਦਪੁਰ ਦਾ ਕਾਰ ਵਿਹਾਰ ਸੌਂਪ ਕੇ ਹੁਕਮ ਦਿਤਾ ਕਿ ਸਾਡੇ ਆਉਂਦਿਆਂ ਨੂੰ ਇਕ ਖੂਹ ਤੇ ਲੰਗਰ ਦੀ ਜਗ੍ਹਾ ਤਿਆਰ ਕਰਨੀ । ਗੁਰੂ ਜੀ ਦੀ ਤਿਆਰੀ ਤੀਰਥਾਂ ਵਲ ਵੇਖ ਕੇ ਰਾਜੇ ਦੀਪ ਚੰਦ ਕਹਿਲੂਰ ਪਤੀ ਨੇ ਮੱਥਾ ਟੇਕਿਆ ਤੇ ਬੇਨਤੀ ਕੀਤੀ, ਕੋਈ ਸੇਵਾ ਦਸੋ ਤਾਂ ਗੁਰੂ ਸਾਹਿਬ ਜੀ ਨੇ ਭਾਈ ਭਾਗ ਮਲ ਅਰੋੜੇ ਦੀ ਬਾਂਹ ਫੜਾ ਕੇ ਬਚਨ ਕੀਤਾ ਨਗਰੀ ਸਮੇਤ ਇਹਨਾਂ ਦਾ ਖਿਆਲ ਰਖਣਾ । ਜਿਸ ਵੇਲੇ ਗੁਰੂ ਸਾਹਿਬ ਅਨੰਦਪੁਰੋਂ ਤੁਰੇ ਤਾਂ ਸਾਰਾ ਸ਼ਹਿਰ ਗੁਰੂ ਜੀ ਦੇ ਮਗਰ ਆਇਆ। ਇਸ ਲਈ ਮਹਾਰਾਜ ਜੀ ਨੇ ਦੋ ਕੋਹਾਂ ਉਤੇ ਡੇਰਾ ਕਰ ਦਿਤਾ । ਸਭ ਲੋਕ ਸ੍ਰੀ ਰਾਮਚੰਦਰ ਜੀ ਦੇ ਬਨਵਾਸ ਸਮੇਂ ਜੋ ਉਦਾਸ ਹੋਏ ਸਨ ਉਸੇ ਤਰ੍ਹਾਂ ਹੁਣ ਅਨੰਦਪੁਰ ਦੀ ਸੰਗਤ ਉਦਾਸ ਹੋਈ । ਗੁਰੂ ਜੀ ਨੇ ਵੈਰਾਗਮਈ ਬਾਣੀ ਦੇ ਬਲ ਨਾਲ ਸਭ ਦਾ ਮੋਹ ਦੂਰ ਕੀਤਾ ਅਰ ਦਿਲੀ ਦੀ ਸੰਗਤ ਜੋ ਦਰਸ਼ਨ ਕਰਨ ਆਈ ਸੀ, ਸਭਨਾਂ ਸਿੱਖਾਂ ਦੀਆਂ ਕਾਮਨਾਂ ਪੂਰੀਆਂ ਕੀਤੀਆਂ । ਦਿੱਲੀ ਵਾਲੇ ਸਿੱਖਾਂ ਨੇ ਰਾਮ ਰਾਇ ਦੀ ਕਥਾ ਸੁਣਾਈ ਜੋ ਬਾਦਸ਼ਾਹ ਨਾਲ ਦੂਸਰੇ ਸੋਢੀਆਂ ਦੇ ਚੁਕੇ ਚੁਕਾਏ ਆਖਿਆ ਸੀ ਤੇ ਜੋ ਉਤਰ ਮਿਲਿਆ ਸੀ ਸੋ ਭੀ ਸੁਣਾਇਆ । ਗੁਰੂ ਜੀ ਨੇ ਸੁਣ ਕੇ ਆਖਿਆ ਰਾਮਰਾਇ ਅਨੰਦ ਲਵੇ । ਸਾਡਾ ਤੁਹਾਡਾ ਰਾਖਾ ਗੁਰੂ ਨਾਨਕ ਹੈ, ਤੁਸੀਂ ਵਾਹਿਗੁਰੂ ਦਾ ਜਾਪ ਕਰੋ ।

## ਭਾਈ ਮੀਂਹੇ ਦਾ ਪ੍ਰਸੰਗ

ਗੁਰੂ ਜੀ ਮਾਲਵੇ ਆਦਿਕ ਇਲਾਕਿਆਂ ਵਿਚੋਂ ਵਿਚਰਦੇ ਬਾਂਗਰ ਦੇਸ ਆਏ। ਗੁਰੂ ਜੀ ਨਾਲ ਬਹੁਤ ਸੰਗਤਾਂ ਸਨ । ਕਈ ਆਦਮੀ ਸੇਵਾ ਕਰਨ ਵਾਲੇ ਸਨ। ਥਾਂ-ਥਾਂ ਪ੍ਰਚਾਰ ਹੁੰਦਾ ਗਿਆ । ਜਿਸ ਸ਼ਹਿਰ ਜਾਣ ਉਥੋਂ ਦੇ ਲੋਕ ਹੀ ਗੁਰੂ ਕੇ ਸਿੱਖ ਹੋ ਜਾਣ । ਭਗਤੀ ਕਰਨ ਤੇ ਗੁਰੂ ਦੇ ਉਪਦੇਸ਼ ਸੁਣ ਕੇ ਆਪਣਾ ਜਨਮ ਸਫਲਾ ਕਰਨ । ਇਸ ਯਾਤਰਾ ਵਿਚ ਨੰਦ ਲਾਲ, ਸੋਹਣ ਦੇ ਪੁੱਤਰ ਮੀਂਹੇ ਨੇ ਗੁਰੂ ਜੀ ਦੀ ਅਤੇ ਸੰਗਤ ਦੀ ਬਹੁਤ ਸੇਵਾ ਕੀਤੀ । ਇਤਨਾ ਪਾਣੀ ਲੰਗਰ ਵਿਚ ਤੇ ਘੋੜਿਆਂ ਬੈਲਾਂ ਅਤੇ ਆਦਮੀਆਂ ਨੂੰ ਪਿਲਾਉਂਦਾ ਤਾਹੀਂ ਸੰਗਤਾਂ ਉਸ ਨੂੰ ਮੀਂਹਾ ਕਰਕੇ ਸੱਦਦੀਆਂ ਸਨ । ਇਸ

ਨੇ ਕਿਸੇ ਵੇਲੇ ਵੀ ਸਿਰ ਤੋਂ ਮੰਡਾਸਾ ਨਹੀਂ ਸੀ ਉਤਾਰਿਆ । ਜਿਸ ਕਰਕੇ ਸਿਰ ਵਿਚ ਜਖਮ ਪੈ ਕੇ ਕੀੜੇ ਪੈ ਗਏ, ਫਿਰ ਇਕ ਵਾਰ ਮੰਡਾਸਾ ਸਵਾਰਨ ਲਗਿਆਂ ਕੀੜੇ ਡਿਗ ਪਏ ਤਾਂ ਇਸ ਨੇ ਫਿਰ ਸਿਰ ਵਿਚ ਇਹ ਖਿਆਲ ਕਰਕੇ ਸੁਟ ਲਏ ਕਿ ਇਹਨਾਂ ਨੂੰ ਹੋਰ ਕਿਥੋਂ ਖਾਣ ਨੂੰ ਲੱਭਣਾ ਹੈ, ਮੇਰਾ ਸਿਰ ਕਿਉਂ ਨਾ ਖਾਣ । ਇਹ ਸਰੀਰ ਫਿਰ ਕਿਸ ਕੰਮ ਆਉਣਾ ਹੈ । ਮਾਤਾ ਜੀ ਚਿਕ ਵਿਚੋਂ ਦੇਖਦੇ ਸਨ ਉਨ੍ਹਾਂ ਗੁਰੂ ਜੀ ਨੂੰ ਦਸਿਆ । ਗੁਰੂ ਜੀ ਨੇ ਮੰਡਾਸਾ ਉਤਰਵਾਕੇ ਉਸ ਦੇ ਸਿਰ ਦਾ ਜਖਮ ਠੀਕ ਕੀਤਾ । ਆਖਿਆ ਤੂੰ ਸਚੀ ਭਗਤੀ ਕੀਤੀ ਹੈ । ਇਸ ਲਈ ਤੇਰੀ ਘਾਲ ਥਾਇ ਪਈ ਹੈ । ਗੁਰੂ ਜੀ ਨੇ ਉਸ ਨੂੰ ਰਿਧੀ ਸਿਧੀ ਬਖਸ਼ ਕੇ ਗੁਰੂ ਘਰ ਦੀ ਮਸੰਦੀ ਬਖਸ਼ੀ ਤੇ ਇਸ ਨੇ ਪੂਰਬ ਵੰਨੀ ਜਾ ਕੇ ਬੜਾ ਪ੍ਰਚਾਰ ਕੀਤਾ ।

## ਬਾਂਗਰ ਦੇਸ਼ ਦਾ ਸੁਧਾਰ

## ਪ੍ਰਸੰਗ ਦਗੋ ਚੌਧਰੀ

ਗੁਰੂ ਜੀ ਵਿਚਰਦੇ ਹੋਏ ਧਮਧਾਨ ਪਿੰਡ ਆਏ ਤਾਂ ਇਥੇ ਇਕ ਤਾਲ ਦੇ ਕਿਨਾਰੇ ਜੋ ਬਹੁਤ ਪੁਰਾਣਾ ਲਵ ਕੁਸ਼ ਵੇਲੇ ਦਾ ਹੈ ਉਤਰੇ । ਬਾਂਗਰ ਦੇਸ ਦੇ ਜੱਟ ਲੋਕਾਂ ਦੀਆਂ ਗਊਆਂ ਮਹੀਆਂ ਬਾਹਰੋਂ ਚਰਦੀਆਂ ਚੁਰਾ ਲਿਆਉਂਦੇ ਸਨ। ਕਟੇ ਵਛੇ ਰੋਂਦੇ ਮਾਲਕਾਂ ਦੇ ਘਰ ਰਹਿ ਜਾਂਦੇ ਸਨ । ਇਹ ਮੂੜੀ ਚੜ੍ਹਾ ਕੇ ਦੁਧ ਚੋ ਲੈਂਦੇ ਸਨ । ਜਿਸ ਕਰਕੇ ਡੰਗਰਾਂ ਨੂੰ ਬਹੁਤ ਤਕਲੀਫ ਹੁੰਦੀ ਸੀ । ਸੋ ਦਗੋ ਚੌਧਰੀ ਇਕ ਗਾਗਰ ਦੁੱਧ ਦੀ ਭਰ ਕੇ ਗੁਰੂ ਜੀ ਪਾਸ ਲੈ ਆਇਆ । ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਹ ਦੁੱਧ ਸਾਡੇ ਕੰਮ ਦਾ ਨਹੀਂ, ਤੁਸਾਂ ਮੂੜੀ ਚੜ੍ਹਾ ਕੇ ਚੋਇਆ ਹੈ । ਦਗੋ ਚੌਧਰੀ ਗੁਰੂ ਜੀ ਨੂੰ ਅੰਤਰਜਾਮੀ ਜਾਣ ਕੇ ਚਰਨੀ ਢਠਾ ਅਤੇ ਆਖਿਆ ਗੁਰੂ ਜੀ ਬਖਸ਼ੋ। ਗੁਰੂ ਜੀ ਨੇ ਬਚਨ ਕੀਤਾ ਪਰਾਇਆ ਧਨ ਲੈਣਾ ਤੇ ਬੇਰਹਿਮੀਆਂ ਕਰਨੀਆਂ ਪਾਪ ਹੈ । ਇਸ ਲਈ ਤੁਸੀਂ ਇਹਨਾਂ ਤੋਂ ਸਿਖਿਆ ਲਓ । ਇਸ ਪ੍ਰਕਾਰ ਸਭਨਾਂ ਨੇ ਇਹ ਆਦਤ ਛਡ ਕੇ ਆਪਣੀ ਭੁੱਲ ਬਖਸ਼ਾਈ ਤੇ ਲੋਕਾਂ ਦੇ ਡੰਗਰ ਲੋਕਾਂ ਦੇ ਘਰੀਂ ਪੁਚਾਏ । ਦਗੋ ਚੌਧਰੀ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ।

ਇਥੇ ਹੀ ਗੁਰੂ ਜੀ ਨੂੰ ਪੋਠੋਹਾਰ ਦੀ ਸੰਗਤ ਜੋ ਦਰਸ਼ਨ ਨੂੰ ਆਈ ਸੀ ਮਿਲੀ। ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ।

ਗੁਰੂ ਜੀ ਨੇ ਧਮਧਾਣ ਪਿੰਡ ਤੋਂ ਤੁਰਨ ਲਗਿਆਂ ਉਥੋਂ ਦੇ ਦਗੋ ਚੌਧਰੀ ਨੂੰ ਬਹੁਤ ਸਾਰੀ ਦੌਲਤ ਦੇ ਕੇ ਬਚਨ ਕੀਤਾ, ਇਥੇ ਇਕ ਧਰਮਸਾਲਾ, ਖੂਹ, ਬਾਗ ਬਣਵਾ ਦੇਣਾ । ਆਏ ਸਿੱਖਾਂ ਦੀ ਟਹਿਲ ਕਰਨਾ । ਇਥੇ ਗੁਰੂ ਕੇ ਝੰਡੇ ਝੂਲਣਗੇ । ਨਾਮ ਦਾ ਤੇ ਅੰਨ ਦਾ ਸਦਾ ਵਰਤ ਚਲੇਗਾ । ਇਸ ਰੁਪਏ ਨੂੰ ਤੂੰ ਨਾ ਖਾਵੀਂ । ਧਰਮ ਅਰਥ ਲਾਵੀਂ ਕਿਉਂਕਿ ਗ੍ਰਿਹਸਤੀ ਨੂੰ ਪੂਜਾ ਦਾ ਪੈਸਾ ਖਾਣਾ ਕਚੇ ਮਸਾਣ ਅਤੇ ਪਾਰੇ ਤੁਲ ਹੈ । ਪਹਿਲੇ ਤਾਂ ਦਗੋ ਗੁਰੂ ਕੇ ਬਚਨ ਪਾਲਦਾ ਰਿਹਾ ਮਗਰੋਂ ਉਸ ਨੇ ਉਸ ਰੁਪਏ ਵਿਚੋਂ ਆਪਣੇ ਖੇਤ ਵਿਚ ਖੂਹ ਲਵਾ ਲਿਆ । ਜੋ ਹੁਣ ਵਿੰਗਾ ਖੜਾ ਹੈ ਤੇ ਉਸ ਦਾ ਵੰਸ ਸਭ ਉਜੜ ਗਿਆ ਹੈ। ਇਥੇ ਹੀ ਮਹਾਰਾਜ ਮਹਿੰਦਰ ਸਿੰਘ ਜੀ ਪਟਿਲੇਸ਼ ਨੇ ਬੜੇ ਪਕੇ ਮੰਦਰ ਬਣਵਾਏ ਹੋਏ ਸਨ । ਛੇ ਹਜ਼ਾਰ ਰੁਪਏ ਦੀ ਜਗੀਰ ਇਸ ਨਾਲ ਹੈ । ਬੜਾ ਲੰਗਰ ਚਲਦਾ ਹੈ । ਜਿਥੇ ਦੁੱਧ ਸਭ ਵਰਤਾਇਆ ਜਾਂਦਾ ਹੈ ਰਿੜਕਦੇ ਨਹੀਂ ।

ਇਥੋਂ ਚਲ ਕੇ ਗੁਰੂ ਸਾਹਿਬ ਪਦਕੜ ਪਿੰਡ ਗਏ ਤਾਂ ਇਥੋਂ ਦੇ ਲੋਕ ਸੇਵਾ ਤੋਂ ਰਹੇ ਹੋਏ ਸਨ । ਇਸ ਲਈ ਇਨ੍ਹਾਂ ਨੇ ਸੇਵਾ ਦੀ ਥਾਂ ਸਗੋਂ ਗੁਰੂ ਜੀ ਦੇ ਰਾਤ ਨੂੰ ਘੋੜੇ ਚੁਰਾਉਣੇ ਚਾਹੇ । ਜਦ ਰਾਤ ਨੂੰ ਸਲਾਹ ਕਰ ਕੇ ਆਏ ਤਾਂ ਅੰਨ੍ਹੇ ਹੋ ਗਏ । ਫਿਰ ਛੱਡ ਆਏ ਤਾਂ ਦਿਸਣ ਲਗ ਪਿਆ । ਜਦ ਇਕ ਦੋ ਵਾਰ ਐਸਾ ਹੋਇਆ ਤਾਂ ਸਵੇਰੇ ਪੰਚਾਇਤ ਜੋੜ ਕੇ ਚਰਨੀਂ ਆ ਢਠੇ ਤੇ ਬੇਨਤੀ ਕੀਤੀ ਬਖਸ਼ੋ । ਗੁਰੂ ਜੀ ਬ੍ਰਹਮ ਸਮਦਰਸੀ ਹਨ । ਇਸ ਲਈ ਏਨ੍ਹਾਂ ਨੂੰ ਬਖਸ਼ਕੇ ਆਖਿਆ ਤੁਸੀਂ ਕੀ ਮੰਗਦੇ ਹੋ ? ਉਹਨਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ! ਸਾਡੇ ਪਿੰਡ ਖੂਹਾਂ ਦਾ ਪਾਣੀ ਖਾਰਾ ਹੈ ਮਿੱਠਾ ਹੋ ਜਾਵੇ। ਗੁਰੂ ਸਾਹਿਬ ਨੇ ਤੀਰ ਚਲਾ ਕੇ ਆਖਿਆ ਜਿਥੋਂ ਤਕ ਸਾਡਾ ਤੀਰ ਗਿਆ ਹੈ ਇਤਨੀ ਇਤਨੀ ਦੂਰ ਪਿੰਡ ਤੋਂ ਚੁਫੇਰੇ ਮਿਠਾ ਜਲ ਨਿਕਲੇਗਾ। ਹੁਣ ਉਸ ਹੱਦ ਤੋਂ ਅੰਦਰ ਖੂਹ ਮਿਠੇ ਤੇ ਬਾਹਰ ਦੇ ਖਾਰੇ ਪਾਣੀ ਦੇ ਹਨ। ਸੱਚ ਹੈ—

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥੭੮॥ (ਪੰਨਾ ੧੩੮੧)*

ਇਹਨਾਂ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਚੋਰੀ ਛਡਵਾਕੇ ਇਹਨਾਂ ਨੂੰ ਭਗਤੀ ਕਰਨ ਲਾਇਆ। ਇਹ ਵੀ ਆਏ ਸਿੱਖ ਸੰਤ ਦੀ ਸੇਵਾ ਕਰਕੇ ਗੁਰੂ ਗੁਰੂ ਜਪਣ ਲਗੇ।

ਇਥੋਂ ਚਲ ਕੇ ਗੁਰੂ ਜੀ ਜੀਂਦ ਆਦਿਕ ਨਗਰਾਂ ਦਾ ਸੁਧਾਰ ਕਰਕੇ ਬਾਹਰ ਜੱਖ ਪਾਸ ਮਹੰਤ ਤਿਲਕ ਦਾਸ ਵੈਰਾਗੀ ਨੂੰ ਤਾਰਿਆ। ਕੈਥਲ ਥਨੇਸਰ ਆਦਿਕ ਦੀਆਂ ਸੰਗਤਾਂ ਨੂੰ ਤਾਰ ਕੇ ਮਾਣਕ ਪੁਰ ਵਿਚ ਮਲੂਕ ਦਾਸ ਜੋਗੀ ਨੂੰ ਜੋ ਗੁਰੂ ਹਰਿਰਾਇ ਸਾਹਿਬ ਜੀ ਦਾ ਸੇਵਕ ਸੀ ਦਰਸ਼ਨ ਦੇਣ ਗਏ। ਕਿਉਂਕਿ ਇਹ ਗੁਰੂ ਜੀ ਦੇ ਦਰਸ਼ਨ ਨੂੰ ਲੋਚ ਰਿਹਾ ਸੀ ਆਖਦਾ ਸੀ ਕਿਵੇਂ ਦਰਸ਼ਨ ਹੋਣ। ਸੋ ਇਸ ਨੇ ਮਹਾਰਾਜ ਜੀ ਵਾਸਤੇ ਮਖਮਲ ਦਾ ਵਿਛੌਣਾ ਵਿਛਾ ਕੇ ਪਲੰਘ ਤੇ ਬਿਠਾਇਆ ਅਤੇ ਆਪਣੀ ਜਮਾਤ ਸਮੇਤ ਗੁਰੂ ਕਾ ਸਿੱਖ ਹੋਇਆ। ਗੁਰੂ ਕਿਆਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪੁਸਤਕ ਇਸ ਨੂੰ ਬਖਸ਼ਿਆ ਜੋ ਹੁਣ ਤਕ ਉਥੇ ਹੈ। ਇਸ ਪ੍ਰਕਾਰ ਜਿਸ ਜਗ੍ਹਾ ਗੁਰੂ ਸਾਹਿਬ ਜਾਣ ਸੰਗਤਾਂ ਪਲੰਘ ਵਿਛਾ ਛਡਣ, ਅਰਾਧਨਾ ਕਰਨ ਤੇ ਆਈਆਂ ਸੰਗਤਾਂ ਵਾਸਤੇ ਪ੍ਰਸ਼ਾਦ ਭੋਜਨ ਤਿਆਰ ਰੱਖਣ।

# ਗੁਰੂ ਜੀ ਦਾ ਪਟਨੇ ਜਾਣਾ

ਉਥੇ ਜਿਹੜੀਆਂ ਸੰਗਤਾਂ ਦਰਸ਼ਨ ਨੂੰ ਲੋਚ ਰਹੀਆਂ ਸਨ ਉਨ੍ਹਾਂ ਦੇ ਮਨੋਰਥ ਪੂਰੇ ਕੀਤੇ। ਪ੍ਰਯਾਗ ਕਾਂਸ਼ੀ ਪੁਰ ਸੰਗਤਾਂ ਨੂੰ ਸਤਿਨਾਮ ਦਾ ਮੰਤਰ ਦੇ ਕੇ ਗੁਰੂ ਜੀ ਗਯਾ ਪਰ ਗਏ। ਇਥੇ ਗੁਰੂ ਜੀ ਨੇ ਜਨੇਊ ਪਾਉਣਾ ਤੇ ਪਿੰਡ ਭਰਾਉਣ ਦੀ ਨਿਖੇਧੀ ਕਰਕੇ ਸਚਾ ਮਾਰਗ ਭਗਤੀ ਕਰਨੀ ਦਸਿਆ। ਇਸ ਨਾਲ ਇਕੀ ਕੁਲਾਂ ਦਾ ਉਧਾਰ ਹੁੰਦਾ ਹੈ। ਭੁਲਿਆਂ ਨੂੰ ਸਚੇ ਮਾਰਗ ਲਾਇਆ। ਬ੍ਰਾਹਮਣਾਂ ਦੇ ਕਪੜਿਆਂ ਦੀ ਦੀਨਤਾਈ ਦੇਖ ਕੇ ਗੁਰੂ ਜੀ ਬੇਅੰਤ ਦਾਨ ਦਿਤਾ ਭਾਵ ਆਪਣੇ ਤਨ ਰਖ ਕੇ ਲੱਖਾਂ ਰੁਪਿਆਂ ਦਾ ਦਾਨ ਕੀਤਾ। ਇਥੇ ਹੀ ਰਾਜਾ ਬਿਸ਼ਨ ਸਿੰਘ ਜੋਧਪੁਰੀਏ ਨੇ ਗੁਰੂ ਜੀ ਦੇ ਚਰਨ ਫੜ ਕੇ ਸਿੱਖੀ ਗ੍ਰਹਿਣ ਕੀਤੀ ਸੀ।

ਇਸ ਪ੍ਰਕਾਰ ਸਚੇ ਸਤਿਗੁਰੂ ਆਗਰੇ ਕਾਂਸ਼ੀ ਗਯਾ ਆਦਿਕ ਤੀਰਥਾਂ ਤੇ ਸੰਗਤਾਂ ਦਾ ਉਧਾਰ ਕਰਦੇ ਪਟਨੇ ਆਏ। ਇਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਦਾ ਜਨਮ ਹੋਇਆ ਸੀ । ਸ੍ਰੀ ਗੁਰੂ ਜੀ ਨੇ ਪਟਨੇ ਸ਼ਹਿਰ ਵਿਚ ਇਕ ਇੰਬਲੀ ਦੇ ਦਰਖਤ ਹੇਠ ਡੇਰਾ ਲਾਇਆ ਜੋ ਹੁਣ ਗੁਰੂ ਕਾ ਬਾਗ ਸਦਾਉਂਦਾ ਹੈ । ਸ਼ਹਿਰ ਦੀਆਂ ਸੰਗਤਾਂ ਹੁਮ ਹੁਮਾ ਕੇ ਆ ਗਈਆਂ ਅਰ ਬੜੇ ਬੜੇ ਅਮੀਰਾਂ ਨੇ ਬੇਨਤੀ ਕੀਤੀ ਆਪ ਸਾਡੇ ਘਰ ਨੂੰ ਪਵਿਤਰ ਕਰੋ । ਪਰ ਜੈਤਾ ਸੇਠ ਜੋ ਹਰ ਵੇਲੇ ਆਏ ਸਿੱਖ ਨੂੰ ਪੰਜ ਕਚੌਰੀਆਂ ਅਗੇ ਧਰਦਾ ਸੀ । ਗੁਰੂ ਜੀ ਨੂੰ ਆਲਮ ਗੰਜ ਆਪਣੇ ਘਰ ਲੈ ਗਿਆ ਅਰ ਜੈਤੇ ਨੇ ਮੁਫਤ ਦੀ ਦੁਕਾਨ ਦਾ ਸੌਦਾ ਲਾ ਦਿਤਾ। ਜੈਤੇ ਦੇ ਘਰ ਜਗ੍ਹਾ ਥੋੜ੍ਹੀ ਸੀ । ਇਸ ਲਈ ਸਿੱਖ ਨੇ ਵਡੀ ਹਵੇਲੀ ਗੰਗਾ ਕਿਨਾਰੇ ਗੁਰੂ ਜੀ ਦੇ ਅਰਪਨ ਕੀਤੀ । ਰੋਜ਼ ਦੋ ਵਾਰ ਦੀਵਾਨ ਲਗੇ ਤੇ ਸੰਗਤਾਂ ਹੁਮ ਹੁਮਾ ਕੇ ਆਉਣ, ਗੁਰੂ ਜੀ ਨੇ ਸਭ ਨੂੰ ਸਤਿਨਾਮ ਵਾਹਿਗੁਰੂ ਦਾ ਉਪਦੇਸ਼ ਦੇ ਕੇ ਸਤਿ ਮਾਰਗ ਵਿਚ ਲਾਇਆ।

## ਗੁਰੂ ਜੀ ਦਾ ਰਾਜਾ ਬਿਸ਼ਨ ਸਿੰਘ ਦੀ ਮਦਦ ਪਰ ਕਾਮ ਰੂਪ ਦੇਸ ਨੂੰ ਜਾਣਾ

ਗੁਰੂ ਜੀ ਦਾ ਪਟਨੇ ਆਗਮਨ ਸੁਣ ਕੇ ਰਾਜਾ ਬਿਸ਼ਨ ਸਿੰਘ ਮਾਧੋ ਪੁਰੀਆ ਚਰਨੀਂ ਪੈ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਔਰੰਗਜ਼ੇਬ ਬਾਦਸ਼ਾਹ ਨੇ ਮੈਨੂੰ ਆਸਾਮ ਫਤਹਿ ਕਰਨ ਲਈ ਭੇਜਿਆ ਹੈ । ਅਗੇ ਕਈ ਓਧਰ ਮਰ ਗਏ ਹਨ ਕਿਉਂਕਿ ਜਾਦੂ ਦਾ ਓਧਰ ਬੜਾ ਜ਼ੋਰ ਹੈ । ਆਪ ਗੁਰੂ ਨਾਨਕ ਜੀ ਦਾ ਰੂਪ ਹੋ ਜਿਸ ਤਰ੍ਹਾਂ ਹੋ ਸਕੇ ਆਪ ਮੇਰੇ ਨਾਲ ਚਲੋ ਕਿਉਂਕਿ ਗੁਰੂ ਜੀ ਨੇ ਅਗੇ ਓਧਰ ਦੀ ਸੰਗਤ ਨੂੰ ਸੁਧਾਰਿਆ ਸੀ । ਇਕ ਦਿਨ ਉਹਨਾਂ ਦਾ ਸੁਧਾਰ ਹੋਊ, ਦੂਸਰਾ ਮੇਰੇ ਤੇ ਉਪਕਾਰ ਹੋਊ ਜੇ ਆਪ ਨਾ ਜਾਵੋਗੇ ਤਾਂ ਮੇਰੇ ਪ੍ਰਾਨ ਉਧਰ ਹੀ ਰਹਿ ਜਾਣਗੇ ਕਿਉਂਕਿ ਬਾਦਸ਼ਾਹ ਔਰੰਗਜ਼ੇਬ ਨੇ ਮੇਰੇ ਮੁਕਾਉਣ ਵਾਸਤੇ ਇਹ ਤਰੀਕਾ ਕੀਤਾ ਹੈ ਸੋ ਜਿਸ ਤਰ੍ਹਾਂ ਹੋ ਸਕੇ ਆਪ ਕ੍ਰਿਪਾ ਕਰੋ। ਸੋ ਗੁਰੂ ਮਹਾਰਾਜ ਨੇ ਅਧਰਕੇ ਨਾਮ ਅਰੋੜੇ ਸਿੱਖ ਨੂੰ ਭਗਤੀ ਭਾਵ ਵਿਚ ਰਤਾ ਦੇਖ ਕੇ ਸਾਲਸ ਰਾਏ ਜੌਹਰੀ ਦੀ ਧਰਮਸਾਲਾ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੋੜੇ ਸਿੱਖ ਨੂੰ ਉਪਦੇਸ਼ ਦਿਤਾ ਸੀ, ਸੌਂਪ ਕੇ ਆਪ ਗੁਰੂ ਤੇਗ ਬਹਾਦਰ ਜੀ ਰਾਜੇ ਬਿਸ਼ਨ ਸਿੰਘ ਨਾਲ ਚਲੇ ਗਏ।

ਗੁਰੂ ਸਾਹਿਬ ਜੀ ਰਸਤੇ ਵਿਚ ਸੰਗਤਾਂ ਨੂੰ ਤਾਰਦੇ ਜਾਂਦੇ ਕਿਉਂਕਿ ਇਸ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੜੀ ਸਿੱਖੀ ਸੇਵਕੀ ਸੀ । ਪਿੰਡ-ਪਿੰਡ ਸਤਿ ਧਰਮ ਦਾ ਉਪਦੇਸ਼ ਦੇ ਕੇ ਢਾਕੇ ਸ਼ਹਿਰ ਪਹੁੰਚੇ । ਇਥੇ ਬੁਲਾਕੀ ਦਾਸ ਸਿੱਖ ਨੇ ਗੁਰੂ ਜੀ ਵਾਸਤੇ ਪਲੰਘ ਵਿਛਾ ਛਡਿਆ ਸੀ ਅਰ ਰੋਜ ਉਸਦਾ ਦਰਸ਼ਨ ਕਰਦਾ ਕਿ ਕਦ ਉਹ ਆਉਣ । ਸੋ ਗੁਰੂ ਮਹਾਰਾਜ ਜੀ ਉਸ ਦੇ ਘਰ ਹੀ ਚਲੇ ਗਏ । ਅਗੇ ਉਹ ਘਰ ਨਹੀਂ ਸੀ ਉਸਦੀ ਮਾਈ ਗੁਰੂ ਜੀ ਨੂੰ ਦੇਖਦਿਆਂ ਹੀ ਚਰਨਾਂ ਤੇ ਲਿਪਟ ਗਈ । ਗੁਰੂ ਜੀ ਦੇ ਚਰਨ ਚੁੰਮ ਕੇ ਸਾਥੀਆਂ ਨੂੰ ਉਤਾਰਾ ਦਿਤਾ ਤਾਂ ਮਾਈ ਨੇ ਜੋ ਪੁਸ਼ਾਕ ਆਪਣੀਂ ਹਥੀਂ ਤਿਆਰ ਕੀਤੀ ਸੀ ਅਰਪਨ ਕੀਤੀ ਸਭ ਨੂੰ ਦੁਧ ਮਿਸ਼ਰੀ ਛਕਾਇਆ । ਢਾਕੇ ਦੀ ਸੰਗਤ ਹੁਮ ਹੁਮਾ ਕੇ ਆ ਗਈ ਅਰ ਵਡੇ ਖੁਲ੍ਹੇ ਮਕਾਨ ਵਿਚ ਗੁਰੂ ਜੀ ਨੂੰ ਉਤਾਰਿਆ। ਰਾਤ ਨੂੰ ਸਾਰੇ ਸਿੱਖਾਂ ਨੇ ਮਿਲ ਕੇ ਸ਼ਬਦ ਬਾਣੀ ਪੜ੍ਹ ਕੇ ਗੁਰੂ ਕੀ ਆਰਤੀ ਉਤਾਰੀ ਤੇ ਫੁਲਾਂ ਦੀ ਵਰਖਾ ਕੀਤੀ । ਬੁਲਾਕੀ ਦਾਸ ਆ ਕੇ ਗੁਰੂ ਜੀ ਦੇ ਚਰਨਾਂ ਤੇ ਢਠਾ । ਇਸ ਜਗ੍ਹਾ ਪਰ ਹੁਣ ਗੁਰਦੁਆਰਾ ਹੈ ਸਤਸੰਗ ਕਥਾ ਕੀਰਤਨ ਹੁੰਦਾ ਹੈ ।

ਢਾਕੇ ਤੋਂ ਚਲ ਕੇ ਗੁਰੂ ਜੀ ਮਥਰਾ ਪੁਰ ਗਏ । ਇਥੇ ਅਲਮਸਤ ਸੰਤ ਦਾ ਚੇਲਾ ਨਾਥ ਸ਼ਾਹ ਰਹਿੰਦਾ ਸੀ । ਉਸ ਨੇ ਬੜੀ ਸੇਵਾ ਕੀਤੀ । ਗੁਰੂ ਜੀ ਦਾ ਤੰਬੂ ਕਨਾਤਾਂ ਲਗਾ ਕੇ ਰਾਜੇ ਤੋਂ ਵਖਰਾ ਹੀ ਡੇਰਾ ਰਹਿੰਦਾ ਸੀ, ਕਿਉਂਕਿ ਬਾਦਸ਼ਾਹੀ ਲਸ਼ਕਰ ਤੋਂ ਵੀ ਅਧਿਕ ਗੁਰੂ ਦਰਬਾਰ ਅਗੇ ਭੀੜ ਰਹਿੰਦੀ ਸੀ। ਇਥੇ ਸੰਗਤਾਂ ਨੇ ਚਰਨੀਂ ਪੈ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਇਥੇ ਰਹੋ । ਗੁਰੂ ਜੀ ਨੇ ਪੰਜ ਗ੍ਰੰਥੀ ਪੋਥੀ ਦੇ ਕੇ ਬਚਨ ਕੀਤਾ । ਇਸ ਨੂੰ ਪੜ੍ਹ ਵਿਚਾਰ ਕੇ ਅਮਲ ਕਰੋ ਸਾਡਾ ਦਰਸ਼ਨ ਹੋਵੇਗਾ ।

## ਰਾਜੇ ਬਿਸ਼ਨ ਸਿੰਘ ਦਾ ਵਿਜੈ ਹੋ ਕਰ ਮਿਲਾਪ ਹੋਣਾ

ਹੁਣ ਗੁਰੂ ਸਾਹਿਬ ਜੀ ਰੰਗਾ ਮਾਟੀ ਨਗਰ ਪਾਸ ਜਿਥੇ ਰਾਜਾ ਮਾਨ ਸਿੰਘ ਗੁਜਰਿਆ ਸੀ ਪਹੁੰਚੇ । ਦਰਿਆ ਬ੍ਰਹਮ ਪੁੱਤਰ ਦੇ ਕਿਨਾਰੇ ਵਡੀ ਉਚੀ ਜਗ੍ਹਾ ਪਰ ਮਹਾਰਾਜ ਜੀ ਨੇ ਆਪਣਾ ਡੇਰਾ ਕੀਤਾ । ਰਾਜੇ ਬਿਸ਼ਨ ਸਿੰਘ ਨੇ ਆਪਣੀ ਜਿੱਤ ਵਾਸਤੇ ਬੇਨਤੀ ਕੀਤੀ । ਗੁਰੂ ਜੀ ਆਖਿਆ ਧੀਰਜ ਕਰੋ

ਸਤਿਗੁਰ ਭਲੀ ਕਰਨਗੇ। ਓਧਰੋਂ ਆਸਾਮ ਪਤੀ ਮਹਾਰਾਜ ਪਰਣ ਪਾਲ ਨੇ ਸ਼ਾਹੀ ਲਸ਼ਕਰ ਆਇਆ ਸੁਣ ਕੇ ਆਪਣੀ ਫੌਜ ਨੂੰ ਤਿਆਰ ਕਰਕੇ ਦਰਿਆ ਕਿਨਾਰੇ ਖੜਾ ਕੀਤਾ ਅਰ ਆਪ ਹੋਮ ਯਗ ਬਲੀਦਾਨ ਕਰਕੇ ਭੀ ਸਿਧੀਆਂ ਕਰਕੇ ਦਰਿਆ ਨੂੰ ਉਲਟਾਣਾ ਚਾਹਿਆ। ਗੁਰੂ ਜੀ ਨੇ ਰਾਜੇ ਬਿਸ਼ਨ ਸਿੰਘ ਨੂੰ ਕਹਿ ਭੇਜਿਆ ਕਿ ਆਪਣਾ ਲਸ਼ਕਰ ਤਿੰਨ ਕੋਹ ਪਿਛੇ ਪਹਾੜੀ ਉਪਰ ਉਤਾਰੋ ਪਰ ਮੁਸਲਮਾਨਾਂ ਦੀ ਬਾਰਾਂ ਹਜ਼ਾਰ ਫੌਜ ਜੋ ਨਾਲ ਸੀ । ਉਸ ਨੇ ਯਕੀਨ ਨਾ ਕੀਤਾ ਤੇ ਉਸੇ ਥਾਂ ਉਤਰੀ ਰਹੀ । ਅੱਧੀ ਰਾਤ ਨੂੰ ਜਦ ਅਸਾਮ ਪਤੀ ਨੇ ਦਰਿਆ ਉਲਟਾਇਆ ਤਾਂ ਸ਼ਾਹੀ ਫੌਜ ਬਹੁਤ ਰੁੜ੍ਹ ਗਈ । ਸ਼ਾਹੀ ਸਾਮਾਨ ਤੇ ਘੋੜੇ ਵੀ ਰੁੜ੍ਹ ਗਏ ਬੁਰਾ ਹਾਲ ਹੋਇਆ । ਜਾਦੂ ਦਾ ਕਰਤਬ ਸਮਝੋ ਪਰ ਆਸਾਮ ਪਤੀ ਨੇ ਬੁਰਾ ਹਾਲ ਕੀਤਾ। ਭਾਵੇਂ ਉਨ੍ਹਾਂ ਕਿਸੇ ਖਾੜੀ ਵਿਚ ਪਾ ਕੇ ਦਰਿਆ ਸੁਟਿਆ ਸੀ ਪਰ ਤਦ ਵੀ ਇਨ੍ਹਾਂ ਨੇ ਜਾਦੂ ਹੀ ਮੰਨਿਆ। ਹੁਣ ਜਿਹੜੇ ਸੂਰਬੀਰ ਬਚੇ ਉਹਨਾਂ ਦੇ ਮੂੰਹ ਪੀਲੇ ਹੋ ਗਏ ਅਰ ਉਨ੍ਹਾਂ ਨੂੰ ਕੱਢਣਾ ਚਾਹਿਆ ਪਰ ਰਾਜੇ ਬਿਸ਼ਨ ਸਿੰਘ ਨੇ ਕਿਸੇ ਨੂੰ ਭੱਜਣ ਨਾ ਦਿੱਤਾ ਤੇ ਆਖਿਆ ਛਤਰੀ ਰਾਜਪੂਤਾਂ ਦਾ ਧਰਮ ਨਹੀਂ ਜੋ ਪਿਛੇ ਹਟੀਏ, ਪਰ ਇਹ ਨੁਕਸਾਨ ਤਾਂ ਤੁਸਾਂ ਜਾਣ ਬੁਝ ਕੇ ਮੂਰਖ ਪੁਣੇ ਵਿਚ ਕੀਤਾ ਹੈ । ਸਤਿਗੁਰਾਂ ਨੇ ਤਾਂ ਤੁਹਾਨੂੰ ਰਾਤੀਂ ਪਿਛੇ ਹਟਣ ਦਾ ਹੁਕਮ ਦਿਤਾ ਸੀ ਪਰ ਤੁਸੀਂ ਆਪੇ ਨਹੀਂ ਸੀ ਹਟੇ । ਫਿਰ ਰਾਜਾ ਬਿਸ਼ਨ ਸਿੰਘ ਸਵੇਰੇ ਹੀ ਗੁਰੂ ਜੀ ਦੀ ਚਰਨੀਂ ਢਠਾ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਇਹਨਾਂ ਤੋਂ ਬਚਾਓ। ਗੁਰੂ ਜੀ ਨੇ ਆਗਿਆ ਕੀਤੀ ਸਤਿਨਾਮ ਦਾ ਜਾਪ ਜਪੋ, ਤੁਹਾਡਾ ਵਾਲ ਵਿੰਗਾ ਨਹੀਂ ਹੋਵੇਗਾ ਅਤੇ ਵਿਜੈ ਤੁਹਾਡੀ ਹੋਵੇਗੀ । ਭਾਈ ਗਿਆਨ ਸਿੰਘ ਜੀ ਗਿਅਨੀ ਨੇ ਤਵਾਰੀਖ ਗੁਰੂ ਖਾਲਸਾ ਵਿਚ ਲਿਖਿਆ ਹੈ ਕਿ ਕਾਮ ਰੂਪ ਦੇ ਰਾਜੇ ਨੇ ਅਨੇਕ ਜੰਤਰ ਮੰਤਰ ਕਰਨ ਵਾਲੀਆਂ ਇਸਤ੍ਰੀਆਂ ਭੇਜੀਆਂ ਜਿਨ੍ਹਾਂ ਨੇ ਕਈ ਕਰਤਬ ਕੀਤੇ । ਬੜਾ ਜੋਰ ਲਾਇਆ ਪਰ ਕੁਛ ਨਾ ਬਣਿਆ ਤਾਂ ਰਾਜੇ ਨੇ ਕਿਹਾ ਅਗਰ ਤੁਸੀਂ ਮਾਰ ਨਹੀਂ ਸਕਦੀਆਂ ਤਾਂ ਭਾਂਜ ਹੀ ਪਾ ਦਿਓ ਸੋ ਉਹਨਾਂ ਨੇ ਅਨੇਕ ਪ੍ਰਕਾਰ ਦੇ ਕਰਤਬ ਕੀਤੇ । ਕੋਈ ਦਰਖਤ ਪੁਟ ਕੇ ਆਈ, ਕੋਈ ਕੰਧ ਦੁੜਾਵੇ, ਕੋਈ ਸ਼ੇਰ ਤੇ ਚੜ੍ਹ ਕੇ ਅੱਗ ਬਰਸਾਵੇ । ਗੁਰੂ ਜੀ ਨੇ ਤੋਪ ਵਿਚ ਗੁਰਮੰਤ੍ਰ ਲਿਖ ਕੇ ਤੋਪ ਚਲਾਈ ਤਾਂ ਜਿਥੇ-ਜਿਥੇ ਤੋਪ ਦੀ

ਆਵਾਜ਼ ਗਈ ਸਭ ਡਰ ਕੇ ਡਿਗ ਪਈਆਂ ਤੇ ਸਭਨਾਂ ਦੇ ਜਾਦੂ ਮਾਤ ਪੈ ਗਏ ਪਰ ਇਕ ਧੋਬਨ ਉਪਦ੍ਰਵ ਕਰਦੀ ਰਹੀ । ਕਦੇ ਅੱਗ ਬਰਸਾਵੇ, ਕਦੀ ਪੱਥਰ ਚਲਾਵੇ ਪਰ ਜਦ ਗੁਰੂ ਸਾਹਿਬ ਬਾਹਰ ਨਿਕਲੇ ਤਾਂ ਉਹ ਵੀ ਦੜ ਜ਼ਮੀਨ ਉਤੇ ਡਿਗ ਪਈ । ਗੁਰੂ ਜੀ ਨੇ ਉਸੇ ਥਾਂ ਬਿਰਛ ਨਾਲ ਬੰਨ੍ਹ ਦਿਤੀ, ਬਾਕੀ ਦੇ ਜਾਦੂਗਰਾਂ ਨੇ ਰਾਜੇ ਨੂੰ ਜਾ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਵਾਲੇ ਸਤਿਗੁਰੂ ਸ਼ਾਹੀ ਲਸ਼ਕਰ ਦੇ ਨਾਲ ਹਨ । ਇਸ ਲਈ ਤੁਸੀਂ ਉਹਨਾਂ ਦੀ ਸ਼ਰਨ ਜਾਓ । ਗੁਰੂ ਜੀ ਦਾ ਆਉਣਾ ਸੁਣ ਕੇ ਰਾਜਾ ਪਰਣ ਪਾਲ ਗੁਰੂ ਜੀ ਪਾਸ ਆਇਆ ਤੇ ਬੇਨਤੀ ਕੀਤੀ, ਆਪ ਹਿੰਦੂ ਧਰਮ ਨੂੰ ਬਚਾਉਣ ਆਏ ਹੋ, ਮੈਨੂੰ ਹਾਰ ਦਿਵਾ ਕੇ ਤੁਰਕਾਂ ਦੇ ਅਧੀਨ ਨਾ ਕਰੋ ਮੈਂ ਅੱਜ ਤੱਕ ਤੁਰਕ ਦੇ ਮਥੇ ਨਹੀਂ ਲਗਿਆ, ਇਥੇ ਲਸ਼ਕਰ ਵਿਚ ਤੁਰਕ ਹਨ। ਤੁਸੀਂ ਰਾਜਾ ਬਿਸ਼ਨ ਸਿੰਘ ਸਮੇਤ ਪਾਰ ਚਲ ਕੇ ਮੇਰੇ ਦੇਸ਼ ਨੂੰ ਪਵਿਤਰ ਕਰੋ ਜੋ ਆਪ ਦੀ ਆਗਿਆ ਹੋਊ ਅਸੀਂ ਦੋਵੇਂ ਮੰਨਾਂਗੇ। ਗੁਰੂ ਜੀ ਨੇ ਆਖਿਆ ਅਸੀਂ ਤੇਰੀ ਇਜ਼ਤ ਤੇ ਮਾਨ ਵਡਿਆਈ ਬਿਸ਼ਨ ਸਿੰਘ ਕੋਲੋਂ ਅਧਿਕ ਰਖਾਵਾਂਗੇ ਕਿਉਂਕਿ ਤੂੰ ਆਪ ਚੱਲ ਕੇ ਸਾਡੇ ਕੋਲ ਆਇਆਂ ਹੈਂ ਨਹੀਂ ਤਾਂ ਲੱਖਾਂ ਜੀਵਾਂ ਦਾ ਘਾਤ ਹੋਣਾ ਸੀ । ਇਸ ਪੁੰਨ ਦਾ ਫਲ ਤੈਨੂੰ ਈਸ਼ਵਰ ਦੇਵੇਗਾ, ਸਭ ਕਾਰ ਵਿਹਾਰ ਤੇਰੀ ਇਛਾ ਨਾਲ ਹੋਵੇਗਾ । ਗੁਰੂ ਜੀ ਨੇ ਸਿਰੋਪਾਓ ਦੇ ਕੇ ਰਾਜੇ ਨੂੰ ਵਿਦਾ ਕੀਤਾ ਤੇ ਰਾਜੇ ਬਿਸ਼ਨ ਸਿੰਘ ਨੂੰ ਸੱਦ ਕੇ ਸਭ ਗੱਲ ਸਮਝਾਈ। ਬਿਸ਼ਨ ਸਿੰਘ ਸੁਣ ਕੇ ਬਹੁਤ ਖੁਸ਼ ਹੋਇਆ । ਫਿਰ ਗੁਰੂ ਜੀ ਉਸ ਨੂੰ ਨਾਲ ਲੈ ਕੇ ਪਾਰ ਗਏ । ਦੋਨਾਂ ਪਾਸਿਆਂ ਤੋਂ ਤੋਹਫੇ ਆਪਸ ਵਿਚ ਲਿਤੇ ਦਿਤੇ ਗਏ ਤੇ ਗੁਰੂ ਜੀ ਨੇ ਕਿਹਾ ਦੋਨੋਂ ਰਾਜੇ ਤੁਸੀਂ ਗੁਰਸਿੱਖੀ ਦੀ ਸਾਂਝ ਕਰਕੇ ਆਪਸ ਵਿਚ ਭਾਈ ਬਣੋ । ਸੋ ਦੋਹਾਂ ਰਾਜਿਆਂ ਦੀ ਦਸਤਾਰ ਵਟ ਕੇ ਗਲਵਕੜੀ ਪਾਈ ਤੇ ਪ੍ਰੇਮ ਨਾਲ ਪ੍ਰਸ਼ਾਦ ਛਕਿਆ । ਗੁਰੂ ਜੀ ਨੇ ਆਖਿਆ ਅਸੀਂ ਤਾਂ ਆਪ ਦਾ ਮੇਲ ਕਰਾਉਣ ਆਏ ਹਾਂ । ਤੁਰਕਾਂ ਦੇ ਅਧੀਨ ਕਰਾਉਣ ਨਹੀਂ ਆਏ । ਰਾਜੇ ਪਰਣ ਪਾਲ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ । ਜਿਥੇ ਦੋਨਾਂ ਰਾਜਿਆਂ ਦੀ ਹੱਦ ਕਾਇਮ ਕਰ ਕੇ ਗੁਰੂ ਜੀ ਨੇ ਖੰਜਰ ਗਡਿਆ ਸੀ ਉਸ ਦਾ ਨਾਮ ਗੁਰੂ ਖੰਜਰ ਪੁਰ ਹੈ । ਜਿਥੇ ਧੋਬਨ ਨੂੰ ਫੜ ਕੇ ਬੰਨ੍ਹਿਆ ਸੀ ਉਥੋਂ ਦਾ ਨਾਮ ਧੋਬਨ ਪੁਰ ਹੈ । ਇਹ ਦੋਨੋਂ ਪਿੰਡ ਗੁਰੂ ਕੇ ਉਘੇ ਹਨ।

ਇਸੇ ਜਗ੍ਹਾ ਪਰ ਹੀ ਇਕ ਸਿੱਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦਾ ਵਧਾਈ ਪੱਤਰ ਲੈ ਕੇ ਆਇਆ । ਜਿਸ ਕਰਕੇ ਬੜੇ ਉਤਸ਼ਾਹ ਰਾਜਿਆਂ ਨੇ ਇਥੇ ਕੀਤੇ । ਫੌਜ ਨੇ ਖੁਸ਼ੀ ਸ਼ਲਕ ਕੀਤੇ । ਤੋਪਾਂ ਜੰਬੂਰੇ ਦਾਗੇ। ਰਾਜੇ ਪਰਣ ਪਾਲ ਨੇ ਵੀ ਬੜਾ ਉਤਸ਼ਾਹ ਕੀਤਾ ਅਰ ਰਾਜੇ ਬਿਸ਼ਨ ਸਿੰਘ ਨੇ ਇਸ ਖੁਸ਼ੀ 'ਚ ਸ਼ਾਹੀ ਲਸ਼ਕਰ ਵਿਚ ਮਠਿਆਈ ਵੰਡੀ । ਇਸ ਇਲਾਕੇ ਵਿਚ ਇਕ ਹੋਰ ਰਾਜਾ ਰਾਮ ਗੌਰੀ ਪੁਰ ਵਾਲਾ ਭੀ ਗੁਰੂ ਕਾ ਸਿੱਖ ਹੋਇਆ ਤੇ ਮੂਰਤੀ ਪੂਜਾ ਛੱਡ ਕੇ ਇਸ ਨੇ ਗੁਰੂ ਜੀ ਦੀ ਸਿੱਖੀ ਗ੍ਰਹਿਣ ਕੀਤੀ । ਰਾਜੇ ਰਾਣੀ ਸਮੇਤ ਇਸ ਨੇ ਵੀ ਬੜਾ ਉਤਸ਼ਾਹ ਆ ਕਰ ਕੀਤਾ ਤੇ ਇਕ ਪੁੱਤਰ ਵਾਸਤੇ ਬੇਨਤੀ ਕੀਤੀ । ਗੁਰੂ ਜੀ ਨੇ ਆਪਣੇ ਹੱਥ ਦੀ ਮੋਹਰ ਰਾਜੇ ਦੇ ਪੇਟ ਤੇ ਧਰ ਕੇ ਬਚਨ ਕੀਤਾ ਇਸ ਨਿਸ਼ਾਨ ਵਾਲਾ ਪੁੱਤਰ ਤੇਰੇ ਘਰ ਹੋਵੇਗਾ । ਵਰ ਸੁਣ ਕੇ ਉਹਨਾਂ ਬੜੀ ਖੁਸ਼ੀ ਮਨਾਈ । ਰਾਜੇ ਬਿਸ਼ਨ ਸਿੰਘ ਨਾਲ ਇਸ ਰਾਜੇ ਦੀ ਵੀ ਗੁਰੂ ਜੀ ਨੇ ਮੁਲਾਕਾਤ ਕਰਾਈ। ਇਨ੍ਹਾਂ ਵੀ ਆਪਸ ਵਿਚ ਤੋਹਫੇ ਲਿਤੇ ਦਿਤੇ । ਜੋ ਬਹੁਤ ਪਦਾਰਥ ਇਥੇ ਗੁਰੂ ਜੀ ਦੀ ਭੇਟਾ ਹੋਇਆ ਸੀ ਸਭ ਅਨਾਥਾਂ ਨੂੰ ਵੰਡ ਦਿਤਾ ਪਰ ਦੋ ਕੁ ਲੱਖ ਤੋਂ ਵਧੀਕ ਰੁਪਏ ਦਾ ਰਾਜਾ ਬਿਸ਼ਨ ਸਿੰਘ ਸਾਮਾਨ ਲਿਆਇਆ ਸੀ ਉਹ ਪਟਨੇ ਆ ਮਾਤਾ ਜੀ ਦੀ ਭੇਟਾ ਕੀਤਾ । ਗੁਰੂ ਜੀ ਤੋਂ ਆਗਿਆ ਲੈ ਰਾਜਾ ਬਿਸ਼ਨ ਸਿੰਘ ਦਿੱਲੀ ਆਇਆ ਅਰ ਬਾਦਸ਼ਾਹ ਔਰੰਗਜ਼ੇਬ ਨੇ ਬੜਾ ਖੁਸ਼ ਹੋ ਕੇ ਉਸ ਨੂੰ ਬਹੁਤ ਸਾਰਾ ਇਨਾਮ ਤੇ ਸਵਾ ਲੱਖ ਰੁਪਏ ਦੀ ਖਿਲਤ ਬਖਸ਼ੀ। ਰਾਜੇ ਨੇ ਦਰਬਾਰ ਕਰ ਕੇ ਗੁਰੂ ਜੀ ਦਾ ਬੜਾ ਧੰਨਵਾਦ ਕੀਤਾ।

# ਗੁਰੂ ਜੀ ਨੇ ਕਲਕੱਤੇ ਜਗਨ ਨਾਥ ਆਦਿਕ ਵਲ ਜਾਣਾ

ਗੁਰੂ ਸਾਹਿਬ ਜੀ ਤੁਰਨ ਲਗਿਆਂ ਇਕ ਪੋਥੀ ਰਾਜੇ ਪਰਣ ਪਾਲ ਨੂੰ ਬਖਸ਼ ਆਏ ਜੋ ਹੁਣ ਤੱਕ ਮੰਨੀ ਪੂਜੀ ਦੀ ਹੈ ਅਰ ਆਪ ਇਕ ਮਹੀਨਾ ਰਾਜੇ ਦੇ ਰਹਿ ਕੇ ਬਾਵਨਾ ਕੁੰਡ ਤੀਰਥ ਪਰ ਸਿੱਖਾਂ ਦਾ ਉਧਾਰ ਕੀਤਾ ਤੇ ਕਲਕਤੇ ਪੁਜੇ ਜੋ ਉਦੋਂ ਕਲਿਕਾਟ ਨਾਮ ਕਰਕੇ ਛੋਟਾ ਜਿਹਾ ਪਿੰਡ ਸੀ।

ਇਥੇ ਰਾਜੇ ਹਜ਼ੂਰੀ ਸਿੰਘ ਨੇ ਬੜੀ ਸੇਵਾ ਕੀਤੀ । ਗੁਰੂ ਜੀ ਨੇ ਉਸ ਨੂੰ ਆਪਣਾ ਇਕ ਕਟਾਰ ਤੇ ਇਕ ਪੁਸਤਕ ਬਖਸ਼ਿਆ ਜੋ ਹੁਣ ਵਿਲੀਅਮ ਫੋਰਟ ਕਿਲ੍ਹੇ ਵਿਚ ਦਸੀਦੇ ਹਨ । ਇਸੇ ਦੀ ਬਣਾਈ ਹੋਈ ਵਡੀ ਸੰਗਤ ਹੈ । ਇਸੇ ਦੇ ਮਕਾਨਾਂ ਦੇ ਕਿਰਾਏ ਪਰ ਲੰਗਰ ਚਲਦਾ ਹੈ । ਪਹਿਲੇ ਤਾਂ ਬਜ਼ਾਰ ਸਭ ਹਜ਼ੂਰੀ ਸਿੰਘ ਦਾ ਸੀ ਪਰ ਹੁਣ ਇਸ ਦੀ ਸੰਤਾਨ ਨਾ ਹੋਣ ਕਰਕੇ ਸਰਕਾਰ ਪਾਸ ਚਲਾ ਗਿਆ । ਇਥੋਂ ਚੱਲ ਕੇ ਰਸਤੇ ਵਿਚ ਹੋਰ ਨਗਰਾਂ ਨੂੰ ਤਾਰਦੇ ਤੀਰਥ ਯਾਤਰਾ ਦੇ ਮੌਕੇ ਪਰ ਜਗਨ ਨਾਥ ਪਹੁੰਚੇ । ਇਥੇ ਕਈਆਂ ਜੀਵਾਂ ਨੂੰ ਸਤਿ ਉਪਦੇਸ਼ ਦੇ ਕਰ ਸਤਮਾਰਗ ਪਰ ਲਾਇਆ । ਗੁਰੂ ਨਾਨਕ ਸਾਹਿਬ ਦੀ ਬਾਵਲੀ ਤੇ ਧਰਮਸਾਲਾਂ ਬਣਵਾ ਕੇ ਰਸਤੇ ਵਿਚ ਲੋਕਾਂ ਨੂੰ ਤਾਰਦੇ ਹੋਏ ਪਟਨੇ ਪਹੁੰਚੇ । ਆ ਕੇ ਸਾਹਿਬਜ਼ਾਦੇ ਨੂੰ ਵੇਖਿਆ, ਬੜਾ ਉਤਸ਼ਾਹ ਕਰਕੇ ਗਰੀਬਾਂ ਅਨਾਥਾਂ ਅਤੇ ਆਪਣੇ ਨੌਕਰਾਂ ਨੂੰ ਬਹੁਤ ਕੁਛ ਵੰਡਿਆ । ਫਿਰ ਨਗਰਾਂ ਨੂੰ ਤਾਰਦੇ ਤੇ ਉਪਦੇਸ਼ ਦਿੰਦੇ ੨੨ ਵਿਸਾਖ ਸੰ: ੧੭੨੫ ਬਿ: ਨੂੰ ਅਨੰਦਪੁਰ ਸਾਹਿਬ ਜੀ ਆ ਬਿਰਾਜੇ ।

## ਗੁਰੂ ਜੀ ਦਾ ਅਨੰਦਪੁਰ ਆਉਣਾ

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰ ਆਏ ਤਾਂ ਘਰ-ਘਰ ਖੁਸ਼ੀ ਹੋਈ । ਗੁਰੂ ਜੀ ਦਾ ਆਉਣਾ ਸੁਣ ਕੇ ਦੂਰ ਦੂਰ ਤੋਂ ਸੰਗਤਾਂ ਆਉਣ ਲਗੀਆਂ । ਅਰ ਰੋਜ਼ ਬੜਾ ਅਨੰਦ ਹੋਵੇ ਦੋ ਵਾਰ ਦੀਵਾਨ ਲਗੇ। ਸ਼ਬਦ ਕੀਰਤਨ ਹੋਵੇ ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਮਹਾਰਾਜੇ ਸਭ ਦਰਸ਼ਨ ਨੂੰ ਆਏ । ਭਾਈ ਗੁਰਦਿਤੇ ਬਾਬੇ ਬੁਢਾ ਜੀ ਦੇ ਪੜੋਤੇ ਨੇ ਇਕ ਬਾਜ ਗੁਰੂ ਜੀ ਦੀ ਭੇਟ ਕੀਤਾ । ਰਾਤ ਦਿਨ ਅਨੰਦ ਬਣਿਆ ਰਹੇ । ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਭ ਪ੍ਰਕਾਰ ਦੀ ਸਤਿਗੁਰਾਂ ਨੇ ਸ਼ਸਤਰ ਵਿਦਿਆ, ਆਤਮ ਵਿਦਿਆ ਅਰ ਹੋਰ ਸਭ ਪ੍ਰਕਾਰ ਦੇ ਇਲਮ ਵਿਵਹਾਰ ਮੂਜਬ ਸਿਖਾਏ। ਗੁਰੂ ਸਾਹਿਬ ਜੀ ਨੂੰ ਤਾਂ ਸਭਨਾਂ ਵਿਦਿਆ ਦਾ ਗਿਆਨ ਸੀ ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹਮੇਸ਼ਾਂ ਸ਼ਾਂਤੀ ਨਾਲ ਰਹਿੰਦੇ ਭਾਵੇਂ ਸ਼ਰੀਕ ਕਈ ਤਰ੍ਹਾਂ ਦੇ ਵਿਰੋਧ ਕਰਨ ਪਰ ਇਹ ਸਦਾ ਸ਼ਾਂਤੀ ਦੇ ਪੁਤਲੇ ਰਾਗ ਦਵੈਖ ਤੋਂ ਰਹਿਤ ਕਿਸੇ ਗੱਲ ਵਲ ਖਿਆਲ ਨਾ ਕਰਨ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੂਰਬੀਰ ਚੰਗੇ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਹੋ ਗਏ । ਇਨ੍ਹਾਂ ਦਾ ਵਿਆਹ ਵੀ ਗੁਰੂ ਜੀ ਨੇ ਆਪਣਾ ਸਮਾਂ ਨਜ਼ਦੀਕ ਜਾਣ ਕੇ ਆਪਣੀ ਹੱਥੀਂ ਕਰ ਦਿਤਾ ।

## ਔਰੰਗਜ਼ੇਬ ਦਾ ਹਿੰਦੂਆਂ ਤੇ ਜ਼ੁਲਮ ਕਰਨਾ

ਔਰੰਗਜ਼ੇਬ ਨੇ ਤਖਤ ਤੇ ਬੈਠਦਿਆਂ ਹੀ ਆਪਣੇ ਤਿੰਨਾਂ ਭਾਈਆਂ ਨੂੰ ਕਤਲ ਤੇ ਬਾਪ ਨੂੰ ਕੈਦ ਕਰ ਦਿੱਤਾ । ਦੀਨ ਇਸਲਾਮ ਦੀ ਉੱਨਤੀ ਵਾਸਤੇ ਮੁਲਕੀ ਤੇ ਫੌਜੀ ਹਿੰਦੂ ਅਫਸਰ ਹੋਣ ਦਾ ਹੁਕਮ ਬੰਦ ਕਰ ਦਿਤਾ । ਕਈ ਤਾਂ ਇਸ ਲਾਲਚ ਦੇ ਮਾਰੇ ਮੁਸਲਮਾਨ ਹੋ ਗਏ, ਜ਼ਮੀਨਾਂ ਦੇ ਹੱਕ ਖੋਹ ਕੇ ਜੱਟਾਂ ਨੂੰ ਮੁਸਲਮਾਨ ਕੀਤਾ, ਹਿੰਦੂਆਂ ਨੂੰ ਚੰਗਾ ਖਾਣ ਤੇ ਚੰਗਾ ਪਾਉਣ ਤੋਂ ਰੋਕਿਆ। ਹਿੰਦੂਆਂ ਦੇ ਤੀਰਥ ਢਾਹ ਕੇ ਮਸੀਤਾਂ ਬਨਵਾਈਆਂ । ਮੰਦਰ ਮੂਰਤਾਂ ਢਾਹ ਮਲੀਆਮੇਟ ਕਰ ਦਿਤਾ । ਆਪਣੇ ਸੂਬਿਆਂ ਨੂੰ ਇਹ ਹੁਕਮ ਦਿਤਾ ਕਿ ਦੀਨ ਇਸਲਾਮ ਵਧਾਓ ਤੇ ਸਾਰੇ ਹਿੰਦੁਸਤਾਨ ਨੂੰ ਮੁਸਲਮਾਨ ਕਰ ਦਿਓ। ਜਿਸ ਕਰਕੇ ਸੂਬਿਆਂ ਨੇ ਜਿਥੋਂ ਤਕ ਹੋ ਸਕਿਆ ਜੋਰ ਲਾ ਕੇ ਦੀਨ ਇਸਲਾਮ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ । ਜੋ ਅੜਿਆ ਕਤਲ ਹੋਇਆ । ਬੜੇ ਬੜੇ ਭਗਤ ਕਤਲ ਕੀਤੇ ਜਾਣ ਲਗੇ । ਉਸ ਵੇਲੇ ਦੋ ਹਰਫ ਹੀ ਵਰਤੇ ਜਾਂਦੇ ਸਨ, ਅਰਥਾਤ ਕਤਲ ਜਾਂ ਕਲਮਾਂ। ਇਸੇ ਹੁਕਮ ਨੇ ਸ਼ਹਿਰ ਦੇ ਸ਼ਹਿਰ ਮੁਸਲਮਾਨ ਕਰ ਦਿਤੇ ਤੇ ਹਿੰਦੂਆਂ ਦੇ ਅਚਾਰਯ ਮਾਨੀਨਯ ਪੁਰਸ਼ਾਂ ਨੂੰ ਵੀ ਮੁਸਲਮਾਨ ਹੋਣ ਦਾ ਹੁਕਮ ਦਿਤਾ । ਜੋ ਅੜਿਆ ਸੋ ਕਾਲ ਦੀ ਭੇਟ ਹੋਇਆ।

## ਹਿੰਦੂਆਂ ਦਾ ਗੁਰੂ ਜੀ ਦੀ ਸ਼ਰਨ ਆਉਣਾ ਤੇ ਗੁਰੂ ਜੀ ਨੇ ਬਲੀਦਾਨ ਦੇਣ ਲਈ ਜਾਣਾ

ਜਦ ਬਾਦਸ਼ਾਹ ਨੇ ਅਨੇਕ ਹਿੰਦੂਆਂ ਨੂੰ ਮੁਸਲਮਾਨ ਕੀਤਾ ਤਾਂ ਵਡੇ ਵਡੇ ਪੰਡਤ, ਧਨੀ, ਯੋਗ ਪੁਰਸ਼ਾਂ ਨੂੰ ਵੀ ਮੁਸਲਮਾਨ ਹੋਣ ਦਾ ਹੁਕਮ ਹੋਇਆ ਤਾਂ ਉਹਨਾਂ ਨੇ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਇਸ ਜ਼ਮਾਨੇ ਦੇ ਈਸ਼ਵਰੀ ਅਵਤਾਰ ਅਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ

ਹਨ ਅਰ ਸਾਡੇ ਧਰਮ ਦੇ ਆਗੂ ਹਨ, ਜਿਤਨਾ ਚਿਰ ਉਹ ਸਾਨੂੰ ਮੁਸਲਮਾਨ ਹੋਣ ਦੀ ਆਗਿਆ ਨਹੀਂ ਦੇਂਦੇ, ਅਸੀਂ ਕਦਾਚਿਤ ਮੁਸਲਮਾਨ ਨਹੀਂ ਹੋ ਸਕਦੇ। ਸੋ ਸੂਬਿਆਂ ਨੇ ਹੁਕਮ ਕੀਤਾ ਤੁਸੀਂ ਉਨ੍ਹਾਂ ਤੋਂ ਪੁਛੋ । ਇਧਰ ਬਾਦਸ਼ਾਹ ਨੂੰ ਵੀ ਖਿਆਲ ਹੋ ਗਿਆ ਕਿ ਜਿਤਨਾ ਚਿਰ ਹਿੰਦੂ ਧਰਮ ਗੁਰੂ ਦੀਨ ਇਸਲਾਮ ਦੇ ਝੰਡੇ ਹੇਠ ਨਾ ਆਵੇਗਾ ਸਾਰੇ ਹਿੰਦੁਸਤਾਨ ਵਿਚ ਦੀਨ ਇਸਲਾਮ ਦਾ ਝੰਡਾ ਨਹੀਂ ਝੁਲੇਗਾ । ਬ੍ਰਾਹਮਣਾਂ ਨੇ ਕਈ ਯਗ ਹੋਮ ਕੀਤੇ ਪਰ ਕੁਛ ਨਾ ਬਣਿਆ । ਇਹਨਾਂ ਦੇ ਜਜਮਾਨ ਆਖਣ ਲਗੇ ਕਿ ਤੁਸੀਂ ਜੋ ਸਾਥੋਂ ਇਸ ਤਰ੍ਹਾਂ ਲੁਟ ਕੇ ਖਾਂਦੇ ਹੋ ਸੋ ਹੁਣ ਤੁਹਾਨੂੰ ਚਾਹੀਦਾ ਹੈ ਕਿ ਸਾਡੀ ਮਦਦ ਕਰੋ, ਪਰ ਤੁਸੀਂ ਖਿਆਲ ਨਹੀਂ ਕਰਦੇ, ਇਹ ਠੀਕ ਨਹੀਂ। ਕਸ਼ਮੀਰੀ ਪੰਡਤਾਂ ਨੇ ਅੰਨ ਜਲ ਛੱਡ ਕੇ ਅਮਰਨਾਥ ਜੀ ਦੇ ਮੰਦਰ ਅਗੇ ਧਰਨਾ ਮਾਰਿਆ, ਪਰ ਕੁਛ ਨਾ ਬਣਿਆ । ਤਦ ਇਕ ਸਾਧੂ ਨੇ ਆ ਕੇ ਕਿਹਾ (ਜਿਸ ਨੂੰ ਬ੍ਰਾਹਮਣਾਂ ਨੇ ਸ਼ਿਵ ਸਮਝਿਆ ਸੀ) ਕਿ ਤੁਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਜਾਵੋ। ਹਿੰਦੂ ਧਰਮ ਰੱਖਣ ਲਈ ਉਹੀ ਸਮਰਥ ਹਨ । ਇਧਰ ਸੋਢੀਆਂ ਨੇ ਵੀ ਹਿੰਦੂਆਂ ਨੂੰ ਚੁਕਿਆ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਹੀ ਇਸ ਸਮਸਿਆ ਦਾ ਹੱਲ ਹੈ ।

ਹੁਣ ਹਿੰਦੂ ਸਭ ਪ੍ਰਤਿਸ਼ਟਤ ਆਦਮੀ ਬਹੁਤ ਉਪਾਅ ਕਰਕੇ ਗੁਰੂ ਜੀ ਦੀ ਸ਼ਰਨ ਆਏ ਤੇ ਬੇਨਤੀ ਕਰਕੇ ਆਖਿਆ ਸਚੇ ਪਾਤਿਸ਼ਾਹ! ਆਪ ਦੇ ਬਿਨਾਂ ਸਾਡਾ ਕੋਈ ਰਾਖਾ ਨਹੀਂ । ਯਗ ਹੋਮ ਕਰ ਚੁਕੇ ਹਾਂ, ਦੇਵੀ ਦੇਵਤੇ ਮਨਾ ਚੁਕੇ ਹਾਂ, ਸਿਵਾਏ ਤੁਹਾਡੇ ਸਾਨੂੰ ਕੋਈ ਆਸਰਾ ਨਹੀਂ, ਅਗਰ ਤੁਸੀਂ ਇਸ ਵੇਲੇ ਸਾਡੀ ਸਹਾਇਤਾ ਨਾ ਕਰੋਗੇ ਤਾਂ ਅਸੀਂ ਆਪ ਦੇ ਬੂਹੇ ਅਗੇ ਪ੍ਰਾਣ ਤਿਆਗ ਦਿਆਂਗੇ। ਜਿਤਨਾ ਚਿਰ ਆਪ ਰਖਿਆ ਨਾ ਕਰੋਗੇ ਕੁਛ ਨਹੀਂ ਬਣੇਗਾ । ਜਦ ਸਾਡੇ ਘਰ ਗਊ ਡੰਗਰ ਬੀਮਾਰ ਹੁੰਦਾ ਹੈ ਤਾਂ ਸਾਨੂੰ ਕਾਜ਼ੀ ਨੂੰ ਖਬਰ ਦੇਣੀ ਪੈਂਦੀ ਹੈ, ਉਹ ਸਾਡੇ ਘਰ ਆ ਕੇ ਜ਼ਿਬ੍ਹਾ ਕਰਕੇ ਮਾਸ ਵੱਢ ਕੇ ਲੈ ਜਾਂਦੇ ਹਨ । ਜੇ ਕਰ ਅਸੀਂ ਖਬਰ ਨਾ ਦਈਏ ਤਾਂ ਸਾਨੂੰ ਇਸ ਕਰਕੇ ਸਜ਼ਾ ਦਿੰਦੇ ਹਨ ਕਿ ਹਲਾਲ ਨਾ ਕਰਨ ਕਰਕੇ ਦੋਜ਼ਖ ਨੂੰ ਜਾਂਦੀ ਹੈ । ਅਨੇਕ ਪ੍ਰਕਾਰ ਦੇ ਜ਼ੁਲਮ ਸਾਡੇ ਤੇ ਹੁੰਦੇ ਹਨ ਜੋ ਨਹੀਂ ਹੋ ਸਕਦੇ ।

ਗੁਰੂ ਮਹਾਰਾਜ ਨੇ ਬ੍ਰਾਹਮਣਾਂ ਦੇ ਔਗੁਣ ਭੁਲਾ ਕੇ ਤਰਸ ਖਾਧਾ । ਉਨ੍ਹਾਂ

ਦੇ ਬੇਅੰਤ ਕਸ਼ਟ ਸੁਣ ਕੇ ਸੋਚੀਂ ਪੈ ਗਏ ਅਰ ਬਚਨ ਕੀਤਾ ਕਿ ਕੋਈ ਬੜੇ ਸ਼ੁਭ ਲਛਣਾਂ ਵਾਲਾ ਇਸ ਵੇਲੇ ਬਲੀਦਾਨ ਦੇਵੇ ਤਾਂ ਹਿੰਦੂ ਧਰਮ ਬਚ ਸਕਦਾ ਹੈ। ਤਦ ਬਾਲਕ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਆਪ ਤੋਂ ਵੱਧ ਹੋਰ ਕੌਣ ਹੋ ਸਕਦਾ ਹੈ ? ਗੁਰੂ ਜੀ ਨੇ ਕਸ਼ਮੀਰੀ ਪੰਡਤਾਂ ਨੂੰ ਧੀਰਜ ਦਿਤਾ ਤੇ ਕਿਹਾ ਅਸੀਂ ਤੁਹਾਡਾ ਹਿੰਦੂ ਧਰਮ ਬਚਾਵਾਂਗੇ । ਸੋ ਪੰਡਤਾਂ ਨੇ ਸੂਬੇ ਲਾਹੌਰ ਪਾਸ ਅਰਜ਼ੀ ਦਿਤੀ ਕਿ ਸਾਡੇ ਗੁਰੂ ਤੋਂ ਪੁਛਿਆ ਜਾਵੇ । ਜਿਸ ਤਰ੍ਹਾਂ ਉਹਨਾਂ ਦੀ ਖੁਸ਼ੀ ਹੋਵੇ ਕਰਨ ! ਜੇ ਉਹ ਹੁਕਮ ਕਰਨ ਤਾਂ ਅਸੀਂ ਸਭ ਮੁਸਲਮਾਨ ਹੋ ਜਾਵਾਂਗੇ।

ਪੰਜਾਬ ਦੇ ਸੂਬੇ ਜਾਲਮ ਖਾਂ ਨੇ ਹਿੰਦੂਆਂ ਦੀ ਅਰਜੀ ਲੈ ਕੇ ਔਰੰਗਜ਼ੇਬ ਪਾਸ ਭੇਜ ਦਿਤੀ । ਔਰੰਗਜ਼ੇਬ ਅਗੇ ਹੀ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਹਿੰਦੂਆਂ ਦਾ ਪੀਰ ਪਹਿਲੇ ਦੀਨ ਇਸਲਾਮ ਕਬੂਲ ਕਰ ਲਵੇ ਤਾਂ ਸਾਰਾ ਹਿੰਦੁਸਤਾਨ ਮਗਰੋਂ ਆਪੇ ਹੀ ਮੁਸਲਮਾਨ ਹੋ ਜਾਵੇਗਾ । ਬਾਦਸ਼ਾਹ ਨੇ ਕਾਜ਼ੀ ਮੁਲਾਂ ਤੋਂ ਸਲਾਹ ਲੈ ਕੇ ਗੁਰੂ ਜੀ ਵਲ ਪਰਵਾਨਾ ਭੇਜ ਦਿਤਾ ਕਿ ਆਪ ਦਰਸ਼ਨ ਦੇ ਜਾਵੋ। ਗੁਰੂ ਜੀ ਨੇ ਪੜ੍ਹ ਕੇ ਬਚਨ ਕੀਤਾ ਅਸੀਂ ਪਹੁੰਚ ਜਾਵਾਂਗੇ । ਰਾਮ ਰਾਇ ਨੇ ਪਹਿਲੇ ਹੀ ਬਾਦਸ਼ਾਹ ਨੂੰ ਕਹਿ ਛਡਿਆ ਸੀ ਕਿ ਜੇਕਰ ਗੁਰੂ ਸਾਹਿਬ ਜੀ ਆਉਣ ਦਾ ਬਚਨ ਕਰਨ ਤਾਂ ਪੱਕਾ ਸਮਝਣਾ, ਕਿਉਂਕਿ ਉਹ ਕਦੇ ਝੂਠ ਨਹੀਂ ਬੋਲਦੇ । ਇਸ ਕਰਕੇ ਅਹਿਦੀਆ ਪਰਵਾਨਾ ਦੇ ਕੇ ਚਲਾ ਗਿਆ । ਇਧਰ ਗੁਰੂ ਸਾਹਿਬ ਜੀ ਨੇ ਸਭ ਕੰਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਦਿਤਾ ਤੇ ਆਪਣੀ ਆਤਮ ਸ਼ਕਤੀ ਬਖਸ਼ੀ । ਗੁਰੂ ਜੀ ਨੂੰ ਪਤਾ ਹੀ ਸੀ ਅਸੀਂ ਆਪਣਾ ਬਲੀਦਾਨ ਦੇਣਾ ਹੈ । ਇਸ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਲੇ ਸ਼ਸਤਰ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸਜਾਏ ਤੇ ਗੁਰਿਆਈ ਦਾ ਤਿਲਕ ਦੇ ਕੇ ਆਖਿਆ ਕਿ ਹੁਣ ਮੈਂ ਦੇਸ਼ ਦੀ ਖਾਤਰ ਆਪਣੀ ਬਲੀ ਦੇਣ ਚਲਿਆ ਹਾਂ, ਤੁਸੀਂ ਪਿਛੋਂ ਦੇਸ਼ ਅਤੇ ਧਰਮ ਦੀ ਰਖਿਆ ਕਰਨੀ । ਇਹ ਆਖ ਕੇ ਰਸਤੇ ਵਿਚ ਸਤਿ ਧਰਮ ਦਾ ਉਪਦੇਸ਼ ਦੇਂਦੇ ਦਿੱਲੀ ਨੂੰ ਤੁਰ ਪਏ। ਰਸਤੇ ਵਿਚ ਸੈਫਾਬਾਦ ਜੋ ਹੁਣ ਬਹਾਦਰ ਗੜ੍ਹ ਹੈ ਸੈਫ ਅਲੀ ਖਾਂ ਦੇ ਪ੍ਰੇਮ ਕਰਕੇ ਉਸ ਨੂੰ ਮਿਲੇ । ਇਥੇ ਹੀ ਮੁਹੰਮਦ ਬਖਸ਼ ਮਝਲ ਰਾਜਪੂਤ ਜੋ ਸਮਾਣੇ ਦਾ ਹਾਕਮ ਸੀ, ਗੁਰੂ ਜੀ ਦਾ ਸਿੱਖ ਹੋਇਆ । ਇਹ ਵੀ ਆਪਣੇ

ਪਿੰਡ ਤੱਕ ਗੁਰੂ ਜੀ ਦੇ ਨਾਲ ਗਿਆ ਤੇ ਇਸ ਨੇ ਸੇਵਾ ਕਰਕੇ ਪੁਛਿਆ ਤਾਂ ਗੁਰੂ ਜੀ ਰਾਗ ਦਵੈਖ ਤੋਂ ਰਹਿਤ ਪ੍ਰਸੰਨ ਹੋ ਕੇ ਆਖਣ ਲਗੇ ਕਿ ਅਸੀਂ ਹੁਣ ਦਿੱਲੀ ਸਰੀਰ ਤਿਆਗਣ ਚਲੇ ਹਾਂ । ਤੂੰ ਜਰਾ ਗਮ ਨਾ ਕਰ ਅਰ ਨਿਰਮੋਹ ਰਹੋ । ਇਸ ਸੰਸਾਰ ਵਿਚ ਤਾਂ ਪੀਰ ਪੈਗੰਬਰ ਅਵਤਾਰ ਸਭ ਗੁਜ਼ਰ ਗਏ ਹਨ । ਅਸੀਂ ਇਹ ਠੀਕਰਾ ਔਰੰਗਜ਼ੇਬ ਦੇ ਸਿਰ ਭੰਨਣਾ ਹੈ। ਆਤਮਾ ਨੂੰ ਕੋਈ ਦੁੱਖ ਨਹੀਂ ।

*ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥*
*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥ (ਪੰਨਾ ੧੪੨੯)*

ਇਸ ਪ੍ਰਕਾਰ ਗੁਰੂ ਜੀ ਨੇ ਪਵਿਤ੍ਰ ਸ਼ਬਦ ਸੁਣਾ ਕੇ ਉਸ ਦਾ ਮਨ ਸ਼ਾਂਤ ਕੀਤਾ ਅਤੇ ਆਪ ਦਿੱਲੀ ਪਹੁੰਚੇ ।

## ਗੁਰੂ ਜੀ ਦਾ ਦਿੱਲੀ ਪਹੁੰਚਣਾ

ਗੁਰੂ ਜੀ ਦਾ ਦਿੱਲੀ ਆਉਣਾ ਸੁਣ ਕੇ ਔਰੰਗਜ਼ੇਬ ਨੇ ਬੜੀ ਖੁਸ਼ੀ ਮਨਾਈ। ਸਦਰ ਦੀਨ ਉਮਰਾਵ ਨੇ ਹੁਕਮ ਦਿਤਾ, ਜਿਸ ਤਰ੍ਹਾਂ ਹਿੰਦੂਆਂ ਦਾ ਪੀਰ ਆਵੇ, ਉਸੇ ਤਰ੍ਹਾਂ ਅਦਬ ਨਾਲ ਲੈ ਆਓ । ਕਿਉਂਕਿ ਉਸ ਦੇ ਪਿਤਾ ਨੇ ਗਵਾਲੀਅਰ ਵਿਚੋਂ ੫੨ ਰਾਜੇ ਉਮਰ ਕੈਦੀ ਛੁਡਵਾਏ ਸਨ । ਮਤਾਂ ਕਿਧਰੇ ਉਹ ਖਬਰ ਸੁਣ ਕੇ ਫੌਜਾਂ ਸਣੇ ਰਾਜਪੂਤ ਆ ਪਹੁੰਚਣ ਤੇ ਗੁਰੂ ਜੀ ਨੂੰ ਛੁਡਾ ਲੈਣ। ਸੋ ਜਦ ਗੁਰੂ ਜੀ ਨੂੰ ਪਾਲਕੀ ਵਿਚ ਲੈ ਕੇ ਆਏ ਤਾਂ ਦਿੱਲੀ ਸ਼ਹਿਰ ਦੀਆਂ ਸੰਗਤਾਂ ਹੁਮ ਹੁਮਾ ਕੇ ਆ ਗਈਆਂ ਤੇ ਦਰਸ਼ਨ ਕਰਕੇ ਜੀਵਨ ਸਫਲਾ ਕੀਤਾ।

ਬਾਦਸ਼ਾਹ ਨੇ ਕਾਜੀਆਂ ਤੋਂ ਪੁਛਿਆ ਤਾਂ ਉਹਨਾਂ ਨੇ ਕਿਹਾ ਕਿ ਹਿੰਦੂਆਂ ਦੇ ਪੀਰ ਦਾ ਭੂਤਾਂ ਪ੍ਰੇਤਾਂ ਵਾਲੀ ਹਵੇਲੀ ਵਿਚ ਡੇਰਾ ਲਵਾਓ । ਸੋ ਉਹਨਾਂ ਨੇ ਉਸੇ ਹਵੇਲੀ ਵਿਚ ਡੇਰਾ ਕਰਵਾਇਆ । ਰਾਤ ਨੂੰ ਇਕ ਦੇਓ ਆਇਆ ਹੱਥ ਜੋੜ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ! ਜੀ ਮੈਂ ਜਿੰਨਾਂ ਦਾ ਸਰਦਾਰ ਹਾਂ, ਮੈਨੂੰ ਹੁਕਮ ਕਰੋ ਤਾਂ ਮੈਂ ਜ਼ਾਲਮਾਂ ਨੂੰ ਮਾਰ ਦੇਵਾਂ । ਗੁਰੂ ਜੀ ਨੇ ਬਚਨ ਕੀਤਾ ਸਾਡਾ ਕਿਸੇ ਨਾਲ ਵੈਰ ਵਿਰੋਧ ਨਹੀਂ । ਉਹ ਆਪਣਾ ਅਨੰਦ ਲੈਣ। ਅਸੀਂ ਆਪ ਹੀ ਚੋਲਾ ਛੱਡ ਜਾਣਾ ਹੈ । ਮਹਾਰਾਜ ਵਾਸਤੇ ਅੰਨ ਤੇ ਬਦਾਮ ਮੇਵੇ ਆਦਿ ਉਸੇ ਦੇਓ ਨੇ ਭੇਟ ਕੀਤੇ । ਗੁਰੂ ਜੀ ਨੇ ਆਪ ਵੀ ਛਕੇ ਤੇ

ਸੰਗਤਾਂ ਨੂੰ ਵੀ ਛਕਾਏ । ਗੁਰੂ ਜੀ ਦਾ ਸੀਤ ਪ੍ਰਸ਼ਾਦ ਛਕ ਕੇ ਉਸ ਦੇਓ ਨੇ ਦੇਵ ਦੇਹੀ ਪਾਈ। ਸਵੇਰੇ ਕਾਜ਼ੀ ਮੌਲਵੀ ਛਿੱਲੜ ਦੇਖ ਕੇ ਅਸਚਰਜ ਰਹਿ ਗਏ ਅਤੇ ਗੁਰੂ ਜੀ ਨੂੰ ਸ਼ਕਤੀ ਵਾਲਾ ਜਾਣਿਆ ।

# ਗੁਰੂ ਜੀ ਦਾ ਔਰੰਗਜ਼ੇਬ ਨੂੰ ਮਿਲਣਾ

ਦੂਸਰੇ ਦਿਨ ਬਾਦਸ਼ਾਹ ਨੇ ਸਿੱਖਾਂ ਸਮੇਤ ਗੁਰੂ ਜੀ ਨੂੰ ਬੁਲਾਇਆ ਤੇ ਚੰਦਨ ਦੀ ਚੌਂਕੀ ਪਰ ਬਿਠਾਇਆ । ਗੁਰੂ ਜੀ ਦਾ ਤੇਜ਼ ਪ੍ਰਤਾਪ ਦੇਖ ਕੇ ਸਭ ਕਚਹਿਰੀ ਨੇ ਤਨੋਂ ਮਨੋਂ ਨਮਸ਼ਕਾਰ ਕੀਤੀ । ਗੁਰੂ ਜੀ ਨੇ ਪੁਛਿਆ ਕਿ ਤੁਸੀਂ ਸਾਨੂੰ ਕਿਸ ਲਈ ਬੁਲਾਇਆ ਹੈ ਤਾਂ ਬਾਦਸ਼ਾਹ ਨੇ ਹਿੰਦੂਆਂ ਦੀ ਦਰਖਾਸਤ ਅਗੇ ਰਖ ਕੇ ਬੇਨਤੀ ਕੀਤੀ ਕਿ ਮੇਰਾ ਇਹ ਖਿਆਲ ਹੈ ਕਿ ਕੁਲ ਹਿੰਦੁਸਤਾਨ ਮੋਮਨ ਹੋ ਜਾਵੇ ਮਜ਼ਹਬਾਂ ਦੇ ਬਖੇੜੇ ਹਟ ਜਾਣ, ਇਕ ਦੀਨ ਇਸਲਾਮ ਹੋ ਜਾਵੇ ਮੈਂ ਇਹ ਵੀ ਪ੍ਰਤਗਿਆ ਕੀਤੀ ਹੈ ਸਾਰੇ ਸੁੱਖਾਂ ਤੋਂ ਵੱਖਰੀ ਇਜ਼ਤ ਵਡਿਆਈ ਧਨ ਇਸਤਰੀ ਵੀ ਦੇਵਾਂਗਾ ਅਰ ਦੇ ਰਿਹਾ ਹਾਂ ਜੋ ਨਾ ਮੰਨੇਗਾ ਉਸ ਨੂੰ ਇਸ ਸੰਸਾਰ ਵਿਚ ਵੀ ਦੁੱਖ ਹੋਊ ਅਰ ਮਰ ਕੇ ਵੀ ਨਰਕ ਵਿਚ ਜਾਵੇਗਾ ।

ਸੋ ਇਸ ਲਈ ਆਪ ਹਿੰਦੂਆਂ ਦੇ ਪੀਰ ਹੋ, ਇਹ ਉਹਨਾਂ ਦੀ ਦਰਖਾਸਤ ਹੈ ਕਿ ਜੇਕਰ ਸਾਡੇ ਗੁਰੂ ਸਾਹਿਬ ਜੀ ਮੁਸਲਮਾਨ ਹੋ ਜਾਣ ਤਾਂ ਸਾਨੂੰ ਕੋਈ ਉਜਰ ਨਹੀਂ ਇਸ ਲਈ ਆਪ ਵੀ ਹੁਣ ਇਸ ਵੇਲੇ ਦੀਨ ਇਸਲਾਮ ਗ੍ਰਹਿਣ ਕਰੋ ਤੇ ਸਭਨਾਂ ਹਿੰਦੂਆਂ ਨੂੰ ਵੀ ਮੋਮਨ ਬਣਾਓ । ਆਪ ਜ਼ਰਾ ਕੁ ਹਾਮੀ ਭਰੋ ਮੈਂ ਸਭ ਨੂੰ ਆਪੇ ਤੁਰਕ ਕਰ ਲਵਾਂਗਾ । ਸਾਰਾ ਮੁਲਕ ਆਪ ਦਾ ਮੁਰੀਦ ਹੋ ਜਾਵੇਗਾ।

ਗੁਰੂ ਨਾਨਕ ਸਾਹਿਬ ਜੀ ਦੀ ਇਹੋ ਮਰਜ਼ੀ ਸੀ ਕਿ ਦੁਨੀਆਂ ਤੇ ਇਕ ਮਜਹਬ ਹੋ ਜਾਵੇ ਪਰ ਉਸ ਵੇਲੇ ਕੋਈ ਬਾਦਸ਼ਾਹ ਇਸ ਤਰ੍ਹਾਂ ਕਰਨ ਵਾਲਾ ਨਹੀਂ ਸੀ, ਸੋ ਇਸ ਲਈ ਇਹ ਬੜੇ ਪਰਉਪਕਾਰ ਦਾ ਕੰਮ ਹੈ ਜੋ ਲੋਕਾਂ ਨੂੰ ਕਲਮਾ ਪੜ੍ਹਾ ਕੇ ਦੋਜ਼ਕ ਤੋਂ ਬਚਾਓ ਕਿਉਂਕਿ ਹਿੰਦੂ ਧਰਮ ਦੇ ਸਭ ਕੰਮ ਦੋਜ਼ਖ ਵਿਚ ਲਿਜਾਣ ਵਾਲੇ ਹਨ, ਇਸ ਲਈ ਆਪ ਇਹਨਾਂ ਨੂੰ ਬਚਾ ਕੇ ਮੋਮਨ ਬਣਾਓ, ਮੈਨੂੰ ਭਰੋਸਾ ਹੈ ਜਿਸ ਤਰ੍ਹਾਂ ਪਿਛੇ ਅਵਤਾਰ, ਪੈਗੰਬਰ, ਪੀਰ

ਵਲੀ ਮਜ਼ਹਬ ਦੇ ਦਰਯਾ ਨੂੰ ਉਲਟਾਂਦੇ ਰਹੇ ਹਨ, ਆਪ ਨੂੰ ਹੁਣ ਐਸੇ ਵੇਲੇ ਪਲਟਾ ਦੇਣਾ ਕੁਛ ਮੁਸ਼ਕਲ ਨਹੀਂ । ਗੁਰੂ ਸਾਹਿਬ ਜੀ ਬੋਲੇ, ਕੀ ਰਾਮ ਕੀ ਰਸੂਲ ਕੋਈ ਕਿਸੇ ਨੂੰ ਪਾਪਾਂ ਤੋਂ ਨਹੀਂ ਬਚਾ ਸਕਦਾ ਆਪੋ ਆਪਣੇ ਸ਼ੁਭ ਕਰਮ ਹੀ ਫਲ ਦੇਂਦੇ ਹਨ ਜੋ ਚੰਗਾ ਕੰਮ ਕਰੇਗਾ ਚੰਗਾ ਫਲ ਉਸ ਨੂੰ ਪ੍ਰਾਪਤ ਹੋਵੇਗਾ । ਖੁਦਾ ਦੇ ਘਰ ਵਿਚ ਕਿਸੇ ਮਜਹਬ ਦਾ ਲਿਹਾਜ਼ ਨਹੀਂ । ਹਿੰਦੂ ਮੁਸਲਮਾਨ ਦੋਨੋਂ ਉਸ ਨੂੰ ਬਰਾਬਰ ਹਨ । ਤੂੰ ਜੋ ਜੋਰ ਜ਼ਬਰ ਨਾਲ ਦੀਨ ਦੀ ਤਰਕੀ ਕਰਦਾ ਹੈਂ ਸੋ ਠੀਕ ਨਹੀਂ, ਕਿਉਂਕਿ ਇਹ ਸਗੋਂ ਜ਼ੁਲਮ ਹੈ । ਤੁਸੀਂ ਕਹਿੰਦੇ ਹੋ ਹਿੰਦੂ ਦੋਜ਼ਕ ਨੂੰ ਜਾਣਗੇ, ਉਹ ਤੁਹਾਨੂੰ ਕਹਿੰਦੇ ਹਨ, ਇਹ ਸਭ ਝਗੜੇ ਹਨ । ਬਾਬੇ ਨਾਨਕ ਦੇਵ ਜੀ ਨੂੰ ਤਾਂ ਕਿਸੇ ਬਨਾਵਟੀ ਮਜਹਬ ਦਾ ਪਖ ਨਹੀਂ ਸੀ, ਸੱਚ ਦਾ ਪਖ ਸੀ । ਤਦੇ ਹੀ ਉਨ੍ਹਾਂ ਦੇ ਉਪਦੇਸ਼ ਨੂੰ ਹਿੰਦੂ ਮੁਸਲਮਾਨ ਸਭ ਵਰਤਦੇ ਹਨ, ਤੂੰ ਇਸ ਜ਼ੋਰ ਜ਼ੁਲਮ ਨੂੰ ਛੱਡ ਦੇਵੇਂ ਤਾਂ ਚੰਗਾ ਹੈ, ਤੂੰ ਦੋਹਾਂ ਦਾ ਇਕ ਕਰਾਉਣਾ ਚਾਹੁੰਦਾ ਹੈਂ ਰਬ ਚਾਹੇ ਤਾਂ ਦੋਹਾਂ ਦੇ ਤਿੰਨ ਹੋ ਜਾਣਗੇ । ਔਰੰਗਜ਼ੇਬ ਬੋਲਿਆ ਅਸੀਂ ਇਹ ਗੱਲ ਕੀਕੂੰ ਮੰਨੀਏ । ਗੁਰੂ ਜੀ ਨੇ ਉਸ ਵੇਲੇ ਬਹੁਤ ਸਾਰੀਆਂ ਮਿਰਚਾਂ ਮੰਗਵਾਕੇ ਸੜਵਾ ਦਿਤੀਆਂ । ਜਿਸ ਵੇਲੇ ਸਵਾਹ ਫੋਲੀ ਤਾਂ ਵਿਚੋਂ ਤਿੰਨ ਮਿਰਚਾਂ ਸਾਬਤ ਨਿਕਲ ਆਈਆਂ । ਬਾਦਸ਼ਾਹ ਦੇਖ ਕੇ ਹੈਰਾਨ ਹੋ ਗਿਆ, ਅਰ ਉਸ ਨੇ ਜਾਣ ਲਿਆ ਕਿ ਜੋ ਜ਼ਰੂਰ ਤੀਜਾ ਮਜ਼ਹਬ ਨਿਕਲੇਗਾ ।

ਔਰੰਗਜ਼ੇਬ ਬੋਲਿਆ ਕਿ ਭਾਵੇਂ ਖੁਦਾ ਕਿੰਨੇ ਮਜ਼ਹਬ ਰਚ ਦੇਵੇ ਪਰ ਅਸਾਂ ਤਾਂ ਆਪਣੇ ਪੈਗੰਬਰ ਦੇ ਹੁਕਮ ਨਾਲ ਆਪਣੇ ਦੀਨ ਦਾ ਹੀ ਵਾਧਾ ਕਰਨਾ ਹੈ, ਫਿਰ ਆਪ ਉਸ ਬਾਬੇ ਨਾਨਕ ਸ਼ਾਹ ਦੇ ਗੱਦੀ ਨਸ਼ੀਨ ਹੋ ਜਿਨ੍ਹਾਂ ਨੂੰ ਕੋਈ ਪਖ ਨਹੀਂ ਸੀ । ਉਹ ਮੱਕੇ ਹਾਜੀ ਬਣ ਕੇ ਗਏ । ਅਰਬ ਵਿਚ ਅਰਬੀ, ਮਿਸਰ ਵਿਚ ਮਿਸਰੀ, ਚੀਨ ਵਿਚ ਚੀਨੀ, ਸਿੰਧ ਵਿਚ ਹਿੰਦੂ, ਜਿਸ ਦੇ ਰਾਜ ਅਤੇ ਮੁਲਕ ਵਿਚ ਗਏ ਉਸੇ ਮਜ਼ਹਬ ਦਾ ਲਿਬਾਸ ਕਾਰ ਵਿਹਾਰ ਕਰਦੇ ਉਪਦੇਸ਼ ਦੇਂਦੇ ਰਹੇ । ਦਿਲੋਂ ਸਭ ਨੂੰ ਬਨਾਵਟੀ ਤੁਛ ਸਮਝਦੇ ਸਨ, ਸੋ ਆਪ ਨੂੰ ਚਾਹੀਦਾ ਹੈ ਕਿ ਹੁਣ ਸਾਡਾ ਰਾਜ ਤੇ ਮੁਲਕ ਹੋਣੇ ਕਰ ਕੇ ਸਾਡਾ ਲਿਬਾਸ ਉਪਰੋਂ ਧਾਰ ਲਵੋ, ਅੰਦਰੋਂ ਭਾਵੇਂ ਬਨਾਵਟੀ ਸਮਝਦੇ ਰਹੋ । ਕਿਉਂਕਿ ਆਪ ਬ੍ਰਹਮ ਗਿਆਨੀ ਸੰਤ ਹੋ । ਆਰਫਾਂ ਨੂੰ ਸ਼ਰਾ ਦੀ ਲੋੜ ਨਹੀਂ ਹੁੰਦੀ ਪਰ

ਤਾਂ ਵੀ ਮੌਲਵੀ ਨੂੰ ਕਾਇਦੇ ਪੜ੍ਹਨ ਦੀ ਲੋੜ ਨਹੀਂ ਹੁੰਦੀ, ਕੇਵਲ ਮੁੰਡਿਆਂ ਨੂੰ ਪੜ੍ਹਾਉਣ ਵਾਸਤੇ ਆਪ ਵੀ ਕਾਇਦਾ ਪੜ੍ਹਨਾ ਪੈਂਦਾ ਹੈ । ਤਿਵੇਂ ਆਪ ਨੇ ਵੀ ਸ਼ਰਾ ਸ਼ਰੀਆਂ ਦੇ ਧਾਰਨ ਕਰਨ ਵਾਸਤੇ ਕਰਨੀ ਹੈ, ਕਰੋੜਾਂ ਹਿੰਦੂ ਜੋ ਇਸ ਵੇਲੇ ਰੁਲ ਰਹੇ ਹਨ ਦੁੱਖ ਪਾ ਰਹੇ ਹਨ । ਉਹਨਾਂ ਨੂੰ ਮੋਮਨ ਬਣਾ ਕੇ ਉਹਨਾਂ ਦਾ ਲੋਕ ਪ੍ਰਲੋਕ ਸਵਾਰੋ, ਅਰ ਜੇ ਆਪ ਦੀ ਇਛਿਆ ਹੋਵੇ ਤਾਂ ਪੰਜਾਬ ਦੀ ਨਵਾਬੀ ਤੇ ਸ਼ਾਹੀ ਖਾਨਦਾਨ ਦੀ ਬੇਟੀ ਮੈਂ ਤੁਹਾਨੂੰ ਦੇ ਸਕਦਾ ਹਾਂ, ਇਸੇ ਤਰ੍ਹਾਂ ਤੁਸੀਂ ਕੁਲ ਇਸਲਾਮ ਦੇ ਪੀਰ ਬਣ ਕੇ ਸਭਨਾਂ ਹਿੰਦੂਆਂ ਨੂੰ ਮੋਮਨ ਬਣਾਓ।

ਗੁਰੂ ਜੀ ਬੋਲੇ ਇਹ ਕਿਸੇ ਧਰਮ ਦੇ ਆਗੂ ਦਾ ਕੰਮ ਨਹੀਂ ਜੋ ਅੰਦਰੋਂ ਹੋਰ ਤੇ ਬਾਹਰੋਂ ਹੋਰ, ਤੇ ਜਿਹੜੇ ਲਾਲਚ ਤੂੰ ਦਸ ਰਿਹਾ ਹੈਂ ਅਸੀਂ ਸਚੀ ਬਾਦਸ਼ਾਹੀ ਨੂੰ ਛੱਡ ਕੇ ਕਦ ਝੂਠੇ ਪਦਾਰਥ ਲੈਂਦੇ ਹਾਂ । ਗੁਰੂ ਘਰ ਵਿਚ ਸਭ ਕੁਝ ਹੈ, ਬਾਕੀ ਜੋ ਤੂੰ ਬਹਿਸ਼ਤ ਦੀ ਗੱਲ ਦਸਦਾ ਹੈਂ ਉਹ ਸਾਨੂੰ ਤੇ ਸਾਡੇ ਸਿੱਖਾਂ ਨੂੰ ਇਛਾ ਨਹੀਂ ਅਰ ਨਾ ਹੀ ਅਸੀਂ ਕਾਮੀ ਹਾਂ ਜੋ ਸ਼ਾਹੀ ਖਾਨਦਾਨ ਦੀ ਲੜਕੀ ਲਈਏ । ਤੂੰ ਇਹੋ ਜਿਹੀਆਂ ਗੱਲਾਂ ਕਰਦਾ ਹੈਂ ਅਸੀਂ ਕੋਈ ਬਾਲਕ ਹਾਂ ਜੋ ਮੰਨ ਜਾਵਾਂਗੇ, ਅਸਾਂ ਪ੍ਰਮੇਸ਼ਰ ਦੇ ਸਚੇ ਮਜਹਬ ਨੂੰ ਛੱਡ ਕੇ ਕਦ ਬਨਾਵਟੀ ਮਜਹਬਾਂ ਵਿਚ ਪੈਂਦੇ ਹਾਂ । ਬਾਦਸ਼ਾਹ ਨੇ ਕਈ ਯਤਨ ਕੀਤੇ ਪਰ ਗੁਰਕਿਆਂ ਨੇ ਇਕ ਨਾ ਮੰਨੀ । ਇਸ ਲਈ ਗੁਰੂ ਜੀ ਨੂੰ ਬਾਦਸ਼ਾਹ ਨੇ ਆਖਿਆ ਕਿ ਜੇਕਰ ਆਪ ਦੀਨ ਨਹੀਂ ਕਬੂਲ ਕਰਦੇ ਤਾਂ ਜੋ ਮੈਂ ਕਰਾਮਾਤਾਂ ਦੇਖਣੀਆਂ ਚਾਹੁੰਦਾ ਹਾਂ ਦਿਖਾਓ। ਗੁਰੂ ਜੀ ਨੇ ਆਖਿਆ ਕਰਾਮਾਤ ਨਾਉ ਕਹਿਰ ਦਾ ਹੈ, ਸੋ ਅਸਾਂ ਕਿਸੇ ਉਤੇ ਕਹਿਰ ਨਹੀਂ ਕਰਨਾ, ਕਰਾਮਾਤ ਕੋਈ ਮਦਾਰੀ ਦੀ ਖੇਡ ਨਹੀਂ, ਇਹ ਈਸ਼ਵਰ ਦੀ ਸ਼ਕਤੀ ਹੈ । ਈਸ਼ਵਰ ਦੀ ਜੋ ਆਗਿਆ ਹੈ ਅਸਾਂ ਮੰਨਣੀ ਹੈ, ਅਸੀਂ ਉਸਦੇ ਉਲਟ ਕੁਛ ਨਹੀਂ ਕਰ ਸਕਦੇ। ਫਿਰ ਔਰੰਗਜ਼ੇਬ ਬੋਲਿਆ ਕਿ ਕਿਉਂ ਜਾਨ ਉਤੇ ਖੇਡਦੇ ਹੋ, ਜਾਂ ਦੀਨ ਮੰਨੋ ਜਾਂ ਕਰਾਮਾਤ ਦਿਖਾਓ ਨਹੀਂ ਤਾਂ ਕਤਲ ਕਰਾਏ ਜਾਵੋਗੇ । ਗੁਰੂ ਜੀ ਬੋਲੇ ਤੂੰ ਕਤਲ ਦੇ ਡਰਾਵੇ ਦਿੰਦਾ ਹੈਂ ਦਸ ਤੇਰੇ ਬਾਪ ਦਾਦਾ ਕਿਥੇ ਹਨ, ਸਭ ਨੇ ਤੁਰ ਜਾਣਾ ਹੈ, ਅਸੀਂ ਤਾਂ ਅਗੇ ਹੀ ਤਿਆਰ ਬੈਠੇ ਹਾਂ 'ਜਿਸ ਮਰਨੈ ਤੇ ਜਗ ਡਰੈ ਮੇਰੇ ਮਨਿ ਆਨੰਦ॥ ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ॥

ਔਰੰਗਜ਼ੇਬ ਨੇ ਸੋਚਿਆ ਕਿ ਇਹ ਕਿਸੇ ਤਰ੍ਹਾਂ ਨਹੀਂ ਮੰਨਦੇ ਇਸ ਲਈ ਇਨ੍ਹਾਂ ਨੂੰ ਕਸ਼ਟ ਦੇਈਏ, ਆਪੇ ਮੰਨ ਜਾਣਗੇ। ਇਸ ਲਈ ਔਰੰਗਜ਼ੇਬ ਨੇ ਸਭਨਾਂ ਸਿੱਖਾਂ ਨੂੰ ਵਖੋ ਵੱਖ ਕੋਠੀਆਂ ਵਿਚ ਕੈਦ ਕਰ ਦਿਤਾ। ਖਾਣ ਪੀਣ ਅੰਨ ਪਾਣੀ ਵੀ ਬੰਦ ਕਰ ਦਿਤਾ।

# ਗੁਰੂ ਜੀ ਦੀਆਂ ਸ਼ਕਤੀਆਂ

ਜਿਸ ਵੇਲੇ ਦਿੱਲੀ ਦੇ ਸਿੱਖਾਂ ਨੇ ਸੁਣਿਆ ਕਿ ਗੁਰੂ ਸਾਹਿਬ ਸਖਤ ਕੈਦ ਵਿਚ ਹਨ ਤੇ ਉਨ੍ਹਾਂ ਨੂੰ ਅੰਨ ਜਲ ਨਹੀਂ ਪੁਜਦਾ ਤਾਂ ਸੰਗਤ ਨੂੰ ਬੜਾ ਦੁੱਖ ਹੋਇਆ । ਇਕ ਸਿੱਖ ਨੇ ਪ੍ਰੇਮ ਨਾਲ ਘਰ ਪ੍ਰਸ਼ਾਦ ਤਿਆਰ ਕਰ ਰਖਿਆ ਕਿ ਜੇਕਰ ਗੁਰੂ ਜੀ ਛਕਣਗੇ ਤਾਂ ਮੈਂ ਵੀ ਛਕਾਂਗਾ । ਗੁਰੂ ਸਾਹਿਬ ਸਾਰਾ ਦਿਨ ਨਾ ਗਏ । ਸ਼ਾਮ ਨੂੰ ਸਭ ਕੁਝ ਉਸ ਨੇ ਗਊਆਂ ਨੂੰ ਪਾ ਦਿਤਾ ਤੇ ਦੁਬਾਰਾ ਭੋਜਨ ਤਿਆਰ ਕੀਤਾ ਤਾਂ ਗੁਰੂ ਜੀ ਆਪਣੀ ਆਤਮਕ ਸ਼ਕਤੀ ਨਾਲ ਪੰਜ ਸਿੱਖਾਂ ਸਮੇਤ ਉਸ ਦੇ ਪ੍ਰੇਮ ਨੂੰ ਪੂਰਾ ਕਰਨ ਲਈ ਉਸ ਦੇ ਘਰ ਪੰਜ ਘੜੀ ਰਾਤ ਪਈ ਗਏ । ਸਿੱਖ ਨੇ ਪ੍ਰੇਮ ਵਿਚ ਗੁਰੂ ਜੀ ਨੂੰ ਪੁਠੀ ਚੌਂਕੀ ਡਾਹ ਕੇ ਉਪਰ ਕਪੜਾ ਵਿਛਾ ਦਿਤਾ । ਗੁਰੂ ਜੀ ਉਥੇ ਹੀ ਬੈਠੇ ਰਹੇ । ਕਪੜਾ ਜਰਾ ਵੀ ਨੀਵਾਂ ਨਾ ਹੋਇਆ । ਗੁਰੂ ਜੀ ਦਾ ਆਉਣਾ ਸੁਣ ਕੇ ਸਭ ਹਮਸਾਏ ਭਜੇ ਆ ਗਏ ਤੇ ਸਭਨਾਂ ਨੇ ਪ੍ਰੇਮ ਨਾਲ ਦਰਸ਼ਨ ਕੀਤੇ ਤੇ ਪ੍ਰੇਮ ਵਿਚ ਉਨ੍ਹਾਂ ਨੇ ਖੀਰ ਉਪਰ ਖੰਡ ਦੀ ਥਾਂ ਲੂਣ ਧੂੜ ਦਿਤਾ । ਗੁਰੂ ਜੀ ਪ੍ਰੇਮ 'ਚ ਰਤੇ ਵੈਸੇ ਹੀ ਛਕੀ ਜਾਣ। ਇਕ ਸਿਆਣੇ ਨੇ ਸਮਝਾਇਆ ਤੇ ਖੰਡ ਪਾ ਕੇ ਥਾਲੀ ਅਗੇ ਰਖੀ । ਗੁਰੂ ਜੀ ਨੇ ਕਿਹਾ ਇਸ ਦਾ ਸਵਾਦ ਨਹੀਂ ਕਿਉਂਕਿ ਇਸ ਦੇ ਵਿਚ ਪ੍ਰੇਮ ਨਹੀਂ । ਗੁਰੂ ਜੀ ਜਦ ਪ੍ਰਸ਼ਾਦ ਛੱਕ ਕੇ ਉਠੇ ਤਾਂ ਇਕ ਸਿੱਖ ਨੇ ਚਦਰ ਸਿਧੀ ਕਰ ਦਿਤੀ। ਜਦ ਗੁਰੂ ਜੀ ਚੌਂਕੀ ਪਰ ਬੈਠੇ ਤਾਂ ਉਹਨਾਂ ਨੇ ਆਖਿਆ ਬਿਨਾਂ ਪ੍ਰੇਮ ਦੇ ਵਿਛੌਣੇ ਧ੍ਰੋਹ ਹੁੰਦੇ ਹਨ।

ਗੁਰੂ ਜੀ ਦੀ ਇਹ ਅਦਭੁਤ ਸ਼ਕਤੀ ਦੇਖ ਕੇ ਸਿੱਖ ਕੁਰਬਾਨ ਹੋ ਗਏ। ਸਿੱਖਾਂ ਨੇ ਬੇਨਤੀ ਕੀਤੀ ਕਿ ਆਪ ਐਸੇ ਸ਼ਕਤੀਵਾਨ ਹੋ ਤਾਂ ਫਿਰ ਇਸ ਕੈਦ ਵਿਚ ਕਿਉਂ ਪਏ ਹੋ ? ਗੁਰੂ ਜੀ ਬੋਲੇ ਆਤਮਾ ਨੂੰ ਕੋਈ ਦੁੱਖ ਨਹੀਂ। ਇਹ ਕੇਵਲ ਧਰਮ ਪਰਖਣ ਦੀ ਖਾਤਰ ਆਏ ਹਾਂ । ਫਿਰ ਇਕ ਮਾਈ ਨੇ

ਬੇਨਤੀ ਕੀਤੀ ਕਲ੍ਹ ਮੇਰੇ ਘਰ ਪ੍ਰਸ਼ਾਦ ਛਕਣਾ । ਗੁਰੂ ਜੀ ਉਸ ਦੇ ਘਰ ਵੀ ਗਏ । ਇਸ ਪ੍ਰਕਾਰ ਰੋਜ ਸਿੱਖਾਂ ਦੇ ਪ੍ਰਸ਼ਾਦ ਛਕਦੇ ਰਹੇ । ਬਾਦਸ਼ਾਹ ਨੇ ਸੁਣ ਕੇ ਦੋ ਉਮਰਾਵ ਬੰਦੀਖਾਨੇ ਭੇਜੇ ਤੇ ਦੋ ਸਿੱਖਾਂ ਦੇ ਘਰ ਭੇਜੇ । ਸ੍ਰੀ ਗੁਰੂ ਜੀ ਦੋਨੀਂ ਥਾਈਂ ਨਜ਼ਰ ਆਏ । ਇਸ ਲਈ ਉਹ ਚਾਰ ਉਮਰਾਵ ਗੁਰੂ ਕੇ ਸਿੱਖ ਹੋਏ । ਜਦ ਕਚਹਿਰੀ ਵਿਚ ਜਾ ਕੇ ਉਹਨਾਂ ਗੱਲ ਕੀਤੀ ਤਾਂ ਹਿੰਦੂ ਮੁਸਲਮਾਨ ਬੋਲੇ ਅਸੀਂ ਤਾਂ ਗੁਰੂ ਜੀ ਨੂੰ ਹਰ ਵੇਲੇ ਸਿੱਖਾਂ ਦੇ ਮਹਿਮਾਨੀ ਖਾਂਦਿਆਂ ਅਤੇ ਉਪਦੇਸ਼ ਦੇਂਦਿਆਂ ਤੇ ਜਮਨਾ ਤੇ ਇਸ਼ਨਾਨ ਕਰਦਿਆਂ ਹਰ ਰੋਜ਼ ਦੇਖਦੇ ਹਾਂ । ਬਾਦਸ਼ਾਹ ਨੇ ਇਹ ਸੁਣ ਕੇ ਆਖਿਆ ਕਿ ਠੀਕ ਇਹ ਗੁਰੂ ਬੜੇ ਸ਼ਕਤੀਵਾਲੇ ਹਨ ਪਰ ਜੇ ਮੈਂ ਛੱਡ ਦੇਵਾਂ ਤਾਂ ਇਸਲਾਮ ਦੀ ਤਰੱਕੀ ਰਹਿ ਜਾਵੇਗੀ ।

ਦੋ ਕਾਜ਼ੀ ਬੜੇ ਅਮੀਰ ਸਨ । ਉਹਨਾਂ ਨੇ ਬਾਦਸ਼ਾਹ ਨੂੰ ਆਖਿਆ ਅਸੀਂ ਗੁਰੂ ਜੀ ਨੂੰ ਖਾਣਾ ਖਵਾਉਂਦੇ ਹਾਂ । ਬਾਦਸ਼ਾਹ ਨੇ ਅਲਹਮਦ ਪੜ੍ਹ ਕੇ ਆਖਿਆ ਜਾਓ ਖਿਲਾਓ । ਕਾਜੀਆਂ ਨੇ ਗੋ ਮਾਸ ਪਕਾ ਕੇ ਇਕ ਦੇਗ ਪਲਾਓ ਦੀ ਤਿਆਰ ਕਰਕੇ ਗੁਰੂ ਸਾਹਿਬ ਪਾਸ ਸਿੱਖਾਂ ਦੀ ਸ਼ਕਲ ਬਣਾ ਕੇ ਲੈ ਗਏ। ਗੁਰੂ ਜੀ ਅਗੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਇਹ ਤੁਕ ਪੜ੍ਹ ਰਹੇ ਸਨ 'ਚੰਦਨ ਲੇਪ ਉਤਾਰੈ ਧੋਇ॥ ਗਰਧਬ ਪ੍ਰੀਤ ਭਸਮ ਸੰਗਿ ਹੋਇ॥ ਅੰਧ ਕੂਪ ਮਹਿ ਪਤਿਤ ਬਿਕਰਾਲ॥ ਨਾਨਕ ਕਾਢਿ ਲੇਹੁ ਪ੍ਰਭੁ ਦਇਆਲ॥ ਪੁਨ: ਕਰਤੂਤ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥ ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥ ਕਾਜ਼ੀਆਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ! ਅਸੀਂ ਆਪਦੇ ਸਿੱਖ ਹਾਂ । ਸੁਖਣਾ ਸੁਖੀ ਸੀ ਇਸ ਵਾਸਤੇ ਅਸੀਂ ਲਿਆਏ ਹਾਂ । ਆਪ ਇਹਨਾਂ ਨੂੰ ਵਰਤੋ । ਉਨ੍ਹਾਂ ਦੇ ਕਹਿਣ ਦੀ ਢਿਲ ਸੀ ਜੋ ਮਾਸ ਦੀਆਂ ਬੋਟੀਆਂ ਸਭ ਸੂਰ ਦੇ ਚੇਘਰੇ ਹੋ ਕੇ ਬੇਅੰਤ ਨਿਕਲੇ ਤੇ ਚੌਣੇ ਵਧਦੇ ਜਾਣ । ਇਸ ਤਰ੍ਹਾਂ ਦੇਗ ਦੇ ਚਾਵਲ ਕੀੜੇ ਬਣ ਕੇ ਭਜ ਤੁਰੇ । ਲੋਕਾਂ ਦੇ ਘਰਾਂ ਵਿਚ, ਮਸੀਤਾਂ ਵਿਚ ਘੁਰ ਘੁਰ ਕਰਦੇ ਜਾ ਵੜੇ। ਖਲਕਤ ਤੰਗ ਆ ਗਈ । ਮਾਰਿਆਂ ਚੌਣੇ ਵਧਦੇ ਜਾਣ। ਕੋਈ ਕਹੇ ਔਰੰਗੇ ਦੇ ਪਾਪਾਂ ਦਾ ਖੋਟਾ ਸ਼ਗਨ ਹੈ । ਕੋਈ ਕਹੇ ਪੀਰਾਂ ਨਾਲ ਮਖੌਲ ਕਰਨ ਦਾ ਫਲ ਹੈ, ਕਾਜ਼ੀਆਂ ਦੇ ਬਚੇ ਪਿੱਟੇ । ਸਾਰੇ ਸ਼ਹਿਰ ਵਿਚ

ਤਰਥਲੀ ਮਚ ਗਈ ।

ਇਹ ਬ੍ਰਿਤਾਂਤ ਦੇਖ ਕੇ ਔਰੰਗਜ਼ੇਬ ਨੂੰ ਬੜੀ ਹੈਰਾਨੀ ਹੋਈ ਕਿ ਗੁਰੂ ਜੀ ਤਾਂ ਕਹਿੰਦੇ ਸਨ ਅਸੀਂ ਕਰਾਮਾਤ ਨਹੀਂ ਦਿਖਾਉਣੀ । ਫਿਰ ਇਹ ਕੀ ਗੱਲ ਹੈ । ਇਸ ਬਾਤ ਦੇ ਪੁੱਛਣ ਵਾਸਤੇ ਦੋ ਅਮੀਰ ਭੇਜੇ ਤਾਂ ਗੁਰੂ ਜੀ ਨੇ ਇਸ ਬਾਤ ਦਾ ਇਹ ਉਤਰ ਦਿਤਾ ਕਿ ਅਸੀਂ ਆਪਣੀ ਨਾਮਵਰੀ ਦਿਖਾਉਣ ਵਾਸਤੇ ਜਾਂ ਆਪਣੇ ਆਪ ਨੂੰ ਵਡਿਆਉਣ ਵਾਸਤੇ ਕੋਈ ਕਰਾਮਾਤ ਨਹੀਂ ਦਿਖਾਈ। ਇਹ ਜੋ ਸਿੱਖਾਂ ਦੇ ਘਰ ਅਰ ਜਮਨਾ ਵਿਚ ਅਸੀਂ ਇਸ਼ਨਾਨ ਕਰਨ ਜਾਂਦੇ ਰਹੇ ਹਾਂ ਇਹ ਸਿੱਖਾਂ ਦੀ ਭਾਵਨਾ ਪ੍ਰਮੇਸ਼ਰ ਨੇ ਉਨ੍ਹਾਂ ਦੇ ਪ੍ਰੇਮ ਦੇਖ ਕੇ ਪੂਰੀ ਕੀਤੀ ਹੈ। ਇਹ ਜੋ ਸੂਰ ਕੀਤੇ ਹੋਏ ਸੋ ਦੁਸ਼ਟਾਂ ਦੀ ਭਾਵਨਾ ਦਾ ਫਲ ਈਸ਼ਵਰ ਨੇ ਦਿਖਾਇਆ ਹੈ ਸਾਡਾ ਕੀਤਾ ਕੁਛ ਨਹੀਂ ਹੁੰਦਾ । ਹਮਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮ ਹੋਇ ਹੈ ਸੋਇ॥

# ਭਾਈ ਮਤੀ ਦਾਸ ਤੇ ਭਾਈ ਦਿਆਲੇ ਦੀ ਸ਼ਹੀਦੀ

ਇਕ ਦਿਨ ਗੁਰੂ ਜੀ ਦਾ ਸੀਤ ਪ੍ਰਸ਼ਾਦ ਦੀਵਾਨ ਮਤੀ ਦਾਸ ਨੇ ਖਾਧਾ ਤਾਂ ਉਸ ਨੂੰ ਦਿਬਯ ਦ੍ਰਿਸ਼ਟੀ ਹੋ ਗਈ ਪਰ ਜਰ ਨਾ ਸਕਿਆ । ਉਸ ਖੁਸ਼ੀ ਦੀ ਖੁਮਾਰੀ ਵਿਚ ਉਚੀ ਸੁਰ ਨਾਲ ਪਹਿਲੇ ਸ਼ਬਦ ਪੜ੍ਹੇ । ਫਿਰ ਜਦ ਸੂਤਰ ਨਿਕਲੇ ਤਾਂ ਅਧਿਕ ਜੋਸ਼ ਵਿਚ ਆ ਕੇ ਉਸ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਜੇ ਹੁਕਮ ਦੇਵੋ ਤਾਂ ਔਰੰਗਜ਼ੇਬ ਨੂੰ ਹੁਣੇ ਪ੍ਰਵਾਰ ਸਮੇਤ ਮਾਰ ਦਿਆਂ ਜਾਂ ਕਿਲ੍ਹੇ ਦੀਆਂ ਕੰਧਾਂ ਨੂੰ ਭਿੜਾ ਕੇ ਮੁਗਲਾਂ ਦਾ ਸਤਿਆਨਾਸ ਕਰ ਦੇਵਾਂ । ਜੇ ਆਖੋ ਤਾਂ ਇਹਨਾਂ ਦੀ ਬਾਦਸ਼ਾਹੀ ਪੁਟ ਦੇਵਾਂ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਜਿਨ੍ਹਾਂ ਦੇ ਸੀਤ ਪ੍ਰਸ਼ਾਦ ਵਿਚ ਐਡੀ ਸ਼ਕਤੀ ਹੈ ਕੀ ਉਹ ਇਸ ਕੰਮ ਨੂੰ ਨਹੀਂ ਕਰ ਸਕਦੇ ਪਰ ਹੁਕਮ ਕਰਤਾਰ ਦਾ ਨਹੀਂ । ਅਸੀਂ ਤਾਂ ਭਾਵੀ ਤੇ ਕਰਤਾਰ ਦਾ ਹੁਕਮ ਮੰਨ ਕੇ ਧਰਮ ਉੱਤੇ ਸੀਸ ਕੁਰਬਾਨ ਕਰਨ ਆਏ ਹਾਂ। ਅਜਿਹੇ ਬਲੀਦਾਨ ਬਿਨਾਂ ਹਿੰਦੂ ਧਰਮ ਨਹੀਂ ਠਹਿਰ ਸਕਦਾ । ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਦੇ ਜਲ ਨਾਲ ਦੁਧ ਵਾਲਾ ਉਬਾਲ ਉਸਦਾ ਠੰਢਾ ਕਰ ਦਿਤਾ ।

ਇਹ ਸਾਰੀ ਦਸ਼ਾ ਕਾਜ਼ੀ ਜਿਸ ਦਾ ਘਰ ਨੇੜੇ ਸੀ ਝਰੋਖੇ ਵਿਚੋਂ ਵੇਖ

ਕੇ ਔਰੰਗਜ਼ੇਬ ਨੂੰ ਜਾ ਦੱਸੀ । ਉਹ ਸੱਪ ਵਾਂਗ ਵਿਸ ਘੋਲ ਕੇ ਸੜ ਬਲ ਗਿਆ ਤੇ ਗੁਰੂ ਜੀ ਨੂੰ ਸਿੱਖਾਂ ਸਮੇਤ ਸਦਵਾਇਆ ਅਰ ਫਿਰ ਕਿਹਾ ਕਿ ਦੀਨ ਕਬੂਲੋ । ਦੀਵਾਨ ਮਤੀ ਦਾਸ ਨੇ ਕਿਹਾ ਕਿ ਦੀਨ ਕਬੂਲਨਾ ਬੇਈਮਾਨ ਹੋਣਾ ਹੈ । ਔਰੰਗਾ ਇਹ ਬਚਨ ਸੁਣ ਕੇ ਬੋਲਿਆ ਕੀ ਮੁਸਲਮਾਨ ਬੇਈਮਾਨ ਹਨ, ਦੀਵਾਨ ਮਤੀ ਦਾਸ ਨੇ ਆਖਿਆ ਜੋ ਲੋਭ ਲਾਲਚ ਪਿਛੇ ਆਪਣਾ ਧਰਮ ਛੱਡ ਕੇ ਦੂਸਰਾ ਦੀਨ ਕਬੂਲ ਕਰਦੇ ਹਨ ਇਸ ਤੋਂ ਵਧ ਕੇ ਹੋਰ ਬੇਈਮਾਨੀ ਕੀ ਹੋ ਸਕਦੀ ਹੈ । ਇਹ ਸੁਣ ਕੇ ਔਰੰਗਜ਼ੇਬ ਬੋਲਿਆ, ਤੂੰ ਹੀ ਆਖਦਾ ਸੀ ਕਿਲ੍ਹੇ ਦੀ ਕੰਧ ਨਾਲ ਕੰਧ ਭਿੜਾ ਕੇ ਮੁਗਲਾਂ ਦਾ ਸਤਿਆਨਾਸ ਕਰ ਦੇਵਾਂ ਜਾਂ ਔਰੰਗੇ ਨੂੰ ਪਰਿਵਾਰ ਸਮੇਤ ਮਾਰਾਂ । ਸੋ ਹੁਣ ਤੂੰ ਕੰਧ ਨਾਲ ਕੰਧ ਭਿੜਾ ਕੇ ਤੇ ਮੈਨੂੰ ਪਰਿਵਾਰ ਸਮੇਤ ਮਾਰ ਕੇ ਦੱਸ । ਦੀਵਾਨ ਮਤੀ ਦਾਸ ਬੋਲਿਆ ਸਚੇ ਸਤਿਗੁਰਾਂ ਦਾ ਹੁਕਮ ਨਹੀਂ ਜੇ ਹੁਕਮ ਹੁੰਦਾ ਤਾਂ ਤੈਨੂੰ ਦੱਸ ਦਿੰਦਾ । ਬਾਦਸ਼ਾਹ ਬੋਲਿਆ ਦੀਨ ਇਸਲਾਮ ਕਬੂਲ ਨਹੀਂ ਤਾਂ ਕਤਲ ਕੀਤੇ ਜਾਵੋਗੇ । ਮਤੀ ਦਾਸ ਨੇ ਆਖਿਆ ਸਰੀਰ ਤਾਂ ਬਿਨਸਨ ਵਾਲੀ ਚੀਜ਼ ਹੈ, ਇਸ ਦਾ ਕੋਈ ਡਰ ਨਹੀਂ, ਮੇਰੀ ਆਤਮਾ ਦਾ ਕਤਲ ਨਹੀਂ ਹੋ ਸਕਦਾ। ਬਾਦਸ਼ਾਹ ਨੇ ਜਲਾਦ ਨੂੰ ਹੁਕਮ ਦਿਤਾ ਕਿ ਇਸ ਨੂੰ ਆਰੇ ਨਾਲ ਚੀਰ ਦਿਓ। ਸੋ ਦੀਵਾਨ ਮਤੀ ਦਾਸ ਜੀ ਆਰੇ ਨਾਲ ਚਿਰਾਏ ਗਏ । ਭਾਈ ਦਿਆਲਾ ਬੋਲਿਆ, ਐ ਜ਼ਾਲਮ ਪਾਪੀ ਔਰੰਗੇ ! ਤੂੰ ਬੇਗੁਨਾਹ ਸਿੱਖ ਨੂੰ ਨਹੀਂ ਚਿਰਵਾਇਆ ਤੂੰ ਬਾਬਰ ਦੀ ਬੰਸ ਤੇ ਆਪਣੀ ਬਾਦਸ਼ਾਹੀ ਚਰਵਾਈ ਹੈ । ਔਰੰਗੇ ਨੇ ਇਹ ਸੁਣ ਕੇ ਭਾਈ ਦਿਆਲੇ ਨੂੰ ਜੀਉਂਦੇ ਜੀ ਦੇਗ ਵਿਚ ਰਿੰਨ੍ਹਿਆ। ਇਹ ਦੋਨੋਂ ਸਿੱਖ ਮਰਦੇ ਦਮ ਤਕ ਸ੍ਰੀ ਜਪੁਜੀ ਸਾਹਿਬ ਦਾ ਪਾਠ ਅਰ ਵਾਹਿਗੁਰੂ ਵਾਹਿਗੁਰੂ ਉਚਰਦੇ ਰਹੇ ਅਰ ਬੜੀ ਖੁਸ਼ੀ ਨਾਲ ਮੌਤ ਕਬੂਲ ਕੇ ਅਮਰਾਪੁਰੀ ਨੂੰ ਗਏ।

## ਅਬਦੁਲੇ ਦਰੋਗੇ ਦੀ ਬੇਨਤੀ

ਬਾਦਸ਼ਾਹ ਨੇ ਗੁਰੂ ਜੀ ਨੂੰ ਬਾਕੀ ਦਿਆਂ ਸਿੱਖਾਂ ਸਮੇਤ ਜੇਲ੍ਹ ਖਾਨੇ ਭੇਜ ਦਿਤਾ ਤੇ ਆਖਿਆ ਜੇ ਤੁਸੀਂ ਨਾ ਮੰਨੋਗੇ ਤਾਂ ਤੁਹਾਡੇ ਨਾਲ ਵੀ ਇਸੇ ਤਰ੍ਹਾਂ ਕੀਤਾ ਜਾਵੇਗਾ । ਅਬਦੁਲਾ ਦਰੋਗਾ ਜੋ ਗੁਰੂ ਕਾ ਸਿੱਖ ਹੋ ਗਿਆ ਸੀ । ਉਸ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਜੇਕਰ ਆਪ ਦਾ ਹੁਕਮ ਹੋਵੇ ਤਾਂ

ਪੰਜ ਸਿਪਾਹੀਆਂ ਸਮੇਤ ਅਸੀਂ ਆਪਦੇ ਨਾਲ ਜਾਣ ਨੂੰ ਤਿਆਰ ਹਾਂ ਤੇ ਕਿਸੇ ਪਹਾੜ ਦੀ ਕੰਧਰਾਂ ਵਿਚ ਚਲ ਕੇ ਆਪ ਦੀ ਸੇਵਾ ਕਰਕੇ ਆਪਣਾ ਜਨਮ ਸੁਧਾਰਾਂਗੇ। ਗੁਰੂ ਜੀ ਨੇ ਕਿਹਾ ਕਿ ਛਤਰੀ ਦਾ ਧਰਮ ਭੱਜ ਜਾਣਾ ਨਹੀਂ, ਅਸੀਂ ਤਾਂ ਕੇਵਲ ਧਰਮ ਯੁਧ ਵਿਚ ਜੂਝਣ ਆਏ ਹਾਂ, ਫਿਰ ਅਸੀਂ ਦੂਜ ਦੇ ਚੰਦ ਵਾਂਗ ਜਗਤ ਪੂਜ ਹੋ ਕੇ ਆਪਣੀ ਕੁਲ ਨੂੰ ਕਿਉਂ ਕਲੰਕ ਲਾਈਏ। ਜੇ ਜਾਨ ਬਚਾਉਣ ਦੀ ਇਛਾ ਹੁੰਦੀ ਤਾਂ ਆਉਂਦੇ ਹੀ ਕਿਉਂ । ਹੁਣ ਤਾਂ ਅੱਠ ਨੌਂ ਦਿਨ ਹੋਰ ਹਨ । ਇਸੇ ਕੁਲ ਕਲੰਕੀ ਦੇ ਜਿੰਮੇ ਕਲੰਕ ਦੇ ਕੇ ਸਚਖੰਡ ਨੂੰ ਪਧਾਰਾਂਗੇ । ਜੇਕਰ ਤੁਹਾਡੀ ਮਰਜ਼ੀ ਹੋਵੇ ਤਾਂ ਤੁਸੀਂ ਅਨੰਦਪੁਰ ਸਾਡੇ ਸਾਹਿਬਜ਼ਾਦੇ ਕੋਲ ਚਲਿਆ ਜਾਣਾ । ਜਿਥੇ ਮੋਖ ਭੋਗ ਦੋਨੋਂ ਲਭਦੇ ਹਨ । ਇਹ ਸੁਣ ਕੇ ਦਰੋਗਾ ਮੱਥਾ ਟੇਕ ਕੇ ਅੱਖਾਂ 'ਚੋਂ ਜਲ ਵਹਾਉਂਦਾ ਚਲਾ ਗਿਆ।

# ਸਿੱਖਾਂ ਦਾ ਦਿਲ ਉਦਾਸ ਹੋਣਾ

ਇਕ ਦਿਨ ਭਾਈ ਬੁਢੇ ਕੇ ਗੁਰਦਿਤੇ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਸਾਡੀ ਮੌਤ ਵੀ ਹੁਣ ਇਸੇ ਤਰ੍ਹਾਂ ਆਵੇਗੀ। ਗੁਰੂ ਜੀ ਬੜੇ ਧੀਰਜ ਨਾਲ ਬੋਲੇ ਅਸੀਂ ਤਾਂ ਪਹਿਲੇ ਹੀ ਕਹਿ ਚੁਕੇ ਸਾਂ ਕਿ ਸਾਡੇ ਨਾਲ ਉਹ ਚਲੇ ਜਿਸ ਨੇ ਕਸ਼ਟ ਸਹਾਰ ਕੇ ਵੀ ਧਰਮ ਉਤੇ ਜਾਨ ਕੁਰਬਾਨ ਕਰਨੀ ਹੋਵੇ। ਸੋ ਜੇਕਰ ਤੁਸੀਂ ਜਾਣਾ ਚਾਹੁੰਦੇ ਹੋ ਤਾਂ ਚਲੇ ਜਾਵੋ । ਸਿੱਖਾਂ ਆਖਿਆ ਬੇੜੀਆਂ ਸੰਗਲ ਲਗੇ, ਪਹਿਰੇ ਖੜੇ, ਜੰਦੇ ਲਗਿਆਂ ਅਸੀਂ ਕਿਸ ਤਰ੍ਹਾਂ ਜਾ ਸਕਦੇ ਹਾਂ। ਗੁਰੂ ਜੀ ਆਖਿਆ ਇਹ ਸ਼ਬਦ ਪੜ੍ਹੋ 'ਕਾਟੀ ਬੇਰੀ ਪਗਹ ਤੇ ਗੁਰ ਕੀਨੀ ਬੰਦ ਖਲਾਸੁ' ਤਾਂ ਉਨ੍ਹਾਂ ਦੇ ਇਹ ਪੜ੍ਹਨ ਕਰਕੇ ਪੈਰਾਂ ਦੀਆਂ ਬੇੜੀਆਂ ਟੁੱਟ ਗਈਆਂ ਤੇ ਪਹਿਰੂ ਸੌਂ ਗਏ, ਦਰਵਾਜ਼ੇ ਖੁਲ੍ਹ ਗਏ । ਜਿਸ ਵੇਲੇ ਸਿੱਖ ਚਲੇ ਤਾਂ ਗੁਰੂ ਜੀ ਨੇ ਇਹ ਸਲੋਕ ਪੜ੍ਹਿਆ—

'ਸੰਗਿ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥ । ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ' ਇਹ ਸ਼ਬਦ ਸੁਣਦਿਆਂ ਹੀ ਸਿੱਖਾਂ ਦੇ ਨੇਤ੍ਰ ਵਹਿ ਤੁਰੇ ਤੇ ਪਛਤਾਵਾ ਕਰ ਕੇ ਮੁੜ ਗੁਰੂ ਜੀ ਪਾਸ ਆ ਗਏ। ਗੁਰੂ ਜੀ ਉਹਨਾਂ ਨੂੰ ਬਥੇਰਾ ਭੇਜ ਰਹੇ ਪਰ ਉਹਨਾਂ ਇਕ ਨਾ ਮੰਨੀ । ਤਨੋਂ ਮਨੋਂ ਸੇਵਾ ਵਿਚ ਰਹੇ ਤੇ ਆਪਣੀ ਭੁੱਲ ਦੀ ਖਿਮਾ ਕਰਾਈ ਕਿ ਸਚੇ ਪਾਤਿਸ਼ਾਹ ਆਪ ਦੇ ਚਰਨਾਂ ਨਾਲ ਮਰਦਿਆਂ ਤੱਕ ਪ੍ਰੀਤ ਰਹੇ ।

# ਗੁਰੂ ਜੀ ਦਾ ਮਾਤਾ ਨਾਲ ਚਿੱਠੀ ਪੱਤਰ ਹੋਣਾ

ਹੁਣ ਮਾਤਾ ਨਾਨਕੀ ਜੀ ਨੇ ਭਾਈ ਮਤੀ ਦਾਸ ਭਾਈ ਦਿਆਲੇ ਦਾ ਸ਼ਹੀਦ ਹੋਣਾ ਜਦ ਸੁਣਿਆ ਤਾਂ ਦਿਲ ਵਿਚ ਬੜੀ ਉਦਾਸ ਹੋਈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਵੇਂ ਛੋਟੀ ਉਮਰ ਵਿਚ ਸਨ ਉਹਨਾਂ ਨੇ ਬੜਾ ਧੀਰਜ ਦਿਤਾ ਪਰ ਮਾਵਾਂ ਦੀਆਂ ਆਂਦਰਾਂ ਹੁੰਦੀਆਂ ਹਨ । ਫਿਰ ਇਹੋ ਜਿਹਾ ਪੁੱਤਰ ਜੋ ਦੀਨ ਦੁਨੀ ਦਾ ਵਾਲੀ ਹੋਵੇ, ਇਸ ਲਈ ਮਾਤਾ ਜੀ ਨੇ ਪਤ੍ਰਿਕਾ ਲਿਖ ਕੇ ਹਾਲ ਪੁਛਿਆ। ਜਿਸ ਵੇਲੇ ਗੁਰੂ ਤੇਗ ਬਹਾਦਰ ਜੀ ਨੂੰ ਪਤ੍ਰਿਕਾ ਪਹੁੰਚੀ ਤਾਂ ਉਨ੍ਹਾਂ ਜਵਾਬ ਵਿਚ ਇਹ ਲਿਖਿਆ—

ਸ੍ਰੀ ਸਰਬ ਉਪਮਾਯੋਗ ਪਰਮ ਪੂਜਯ ਮਾਤਾ ਜੀ ! ਆਪ ਦੇ ਪਵਿਤਰ ਚਰਨਾਂ ਉਤੇ ਆਪ ਦੇ ਇਕਲੌਤੇ ਪੁੱਤਰ ਦਾ ਅੰਤਮ ਮੱਥਾ ਟੇਕਣਾ, ਤੁਸਾਂ ਮੇਰੇ ਵਲੋਂ ਜ਼ਰਾ ਸ਼ੋਕ ਨਾ ਕਰਨਾ । ਮੈਂ ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਅਨੁਸਾਰ ਔਰੰਗੇ ਦੇ ਘਰ ਠੀਕਰਾ ਭੰਨ ਕੇ ਸਚਖੰਡ ਵਿਚ ਪਿਤਾ ਪਿਤਾਮਾਂ ਸਤਿਗੁਰਾਂ ਦੇ ਦਰਬਾਰ ਵਿਚ ਜਾਵਾਂਗਾ ਅਰ ਇਹ ਦੇਹ ਬਿਨਸਨਹਾਰ ਹੈ, ਤੁਸੀਂ ਵੀ ਜਦ ਪੜੋਤਰੇ ਖਿਡਾ ਕੇ ਉਥੇ ਆਵੋਗੇ ਤਾਂ ਅਸੀਂ ਮਿਲਾਂਗੇ। ਦੇਹ ਕਦੇ ਸਥਿਰ ਨਹੀਂ ਰਹੀ...

*'ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥ ਨਾਨਕ*
*ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨॥ ਨਿਜ*
*ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥ ਨਾਨਕ*
*ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥ ੪੮॥*
*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥*
*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ ਇਹੁ ਮਾਰਗੁ*
*ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥' (ਪੰਨਾ ੧੪੨੯)*

ਮਾਤਾ ਜੀ ਜਿਸ ਦਾ ਪੁੱਤਰ ਪਰਉਪਕਾਰ ਤੇ ਧਰਮ ਵਾਸਤੇ ਸਿਰ ਦੇਵੇ, ਉਸ ਦੀ ਮਾਤਾ ਨੂੰ ਸ਼ੋਕ ਨਹੀਂ ਕਰਨਾ ਚਾਹੀਦਾ ਸਗੋਂ ਖੁਸ਼ੀ ਮਨਾਵੇ ਤੁਹਾਡਾ ਪੋਤਰਾ ਸਰਬ ਸ਼ਕਤੀਵਾਨ ਤੇ ਲਾਇਕ ਹੈ । ਸਾਡੀ ਕੁਲ ਉਜਿਆਰੀ ਕਰੇਗਾ, ਤੁਸੀਂ ਸੁਖਮਨੀ ਸਾਹਿਬ ਜੀ ਤੇ ਆਸਾ ਦੀ ਵਾਰ ਨੂੰ ਵਿਚਾਰ ਕੇ ਪੜ੍ਹਦੇ ਰਹਿਣਾ।

ਪੋਤਰੇ ਦੀ ਪਾਲਣਾ ਤੇ ਰਖਿਆ ਵਿਚ ਤਤਪਰ ਰਹਿਣਾ। ਇਹ ਚਿੱਠੀ ਲਿਖ ਕੇ ਗੁਰੂ ਜੀ ਨੇ ਇਕ ਸਿੱਖ ਦੇ ਹੱਥ ਅਨੰਦ ਪੁਰ ਭੇਜ ਦਿਤੀ।

ਮਾਤਾ ਨਾਨਕੀ ਜੀ ਨੂੰ ਇਹ ਪੱਤਰ ਪੜ੍ਹ ਕੇ ਸ਼ਾਂਤੀ ਆ ਗਈ। ਸਿਵਾਇ ਸ਼ਾਂਤੀ ਦੇ ਹੋਰ ਕੀ ਹੋ ਸਕਦਾ ਹੈ ਅਰ ਗੁਰੂ ਜੀ ਨੂੰ ਲਿਖਿਆ, ਜੇਕਰ ਪੁੱਤਰ ਧਰਮ ਦੀ ਖਾਤਰ ਕੁਰਬਾਨ ਹੁੰਦਾ ਹੈ ਤਾਂ ਮੈਂ ਜਾਣਦੀ ਹਾਂ ਕਿ ਤੁਸੀਂ ਸਦਾ ਜੀਊਂਦੇ ਹੋ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਚਿੱਠੀ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਨ੍ਹਾਂ ਦਾ ਧੀਰਜ ਪਰਖਣ ਵਾਸਤੇ ਇਹ ਲਿਖਿਆ ਸੀ 'ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥' ਉਸ ਦਾ ਉੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਦਿਤਾ 'ਬਲੁ ਹੋਆ ਬੰਧਨ ਛੁਟੇ ਸਭ ਕਿਛ ਹੋਤ ਉਪਾਇ॥ ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮਹੀ ਹੋਤ ਸਹਾਇ॥'

ਜਿਸ ਵੇਲੇ ਇਹ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪੜ੍ਹਿਆ ਤਾਂ ਜਾਣ ਗਏ ਕਿ ਦਸਵੇਂ ਗੁਰੂ ਸਾਡੀ ਤੇ ਆਪਣੀ ਸ਼ਕਤੀ ਤੋਂ ਬੇਖਬਰ ਨਹੀਂ।

## ਗੁਰੂ ਜੀ ਦਾ ਭਵਿਖਤ ਬਚਨ

ਇਕ ਦਿਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੇਸੀ ਇਸ਼ਨਾਨ ਕਰਕੇ ਹਵੇਲੀ ਤੇ ਚੜ੍ਹ ਕੇ ਕੇਸ ਹਰੇ ਕਰ ਰਹੇ ਸਨ ਅਰ ਭਾਈ ਗੁਰਦਿਤੇ ਦਾ ਮੋਹ ਸ਼ੋਕ ਦੂਰ ਕਰਨ ਲਈ ਧਰਮ ਉਪਦੇਸ਼ ਦੇ ਰਹੇ ਸਨ ਤਾਂ ਕਾਜ਼ੀਆਂ ਨੇ ਬਾਦਸ਼ਾਹ ਨੂੰ ਜਾ ਕੇ ਕਿਹਾ ਹਿੰਦੂਆਂ ਦਾ ਪੀਰ ਇਕ ਸਿੱਖ ਸਮੇਤ ਹਵੇਲੀ ਤੇ ਚੜ੍ਹ ਕੇ ਤੁਹਾਡੇ ਸਤਰ ਵੇਖਦਾ ਹੈ ਤੁਸੀਂ ਉਹਨਾਂ ਨੂੰ ਪੁੱਛਣਾ ਅਤੇ ਅਗੇ ਨੂੰ ਪਿੰਜਰੇ ਵਿਚ ਪਾ ਕੇ ਰੱਖਣਾ ਚਾਹੀਦਾ ਹੈ। ਜਿਸ ਕਰਕੇ ਕਸ਼ਟ ਵਿਚ ਪਾ ਕੇ ਦੀਨ ਮੰਨ ਲਏਗਾ। ਬਾਦਸ਼ਾਹ ਨੇ ਗੁਰੂ ਜੀ ਨੂੰ ਸਿੱਖਾਂ ਸਮੇਤ ਸਦਵਾ ਕੇ ਪੁਛਿਆ, ਆਪ ਕੈਦ ਵਿਚ ਬੈਠੇ ਵੀ ਪਰਾਏ ਸਤਰ ਵੇਖਣੋਂ ਨਹੀਂ ਰੁਕਦੇ ਤਾਂ ਤੁਸੀਂ ਖੁਲ੍ਹੇ ਫਿਰਦੇ ਕੀ ਨਾ ਕਰਦੇ ਹੋਵੋਗੇ ? ਗੁਰੂ ਜੀ ਬੋਲੇ ਅਸੀਂ ਉਪਰੋਂ ਕਿਸੇ ਦੇ ਸਤਰ (ਪੜਦੇ) ਨਹੀਂ ਸਾਂ ਦੇਖਦੇ ਅਸੀਂ ਤਾਂ ਉਨ੍ਹਾਂ ਟੋਪ ਵਾਲਿਆਂ

ਨੂੰ ਵੇਖਦੇ ਸਾਂ ਜਿਸਨੇ ਤੁਹਾਡੇ ਪੜਦਿਆਂ ਨੂੰ ਬੇਪੜਦ ਕਰਨਾ ਹੈ, ਭਾਵੇਂ ਔਰੰਗਜ਼ੇਬ ਜਾਣ ਗਿਆ ਕਿ ਗੁਰੂ ਜੀ ਦਾ ਵਾਕ ਕਦੀ ਝੂਠਾ ਨਹੀਂ ਹੋ ਸਕਦਾ ਤਦ ਵੀ ਉਸ ਨੇ ਪੁਛਿਆ ਕਿ ਕੌਣ ਹੈ ਕਿਧਰੋਂ ਆਵੇਗਾ ਤਾਂ ਗੁਰੂ ਜੀ ਨੇ ਦਸਿਆ ਉਹ ਫਰੰਗਸਤਾਨ ਤੋਂ ਗੋਰਾ ਟੋਪੀਆਂ ਵਾਲਾ ਸਮੁੰਦਰ ਦੇ ਰਸਤੇ ਆਵੇਗਾ। ਤੇਰੀ ਕੁਲ ਦਾ ਤੇ ਤੇਰੇ ਸਤਰਾਂ ਦਾ ਸਤਿਆਨਾਸ ਕਰੇਗਾ ਤੇ ਤੇਰੀ ਕੌਮ ਨੂੰ ਵੀ ਦੀਨੋਂ ਬੇਦੀਨ ਬਣਾਵੇਗਾ ਤੇ ਮੁਲਕ ਵਿਚ ਅਮਨ ਫੈਲਾਵੇਗਾ।

ਬਾਦਸ਼ਾਹ ਗੁਰੂ ਜੀ ਤੋਂ ਇਹ ਬਚਨ ਸੁਣ ਕੇ ਬੜੇ ਗੁਸੇ ਵਿਚ ਆਇਆ ਅਤੇ ਗੁਰੂ ਜੀ ਨੂੰ ਪਿੰਜਰੇ ਵਿਚ ਕੈਦ ਕਰਨ ਦਾ ਹੁਕਮ ਦਿਤਾ।

ਸੋ ਇਹ ਗੁਰੂ ਜੀ ਦੇ ਵਾਕ ਸਤ ਹੋਏ। ਕਾਲਿਆਂ ਦੀ ਗਦਰ ਸਮੇਂ ਜੋ ਅਖੀਰੀ ਬਾਦਸ਼ਾਹ ਨੇ ਪੂਰਬੀਆਂ ਨਾਲ ਮਿਲ ਕੇ ਅੰਗਰੇਜ਼ਾਂ ਨੂੰ ਬੜੇ ਦੁੱਖ ਦਿਤੇ। ਮੇਮਾਂ ਦੇ ਬਚਿਆਂ ਨੂੰ ਬੜੇ ਸਖਤ ਕਸ਼ਟ ਦਿਤੇ ਤਾਂ ਸੰ: ੧੯੧੪ ਬਿ: ਨੂੰ ਦਿੱਲੀ ਫਤਹ ਹੋਈ ਤਾਂ ਅੰਗਰੇਜ਼ਾਂ ਨੇ ਇਹਨਾਂ ਦੀ ਕੁਲ ਨੂੰ ਮਾਰ ਕੇ ਤਬਾਹ ਕੀਤਾ ਅਰ ਇਹਨਾਂ ਦੀਆਂ ਤੀਵੀਆਂ ਨੂੰ ਗੋਰਿਆਂ ਨੇ ਅਜਿਹਾ ਬੇਪੜਦ ਕੀਤਾ, ਬੜੀ ਭੈੜੀ ਦੁਰਦਸ਼ਾ ਨਾਲ ਬੇਪੜਦ ਹੋਈਆਂ ਤੇ ਮਜ਼ਹਬੀ ਸਿੱਖਾਂ ਦੇ ਘਰ ਮੁਗਲਾਣੀਆਂ, ਪਠਾਣੀਆਂ ਨੇ ਅੰਮ੍ਰਿਤ ਛਕ ਕੇ ਮਜਬਣਾਂ ਬਣ ਕੇ ਦਿਨ ਕਟੇ ਤੇ ਜ਼ਾਲਮਾਂ ਦਾ ਸਤਿਆਨਾਸ ਕੀਤਾ ਤੇ ਮੁਲਕ ਵਿਚ ਅਮਨ ਫੈਲਾਇਆ। ਗੁਰੂ ਜੀ ਦੇ ਸਭ ਵਾਕ ਸਤ ਹੋਏ।

## ਗੁਰੂ ਜੀ ਦਾ ਸ਼ਹੀਦ ਹੋਣਾ

ਗੁਰੂ ਜੀ ਨੇ ਆਪਣਾ ਅੰਤਮ ਸਮਾਂ ਜਾਣ ਕੇ ਭਾਈ ਗੁਰਦਿਤੇ ਨੂੰ ਅਨੰਦਪੁਰ ਭੇਜ ਦਿਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਣ ਆਪ ਗੱਦੀ ਤੇ ਬਿਰਾਜਮਾਨ ਹੋਣ। ਇਧਰ ਔਰੰਗੇ ਦੇ ਮੁਰਸ਼ਦ ਨੇ ਅਜਮੇਰ ਤੋਂ ਆਣ ਕੇ ਸਾਰੀ ਕਥਾ ਸੁਣਾਈ ਤੇ ਆਖਿਆ ਕਿ ਮੈਂ ਹਿੰਦੂਆਂ ਦੇ ਗੁਰੂ ਜੀ ਨੂੰ ਤਾਂ ਆਪਣੀ ਸ਼ਕਤੀ ਨਾਲ ਮਨਾ ਸਕਦਾ ਹਾਂ। ਜੇਕਰ ਉਹਨਾਂ ਦੇ ਦੀਨ ਮੰਨਿਆਂ ਕੁਲ ਹਿੰਦਵਾਇਣ ਮੁਸਲਮਾਨ ਹੁੰਦੀ ਹੈ ਤਾਂ ਇਹ ਕੋਈ ਬੜੀ ਗੱਲ ਨਹੀਂ। ਇਹ ਬੀੜਾ ਚੁੱਕ ਕੇ ਪੰਜ ਚਾਰ ਮੌਲਵੀਆਂ ਸਹਿਤ ਗੁਰੂ ਜੀ ਵਲ ਆਇਆ। ਭਾਵੇਂ ਗੁਰੂ ਸਾਹਿਬ ਉਸ ਵੇਲੇ ਪਿੰਜਰੇ ਵਿਚ ਬੈਠੇ ਹੋਏ ਸਨ ਤੇ ਇਧਰ ਉਧਰ ਹਿਲਣ

ਤੇ ਸੀਖਾਂ ਚੁਭਦੀਆਂ ਸਨ ਪਰ ਦੇਹ ਅਧਯਾਸ ਨਾ ਹੋਣੇ ਪਰ ਚਿਹਰੇ ਉਤੇ ਜ਼ਰਾ ਭਰ ਭੀ ਦਿਲਗੀਰੀ ਨਹੀਂ ਸੀ । ਹਿਮਾਲੇ ਵਾਂਗ ਅਚਲ ਅਰ ਸ਼ਾਂਤ ਬ੍ਰਿਤ ਧਾਰੀ ਪਰਮਾਨੰਦ ਰੂਪ ਆਤਮਾ ਵਿਚ ਮਗਨ ਸਨ । ਪੀਰ ਨੂੰ ਦੇਖ ਕੇ ਭਾਈ ਊਦਾ ਜੈਤਾ ਵੀ ਦੂਸਰੀ ਕੋਠੀ ਵਿਚੋਂ ਪ੍ਰਸੰਨ ਬਦਨ ਪਰ ਨੇਤਰ ਬ੍ਰਹਮ ਦੀ ਖੁਮਾਰੀ ਵਿਚ ਮਸਤ ਨਿਕਲ ਆਏ । ਪੀਰ ਦਾ ਗੁਰੂ ਮਹਾਰਾਜ ਜੀ ਨੂੰ ਆਪਣੇ ਤੋਂ ਅਧਿਕ ਲਖਾਂ ਗੁਣਾਂ ਜ਼ਿਆਦਾ ਸ਼ਕਤੀ ਵਾਲਾ ਦੇਖ ਕੇ ਹੰਕਾਰ ਟੁਟ ਗਿਆ । ਜੋ ਅਜ਼ਮਤ ਨਾਲ ਪਿਛੇ ਲਾਉਣ ਵਾਲੀ ਗੱਲ ਸੀ। ਪੀਰ ਹੁਰਾਂ ਕੋਲੋਂ ਕੁਛ ਨਾ ਔੜਿਆ । ਆਖਰ ਦੀਨ ਮੁਹੰਮਦੀ ਦਾ ਵਾਧਾ ਤੇ ਹੋਰਨਾਂ ਮਜ਼ਹਬਾਂ ਵਿਚ ਘਾਟੇ ਦੱਸਣ ਲਗਾ । ਗੁਰੂ ਜੀ ਬੋਲੇ ਪੀਰ ਜੀ ਖੁਦਾ ਦਾ ਕਿਹੜਾ ਮਜ਼ਹਬ ਹੈ । ਅਰ ਉਸ ਨੂੰ ਕੌਣ ਪਿਆਰਾ ਹੈ ਦਸੋ । ਪੀਰ ਜੀ ਬੋਲੇ ਖੁਦਾ ਸਭ ਵਿਚ ਹੈ ਅਰ ਬੰਦਗੀ ਕਰਨ ਵਾਲਾ ਉਸ ਨੂੰ ਪਿਆਰਾ ਹੈ। ਗੁਰੂ ਜੀ ਬੋਲੇ ਜਦ ਸਭਨਾਂ ਵਿਚ ਖੁਦਾ ਹੈ ਤਾਂ ਕੀ ਹਿੰਦੂਆਂ ਵਿਚ ਨਹੀਂ ਤੇ ਹਿੰਦੂ ਬੰਦਗੀ ਨਹੀਂ ਕਰ ਸਕਦੇ ? ਇਹ ਸ਼ਰਾ ਸਭ ਬਨਾਵਟੀ ਹੈ । ਜੇ ਸੁੰਨਤ ਸਚੀ ਹੋਵੇ ਤਾਂ ਜੰਮਦੇ ਆਦਮੀ ਦੇ ਨਾਲ ਹੀ ਹੋਣੀ ਚਾਹੀਦੀ ਹੈ । ਪੀਰ ਬੋਲਿਆ ਦੀਨ ਇਸਲਾਮ ਵਿਚ ਹੋ ਕੇ ਦੋਜ਼ਖ ਨੂੰ ਨਹੀਂ ਜਾਂਦਾ। ਫਿਰ ਗੁਰੂ ਜੀ ਬੋਲੇ ਕਰਮਾਂ ਦਾ ਫਲ ਹੈ ਜੋ ਅਵਸ਼ ਭੋਗਣਾ ਪੈਂਦਾ ਹੈ । ਕੀ ਮੁਸਲਮਾਨਾਂ ਨੂੰ ਰੋਗ ਸੋਗ ਨਹੀਂ ਵਿਆਪਦੇ, ਭੁੱਖ ਤੇਹ ਨਹੀਂ ਲਗਦੀ, ਮੌਤ ਤੋਂ ਕੋਈ ਬਚ ਸਕਦਾ ਹੈ ? ਇਹ ਗੱਲਾਂ ਸਭ ਕਹਾਵਤੀ ਹਨ। ਪੀਰ ਨੇ ਕਈ ਗੱਲਾਂ ਕੀਤੀਆਂ ਪਰ ਕੁਛ ਨਾ ਬਣਿਆ । ਆਖਰ ਪੀਰ ਨੇ ਹਾਰ ਕੇ ਗੁਰੂ ਜੀ ਦੀ ਸ਼ਕਤੀ ਖਿਚਣ ਵਾਸਤੇ ਹੱਥ ਨਾਲ ਹੱਥ ਮਿਲਾਇਆ ਤਾਂ ਸਗੋਂ ਪੀਰ ਦੀ ਆਪਣੀ ਸ਼ਕਤੀ ਖਿਚੀ ਗਈ । ਖਾਲੀ ਹੋ ਕੇ ਗੁਰੂ ਜੀ ਦੀ ਚਰਨੀਂ ਲਗਾ ਤੇ ਭੁਲ ਬਖਸ਼ਾਈ।

ਜਦ ਬਾਦਸ਼ਾਹ ਨੇ ਦੇਖਿਆ ਕਿ ਗੁਰੂ ਜੀ ਕਿਸੇ ਤਰ੍ਹਾਂ ਨਹੀਂ ਮੰਨਦੇ ਤਾਂ ਸ਼ਹਿਰ ਵਿਚ ਇਕ ਦਿਨ ਅਗੋਂ ਹੀ ਡੌਂਡੀ ਪਿਟਵਾ ਦਿਤੀ ਕਿ ਕਲ੍ਹ ਨੂੰ ਹਿੰਦੂਆਂ ਦਾ ਪੀਰ ਕਤਲ ਕਰਾਇਆ ਜਾਵੇਗਾ । ਇਹ ਹੁਕਮ ਸੁਣਦਿਆਂ ਹੀ ਦਿਲੀ ਦੇ ਸਿੱਖਾਂ ਦੇ ਹੌਂਸਲੇ ਟੁੱਟ ਗਏ । ਜਵਾਹਰ ਮਲ ਅਰੋੜਾ ਸਿੱਖ ਜੋ ਸੁਦਾਗਰੀ ਤੋਂ ਉਥੇ ਆਇਆ ਸੀ, ਇਹ ਗੱਲ ਸੁਣ ਕੇ ਅਬਦੁਲੇ ਦਰੋਗੇ ਪਾਸ ਗਿਆ ਅਰ ਆਪਣੀ ਮੰਨਤ ਦਾ ਪੰਜ ਸੌ ਰੁਪਿਆ ਭੇਟ ਕੀਤਾ ਤੇ ਦਿਬਯ ਸ਼ਾਂਤ

ਰੂਪ ਗੁਰੂ ਜੀ ਦੇ ਦਰਸ਼ਨ ਕੀਤੇ । ਗੁਰੂ ਜੀ ਨੇ ਸਤਿ ਧਰਮ ਦਾ ਉਪਦੇਸ਼ ਦੇ ਕੇ ਉਸਦਾ ਮੋਹ ਸ਼ੋਕ ਦੂਰ ਕੀਤਾ । ਗੁਰੂ ਜੀ ਵਾਸਤੇ ਜੋ ਪ੍ਰੇਮ ਨਾਲ ਜਵਾਹਰ ਮਲ ਅਰੋੜਾ ਪ੍ਰਸ਼ਾਦ ਲਿਆਇਆ ਸੀ ਸਿੱਖਾਂ ਸਮੇਤ ਛਕਿਆ । ਸਾਰੀ ਰਾਤ ਸਿੱਖ ਆਉਂਦੇ ਰਹੇ ਤੇ ਸ਼ਬਦ ਕੀਰਤਨ ਹੁੰਦਾ ਰਿਹਾ ।

੧੩ ਮਘਰ ਸੁਦੀ ਪੰਚਮੀ ਨੂੰ ਸੰ: ੧੭੩੨ ਵੀਰਵਾਰ ਨੂੰ ਕਹਿਰ ਭਰਿਆ ਦਿਨ ਚੜ੍ਹਿਆ । ਉਸ ਦਿਨ ਜੰਗਲ ਦੇ ਪੰਛੀ ਭੀ ਰੋ ਰਹੇ ਸਨ । ਕੰਧਾਂ ਕੋਠੇ ਵੀ ਰੋਂਦੇ ਸਨ । ਸਾਰੇ ਸ਼ਹਿਰ ਵਿਚ ਉਸ ਦਿਨ ਹੜਤਾਲ ਹੋ ਗਈ। ਸਾਰੇ ਸ਼ਹਿਰ ਵਿਚ ਕੀ ਸਾਰੀ ਦੁਨੀਆਂ 'ਚ ਉਸ ਵੇਲੇ ਬੜਾ ਭਾਰੀ ਅੰਧੇਰਾ ਛਾ ਗਿਆ ਅਰ ਭੁਚਾਲ ਤੇ ਭੁਚਾਲ ਆ ਰਿਹਾ ਸੀ । ਪੱਥਰ ਜਿਹੇ ਦਿਲ ਵੀ ਇਸ ਵੇਲੇ ਮੋਮ ਹੋ ਰਹੇ ਸਨ ਪਰ ਇਹ ਜ਼ਾਲਮ ਔਰੰਗਜ਼ੇਬ ਪਾਪੀ ਵੈਸੇ ਹੀ ਪਾਪ ਦਾ ਭਰਿਆ ਨਜ਼ਰ ਆ ਰਿਹਾ ਸੀ । ਗੁਰੂ ਜੀ ਨੇ ਭਾਈ ਜੈਤੇ ਮਜ਼ਬੀ ਸਿੱਖ ਨੂੰ ਕਿਹਾ ਕਿ ਤੂੰ ਸਾਡਾ ਸੀਸ ਅਨੰਦਪੁਰ ਪਹੁੰਚਾਈਂ ਤੇ ਭਾਈ ਊਦੇ ਨੂੰ ਆਖਿਆ ਕਿ ਤੂੰ ਸਾਡਾ ਸਸਕਾਰ ਕਰਕੇ ਜਾਵੀਂ ਅਰ ਅਬਦੁਲੇ ਦਰੋਗੇ ਨੂੰ ਹੁਕਮ ਦਿਤਾ ਜਦ ਤੇਰਾ ਦਿਲ ਕਰੇ ਦਸਵੇਂ ਪਾਤਸ਼ਾਹ ਪਾਸ ਚਲਾ ਜਾਵੀਂ । ਭਾਵੇਂ ਸਾਰਾ ਸ਼ਹਿਰ ਉਦਾਸ ਸੀ ਪਰ ਗੁਰੂ ਜੀ ਪਰਬਤ ਵਾਂਗ ਅਚਲ ਬੈਠੇ ਸਨ, ਉਹਨਾਂ ਦੇ ਚਿਹਰੇ ਦਾ ਨੂਰ ਵੈਸਾ ਹੀ ਸੀ ।

ਹੁਣ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸੱਦ ਕੇ ਫਿਰ ਕਿਹਾ ਜਾਂ ਤਾਂ ਆਪ ਕਰਾਮਾਤ ਦਿਖਾਓ ਜਾਂ ਦੀਨ ਇਸਲਾਮ ਕਬੂਲੋ । ਗੁਰੂ ਜੀ ਨੇ ਕਿਹਾ ਹਿੰਦੂ ਤੇ ਮੁਸਲਮਾਨ ਦੋਵੇਂ ਹੀ ਖੁਦਾ ਦੇ ਬਣਾਏ ਹੋਏ ਹਨ, ਜੇਕਰ ਪ੍ਰਮੇਸ਼ਰ ਨੂੰ ਦੀਨ ਇਸਲਾਮ ਹੀ ਮਨਜ਼ੂਰ ਹੁੰਦਾ ਤਾਂ ਦੂਸਰੇ ਪੰਥ ਵਿਚ ਕਿਸੇ ਨੂੰ ਉਤਪਤ ਹੀ ਨਾ ਕਰਦਾ । ਇਸਲਾਮ ਵਿਚ ਕੋਈ ਵਾਧਾ ਨਹੀਂ ਤੇ ਮੁਕਤੀ ਆਪਣੇ ਸ਼ੁਭ ਕਰਮਾਂ ਕਰਕੇ ਸਭ ਨੂੰ ਮਿਲਦੀ ਹੈ । ਕਿਸੇ ਦੇ ਲਿਹਾਜ ਜਾਂ ਸਿਫਾਰਸ਼ ਨਾਲ ਨਹੀਂ ਮਿਲਦੀ। ਬਾਦਸ਼ਾਹਾਂ ਨੂੰ ਹਨੇਰ ਕਰਨਾ ਅੱਛਾ ਨਹੀਂ । ਕਰਾਮਾਤ ਦੀ ਗੱਲ ਦਾ ਉੱਤਰ ਇਹ ਹੈ ਕਿ ਕਰਾਮਾਤ ਦਿਖਾਉਣੀ ਖੁਦਾ ਦੇ ਹੁਕਮ ਦੇ ਨਿਯਮਾਂ ਵਿਚ ਹੱਥ ਮਾਰਨਾ ਹੈ ਤੇ ਫਕੀਰਾਂ ਦਾ ਇਹ ਕੰਮ ਹੈ ਕਿ ਸੰਤੋਖ ਕਰਨਾ । ਉਸ ਦੀ ਰਜ਼ਾ ਵਿਚ ਰਹਿਣਾ । ਆਪਣੀ ਵਡਿਆਈ ਦਿਖਾਉਣੀ ਸਾਡਾ ਧਰਮ ਨਹੀਂ, ਅਸਾਂ ਜਿਸਦੀ ਬਾਂਹ ਫੜੀ ਹੈ ਉਸੇ ਨਾਲ ਧਰਮ ਪਾਲਾਂਗੇ।

*ਚਿਤ ਚਰਨ ਕਵਲ ਕਾ ਆਸਰਾ ਚਿਤ ਚਰਨ ਕਵਲ ਸੰਗ ਜੋੜੀਏ॥ ਮਨ ਲੋਚੈ ਬੁਰਿਆਈਆਂ ਗੁਰ ਸਬਦੀ ਇਹ ਮਨ ਹੋੜੀਏ ॥ ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋੜੀਏ ॥ (ਗੁਰੂ) ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨਾ ਛੋੜੀਏ ।*

ਇਸ ਵੇਲੇ ਅਤਿਅੰਤ ਸ਼ੋਕ ਵਰਤ ਰਿਹਾ ਸੀ । ਕੰਧਾਂ ਵੀ ਸਾਵੀਆਂ ਪੀਲੀਆਂ ਨਜ਼ਰ ਆ ਰਹੀਆਂ ਸਨ ਪਰ ਗੁਰੂ ਜੀ ਦੇ ਸ਼ਾਂਤ ਚਿਤ ਨੂੰ ਜਰਾ ਡਰ ਨਾ ਆਇਆ ਤੇ ਕਾਗਜ਼ ਦਾ ਪੁਰਜਾ ਔਰੰਗੇ ਦੇ ਹਥ ਫੜਾ ਕੇ ਆਖਿਆ, ਜੇਕਰ ਇਸ ਨੂੰ ਮੇਰੀ ਗਿਚੀ ਤੇ ਰੱਖ ਕੇ ਜ਼ੋਰ ਦੀ ਇਕ ਤਲਵਾਰ ਮਾਰੋ ਤਾਂ ਮੈਨੂੰ ਕੋਈ ਦੁੱਖ ਨਹੀਂ ਹੋਵੇਗਾ । ਬਾਦਸ਼ਾਹ ਨੇ ਇਸੇ ਤਰ੍ਹਾਂ ਹੁਕਮ ਦਿਤਾ ਅਰ ਤਲਵਾਰ ਲਗਣ ਦੀ ਹੀ ਢਿਲ ਸੀ ਜੋ ਸਿਰ ਧੜ ਤੋਂ ਵਖਰਾ ਨਜ਼ਰ ਆਇਆ ਤੇ ਲਹੂ ਦੇ ਫੁਹਾਰੇ ਛੁਟ ਪਏ । ਗੁਰੂ ਜੀ ਨੇ ਧਰਮ ਖਾਤਰ ਆਪਣਾ ਬਲੀਦਾਨ ਕੀਤਾ । ਇਸੇ ਵੇਲੇ ਖਲਕਤ ਕੰਬ ਉਠੀ । ਹਾਹਾਕਾਰ ਮਚ ਗਈ । ਅੰਧੇਰ ਪੈ ਗਿਆ ਅਰ ਬੜਾ ਭੁਚਾਲ ਆਇਆ । ਦਿਨ ਵੇਲੇ ਤਾਰੇ ਟੁਟਣ ਲਗ ਪਏ । ਆਕਾਸ਼ ਵਿਚੋਂ ਜੈ ਜੈ ਕਾਰ ਤੇ ਪ੍ਰਿਥਵੀ ਉਤੋਂ ਹੈ ਹੈ ਕਾਰ ਦੀ ਧੁਨੀ ਸਭ ਨੇ ਸੁਣੀ, "ਤੇਗ ਬਹਾਦਰ ਕੇ ਚਲਤ ਭਇਓ ਜਗਤ ਮੇਂ ਸੋਕ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ" ਪੁਨਾ: ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ॥ ਸਾਧਨ ਹੇਤ ਇਤੀ ਜਿਨ ਕਰੀ ॥ ਸੀਸ ਦੀਆ ਪਰ ਸੀ ਨ ਉਚਰੀ॥

ਰਹਿਮ ਦਿਲ ਹਿੰਦੂ ਮੁਸਲਮਾਨ ਜੋ ਸਨ ਸਭ ਕੰਬਣ ਲਗੇ ਤੇ ਕ੍ਰੋਧ ਨਾਲ ਆਖਣ ਇਸ ਪਾਪੀ ਦਾ ਬੇੜਾ ਗਰਕ ਹੋਣ ਤੇ ਆਇਆ ਹੈ । ਤਵਾਰੀਖ ਮੁਹੀਤ ਆਜ਼ਮ ਤੇ ਸੈਰਲ ਮੁਤਾਖਰੀਨ ਵਾਲਿਆਂ ਨੇ ਵੀ ਲਿਖਿਆ ਹੈ ਕਿ ਜਦ ਗੁਰੂ ਤੇਗ ਬਹਾਦਰ ਜੀ ਹਿੰਦੂ ਧਰਮ ਦੀ ਰਖਿਆ ਕਰਨ ਲਗੇ ਔਰੰਗਜ਼ੇਬ ਨੇ ਉਨ੍ਹਾਂ ਨੂੰ ਕਤਲ ਕਰਾ ਦਿਤਾ । ਉਸ ਵੇਲੇ ਕੁਦਰਤੀ ਅੰਧੇਰਾ ਛਾ ਗਿਆ। ਤਾਰੇ ਨਜ਼ਰ ਆਉਣ ਲਗੇ । ਪ੍ਰਿਥਵੀ ਕੰਬੀ ਸ਼ੋਕ ਵਿਆਪਿਆ ਅਰ ਘਰੋ ਘਰੀ ਸਭ ਔਰੰਗੇ ਨੂੰ ਬੁਰਾ ਭਲਾ ਕਹਿਣ ਲਗ ਪਏ ।

ਪਿਆਰੇ ਪਾਠਕੋ ! ਇਹ ਸਮਾਂ ਆਪ ਨੂੰ ਰੁਆ ਦੇਣ ਵਾਲਾ ਹੈ ਕਿ ਜਿਸ

ਵੇਲੇ ਸਚੇ ਪਾਤਿਸ਼ਾਹ ਗੁਰੂ ਤੇਗ ਬਹਾਦਰ ਜੀ ਨੇ ਸਾਡੇ ਅਤੇ ਹਿੰਦੂ ਧਰਮ ਲਈ ਸੀਸ ਕੁਰਬਾਨ ਕੀਤਾ । ਔਰੰਗਜ਼ੇਬ ਦੇ ਜ਼ੁਲਮ ਬੇਅੰਤ ਸਨ ਜੋ ਕਥਨ ਤੋਂ ਬਾਹਰ ਹਨ । ਜੋ ਲਿਖੇ ਨਹੀਂ ਜਾ ਸਕਦੇ । ਪਰ ਗੁਰੂ ਜੀ ਨੇ ਹਿੰਦੂ ਧਰਮ ਦੀ ਖਾਤਰ ਜਾਨ ਕੁਰਬਾਨ ਕਰ ਦਿਤੀ ।

# ਗੁਰੂ ਜੀ ਦੇ ਧੜ ਤੇ ਸੀਸ ਦਾ ਸਸਕਾਰ ਹੋਣਾ

ਗੁਰੂ ਜੀ ਦੇ ਸ਼ਹੀਦ ਹੋਣ ਸਮੇਂ ਭਾਈ ਜੈਤਾ (ਜੀਵਨ ਸਿੰਘ) ਅਫੜਾ ਦਫੜਾ ਵਿਚ ਗੁਰੂ ਜੀ ਦਾ ਸੀਸ ਲੈ ਅਨੰਦਪੁਰ ਪੁੱਜਾ ਤੇ ਭਾਈ ਊਦਾ ਮੁਸਲਮਾਨੀ ਭੇਸ ਵਿਚ ਗੁਰੂ ਕੀ ਦੇਹ ਚੁਕਣ ਦੇ ਦਾਓ ਵਿਚ ਖੜਾ ਰਿਹਾ, ਕਿਉਂਕਿ ਗੁਰੂ ਜੀ ਦਾ ਸੀਸ ਲੋਪ ਹੋਣ ਕਰਕੇ ਔਰੰਗਜੇਬ ਨੇ ਪਹਿਰਾ ਲਾ ਦਿਤਾ ਸੀ ਸੋ ਸ਼ਾਮ ਨੂੰ ਲਖੀ ਸ਼ਾਹ ਗੁਰੂ ਕਾ ਸਿੱਖ ਜੋ ੫੦੦ ਗਡੇ ਚੂਨੇ ਦੇ ਕਿਲ੍ਹੇ ਵਿਚ ਸੁਟ ਕੇ ਆਇਆ ਸੀ । ਇਸ ਦੇ ਗੁਬਾਰ ਉਡਣ ਕਰਕੇ ਪਹਿਰੇਦਾਰ ਪਰੇ ਹੋਏ ਤਾਂ ਭਾਈ ਊਦੇ ਸ਼ਾਹ ਨੇ ਲਖੀਸ਼ਾਹ ਨੂੰ ਮਿਲ ਕੇ ਗੁਰੂ ਜੀ ਦਾ ਧੜ ਇਕ ਪਵਿਤ੍ਰ ਗਡੇ ਵਿਚ ਰਖ ਦਿਤਾ ਤੇ ਲਖੀਸ਼ਾਹ ਆਪਣੇ ਪਿੰਡ ਲੈ ਆਇਆ ਅਰ ਆਪਣੇ ਘਰ ਵਿਚ ਚੰਦਨ ਚਿਤਾ ਰਚਾ ਕੇ ਗੁਰੂ ਜੀ ਦੇ ਧੜ ਨੂੰ ਇਸ਼ਨਾਨ ਕਰਾ ਬਸਤ੍ਰ ਸਜਾ ਸਸਕਾਰ ਕੀਤਾ ਤੇ ਸਾਰੇ ਘਰ ਨੂੰ ਅੱਗ ਲਾ ਦਿਤੀ । ਓਧਰ ਜਦ ੫੦੦ ਗਡੇ ਲੰਘੇ ਤਾਂ ਗੁਰੂ ਜੀ ਦਾ ਧੜ ਨਜ਼ਰ ਨਾ ਆਇਆ । ਕੋਤਵਾਲ ਲਖੀ ਦੇ ਪਿੰਡ ਆਇਆ ਤਾਂ ਅਗੇ ਉਸਦਾ ਘਰ ਸੜਦਾ ਤੇ ਲਖੀ ਨੂੰ ਚੀਕਾਂ ਮਾਰਦਾ ਤੇ ਪਿਟਦਾ ਦੇਖ ਕੇ ਮੁੜ ਆਇਆ । ਜਿਸ ਵੇਲੇ ਗੁਰੂ ਜੀ ਦਾ ਸੀਸ ਅਨੰਦਪੁਰ ਪੁੱਜਾ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਬੋਕਤ ਰੀਤ ਅਨੁਸਾਰ ਸਸਕਾਰ ਕੀਤਾ ਤੇ ਭਾਈ ਜੈਤੇ ਨੂੰ ਗਲ ਨਾਲ ਲਾ ਕੇ ਕਿਹਾ "ਰੰਘਰੇਟੇ ਗੁਰੂ ਕੇ ਬੇਟੇ" ਅਰ ਸਭਨਾਂ ਨੂੰ ਧੀਰਜ ਦੇ ਕੇ ਸ਼ਾਂਤ ਵਰਤਾਈ ।

ਇਹ ਗੁਰੂ ਸਾਹਿਬ ੧੩ ਮਘਰ ਸੁਦੀ ੫ ਸੰ: ੧੭੩੨ ਬਿ: ਵਿਚ ਵੀਰਵਾਰ ਨੂੰ ਦੁਪਹਿਰ ਵੇਲੇ ਦਿਨ ਚੜ੍ਹੇ ਦਿੱਲੀ ਵਿਚ ਧਰਮ ਦਾ ਸਾਕਾ ਕਰ ਗਏ ।

ਇਹ ਗੁਰੂ ਸਾਹਿਬ ੮ ਵੈਸਾਖ ਵਦੀ ੧੩ ਸੰ: ੧੭੨੧ ਬਿਕ੍ਰਮੀ ਨੂੰ ਗੁਰ ਗੱਦੀ ਤੇ ਬੈਠੇ ਅਤੇ ੧੧ ਸਾਲ ੮ ਮਹੀਨੇ ਗੁਰਿਆਈ ਕਰ ਕੇ ੧੩ ਮਘਰ ਸੁਦੀ ੫ ਸੰ: ੧੭੩੨ ਬਿਕ੍ਰਮੀ ਵੀਰਵਾਰ ਨੂੰ ਦਿੱਲੀ ਦੇ ਵਿਚ ਜੋਤੀ ਜੋਤ ਸਮਾਏ।

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੀਂ ਪਾਤਿਸ਼ਾਹੀ

*ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵੇਂ ਅਵਤਾਰਾ॥ ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ ॥ ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ ॥ ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ ॥ ਸੀਲ ਜਤ ਕੀ ਕਛ ਪਹਰਿ ਪਕੜੋ ਹਥਿਆਰਾ॥ ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ॥ ਸਭ ਦੈਤ ਅਰਿਨਿ ਕੋ ਘੇਰ ਕਰਿ ਕੀਚੈ ਪ੍ਰਹਾਰਾ ॥ ਤਬ ਸਹਿਜੇ ਪ੍ਰਗਟਿਓ ਜਗਤ ਮੈ ਗੁਰੁ ਜਾਪ ਅਪਾਰਾ ॥ (ਵਾਰ ਭਾਈ ਗੁਰਦਾਸ)*

ਇਹਨਾਂ ਨੇ ਆਪਣੇ ਪ੍ਰਗਟ ਹੋਣ ਦੀ ਕਥਾ ਇਸ ਪ੍ਰਕਾਰ ਬਚਿਤ੍ਰ ਨਾਟਕ ਵਿਚ ਲਿਖੀ ਹੈ—

*'ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥ ਹੇਮ ਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਤ ਹੈ ਤਹਾਂ॥੧॥ ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥ ਪੰਡੁ ਰਾਜ ਜਹ ਜੋਗੁ ਕਮਾਵਾ ॥ ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾ ਕਾਲ* ਕਾਲਕਾ ਅਰਾਧੀ ॥੨॥ ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥ ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥ ਤਿਨ ਜੋ ਕਰੀ ਅਲਖ ਕੀ*

---

*ਮਹਾਂ ਕਾਲ ਕਾਲਕਾ ਅਰਾਧੀ ਤੋਂ ਭਾਵ ਕਾਲਕਾ ਪੂਜਣਾ ਨਹੀਂ । ਛੰਦ ਦੇ ਭੇਦ ਕਰਕੇ ਉਪਰ 'ਸਾਧੀ' ਆਉਣ ਕਰਕੇ ਕਾਲਕਾ ਅਰਾਧੀ ਲਿਖਿਆ ਹੈ। ਮਨਮਤੀ ਉਲਟਾ ਅਰਥ ਕਰਦੇ ਹਨ । ਜੋ ਗੁਰਮਤਿ ਦੇ ਉਲਟ ਹੈ । ਇਸ ਦਾ ਮਤਲਬ ਕਾਲਕਾ ਅਰਾਧੀ ਭਾਵ ਅਕਾਲ ਪੁਰਖ ਨੂੰ ਅਰਾਧਨ ਵਾਲਾ ਹੈ ।

*ਸੇਵਾ॥ ਤਾ ਤੇ ਭਏ ਪ੍ਰਸੰਨ ਗੁਰਦੇਵਾ ॥ ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥ ਚਿਤ ਨ ਭਯੋ ਹਮਰੋ ਆਵਨ ਕਹ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥ ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥ ਇਮ ਕਹਿ ਕੈ ਇਹ ਲੋਕ ਪਠਾਯੋ॥੫॥*

ਇਸ ਵਿਚ ਗੁਰੂ ਸਾਹਿਬ ਜੀ ਨੇ ਆਪਣੀ ਜਨਮ ਕਥਾ ਸੁਣਾਉਣ ਦੇ ਕਾਰਨ ਜਿਸ ਸਥਾਨ ਤੇ ਆਏ ਉਸ ਸਥਾਨ ਦਾ ਪਤਾ ਅਰ ਇਸ਼ਟ ਉਪਾਸ਼ਯ ਦਾ ਨਾਮ ਅਰ ਆਪਣਾ ਤਪ ਕਰਨਾ ਵੀ ਲਿਖਿਆ ਹੈ। ਫਿਰ ਆਪਣੇ ਅਵਤਾਰ ਧਾਰਨੇ ਵਿਖੇ ਮਾਤਾ ਪਿਤਾ ਦੇ ਧਿਆਨ ਅਰ ਅਰਾਧਨ ਕਰਨੇ ਤੇ ਪ੍ਰਸੰਨ ਹੋਏ ਅਕਾਲ ਪੁਰਖ ਦੀ ਆਗਿਆ ਕਾਰਨ ਕਹੀ ਹੈ। ਫਿਰ ਅਕਾਲ ਪੁਰਖ ਦੇ ਬਚਨ ਆਪ ਨੂੰ ਤਿਸ ਦਾ ਪੁੱਤਰ ਪ੍ਰਗਟ ਕੀਤਾ ਹੈ।

*'ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥ ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥੨੯॥*

ਇਸ ਬਚਨ ਦੁਆਰਾ ਉੱਤਮ ਧਰਮਾਂ ਦਾ ਪ੍ਰਚਾਰ ਕਰਨਾ, ਅਵਤਾਰ ਹੋਣੇ ਦਾ ਪ੍ਰਯੋਜਨ ਕਹਿਆ ਹੈ।

*ਪੁਨਾ: ਤਿਨ ਪ੍ਰਭ ਜਬ ਆਇਸ ਮੁਹਿ ਦੀਆ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥ ਪੁਨਾ: ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥ ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ॥੧॥ ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥*

ਇਹ ਗੁਰੂ ਸਾਹਿਬ ਜੀ ੧੩ ਪੋਹ ਸੁਦੀ ਸਪਤਮੀ ਸੰ: ੧੭੨੩ ਨੂੰ ਪਟਨੇ ਸ਼ਹਿਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਿਤਾ ਅਤੇ ਮਾਤਾ ਗੁਜਰੀ ਜੀ ਤੋਂ ਆਲਮਗੀਰ ਬਾਦਸ਼ਾਹ ਦੇ ਸਮੇਂ ਪ੍ਰਗਟੇ। ਇਹਨਾਂ ਦੇ ਜਨਮ ਸਮੇਂ ਵਿਖੇ ਬੜਾ ਭਾਰੀ ਉਤਸ਼ਾਹ ਪਟਨੇ ਸ਼ਹਿਰ ਅਤੇ ਕਾਮ ਰੂਪ ਦੇਸ ਦਮਦਮੇ ਸਾਹਿਬ ਜੀ

ਨੌਮੇ ਗੁਰੂ ਅਤੇ ਰਾਜੇ ਬਿਸ਼ਨ ਸਿੰਘ ਆਦਿਕਾਂ ਨੇ ਮਨਾਇਆ। ਬੜੀ ਦੌਲਤ ਵੰਡੀ ਗਈ ਜੋ ਜਾਚਕ ਆਏ, ਉਮਰ ਦੀਆਂ ਰੋਟੀਆਂ ਲੈ ਗਏ।

ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਗਟੇ ਤਾਂ ਉਸ ਵੇਲੇ ਕੁਦਰਤੀ ਚਾਨਣ ਹੋਇਆ। ਘਰ ਉਤੇ ਦੇਵਤਿਆਂ ਨੇ ਫੁਲਾਂ ਦੀ ਵਰਖਾ ਕੀਤੀ। ਖੁਸ਼ੀ ਦੇ ਵਾਜੇ ਵਜੇ ਅਕਾਸ਼ ਵਿਚ ਬਿਬਾਨਾਂ ਦੇ ਪ੍ਰਕਾਸ਼ ਲੋਕਾਂ ਨੇ ਵੇਖੇ ਤੇ ਜੈ ਜੈ ਕਾਰ ਦੇ ਅਵਾਜੇ ਵਜਦੇ ਸੁਣ ਕੇ ਸਭ ਲੋਕ ਅਸਚਰਜ ਰਹਿ ਗਏ। ਇਨ੍ਹਾਂ ਨੇ ਬਾਲ ਲੀਲ੍ਹਾ ਵਿਚ ਹੀ ਅਜਿਹੇ ਕੌਤਕ ਦਿਖਾਏ ਜੋ ਬਾਲਕਾਂ ਵਾਲੇ ਨਹੀਂ ਸਨ। ਛੋਟੇ ਹੁੰਦੇ ਹੀ ਸ਼ਸਤਰ ਵਿਦਿਆ ਦਾ ਅਭਿਆਸ ਕਰਨ ਲਗੇ। ਮਾਮਾ ਕਿਰਪਾਲ ਚੰਦ ਹਰ ਵੇਲੇ ਖਿਦਮਤ ਵਿਚ ਹਾਜ਼ਰ ਰਹੇ। ਸ੍ਰੀ ਗੁਰੂ ਤੇਗ ਬਹਾਦਰ ਜੀ ਜਿਸ ਵੇਲੇ ਆਸਾਮ ਨੂੰ ਤੁਰੇ ਸਨ ਤਾਂ ਮਾਤਾ ਨਾਨਕੀ ਜੀ ਨੂੰ ਕਹਿ ਗਏ ਕਿ ਜੋ ਲੜਕਾ ਜਨਮੇ ਉਸ ਦਾ ਨਾਮ ਗੋਬਿੰਦ ਰਖਣਾ। ਇਸ ਕਰਕੇ ਇਹਨਾਂ ਦਾ ਨਾਮ (ਸ੍ਰੀ ਗੁਰੂ) ਗੋਬਿੰਦ ਰਾਇ ਰਖਿਆ।

## ਸੱਯਦ ਭੀਖਨ ਸ਼ਾਹ ਦੀ ਸਾਖੀ

ਸਤਿਗੁਰਾਂ ਦਾ ਜਨਮ ਸੁਣ ਕੇ ਧਰਮ ਦੇ ਦੋਖੀ ਦੁਸ਼ਟ ਕਬਰਾਂ ਵਿਚ ਪਏ ਕੰਬ ਉਠੇ। ਪਰ ਇਸ ਵੇਲੇ ਕੁਹੜਾਮ ਨਗਰ ਦੇ ਨਿਵਾਸੀ ਸੱਯਦ ਭੀਖਨ ਸ਼ਾਹ ਜੋ ਠਸ ਕੇ ਗਰਾਮ ਵਿਚ ਆਪਣੇ ਮੁਰਸ਼ਦ ਕੋਲ ਰਹਿੰਦਾ ਸੀ, ਮੁਸਲਮਾਨਾਂ ਵਿਚੋਂ ਨਾਮੀ ਫਕੀਰ ਸੀ, ਇਸ ਨੇ ਪਿਛਲੀ ਰਾਤ ਜਾਣ ਕੇ ਪੂਰਬ ਮੁਖ ਕਰਕੇ ਸਿਜਦੇ ਕੀਤੇ, ਤਾਂ ਮੁਰੀਦ ਨੇ ਪੁਛਿਆ ਪੀਰ ਜੀ ਇਹ ਤਾਂ ਸ਼ਰਾ ਦੇ ਉਲਟ ਕੰਮ ਕੀਤਾ ਹੈ। ਉਸ ਨੇ ਕਿਹਾ ਇਸ ਵੇਲੇ ਬੜਾ ਭਾਰੀ ਵਲੀ, ਜਬਰਦਸਤ ਵਲੀ, ਪੀਰ ਖੁਦਾ ਦਾ ਭੇਜਿਆ ਹੋਇਆ ਆਇਆ ਹੈ, ਅਰ ਪੂਰਬ ਵਿਚ ਪੈਦਾ ਹੋਇਆ ਹੈ। ਮੈਂ ਉਸ ਦਾ ਸਿਤਾਰਾ ਚੜ੍ਹਿਆ ਦੇਖ ਕੇ ਸਿਜਦਾ ਕੀਤਾ ਹੈ।

ਉਪਰੰਤ ਉਹ ਮੁਰੀਦ ਨੂੰ ਨਾਲ ਲੈ ਕੇ ਪੈਂਡਾ ਲੰਘਦਾ ਪਟਨੇ ਵਿਚ ਆਇਆ ਅਰ ਵਧਾਈਆਂ ਵੰਡੀਦੀਆਂ ਦੇਖ ਕੇ ਗੁਰੂ ਜੀ ਦੀ ਹਵੇਲੀ ਦੇ ਬਾਹਰ ਬੂਹੇ ਅਗੇ ਖੜ੍ਹੇ ਹੋ ਕੇ ਸੁਣਾਇਆ। ਜੋ ਮੈਂ ਇਸ ਬਾਲਕ ਦਾ ਸਿਤਾਰਾ ਚਮਕਦਾ ਡਿਠਾ, ਅਰ ਪੰਜਾਬ ਦੇਸ ਦੇ ਦੱਖਣ ਪੂਰਬ ਪਾਸਿਓਂ ਤੁਰ ਕੇ ਦਰਸ਼ਨ ਕਰਨ

ਨੂੰ ਆਇਆ ਹਾਂ । ਗੁਰੂ ਜੀ ਦਾ ਮਾਮਾ ਕਿਰਪਾਲ ਚੰਦ ਘਰ ਵਿਚ ਮੁਖੀ ਸੀ। ਤਿਸ ਨੇ ਸਾਰੀ ਗੱਲ ਅੰਦਰ ਸੁਣਾਈ । ਪਰ ਸਲਾਹ ਇਹ ਕੀਤੀ ਕਿ ਜੋ ਬਾਦਸ਼ਾਹ ਗੁਰੂ ਘਰ ਨਾਲ ਵਿਰੋਧ ਰੱਖਦਾ ਹੈ ਅਗੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਉਸ ਨੇ ਦਿੱਲੀ ਸਦਵਾਇਆ ਤਾਂ ਉਹਨਾਂ ਨੂੰ ਆਪਣੇ ਬਚਨ ਪੂਰਨ ਕਰਨ ਦੇ ਕਾਰਨ ਸੀਸ ਦੇਣਾ ਪਿਆ । ਇਹ ਮੁਸਲਮਾਨ ਪੀਰ ਹੈ, ਨਹੀਂ ਜਾਣਦੇ ਕਿਸ ਗੱਲ ਵਾਸਤੇ ਆਇਆ ਹੈ । ਕ੍ਰਿਪਾਲ ਚੰਦ ਨੇ ਬਾਹਰ ਆਇਕੇ ਕਿਹਾ ਅਜੇ ਤਿੰਨ ਮਹੀਨੇ ਵੀ ਨਹੀਂ ਹੋਏ । ਇਸ ਦੇ ਪਿਤਾ ਪਹਿਲਾਂ ਦਰਸ਼ਨ ਕਰ ਲੈਣ ਫਿਰ ਤੁਸੀਂ ਕਰਨਾ। ਤਿੰਨ ਵਾਰ ਨਾਂਹ ਹੋ ਚੁਕੀ ਤਾਂ ਪੀਰ ਬੂਹੇ ਉਤੇ ਆਸਣ ਲਾਇਕੇ ਬੈਠ ਰਿਹਾ, ਨਾ ਅੰਨ ਖਾਵੇ ਨਾ ਜਲ ਪੀਵੇ । ਇਸ ਦਾ ਹੱਠ ਦੇਖ ਕੇ ਤੀਜੇ ਦਿਨ ਡੇਉੜੀ ਵਿਚ ਫਰਸ਼ ਹੋ ਗਏ । ਰਬਾਬੀ ਸ਼ਬਦ ਪੜ੍ਹਨ ਲਗੇ, ਸੰਗਤਾਂ ਪ੍ਰਸ਼ਾਦ ਭੇਟ ਲੈ ਕੇ ਦਰਸ਼ਨ ਨੂੰ ਆਈਆਂ । ਹੁਣ ਕ੍ਰਿਪਾਲ ਚੰਦ ਮਾਮਾ ਸੁੰਦਰ ਬਸਤ੍ਰਾਂ ਵਿਚ ਲਪੇਟਿਆ ਬਾਲਕ ਗੋਦ ਵਿਚ ਲੈ ਕੇ ਬਾਹਰ ਆਇਆ । ਸੰਗਤਾਂ ਨੇ ਅਦਭੁਤ ਦਰਸ਼ਨ ਪਾਇਆ ਤਦ ਸੱਯਦ ਭੀਖਨ ਸ਼ਾਹ ਨੇ ਦੋਹਾਂ ਹੱਥਾਂ ਵਿਚ ਦੋ ਛੋਟੀਆਂ-ਛੋਟੀਆਂ ਘੜੀਆਂ ਜਲ ਨਾਲ ਭਰੀਆਂ ਅਗੇ ਕੀਤੀਆਂ । ਗੁਰੂ ਜੀ ਨੇ ਅੰਗੜਾਈ ਲੈ ਕੇ ਜੋ ਬਾਹਾਂ ਲੰਮੀਆਂ ਕੀਤੀਆਂ। ਦੋਹਾਂ ਹੱਥਾਂ ਨਾਲ ਦੋਵੇਂ ਘੜੀਆਂ ਦਬਾਈਆਂ । ਤਦ ਪੀਰ ਨੇ ਸਿਜਦਾ ਦੇ ਕੇ ਸਲਾਮ ਕੀਤੀ ਅਰ ਬਾਹਰ ਨਿਕਲ ਆਇਆ । ਮੁਰੀਦ ਅਰ ਲੋਕਾਂ ਨੇ ਪੁਛਿਆ ਤਾਂ ਤਿਸ ਨੇ ਕਿਹਾ ਕਿ ਹੁਣ ਤੋਂ ਇਸ ਦਾ ਸਿਤਾਰਾ ਬਲੀ ਹੋਵੇਗਾ। ਸਾਰਿਆਂ ਪੀਰਾਂ ਫਕੀਰਾਂ ਦੇ ਸਿਰ ਉਤੇ ਚਮਕੇਗਾ । ਮੈਂ ਡਰਦਾ ਨਜ਼ਰ ਦੇਣ ਆਇਆ ਹਾਂ । ਦੋ ਘੜੀਆਂ ਇਸ ਦੇ ਅਗੇ ਰਖੀਆਂ ਜੇ ਇਕ ਉਤੇ ਹੱਥ ਰਖਦਾ ਤਾਂ ਮੈਂ ਜਾਣਦਾ ਇਹ ਹਿੰਦੂਆਂ ਨੂੰ ਵਸਾਵੇਗਾ ਅਰ ਤੁਰਕਾਂ ਨੂੰ ਖਾਵੇਗਾ ਪਰ ਇਸ ਨੇ ਦੋਹਾਂ ਨੂੰ ਦਬਾਇਆ ਹੈ । ਇਹ ਜਾਣਦਾ ਹੈ ਕਿ ਹਿੰਦੂ ਤੁਰਕਾਂ ਦੋਹਾਂ ਤੋਂ ਨਿਆਰਾ ਆਪਣਾ ਪੰਥ ਸਾਜੇਗਾ ਜੋ ਸਭ ਦੇ ਸਿਰ ਪਰ ਬਿਰਾਜੇਗਾ ਅਰ ਜਸ ਗਾਉਂਦਾ ਸੋਹਣੀ ਮੂਰਤ ਹਿਰਦੇ ਵਿਚ ਧਾਰ ਕੇ ਵਿਦਾ ਹੋਇਆ। ਇਸ ਨੇ ਜੀਅ-ਜੀਅ ਨੂੰ ਗੁਰੂ ਕਾ ਜਸ ਅਰ ਵਡਿਆਈ ਸੁਣਾਈ ਅਤੇ ਸਭ ਦੇ ਮਨ ਭਾਈ ।

# ਗੁਰੂ ਜੀ ਦੀ ਬਾਲ ਲੀਲ੍ਹਾ ਵਿਚ ਆਤਮ ਸ਼ਕਤੀ

ਸ਼ਿਵਦਤ ਨਾਮ ਜੋ ਬ੍ਰਾਹਮਣ ਰੋਜ ਠਾਕਰਾਂ ਦੀ ਸੇਵਾ ਕਰਦਾ ਸੀ । ਇਕ ਦਿਨ ਉਸ ਨੇ ਕਿਹਾ ਇਨ੍ਹਾਂ ਦੇ ਕੌਤਕ ਰੋਜ਼ ਅਲੌਕਿਕ ਦੇਖੀਦੇ ਹਨ । ਜੇਕਰ ਮੇਰੇ ਇਸ਼ਟ ਸ੍ਰੀ ਰਾਮ ਚੰਦਰ ਜੀ ਦਾ ਰੂਪ ਹੋ ਕੇ ਮੈਨੂੰ ਦਰਸ਼ਨ ਦੇਣ ਤਾਂ ਮੈਂ ਇਨ੍ਹਾਂ ਨੂੰ ਠੀਕ ਈਸ਼ਵਰੀ ਅਵਤਾਰ ਜਾਣਾ । ਸੋ ਗੁਰੂ ਜੀ ਨੇ ਉਸ ਨੂੰ ਉਸੇ ਤਰ੍ਹਾਂ ਹੀ ਦਰਸ਼ਨ ਦਿਤਾ । ਜਿਸ ਕਰਕੇ ਉਹ ਚਰਨੀਂ ਡਿਗਾ ਤੇ ਤਨੋਂ ਮਨੋਂ ਸੇਵਾ ਕਰਨ ਲਗ ਪਿਆ ਤੇ ਸਦੀਵ ਹਾਥੀ ਘੋੜਿਆਂ ਤੇ ਚੜ੍ਹਾ ਕੇ ਨਾਲ ਲੈ ਜਾਇਆ ਕਰੇ ।

ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਅਸਾਮ ਦੇਸ਼ ਵਿਚੋਂ ਆਏ ਤਾਂ ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼ ਦੇ ਬਾਗ ਵਿਚ ਉਤਰੇ ਸਨ । ਗੁਰੂ ਜੀ ਦੇ ਉਤਰਨ ਕਰਕੇ ਜੋ ਬਾਗ ਸੁਕਾ ਪਿਆ ਸੀ ਹਰਿਆ ਹੋ ਗਿਆ । ਨਵਾਬ ਇਹ ਦੇਖ ਕੇ ਚਰਨੀਂ ਢਠਾ ਤੇ ਗੁਰੂ ਜੀ ਦੇ ਲੰਗਰ ਨਾਲ ਦੋ ਬਾਗ ਤੇ ਇਕ ਪਿੰਡ ਲਗਾ ਦਿਤੇ, ਜੋ ਹੁਣ ਤਕ ਗੁਰਦਵਾਰੇ ਨਾਲ ਹਨ । ਇਹ ਨਵਾਬ ਵੀ ਹਮੇਸ਼ ਹੀ ਗੁਰੂ ਜੀ ਦੀ ਸੇਵਾ ਪਰ ਤਤਪਰ ਰਹਿੰਦੇ, ਕਿਉਂਕਿ ਇਹਨਾਂ ਦਾ ਨਿਸਚਾ ਵੀ ਗੁਰੂ ਘਰ ਤੇ ਬਹੁਤ ਸੀ ।

ਇਕ ਦਿਨ ਜਗਤ ਸੇਠ ਨੇ ਗੁਰੂ ਜੀ ਅਗੇ ਮਠਿਆਈ ਆਦਿ ਰੱਖ ਕੇ ਜੈਤੇ ਭਗਤ ਤੋਂ ਪੁੱਤਰ ਲਈ ਬੇਨਤੀ ਕਰਵਾਈ । ਗੁਰੂ ਜੀ ਦੇ ਹੱਥ ਵਿਚ ਤਿੰਨ ਸੇਬ ਸਨ, ਗੁਰੂ ਜੀ ਨੇ ਤਿੰਨੇ ਸੇਬ ਉਸ ਨੂੰ ਦੇ ਦਿਤੇ ਉਸ ਦੇ ਹਥੋਂ ਇਕ ਡਿਗ ਪਿਆ ਤਾਂ ਬਚਨ ਹੋਇਆ ਦੋ ਰਹਿਣਗੇ । ਜਗਤ ਸੇਠ ਦੀਆਂ ਤਿੰਨ ਇਸਤ੍ਰੀਆਂ ਸਨ । ਤਿੰਨਾਂ ਦੇ ਘਰ ਸੰਤਾਨ ਨਹੀਂ ਸੀ ਜਗਤ ਸੇਠ ਨੇ ਇਕ-ਇਕ ਸੇਬ ਸਭ ਨੂੰ ਖੁਆ ਦਿਤਾ । ਤਿੰਨਾਂ ਦੇ ਘਰ ਹੀ ਇਕ-ਇਕ ਪੁੱਤਰ ਹੋਇਆ । ਇਸ ਕਰਕੇ ਤਨ ਮਨ ਕਰਕੇ ਉਹ ਗੁਰੂ ਜੀ ਦੇ ਪਕੇ ਸਿੱਖ ਹੋ ਗਏ । ਇਸ ਪ੍ਰਕਾਰ ਹੋਰ ਵੀ ਕਈ ਪੁੱਤਰ ਹੀਨ ਤੇ ਦੁਖੀਏ ਗੁਰੂ ਜੀ ਦਾ ਦਰਸ਼ਨ ਕਰਕੇ ਆਪਣੇ ਮਨੋਰਥ ਪੂਰੇ ਕਰਨ ।

ਰਾਜੇ ਫਤਹ ਚੰਦ ਮੈਣੀ ਖਤਰੀ ਦੇ ਘਰ ਸੰਤਾਨ ਨਹੀਂ ਸੀ । ਉਸ ਦੀ ਰਾਣੀ ਗੁਰੂ ਜੀ ਦਾ ਜਸ ਸੁਣ ਕੇ ਰਾਤ ਦਿਨ ਗੁਰੂ ਜੀ ਨੂੰ ਚਿਤਾਰਦੀ

ਰਹੇ ਕਿ ਗੁਰੂ ਮਹਾਰਾਜ ਜੀ ਮੈਨੂੰ ਦਰਸ਼ਨ ਦੇਣ ਤੇ ਇਹ ਅਰਾਧਨਾ ਕਰੇ ਜੇਕਰ ਤੁਸੀਂ ਸਚੇ ਸਤਿਗੁਰੂ ਧਰਮ ਦੀ ਰਖਿਆ ਲਈ ਆਏ ਹੋ ਜਰੂਰ ਤਾਂ ਮੈਨੂੰ ਦਰਸ਼ਨ ਦੇ ਕੇ ਨਿਹਾਲ ਕਰੋ । ਇਕ ਦਿਨ ਗੁਰੂ ਜੀ ਸੁਭਾਵਿਕ ਹੀ ਉਸ ਰਾਣੀ ਦੀ ਗੋਦ ਵਿਚ ਜਾ ਬੈਠੇ । ਰਾਜੇ ਰਾਣੀ ਨੇ ਬੜੀ ਸੇਵਾ ਕੀਤੀ ਅਰ ਚਰਨ ਧੋਇ ਕੇ ਚਰਨਾਮ੍ਰਿਤ ਲਿਆ । ਚੰਗੀ ਮਠਿਆਈ ਅਗੇ ਰੱਖ ਕੇ ਗੁਰੂ ਜੀ ਨੂੰ ਖੁਆਈ ਅਰ ਇਕ ਦਾਸੀ ਨੇ ਰਾਣੀ ਵਲੋਂ ਪੁੱਤਰ ਲਈ ਬੇਨਤੀ ਕੀਤੀ। ਗੁਰੂ ਜੀ ਨੇ ਆਖਿਆ ਰਾਣੀ ਸਾਨੂੰ ਹੀ ਪੁੱਤਰ ਸਮਝ ਲਵੇ। ਉਸ ਪੁੱਤਰ ਨਾਲ ਨਾਮ ਅਮਰ ਨਹੀਂ ਰਹੇਗਾ । ਸਾਡੇ ਸਬੰਧ ਕਰਕੇ ਤੁਹਾਡਾ ਨਾਮ ਵੀ ਬਣਿਆ ਰਹੇਗਾ । ਉਸ ਦਿਨ ਤੋਂ ਰਾਣੀ ਰਾਜਾ ਗੁਰੂ ਜੀ ਨਾਲ ਅਧਿਕ ਪਿਆਰ ਰਖਣ ਲਗੇ, ਹਰ ਵੇਲੇ ਦੁਧ ਪੂਰੀ ਤਲੇ ਹੋਏ ਛੋਲੇ ਉਸ ਦੇ ਘਰੋਂ ਸਤਿਗੁਰੂ ਛਕ ਆਇਆ ਕਰਨ । ਇਸ ਪ੍ਰਕਾਰ ਸਭਨਾਂ ਦੇ ਮਨੋਰਥ ਬਾਲ ਅਵਸਥਾ ਵਿਚ ਹੀ ਸਤਿਗੁਰੂ ਪੂਰੇ ਕਰਦੇ ਰਹੇ ।

## ਗੁਰੂ ਜੀ ਦਾ ਪੰਜਾਬ ਆਉਣਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬੁਲਾ ਭੇਜਿਆ, ਤੁਰਨ ਲਗਿਆਂ ਪਟਨੇ ਦੀ ਸੰਗਤ ਉਦਾਸ ਹੋ ਗਈ । ਗੁਰੂ ਜੀ ਸਤਿ ਧਰਮ ਦਾ ਉਪਦੇਸ਼ ਦੇ ਕੇ ਸਭ ਦਾ ਮੋਹ ਸ਼ੋਕ ਦੂਰ ਕੀਤਾ । ਗੁਰੂ ਜੀ ਨੇ ਰਾਜੇ ਫਤਹ ਚੰਦ ਨੂੰ ਆਪਣੀ ਤਲਵਾਰ ਕਟਾਰ ਬਖਸ਼ੀ । ਉਹਨਾਂ ਨੇ ਆਖਿਆ ਆਪ ਦਾ ਦਰਸ਼ਨ ਕਿਸ ਤਰ੍ਹਾਂ ਹੋਵੇਗਾ । ਗੁਰੂ ਜੀ ਨੇ ਆਖਿਆ ਜੋ ਮੈਨੂੰ ਛਕਾਉਂਦੇ ਸੋ ਉਹ ਬਾਲਕਾਂ ਨੂੰ ਛਕਾਇਆ ਕਰੋ ਮੇਰਾ ਉਨ੍ਹਾਂ ਵਿਚ ਦਰਸ਼ਨ ਹੋਇਆ ਕਰੇਗਾ। ਸੋ ਰਾਜੇ ਰਾਣੀ ਨੇ ਗੁਰਦੁਆਰਾ ਬਣਾ ਕੇ ਸਭ ਚੀਜ਼ਾਂ ਉਥੇ ਰੱਖ ਦਿਤੀਆਂ । ਫਿਰ ਜਦ ਸੰ: ੧੭੪੬ ਨੂੰ ਬਿ: ਰਾਜਾ ਫਤਹ ਚੰਦ ਪਰਿਵਾਰ ਸਮੇਤ ਦਰਸ਼ਨ ਕਰਨ ਆਇਆ ਤੇ ਦਸਵੰਧ ਦਾ ਰੁਪਿਆ ਭੇਟ ਕੀਤਾ ਤਾਂ ਗੁਰੂ ਜੀ ਨੇ ਉਸ ਨੂੰ ਇਕ ਗੁਰੂ ਗ੍ਰੰਥ ਸਾਹਿਬ ਜੀ ਦਸਖਤ ਕਰਕੇ ਦੇ ਦਿਤਾ ਜੋ ਹੁਣ ਤੱਕ ਫਤੇ ਗੁਰਦੁਆਰੇ ਵਿਚ ਹੈ । ਫਤਹ ਚੰਦ ਮੈਣੀ ਖੱਤਰੀ ਸੀ । ਇਸ ਕਰਕੇ ਉਸ ਦਾ ਨਾਉਂ ਮੈਣੀ ਸੰਗਤ ਹੈ ।

ਗੁਰੂ ਜੀ ਨੂੰ ਪਟਨੇ ਤੋਂ ਤੁਰਨ ਲਗਿਆਂ ਨਵਾਬ ਰਹੀਮ ਬਖਸ਼ ਸਿਜਦਾ

ਕਰ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਨੂੰ ਆਪਦਾ ਦਰਸ਼ਨ ਕਿਸ ਤਰ੍ਹਾਂ ਹੋਇਆ ਕਰੇਗਾ ਤਾਂ ਗੁਰੂ ਜੀ ਨੇ ਉਸ ਨੂੰ ਇਹ ਬਚਨ ਕੀਤਾ ਕਿ ਤੈਨੂੰ ਸਾਡਾ ਦਰਸ਼ਨ ਨਮਾਜ਼ ਪੜ੍ਹਨ ਲਗਿਆਂ ਹੋਇਆ ਕਰੇਗਾ ਸੋ ਹੁੰਦਾ ਰਿਹਾ। ਰਾਜੇ ਸ਼ਿਵ ਦਤ ਅਤੇ ਜੈਤੇ ਭਗਤ ਨੇ ਵੀ ਚਰਨ ਚੁੰਮ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਨੂੰ ਵੀ ਦਰਸ਼ਨ ਹੋਇਆ ਕਰੇ। ਗੁਰੂ ਜੀ ਨੇ ਆਖਿਆ ਤੁਹਾਨੂੰ ਪੂਜਾ ਕਰਨ ਵੇਲੇ ਸਾਡਾ ਦਰਸ਼ਨ ਹੋਇਆ ਕਰੇਗਾ ਸੋ ਹੁੰਦਾ ਰਿਹਾ। ਇਸੇ ਪ੍ਰਕਾਰ ਸਭ ਨੂੰ ਕਿਹਾ ਕਿ ਜੋ ਪ੍ਰੇਮ ਕਰਕੇ ਸੰਗਤ ਵਿਚ ਆਵੇ ਉਸ ਨੂੰ ਸਦਾ ਦਰਸ਼ਨ ਹੋਵੇਗਾ।

ਸਭ ਸੰਗਤ ਗੁਰੂ ਜੀ ਨੂੰ ਛਡਣ ਵਾਸਤੇ ਆਈ। ਇਕ ਮਾਈ ਨੇ ਗੁਰੂ ਜੀ ਨੂੰ ਖਿਚੜੀ ਰਿੰਨ੍ਹ ਕੇ ਪ੍ਰੇਮ ਨਾਲ ਖਵਾਈ। ਜਗਤ ਸੇਠ ਨੇ ਆਖਿਆ ਮਹਾਰਾਜ ਜੀ ਮੇਰੇ ਗੁਮਾਸ਼ਤੇ ਸਭਨਾਂ ਸ਼ਹਿਰਾਂ ਵਿਚ ਹਨ ਤੁਸੀਂ ਮੇਰੀ ਚਿੱਠੀ ਲੈ ਜਾਓ ਤੁਹਾਡੀ ਉਹ ਸੇਵਾ ਕਰਨਗੇ। ਗੁਰੂ ਜੀ ਨੇ ਆਖਿਆ ਸਾਨੂੰ ਸੇਵਾ ਕਰਾਉਣ ਦੀ ਲੋੜ ਨਹੀਂ। ਸਾਡੇ ਕੋਲ ਉਸ ਸੇਠ ਦੀ ਚਿੱਠੀ ਹੈ ਜਿਸ ਦੀ ਤ੍ਰਿਲੋਕੀ ਵਿਚ ਮੰਨੀ ਜਾਂਦੀ ਹੈ। ਗੁਰੂ ਜੀ ਨੇ ਜਗਤ ਸੇਠ ਤੋਂ ਚਿੱਠੀ ਨਾ ਲਈ ਪਰ ਉਸਨੇ ਆਪਣੇ ਗੁਮਾਸ਼ਤਿਆਂ ਨੂੰ ਲਿਖ ਭੇਜਿਆ ਸੋ ਉਹ ਵੀ ਦਰਸ਼ਨ ਕਰ ਅਨੰਦ ਲੈਂਦੇ ਰਹੇ।

ਗੁਰੂ ਜੀ ਰਸਤੇ ਵਿਚ ਸਤਿ ਧਰਮ ਦਾ ਉਪਦੇਸ਼ ਦੇਂਦੇ ਅਯੁਧਿਆ ਪੁਰੀ ਆਏ, ਇਥੇ ਲੋਕਾਂ ਨੇ ਸੂਰਜ ਕੁਲ ਦੇ ਮਾਲਕ ਨੂੰ ਆਇਆ ਜਾਣ ਬੜਾ ਸਤਿਕਾਰ ਕੀਤਾ। ਰਾਮ ਚੰਦਰ ਜੀ ਸੀਤਾ ਤੇ ਹਨੂੰਮਾਨ ਗੜ੍ਹੀ ਅਸਥਾਨ ਦੇਖੇ। ਲੋਕਾਂ ਨੇ ਸੁਣ ਰਖਿਆ ਸੀ ਕਿ ਗੁਰੂ ਜੀ ਰਾਮ ਚੰਦਰ ਦਾ ਰੂਪ ਹਨ ਇਸ ਲਈ ਸਭਨਾਂ ਨੂੰ ਰਾਮ ਚੰਦਰ ਦਾ ਰੂਪ ਹੀ ਨਜ਼ਰ ਆਏ। ਅਯੁਧਿਆ ਤੋਂ ਚਲ ਕੇ ਗੁਰੂ ਜੀ ਨਾਨਕ ਮਤੇ ਆਏ। ਇਥੇ ਗੁਰੂ ਜੀ ਦੇ ਸੇਵਕ ਰਾਜੇ ਰਾਜ ਬਹਾਦਰ ਦਾ ਪੋਤਰਾ ਰਾਜਾ ਸ਼ਮਸ਼ੇਰ ਬਹਾਦਰ ਦਰਸ਼ਨ ਕਰ ਚਰਨੀਂ ਡਿਗਾ ਤੇ ਗੁਰੂ ਜੀ ਦੀ ਇਸ ਨੇ ਬੜੀ ਟਹਿਲ ਕੀਤੀ। ਇਥੋਂ ਚਲ ਕੇ ਬ੍ਰਹਮਾ ਵਰਤੀ ਤੀਰਥ ਪਰ ਬਠੂਰ ਵਸਤੀ ਪਾਸ ਜਾ ਠਹਿਰੇ। ਜਿਥੇ ਹੁਣ ਗੁਰੂ ਜੀ ਕੀ ਸੰਗਤ ਵਿਚ ਝੂਲ ਰਿਹਾ ਹੈ।

ਗੁਰੂ ਜੀ ਨੇ ਸਤ ਧਰਮ ਉਪਦੇਸ਼ ਦਿਤਾ। ਗੁਰੂ ਜੀ ਨੂੰ ਆਇਆ ਜਾਣ

ਸਭ ਭੇਖਾਂ ਦੇ ਸਾਧੂ ਆਏ ਤੇ ਉਹਨਾਂ ਪੁਛਿਆ ਸਭਨਾਂ ਮਤਾਂ ਵਿਚੋਂ ਕਿਹੜਾ ਮਤ ਚੰਗਾ ਹੈ ਤਾਂ ਗੁਰੂ ਜੀ ਨੇ ਉਤਰ ਦਿਤਾ—

*ਸਵੈਯਾ॥*

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੇ ਬੈਠਿ ਰਹਿਓ ਬਕ*
*ਧਿਆਨ ਲਗਾਇਓ॥ ਨ੍ਹਾਤ ਫਿਰਿਓ ਲੀਏ ਸਾਤ*
*ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥ ਬਾਸ ਕੀਓ*
*ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ*
*ਪ੍ਰਭ ਪਾਇਓ॥੯॥ ਕਾਹੂ ਲੈ ਪਾਹਨ ਪੂਜ ਧਰਯੋ ਸਿਰ*
*ਕਾਹੂ ਲੈ ਲਿੰਗ ਗਰੇ ਲਟਕਾਇਓ ॥ ਕਾਹੂ ਲਖਿਓ ਹਰਿ*
*ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ॥*
*ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ*
*ਧਾਇਓ ॥ ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ*
*ਭਗਵਾਨ ਕੋ ਭੇਦੁ ਨ ਪਾਇਓ॥੧੦॥ (ਅਕਾਲ ਉਸਤਤ)*

ਇਹ ਜਵਾਬ ਸੁਣ ਕੇ ਸਭ ਦੋਖੀ ਹਕੇ ਬਕੇ ਰਹਿ ਗਏ ਤੇ ਗੁਰੂ ਜੀ ਕੇ ਬਚਨ ਸਚੇ ਮੰਨੇ । ਇਸ ਪ੍ਰਕਾਰ ਗੁਰੂ ਜੀ ਰਸਤੇ ਵਿਚ ਸ਼ਹਿਰ-ਸ਼ਹਿਰ, ਪਿੰਡ-ਪਿੰਡ ਧਰਮ ਉਪਦੇਸ਼ ਦਿੰਦੇ ਹੋਏ ਅਨੰਦਪੁਰ ਪਹੁੰਚੇ ।

## ਪੀਰ ਆਰਫ ਦੀਨ ਦੀ ਸਾਖੀ

ਇਕ ਦਿਨ ਗੁਰੂ ਜੀ ਲਖਨੌਰ ਪਿੰਡ ਦੇ ਬਾਲਕਾਂ ਨਾਲ ਖੇਡ ਰਹੇ ਸਨ ਕਿ ਪੀਰ ਆਰਫ ਦੀਨ ਪਾਲਕੀ ਵਿਚ ਜਾ ਰਿਹਾ ਸੀ । ਉਸ ਨੇ ਪਾਲਕੀ ਵਿਚੋਂ ਉਤਰ ਕੇ ਸਿਜਦਾ ਕੀਤਾ ਤੇ ਇਕਾਂਤ ਵਿਚ ਕੁਛ ਗੱਲਾਂ ਕੀਤੀਆਂ। ਉਸ ਦੇ ਸਾਥੀ ਮੁਰੀਦਾਂ ਤੇ ਫਕੀਰਾਂ ਨੇ ਜੋ ਹਿੰਦੂ ਪੀਰਜ਼ਾਦੇ ਨੂੰ ਸਿਜਦਾ ਕਰਨਾ ਮੁਹੰਮਦੀ ਸ਼ਰਾ ਅਨੁਸਾਰ ਬੁਰਾ ਜਾਣਦੇ ਸੀ, ਆਰਫ ਦੀਨ ਨੂੰ ਕਿਹਾ ਤੁਸੀਂ ਇਸਲਾਮ ਦੇ ਪੀਰ ਹੋ ਕੇ ਹਿੰਦੂ ਪੀਰ ਦੇ ਪੁੱਤਰ ਨੂੰ ਕਿਉਂ ਸਿਜਦਾ ਕੀਤਾ।

ਪੀਰ ਬੋਲਿਆ ਤੁਸੀਂ ਨਹੀਂ ਜਾਣਦੇ ਇਹ ਕੌਣ ਹੈ । ਅਸੀਂ ਜਾਣਦੇ ਹਾਂ। ਜਦ ਮੈਂ ਮਰਾਕਬੇ ਵਿਚ ਖੁਦਾ ਦੇ ਦੀਦਾਰ ਕਰਨ ਨੂੰ ਜਾਂਦਾ ਹੁੰਦਾ ਸੀ ਤਾਂ

ਉਥੇ ਕਈ ਪੀਰ, ਪੈਗੰਬਰ, ਅਵਤਾਰ, ਸਿਧ ਰਿਖੀ ਮੁਨੀ ਜੋ ਖੁਦਾ ਦੇ ਦਰਵਾਜੇ ਅਗੇ ਗਿਚੀਆਂ ਝੁਕਾਈ ਸਹਿਮ ਵਿਚ ਖੜੇ ਹੁੰਦੇ ਸਨ, ਇਹ ਸਭ ਦੀ ਅਰਜ਼ ਖੁਦਾ ਪਾਸ ਪਹੁੰਚਾਉਂਦਾ ਹੈ ਤੇ ਉਤਰ ਲਿਆ ਕੇ ਦਿੰਦਾ ਹੈ। ਇਸ ਨੂੰ ਖੁਦਾ ਦੀ ਪਦਵੀ ਮਿਲੀ ਹੋਈ ਹੈ। ਇਥੇ ਧਰਮ ਦੇ ਸੁਧਾਰ ਤੇ ਪਖੰਡ ਮਤ ਖੰਡ ਕੇ ਖੁਦਾ ਦੀ ਭਗਤੀ ਦ੍ਰਿੜ੍ਹਾਉਣ ਲਈ ਆਇਆ ਹੈ। ਇਸ ਤਾਈਂ ਸਭਨਾਂ ਪੀਰਾਂ, ਪੈਗੰਬਰਾਂ, ਅਵਤਾਰਾਂ ਦਾ ਕੰਮ ਪੈਂਦਾ ਹੈ। ਇਸ ਲਈ ਮੈਂ ਇਸ ਨੂੰ ਮੱਥਾ ਟੇਕਿਆ ਹੈ।

# ਗੁਰੂ ਜੀ ਦਾ ਅਨੰਦਪੁਰ ਪੁਜਣਾ

ਜਦ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਪੁਜੇ ਤਾਂ ਸਾਹਿਬਜ਼ਾਦੇ ਦਾ ਆਉਣਾ ਸੁਣ ਕੇ ਸਭ ਸੰਗਤਾਂ ਹੁਮ ਹੁਮਾ ਕੇ ਆਉਣ ਲਗੀਆਂ। ਬੜਾ ਭਾਰੀ ਦੀਵਾਨ ਲਗਾ ਅਰ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬੜੇ ਬੜੇ ਲੰਗਰ ਜਾਰੀ ਕੀਤੇ। ਗੁਰੂ ਜੀ ਨੂੰ ਵੇਖਣ ਵਾਸਤੇ ਰਾਜੇ ਕੰਗਾਲ ਸਭ ਆਏ। ਗੁਰੂ ਜੀ ਨੇ ਸਭ ਦਾ ਸਤਿਕਾਰ ਕੀਤਾ। ਭਾਵੇਂ ਇਹ ਉਮਰ ਵਿਚ ਛੋਟੇ ਸਨ, ਪਰ ਬੜੇ ਸੁੰਦਰ ਸੂਰਬੀਰ ਯੋਧਾ ਸਨ। ਇਹਨਾਂ ਦੇ ਚਿਹਰੇ ਤੇ ਕੁਦਰਤੀ ਨੂਰ ਚਮਕ ਰਿਹਾ ਸੀ ਜਿਸ ਦੇ ਤੇਜ ਵਲ ਨਹੀਂ ਸੀ ਦੇਖਿਆ ਜਾਂਦਾ। ਨੌਵੇਂ ਗੁਰੂ ਜੀ ਨੇ ਇਸ ਸਮੇਂ ਬੜੇ ਦਾਨ ਕੀਤੇ ਅਰ ਮੋਹਰਾਂ ਗੁਰੂ ਜੀ ਦੇ ਉਪਰੋਂ ਲੁਟਾਈਆਂ। ਸੂਰਜ ਮਲ ਤੇ ਉਹਦੇ ਬੇਟੇ ਸਭ ਗੁਰੂ ਜੀ ਨੂੰ ਪ੍ਰੇਮ ਪੂਰਬਕ ਮਿਲੇ। ਦਸਵੇਂ ਗੁਰੂ ਜੀ ਨੇ ਨੌਵੇਂ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਗੁਰੂ ਜੀ ਨੇ ਉਠਾਲ ਕੇ ਗਲ ਨਾਲ ਲਾਇਆ। ਇਨ੍ਹਾਂ ਦੇ ਆਉਣ ਕਰਕੇ ਅਨੰਦਪੁਰ ਵਿਚ ਬੜੀ ਰੌਣਕ ਵਧ ਗਈ ਅਰ ਅਨੰਦਪੁਰ ਵਪਾਰ ਦਾ ਬੜਾ ਵਡਾ ਸ਼ਹਿਰ ਬਣਿਆ।

# ਗੁਰੂ ਜੀ ਦਾ ਵਿਆਹ

ਵਿਸਾਖੀ ਦੇ ਮੇਲੇ ਉਤੇ ਜਦ ਬਹੁਤ ਸੰਗਤ ਆਈ ਤਾਂ ਹਰ ਜੱਸ ਨਾਮ ਸੁਭਿਖੀਏ ਗੋਤ ਦੇ ਖਤਰੀ ਨੇ ਆਪਣੀ ਬੇਟੀ ਜੀਤੋ ਦੀ ਕੁੜਮਾਈ ਦਾ ਸ਼ਗਨ ਦਸਵੇਂ ਪਾਤਿਸ਼ਾਹ ਦੀ ਝੋਲੀ ਵਿਚ ਪਾਇਆ ਤੇ ਵਿਆਹ ਦੀ ਤਰੀਕ ੧੫

ਜੇਠ ਮੁਕਰਰ ਕੀਤੀ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਂ ਆਪ ਦੇ ਚਰਨ ਦਾ ਆਸਰਾ ਲਿਆ ਹੈ ਇਸ ਲਈ ਆਪ ਜੰਞ ਜੋੜ ਕੇ ਲਾਹੌਰ ਚਲੋ। ਲਾਹੌਰ ਸ਼ਹਿਰ ਦੇ ਲੋਕ ਆਪਦਾ ਤੇ ਸਾਹਿਬਜ਼ਾਦੇ ਦਾ ਦਰਸ਼ਨ ਪਾ ਕੇ ਨਿਹਾਲ ਹੋਣ ਗੁਰੂ ਜੀ ਨੇ ਬਚਨ ਕੀਤਾ ਅਸੀਂ ਇਥੇ ਹੀ ਲਾਹੌਰ ਰਚਾ ਦੇਵਾਂਗੇ। ਤੁਸੀਂ ਜਾਵੋ ਜੋ ਕੁਛ ਸਮਗਰੀ ਲਾਹੌਰੋਂ ਲਿਆਉਣੀ ਹੈ ਲੈ ਆਵੋ । ਉਹ ਬਚਨ ਮੰਨ ਲਾਹੌਰ ਗਿਆ ਤੇ ਗੁਰੂ ਜੀ ਅਨੰਦਪੁਰੋਂ ੭ ਕੋਹ ਉਤਰ ਵਲ ਲਾਹੌਰ ਰਚਾ ਦਿਤਾ ਤੇ ਨਗਰ ਵਸਾਇਆ । ਗੁਰੂ ਜੀ ਦੀ ਆਗਿਆ ਨਾਲ ਬੜੇ-ਬੜੇ ਸ਼ਾਹੂਕਾਰਾਂ ਨੇ ਜਲਦੀ ਹੀ ਦੁਕਾਨਾਂ ਸਜਾਈਆਂ ਅਰ ਬੜੀ ਰੌਣਕ ਨਾਲ ਇਹ ਸ਼ਹਿਰ ਥੋੜ੍ਹੇ ਚਿਰ ਵਿਚ ਐਸਾ ਵਸਿਆ ਕਿ ਜੋ ਇੰਦ੍ਰਪੁਰੀ ਨੂੰ ਵੀ ਮਾਤ ਕਰਦਾ ਸੀ । ਬੜੀ ਧੂਮ ਧਾਮ ਤੇ ਉਤਸ਼ਾਹ ਨਾਲ ਗੁਰੂ ਜੀ ਦਾ ਵਿਆਹ ਹੋਇਆ ।

## ਗੁਰੂ ਜੀ ਦਾ ਤਖਤ ਪਰ ਬੈਠਣਾ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਅੰਤ ਸਮਾਂ ਨਜ਼ਦੀਕ ਜਾਣ ਗੁਰੂ ਗੋਬਿੰਦ ਸਿੰਘ ਜੀ ਨੂੰ ਸਭ ਪ੍ਰਕਾਰ ਦੀ ਵਿਦਿਆ ਪੜ੍ਹਾਈ ਤੇ ਸ਼ਸਤ੍ਰ ਵਿਦਿਆ ਸਿਖਾ ਕੇ ਗੁਰੂ ਜੀ ਨੂੰ ਬੜਾ ਸੂਰਬੀਰ ਕੀਤਾ । ਇਨ੍ਹਾਂ ਵਿਚ ਸ਼ਕਤੀ ਤਾਂ ਸਰਬ ਪ੍ਰਕਾਰ ਦੀ ਸੀ ਪ੍ਰੰਤੂ ਜਗਤ ਚਾਲ ਕਰਕੇ ਸਭ ਤਰ੍ਹਾਂ ਦੀ ਸਿਖਿਆ ਦਿਤੀ । ਜਿਸ ਤਰ੍ਹਾਂ ਮਹਾਰਾਜ ਨੇ ਲਿਖਿਆ ਹੈ "ਕੀਨੀ ਅਨਿਕ ਭਾਂਤ ਤਨ ਰਛਾ । ਦੀਨੀ ਭਾਂਤਿ ਭਾਂਤਿ ਕੀ ਸਿਛਾ । ਜਬ ਹਮ ਧਰਮ ਕਰਮ ਮੋ ਆਏ । ਦੇਵ ਲੋਕ ਤਬ ਪਿਤਾ ਸਿਧਾਏ ।" ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਜੋਤੀ ਜੋਤ ਸਮਾਏ ਭਾਵੇਂ ਇਨ੍ਹਾਂ ਦੀ ਅਵਸਥਾ ਛੋਟੀ ਸੀ ਪਰ ਇਨ੍ਹਾਂ ਦੀ ਆਤਮਕ ਸ਼ਕਤੀ ਬੜੀ ਸੀ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਨ੍ਹਾਂ ਵਲ ਪੱਤ੍ਰਕਾ ਲਿਖ ਕੇ ਹੀ ਮਲੂਮ ਕਰ ਲਈ ਸੀ । ਹੁਣ ਗੁਰੂ ਗੋਬਿੰਦ ਸਿੰਘ ਜੀ ਨੇ ਤਖਤ ਪਰ ਬੈਠ ਕੇ ਸਭ ਕੰਮ ਸੰਭਾਲ ਲਿਆ । ਪਿਛਲੇ ਗੁਰੂਆਂ ਦੀ ਤਰ੍ਹਾਂ ਉਪਦੇਸ਼ ਵੀ ਹਰ ਤਰ੍ਹਾਂ ਨਾਲ ਕਰਨ । ਦੇਸ਼ ਦੀ ਰਖਿਆ ਹਿਤ ਫੌਜ ਰਖਣੀ ਸ਼ੁਰੂ ਕੀਤੀ । ਬੜੇ-ਬੜੇ ਜੰਗੀ ਸੂਰਬੀਰ ਬਹਾਦਰ ਨੌਕਰ ਰਖੇ ਅਰ ਸਿੱਖਾਂ ਨੂੰ ਸ਼ਸਤ੍ਰ ਵਿਦਿਆ ਸਿਖਾਉਣੀ ਆਰੰਭ ਕੀਤੀ । ਆਪਣੇ ਬਾਬੇ ਦੀ

ਤਰ੍ਹਾਂ ਮੀਰੀ ਪੀਰੀ ਦੋਨੋਂ ਕੰਮ ਸੰਭਾਲੇ । ਜਿਸ ਤਰ੍ਹਾਂ ਮਹਾਰਾਜ ਨੇ ਲਿਖਿਆ ਹੈ—

*ਚੌਪਈ॥ ਰਾਜ ਸਾਜ ਹਮ ਪਰ ਜਬ ਆਯੋ॥ ਜਥਾ ਸਕਤ ਤਬ ਧਰਮ ਚਲਾਯੋ॥ ਭਾਂਤਿ ਭਾਂਤਿ ਬਨ ਖੇਲ ਸਿਕਾਰਾ॥ ਮਾਰੇ ਰੀਛ ਰੋਝ ਝੰਖਾਰਾ॥੧॥ ਦੇਸ ਚਾਲ ਹਮ ਤੇ ਪੁਨਿ ਭਈ॥ ਸਹਰ ਪਾਂਵਟਾ ਕੀ ਸੁਧਿ ਲਈ॥ ਕਾਲਿੰਦ੍ਰੀ ਤਟਿ ਕਰੇ ਬਿਲਾਸਾ॥ ਅਨਿਕ ਭਾਂਤ ਕੇ ਪੇਖ ਤਮਾਸਾ॥੨॥*

ਗੁਰੂ ਜੀ ਦੀ ਸਭਾ ਵਿਚ ਹਮੇਸ਼ਾਂ ਸ਼ਬਦ ਕੀਰਤਨ ਹੋਵੇ । ਭਾਈ ਮਨੀ ਸਿੰਘ ਜੀ ਗਿਆਨੀ ਨਵਾਂ ਗੁਰੂਆਂ ਦੀ ਕਥਾ ਰੋਜ ਕਰਦੇ । ਸੋਢੀ ਸੂਰਜ ਮਲ ਦੇ ਪੋਤਰੇ ਸਿਆਮ ਦਾਸ ਗੁਲਾਬ ਰਾਇ, ਨੰਦ ਚੰਦ ਸੰਘਾ, ਪਰੋਹਤ ਦਇਆ ਰਾਮ ਦਲਜੀਤ ਸਿੰਘ, ਬਲਜੀਤ ਰਾਜਪੂਤ ਰਾਜੇ ਰਾਮ ਪ੍ਰਤਾਪ ਸਿੰਘ ਦੇ ਪੋਤਰੇ ਜੀਤ ਮਲ ਸੰਘੋ ਮੋਹਰੀ, ਬੀਬੀ ਵੀਰੋ ਜੀ ਦੇ ਬੇਟੇ, ਬਘੇਲਾ, ਸੁਹੇਲਾ, ਰੰਧਾਵੇ ਫੌਜੂ ਮੌਜੂ ਕੇਹਰ ਸ਼ੇਰ ਗਿਲ ਜੈਤੇ ਦੇ ਬੇਟੇ ਸੁਖਾ ਨੰਦ ਉਗਰਸੈਣ ਭਾਈ ਰੂਪੇ ਕੇ ਪੋਤਰੇ ਆਲਮ ਬਚਿਤਰ ਰਠੌਰ ਇਤਿਆਦਿਕ ਬਹੁਤ ਸੂਰਬੀਰ ਸਨ ਜੋ ਮਗਰੋਂ ਅੰਮ੍ਰਿਤ ਛਕ ਕੇ ਸਿੰਘ ਸਜੇ । ਹੋਰ ਸਭ ਤਰ੍ਹਾਂ ਦਾ ਜੰਗੀ ਸਾਮਾਨ ਤਿਆਰ ਕੀਤਾ ਜੋ ਮੁਸਲਮਾਨ ਪਠਾਣ ਵੀ ਗੁਰੂ ਜੀ ਦੀ ਸ਼ਰਨ ਆਏ। ਸਤਿਗੁਰਾਂ ਨੇ ਉਹਨਾਂ ਨੂੰ ਵੀ ਨੌਕਰ ਰੱਖ ਲਿਆ । ਉਸ ਜ਼ਮਾਨੇ ਅਨੁਸਾਰ ਰਾਜੇ ਬੜੇ-ਬੜੇ ਨਗਾਰੇ ਰਖਦੇ ਸਨ ਇਸ ਲਈ ਗੁਰੂ ਸਾਹਿਬ ਜੀ ਨੇ ਵੀ ਇਕ ਨਗਾਰਾ ਬਣਵਾਇਆ । ਜਿਸ ਦਾ ਨਾਮ 'ਰਣਜੀਤ ਨਗਾਰਾ' ਰਖਿਆ । ਇਸ ਦੀ ਅਵਾਜ਼ ਐਸੀ ਸੀ ਜੋ ਇਸ ਦੇ ਵਜਾਉਣ ਨਾਲ ਪਰਬਤ ਵੀ ਗੂੰਜ ਉਠੇ । ਇਸ ਨਗਾਰੇ ਦੇ ਵਜਣ ਨਾਲ ਪਹਾੜੀ ਰਾਜੇ ਬਹੁਤ ਹੀ ਦਿਲ ਵਿਚ ਜਲੇ ।

## ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰਾਂ ਵਿਚ ਪਿਛਲੇ ਅਵਤਾਰਾਂ ਨਾਲੋਂ ਕੀ ਵਾਧਾ ਸੀ ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਵਾਸਤੇ ਕੁਛ ਵੀ ਬਨਾਉਣ ਦਾ ਯਤਨ ਨਹੀਂ ਸਨ ਕਰਦੇ । ਕੇਵਲ ਉਨ੍ਹਾਂ ਦਾ ਇਹ ਖਿਆਲ ਸੀ ਜੋ ਜ਼ੁਲਮ

ਹੋ ਰਹੇ ਹਨ ਉਹ ਕਿਸੇ ਤਰ੍ਹਾਂ ਹਟ ਜਾਣ । ਇਸ ਲਈ ਇਹਨਾਂ ਨੇ ਕੋਈ ਸੁਖ ਆਪਣੇ ਵਾਸਤੇ ਨਹੀਂ ਰਖਿਆ । ਪਿਛਲੇ ਅਵਤਾਰ ਜੋ ਕੁਛ ਸਾਡੇ ਤੇ ਉਪਕਾਰ ਕਰਦੇ ਸਨ ਉਨ੍ਹਾਂ ਦੇ ਨਮੂਨੇ ਲਈ ਆਪ ਨੂੰ ਇਕ ਹਿੰਦੂ ਲਾਲਾ ਦੌਲਤ ਰਾਮ ਜੀ ਦੀ ਬਣਾਈ ਹੋਈ ਜਨਮ ਸਾਖੀ ਵਿਚੋਂ ਦੱਸਦੇ ਹਾਂ, ਜੇਕਰ ਅਸੀਂ ਆਪਣੀ ਰਾਇ ਦੱਸੀਏ ਤਾਂ ਲੋਕ ਪਖਪਾਤ ਸਮਝ ਲੈਂਦੇ ਹਨ ।

ਰਾਮ ਚੰਦਰ ਜੀ ਦੇ ਕਾਰਨਾਮੇ ਬੜੀ ਵਡਿਆਈ ਤੇ ਖੁਸ਼ੀ ਨਾਲ ਅਜ ਤੱਕ ਯਾਦ ਕੀਤੇ ਜਾਂਦੇ ਹਨ ਪਰੰਤੂ ਰਾਮ ਚੰਦਰ ਜੀ ਨੇ ਜੋ ਕੁਛ ਕੀਤਾ ਇਕ ਅਜਿਹੇ ਸਮੇਂ ਵਿਖੇ ਕੀਤਾ ਸੀ ਜਦ ਕਿ ਸਾਰੇ ਹਿੰਦੁਸਤਾਨ ਵਿਖੇ ਹਿੰਦੂ ਰਾਜਧਾਨੀਆਂ ਸਨ, ਧਰਮ ਅਥਵਾ ਦੇਸ਼ ਕਿਸੇ ਡਰ ਵਿਖੇ ਨਹੀਂ ਸੀ । ਉਹ ਆਪ ਰਾਜਾ ਸੀ ਤੇ ਹਰ ਭਾਂਤ ਦਾ ਸਾਮਾਨ ਰਖਦਾ ਸੀ । ਨੇੜੇ ਤੇੜੇ ਦੇ ਸਾਰੇ ਰਾਜੇ ਹੀ ਇਸ ਦੇ ਨਾਲ ਮਿਲ ਗਏ । ਸੋ ਏਨੀਆਂ ਗੱਲਾਂ ਦੇ ਹੋਣ ਪਰ ਵੀ ਕੋਈ ਨਹੀਂ ਆਖ ਸਕਦਾ ਸੀ ਕਿ ਉਸ ਦੀ ਫੌਜ ਕਸ਼ੀ ਲੰਕਾ ਪਰ ਦੇਸ਼ ਭਗਤੀ ਦੇ ਕਾਰਨ ਹੋਈ ਸੀ ਨਾ ਹੀ ਦੇਸ਼ ਭਗਤੀ ਦਾ ਕੋਈ ਲਗਾਓ ਹੀ ਸੀ । ਨਿਰਸੰਦੇਹ ਉਸ ਨੇ ਖੜ੍ਰੀ ਧਰਮ ਨੂੰ ਪੂਰਾ ਕੀਤਾ ਤੇ ਪਾਪੀ ਰਾਵਨ ਨੂੰ ਜਿਹੜਾ ਉਸਦੀ ਇਸਤ੍ਰੀ ਨੂੰ ਬਦੋ ਬਦੀ ਖੋਹ ਕੇ ਲੈ ਗਿਆ । ਉਸ ਨੂੰ ਕਰਮਾਂ ਦਾ ਫਲ ਜੰਗ ਵਿਚ ਮਾਰ ਕੇ ਭੁਗਤਾਇਆ। ਇਹ ਕੋਈ ਵਡਾ ਕੰਮ ਨਹੀਂ ਸੀ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕੌਮ ਦੇਸ਼ ਦੀਆਂ ਲੱਖਾਂ ਇਸਤ੍ਰੀਆਂ ਦੇ ਖੁਸ ਜਾਣ ਦੇ ਸੋਗ ਵਿਚ ਤੇ ਦੂਸਰੇ ਪੁਰਖਾਂ ਦੇ ਭਲੇ ਵਾਸਤੇ ਰਣ ਭੂਮੀ ਵਿਚ ਝੰਡਾ ਗਡਿਆ । ਕ੍ਰਿਸ਼ਨ ਜੀ ਦੇ ਸਭ ਜੰਗ ਯੁਧ ਸਵਾਰਥ ਦੇ ਲੈਣ ਲਈ ਸਨ ਸੋ ਕ੍ਰਿਸ਼ਨ ਦੀ ਬੁਧ ਨੂੰ ਅਡਰੀ ਰੱਖ ਕੇ ਦੇਸੀ ਕਾਰਨਾਮਿਆਂ ਵਲ ਜੇ ਦ੍ਰਿਸ਼ਟੀ ਕਰੀਏ ਤਾਂ ਉਸ ਦੇ ਸਾਰੇ ਕੰਮ ਬਦਲੇ ਹੀ ਲੈਣ ਵਾਸਤੇ ਜਾਣੇ ਜਾਂਦੇ ਹਨ । ਕੰਸ ਨੂੰ ਇਸ ਵਾਸਤੇ ਮਾਰਿਆ ਸੀ ਕਿ ਜੋ ਉਹ ਉਸ ਦੇ ਬੰਸ ਨੂੰ ਨਾਸ ਕਰਨਾ ਚਾਹੁੰਦਾ ਸੀ ਤੇ ਕ੍ਰਿਸ਼ਨ ਜੀ ਨੂੰ ਵੀ ਮਾਰਨਾ ਚਾਹੁੰਦਾ ਸੀ । ਸੋ ਕ੍ਰਿਸ਼ਨ ਨੇ ਆਪਣੇ ਬਚਾਓ ਵਿਚ ਤਲਵਾਰ ਫੜੀ ਸੀ ਤੇ ਚੰਗੀ ਤਲਵਾਰ ਚਲਾਈ । ਰਾਜੇ ਜਰਾਸੰਧ ਨੂੰ ਪਾਂਡਵਾਂ ਦੇ ਨਾਲ ਮਿਲ ਕੇ ਉਹਨਾਂ ਦੀ ਸਹਾਇਤਾ ਨਾਲ ਪਛਾੜਿਆ ਕਿਉਂਕਿ ਜਰਾਸੰਧ ਨੇ ਕ੍ਰਿਸ਼ਨ ਦੇ ਖਾਨਦਾਨ ਯਾਦਵਾਂ ਉਪਰ ਕੰਸ ਦੇ ਮਰਨ ਬਦਲੇ ਅਠਾਰਾਂ ਵਾਰੀ ਲੜਾਈ ਕਰਨ ਲਈ

ਹੱਲਾ ਕੀਤਾ ਸੀ ਤੇ ਕ੍ਰਿਸ਼ਨ ਨੂੰ ਦੇਸ ਨਿਕਾਲੇ ਦਾ ਫਲ ਕ੍ਰਿਸ਼ਨ ਦਾ ਗੁਜਰਾਤ ਦੇਸ਼ ਵਿਚ ਦਵਾਰਕਾ ਦਾ ਆਬਾਦ ਕਰਨਾ ਤੇ ਓੜਕ ਨੂੰ ਓਥੇ ਹੀ ਯਾਦਵਾਂ ਦੀ ਖਾਨਦਾਨੀ ਰਾਜਧਾਨੀ ਕਾਇਮ ਕਰਨਾ ਸੀ । ਇਹ ਸਭ ਵਾਰਤਾ ਸਚ ਮੁਚ ਖਤਰੀ ਧਰਮ ਪਾਲਨ ਦਾ ਨਮੂਨਾ ਪੂਰਾ ਹੈ । ਪਰ ਤਾਂ ਵੀ ਉਸ ਦੇ ਅੰਦਰ ਤਾਂ ਸਵਾਰਥੀ ਬਦਲੇ ਲੈਣੇ ਭਰਪੂਰ ਸੀ । ਮੰਨਿਆ ਕਿ ਜਰਾਸੰਧ ਬੜਾ ਜ਼ਾਲਮ ਸੀ ਤੇ ਕੰਸ ਵੀ ਬੜਾ ਧਰੋਹੀ ਸੀ ਤੇ ਜਾਲਮਾਂ ਨੂੰ ਦੰਡ ਦੇਣਾ ਖਤਰੀਆਂ ਦਾ ਸ਼ਸਤ੍ਰ ਬੰਨ੍ਹ ਕੇ ਲੜਨਾ ਐਨ ਧਰਮ ਸੀ ਪ੍ਰੰਤੂ ਉਸ ਵਿਚ ਦੇਸ਼ ਭਗਤੀ ਦਾ ਪ੍ਰਸ਼ਨ ਨਹੀਂ ਮਿਲਦਾ ਸੀ ਭਲਾ ਜੇਕਰ ਇਹ ਗੱਲ ਇਕੀ ਵਿਸਵੇ ਮੰਨੀ ਵੀ ਜਾਵੇ ਕਿ ਕ੍ਰਿਸ਼ਨ ਜੀ ਦੇ ਕਰਮ ਕਰਨੇ ਦੇਸ਼ ਭਗਤੀ ਪਰ ਸਨ ਤਾਂ ਵੀ ਉਸ ਦੇ ਵੇਲੇ ਪਰ ਦ੍ਰਿਸ਼ਟੀ ਕਰੋ ਉਹ ਆਪ ਰਾਜਾ ਸੀ, ਰਾਜਿਆਂ ਦੇ ਖਾਨਦਾਨ ਵਿਚੋਂ ਸੀ । ਗੁਜਰਾਤ ਵਿਚ ਉਸ ਦੀ ਪਕੀ ਰਾਜਧਾਨੀ ਸੀ। ਕਈ ਖਤ੍ਰੀ ਰਾਜੇ ਉਸ ਦੇ ਸਹਾਇਤੀ ਤੇ ਸਨਬੰਧੀ ਸੀ । ਪਾਂਡਵਾਂ ਦੀ ਬੜੀ ਭਾਰੀ ਰਾਜਧਾਨੀ ਉਸ ਦੀ ਸਹਾਇਤਾ ਕਰਨ ਵਾਲੀ ਸੀ । ਇਹਨਾਂ ਗੱਲਾਂ ਕਰਕੇ ਜੋ ਕੁਛ ਕ੍ਰਿਸ਼ਨ ਨੇ ਕੀਤਾ, ਉਹ ਇਕ ਮਾਮੂਲੀ ਰਾਜੇ ਦੇ ਕਾਰਨਾਮਿਆਂ ਨਾਲੋਂ ਕੁਛ ਵਿਸ਼ੇਸ਼ ਨਹੀਂ ਸੀ ਕਿਉਂਕਿ ਦੇਸ਼ ਆਪਣਾ ਸੀ ਦੇਸ਼ ਖਤਰੀਆਂ ਦੇ ਹੁਕਮ ਅਨੁਸਾਰ ਸੀ । ਚੰਗਾ ਸਮਾਂ ਸੀ ਨਿਰਸੰਦੇਹ ਉਸ ਨੇ ਆਪਣੀ ਬੁਧ ਚਾਤਰਤਾਈ ਨਾਲ ਡਰਾਉਣੀ ਅਵਸਥਾ ਤਿਆਗ ਕੇ ਰਾਗ ਦੇ ਰੋਗ ਰਸਨਾ ਤੇ ਬੁਧ ਦੇ ਬਲ ਨਾਲ ਮਿਟਾ ਦਿਤਾ । ਨਹੀਂ ਤਾਂ ਖਤਰੀ ਧਰਮ ਚਿਰਾਂ ਦਾ ਨਾਸ ਹੋ ਗਿਆ ਹੁੰਦਾ । ਪਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਕੰਮ ਉਸ ਨਾਲੋਂ ਬੜਾ ਨਾਜ਼ਕ ਤੇ ਬੜਾ ਹੀ ਕਠਿਨ ਕਠੋਰ ਸੀ। ਦੇਸ਼ ਭਗਤੀ ਦੇ ਪ੍ਰਸ਼ਨ ਨੂੰ ਲੰਘ ਕੇ ਗੁਰੂ ਗੋਬਿੰਦ ਸਿੰਘ ਜੀ ਕ੍ਰਿਸ਼ਨ ਨੂੰ ਪਿਛੇ ਛਡ ਗਏ। ਇਹੀ ਹਾਲ ਸ਼ੰਕਰਾਚਾਰਜ ਦਾ ਹੈ । ਉਸ ਨੇ ਸਹਾਇਤਾ ਵੀ ਖਤਰੀ ਰਾਜਿਆਂ ਦੇ ਬਲ ਆਸਰੇ ਜੋ ਬੁਧ ਧਰਮ ਦੇ ਰਾਜਿਆਂ ਨਾਲ ਯੁਧ ਜੰਗ ਕਰਕੇ ਫਿਰ ਸੰਭਲਨ ਲਗੇ । ਸੋ ਸ਼ੰਕਰ ਨੇ ਵਿਦਿਆ ਬਲ ਨਾਲ ਬੁਧ ਦੇ ਵਿਦਵਾਨਾਂ ਨੂੰ ਜਿਤਣਾ ਆਰੰਭ ਕੀਤਾ ਸੀ । ਜੇਕਰ ਰਾਜੇ ਉਸ ਦੀ ਸਹਾਇਤਾ ਕਰਨ ਵਾਲੇ ਹੁੰਦੇ ਤਾਂ ਅਸੰਭਵ ਬਾਤ ਸੀ ਕਿ ਸ਼ੰਕਰ ਲੋਕਾਂ ਨੂੰ ਹਟਾ ਦਿੰਦਾ । ਸ਼ੰਕਰ ਵਿਦਿਆ ਦੇ ਬਲ ਨਾਲ ਲੋਕਾਂ ਨੂੰ ਬੁਧ ਧਰਮ ਨਾਲੋਂ ਹਟਾ ਕੇ ਹਿੰਦੂ ਧਰਮ ਵਲ ਲਗਾਉਂਦਾ

ਸੀ ਤੇ ਹਿੰਦੂ ਰਾਜੇ ਉਸ ਦੀ ਪਿਠ ਪਰ ਥੇ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਬੇਸਮਾਨੇ ਤੇ ਬੇ ਮਦਦਗਾਰ ਸਨ ਤੇ ਸਗੋਂ ਹਿੰਦੂ ਹੀ ਉਸ ਦੇ ਵਿਰੋਧੀ ਸਨ, ਅਰਬ ਦੇ ਪੈਗੰਬਰ ਦੇ ਸਾਹਮਣੇ ਕੌਮ ਕੁਰੈਸ਼ ਦੇ ਕਈ ਕਬੀਲੇ ਮਦਦਗਾਰ ਸਨ ਪਰੰਤੂ ਗੁਰੂ ਗੋਬਿੰਦ ਸਿੰਘ ਜੀ ਦੀ ਹਾਲਤ ਸਭ ਤੋਂ ਨਿਰਾਲੀ ਤੇ ਸੁਬਕ ਸੀ । ਬੜੀ ਭਾਰੀ ਤਾਕਤ ਦੀ ਮੁਹਤਾਜ ਸੀ । ਇਕ ਪਾਸੇ ਉਸ ਦੇ ਹਿੰਦੂ ਭਰਾ ਵੀ ਉਸ ਦੇ ਵਿਰੁਧ ਤੇ ਦੂਜੇ ਪਾਸੇ ਉਹ ਕੇਵਲ ਇਕ ਫਕੀਰ ਤਪਸਵੀ ਸੀ ।

ਸਜਣ ਪੁਰਸ਼ੋ! ਆਪ ਦੇਖ ਸਕਦੇ ਹੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਤੇ ਕਿਡੇ ਵਡੇ ਪਰਉਪਕਾਰ ਕੀਤੇ ਅਰ ਆਪਣੇ ਸੁਖ ਵਾਸਤੇ ਉਹਨਾਂ ਨੇ ਕੁਛ ਨਾ ਕੀਤਾ । ਹੁਣ ਅਸੀਂ ਜੋ ਇਹਨਾਂ ਦੇ ਉਪਕਾਰਾਂ ਨੂੰ ਭੁਲ ਕੇ ਹੋਰ ਪਾਸੇ ਲਗਦੇ ਹਾਂ ਤਾਂ ਸਾਡੇ ਤੋਂ ਵਡਾ ਅਕ੍ਰਿਤਘਣ ਕੌਣ ਹੋ ਸਕਦਾ ਹੈ ।

## ਮੁਰਦੇ ਦਾ ਜਿੰਦਾ ਹੋਣਾ

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਸਵਾਰੀ ਲੰਘ ਰਹੀ ਸੀ ਤਾਂ ਇਕ ਬ੍ਰਿਧ ਮਾਈ ਜਿਸ ਦਾ ਪੁੱਤਰ ਮੋਇਆ ਹੋਇਆ ਸੀ ਅਰ ਹੁਣ ਉਸ ਦਾ ਪੋਤਰਾ ਵੀ ਮਰ ਗਿਆ ਸੀ । ਗੁਰੂ ਜੀ ਅਗੇ ਪੁਕਾਰ ਕੀਤੀ ਦਇਆ ਦੇ ਸਾਗਰ ਗੁਰੂ ਜੀ ਦੇ ਮਨ ਵਿਚ ਤਰਸ ਆਇਆ ਤੇ ਆਖਿਆ ਮਾਈ ਤੇਰਾ ਲੜਕਾ ਅਜੇ ਜੀਊਂਦਾ ਹੈ । ਬੁਢੀ ਮਾਈ ਨੇ ਦੇਖਿਆ ਤਾਂ ਪਤਾ ਲਗਾ ਸਵਾਸ ਚਲਦੇ ਹਨ । ਫਿਰ ਉਹ ਲੜਕਾ ਰਾਜ਼ੀ ਹੋ ਗਿਆ ।

## ਸੇਠ ਦੁਨੀ ਚੰਦ ਕਾਬਲੀ

ਭਾਈ ਦੁਨੀ ਚੰਦ ਪੁੱਤਰ ਹੀਣ ਪੰਜ ਸਾਲ ਹੋਏ ਤਾਂ ਗੁਰੂ ਕੇ ਹਜ਼ੂਰ ਅਰਦਾਸ ਕਰ ਗਿਆ ਸੀ ਕਿ ਮੇਰੇ ਘਰ ਲੜਕਾ ਹੋਵੇ ਸੋ ਹੁਣ ਉਸ ਦੇ ਘਰ ਗੁਰੂ ਜੀ ਦੀ ਕ੍ਰਿਪਾ ਨਾਲ ਦੋ ਲੜਕੇ ਹੋ ਗਏ । ਇਸ ਲਈ ਦਰਸ਼ਨ ਕਰਨ ਨੂੰ ਆਇਆ ਅਰ ਇਸ ਦੇ ਨਾਲ ਕਾਬਲ ਕੰਧਾਰ ਦੀ ਵੀ ਬੜੀ ਸੰਗਤ ਆਈ ਤੇ ਬਹੁਤ ਸੁਗਾਤਾਂ ਗੁਰੂ ਜੀ ਦੀ ਭੇਟਾ ਕੀਤੀਆਂ । ਦੁਨੀ ਚੰਦ ਨੇ ਇਕ

ਤੰਬੂ ਦੋਹਰਾ ਪਸ਼ਮੀਨੇ ਦਾ ਤਿਆਰ ਕਰਾਇਆ। ਜੋ ਬਾਦਸ਼ਾਹਾਂ ਕੋਲ ਵੀ ਇਹੋ ਜਿਹਾ ਨਹੀਂ ਸੀ। ਇਹ ਬੜਾ ਵਡਾ ਤੇ ਸਾਮਾਨ ਬੜਾ ਇਸ ਦਾ ਸੋਹਣਾ ਸੀ। ਜਿਸ ਦੇ ਵੇਲ ਬੂਟੇ ਸ਼ਿਕਾਰਗਾਹ ਚੰਦ ਸੂਰਜ ਆਦਿਕ ਜੋ ਬਣੇ ਹੋਏ ਸਨ ਸਭ ਕੁਛ ਸਚਮੁਚ ਦਾ ਨਜ਼ਰ ਆਉਂਦਾ ਸੀ। ਵੈਸਾਖੀ ਦੇ ਮੇਲੇ ਪਰ ਜੋ ਰਾਜੇ ਮਹਾਰਾਜੇ ਦਰਸ਼ਨ ਨੂੰ ਆਏ ਹੋਏ ਸਨ ਤੰਬੂ ਨੂੰ ਦੇਖ ਕੇ ਹੈਰਾਨ ਰਹਿ ਗਏ। ਗੁਰੂ ਕੇ ਸਿਖ ਮਨ ਬਾਂਛਤ ਫਲ ਸਤਿਗੁਰਾਂ ਤੋਂ ਲੈ ਕੇ ਆਪਣੇ ਘਰਾਂ ਨੂੰ ਗਏ।

## ਲਖੀ ਸ਼ਾਹ ਦਾ ਦਿਲੀਓਂ ਆਉਣਾ

ਦਿਲੀ ਦੀ ਸੰਗਤ ਜਦ ਕਲਗੀਧਰ ਜੀ ਦਾ ਦਰਸ਼ਨ ਕਰਨ ਲਈ ਆਈ ਤਾਂ ਨਾਲ ਇਕ ਲਖੀ ਨਾਮ ਦਾ ਵਣਜਾਰਾ ਸਿੱਖ ਆਇਆ। ਉਸ ਨੇ ਦਿੱਲੀ ਦਾ ਪ੍ਰਸੰਗ ਸੁਣਾਇਆ ਕਿ ਹੇ ਦੀਨਾ ਨਾਥ! ਜਦ ਗੁਰੂ ਤੇਗ ਬਹਾਦਰ ਜੀ ਦਾ ਸੀਸ ਗੁੰਮ ਹੋ ਗਿਆ ਤਾਂ ਔਰੰਗਜ਼ੇਬ ਨੇ ਢੰਡੋਰਾ ਫੇਰਿਆ ਕਿ ਗੁਰੂ ਜੀ ਦੀ ਲੋਥ ਚਾਂਦਨੀ ਚੌਂਕ ਵਿਚ ਪਈ ਹੈ, ਸਿੱਖ ਚੁਕ ਕੇ ਲੈ ਜਾਣ ਅਰ ਆਪਣੀ ਰੀਤ ਅਨੁਸਾਰ ਦਾਹ ਕਰ ਲੈਣ। ਪਰ ਗੁਪਤ ਪਹਿਰਾ ਇਰਦ ਗਿਰਦ ਬੈਠਾ ਦਿਤਾ। ਜਿਸ ਕਰਕੇ ਕਿਸੇ ਸਿੱਖ ਨੂੰ ਗੁਰੂ ਜੀ ਦੀ ਲੋਥ ਨੂੰ ਚੁੱਕ ਲਿਆਉਣ ਦਾ ਹੀਆ ਨਾ ਪਿਆ। ਮੈਂ ਕਿਲ੍ਹੇ ਵਿਚ ਚੂਨੇ ਦੇ ਦੋ ਹਜ਼ਾਰ ਬਲਦ ਸੁਟਣ ਗਿਆ ਸਾਂ, ਜਦ ਓਧਰੋਂ ਦੀ ਆਇਆ ਤਾਂ ਭਾਈ ਜੈਤੇ ਦੀ ਪ੍ਰੇਰਨਾ ਨਾਲ ਮੈਂ ਗੁਰੂ ਜੀ ਦਾ ਮਿਰਤਕ ਸਰੀਰ ਚੁੱਕ ਲਿਆਇਆ ਅਰ ਰਕਾਬ ਗੰਜ ਵਿਚ ਰੱਖ ਕੇ ਕੋਠੇ ਨੂੰ ਅੱਗ ਲਾ ਦਿਤੀ। ਲੋਕੀਂ ਬਥੇਰਾ ਬੁਝਾਉਣ ਨੂੰ ਆਏ ਪਰ ਮੈਂ ਟਾਲ ਮਟੋਲ ਕਰ ਦਿਤਾ। ਥਾਣੇਦਾਰ ਵੀ ਆਇਆ ਪਰ ਘਰ ਸੜਦਾ ਵੇਖ ਕੇ ਚੁਪ ਹੋ ਗਿਆ। ਭਸਮ ਗਾਗਰਾਂ ਵਿਚ ਪਾ ਕੇ ਰਖੀ ਹੋਈ ਹੈ, ਜਿਵੇਂ ਹੁਕਮ ਹੋਵੇ ਸੋ ਕੀਤਾ ਜਾਵੇ। ਤਾਂ ਸਾਹਿਬਾਂ ਨੇ ਕਿਹਾ ਨਿਹਾਲ ਸਿੱਖਾ ਨਿਹਾਲ! ਭਸਮ ਉਥੇ ਹੀ ਰਹਿਣ ਦੇਵੋ, ਮੇਰਾ ਸਿੱਖ ਉਥੇ ਰਾਜ ਕਰੇਗਾ ਉਹ ਸਮਾਧ ਬਣਾਵੇਗਾ।

ਸੋ ਗੁਰੂ ਜੀ ਦਾ ਵਾਕ ਠੀਕ ਹੋਇਆ। ਸਰਦਾਰ ਬਘੇਲ ਸਿੰਘ ਛਲੌਂਦੀ ਵਾਲੇ ਨੇ ਜਦ ਉਥੇ ਹਾਕਮੀ ਕੀਤੀ, ਤਦ ਗੁਰੂ ਜੀ ਦੀ ਸਮਾਧ ਬਣਵਾਈ।

# ਰਿਛ ਦਾ ਪ੍ਰਸੰਗ

ਇਕ ਦਿਨ ਗੁਰੂ ਜੀ ਦੀਵਾਨ ਵਿਚ ਬੈਠੇ ਹੋਏ ਸਨ ਤਾਂ ਇਕ ਕਲੰਦਰ ਨੇ ਆ ਕੇ ਰਿਛ ਨਚਾਇਆ। ਗੁਰੂ ਜੀ ਨੇ ਆਪਣੇ ਚੌਰ ਕਰਨ ਵਾਲੇ ਭਾਈ ਕੀਰਤੀਏ ਨੂੰ ਪੁਛਿਆ ਤੂੰ ਜਾਣਦਾ ਹੈਂ? ਉਸ ਨੇ ਕਿਹਾ ਜੀ ਮੈਂ ਨਹੀਂ ਜਾਣਦਾ। ਗੁਰੂ ਜੀ ਨੇ ਕਿਹਾ ਤੇਰਾ ਪਿਤਾ ਸੋਭਾ ਰਾਮ ਹੈ। ਅੱਠ ਵਰ੍ਹੇ ਹੋਏ ਹਨ ਕਾਂਸ਼ੀ ਦੇ ਪਰਬਤ ਵਿਚ ਜਾ ਕੇ ਰਿਛ ਜੂਨ ਪਾਈ ਹੈ। ਕਲੰਦਰ ਨੇ ਕਿਹਾ ਠੀਕ ਹੈ ਮੈਂ ਇਸ ਨੂੰ ਉਥੋਂ ਹੀ ਫੜ ਕੇ ਲਿਆਇਆ ਹਾਂ। ਭਾਈ ਕੀਰਤੀਏ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਮੇਰੇ ਪਿਤਾ ਨੇ ਸਤਵੇਂ, ਅਠਵੇਂ ਤੇ ਨੌਵੇਂ ਗੁਰੂ ਜੀ ਦੀ ਸੇਵਾ ਕੀਤੀ ਹੈ, ਜੇ ਉਸ ਸੇਵਾ ਦਾ ਇਹ ਫਲ ਹੈ ਤਾਂ ਮੈਂ ਆਪ ਦੀ ਸੇਵਾ ਕਰਕੇ ਕੀ ਲੈਣਾ ਹੈ? ਗੁਰੂ ਜੀ ਨੇ ਹੱਸ ਕੇ ਕਿਹਾ ਜਿਹਾ ਕੋਈ ਕਰਮ ਕਰੇਗਾ ਤੇਹਾ ਫਲ ਪਾਵੇਗਾ, ਕਿਉਂਕਿ "ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ। ਗਿਰ ਬਸੁਧਾ ਜਲ ਪਵਨ ਜਾਹਿਗੇ ਇਕ ਸਾਧ ਬਚਨ ਅਟਲਾਧਾ।" ਤੇਰੇ ਪਿਤਾ ਨੇ ਇਕ ਧੰਨੇ ਨਾਮੇ ਸਿੱਖ ਨੂੰ ਪ੍ਰਸ਼ਾਦਿ ਵੰਡਦਿਆਂ ਹੰਕਾਰ ਵਿਚ ਆ ਕੇ ਨਿਰਦੋਸ਼ ਸ਼ਰਧਾਲੂ ਸਿੱਖ ਨੂੰ ਗਾਲ੍ਹਾਂ ਕੱਢੀਆਂ ਸਨ। ਅਗੋਂ ਉਸ ਸਿੱਖ ਨੇ ਖਿੱਝ ਕੇ ਉਸ ਨੂੰ ਰਿਛ ਕਿਹਾ ਸੀ। ਸੋ ਉਸ ਸਰਾਪ ਦਾ ਫਲ ਹੈ ਅਰ ਗੁਰ ਸੇਵਾ ਦਾ ਇਹ ਫਲ ਹੈ ਜੋ ਹੁਣ ਇਸ ਦੀ ਮੁਕਤੀ ਹੋਵੇਗੀ। ਇਹ ਕਹਿ ਕੇ ਉਸ ਰਿਛ ਨੂੰ ਪ੍ਰਸ਼ਾਦਿ ਛਕਾਇਆ, ਤਤਕਾਲ ਉਸ ਦੀ ਦੇਹ ਛੁਟ ਗਈ। ਕਲੰਦਰ ਦੇ ਰੋਣ ਤੇ ਗੁਰੂ ਜੀ ਨੇ ਉਸ ਨੂੰ ਬਹੁਤ ਰੁਪਏ ਦਿਤੇ। ਇਹ ਕੌਤਕ ਦੇਖ ਕੇ ਸਾਰੀ ਸੰਗਤ ਹੈਰਾਨ ਹੋ ਗਈ ਅਰ ਗੁਰੂ ਜੀ ਨੂੰ ਸ੍ਰਬੱਗਯ ਈਸ਼ਵਰ ਮੰਨਣ ਲਗ ਪਈ।

# ਆਸਾਮ ਵਾਲੇ ਰਾਜਾ ਰਤਨ ਰਾਇ ਦਾ ਆਉਣਾ

ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਸਾਮ ਵਲ ਗਏ ਸਨ ਤਦ ਗੌਰੀ ਪੁਰ ਦਾ ਰਾਜਾ ਰਾਮ ਰਾਇ ਵੀ ਮਹਾਰਾਜ ਦਾ ਸੇਵਕ ਬਣਿਆ ਸੀ ਤੇ ਆਪਣੇ ਨਗਰ ਠਹਿਰਾ ਕੇ ਗੁਰੂ ਜੀ ਦੀ ਇਸ ਨੇ ਬੜੀ ਸੇਵਾ ਕੀਤੀ

ਸੀ । ਰਾਜੇ ਨੇ ਪੁੱਤਰ ਵਾਸਤੇ ਬੇਨਤੀ ਕੀਤੀ ਸੀ ਤਾਂ ਗੁਰੂ ਜੀ ਨੇ ਉਸ ਦੇ ਪੇਟ ਤੇ ਮੋਹਰ ਲਾ ਕੇ ਬਚਨ ਕੀਤਾ ਕਿ ਇਸ ਨਿਸ਼ਾਨੀ ਵਾਲਾ ਪੁੱਤਰ ਤੇਰੇ ਘਰ ਹੋਵੇਗਾ। ਸੋ ਜਦ ਰਾਜੇ ਰਾਮ ਰਾਇ ਦੇ ਘਰ ਲੜਕਾ ਹੋਇਆ ਤਾਂ ਉਸ ਦਾ ਨਾਮ ਰਤਨ ਰਾਇ ਰਖਿਆ । ਰਤਨ ਰਾਇ ਨੇ ਜਦ ਆਪਣੇ ਕੰਨ ਉਪਰ ਇਹ ਚਿੰਨ੍ਹ ਦੇਖਿਆ ਤਾਂ ਆਪਣੀ ਮਾਈ ਕੋਲੋਂ ਸਾਰਾ ਹਾਲ ਪੁਛਿਆ। ਰਤਨ ਰਾਇ ਦੀ ਮਾਈ ਨੇ ਸਾਰੀ ਕਥਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੁਣਾਈ ਤਾਂ ਰਾਜਾ ਰਤਨ ਰਾਇ ਦੇ ਦਿਲ ਵਿਚ ਗੁਰੂ ਜੀ ਦੇ ਦਰਸ਼ਨ ਦਾ ਪ੍ਰੇਮ ਜਾਗਿਆ ।

ਹੁਣ ਰਾਜਾ ਰਤਨ ਰਾਇ ਆਪਣੀ ਮਾਈ, ਰਾਣੀ ਅਤੇ ਮੋਹਤਬਰਾਂ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਬਹੁਤ ਤੋਹਫੇ ਲੈ ਕੇ ਆਇਆ । ਗੁਰੂ ਜੀ ਨੇ ਆਦਰ ਮਾਨ ਕਰਕੇ ਰਾਜੇ ਨੂੰ ਤੰਬੂ ਵਿਚ ਡੇਰਾ ਕਰਨ ਲਈ ਹੁਕਮ ਦਿਤਾ। ਰਾਜਾ ਰਤਨ ਰਾਇ ਗੁਰੂ ਘਰ ਦੀ ਸੋਭਾ ਦੇਖ ਕੇ ਉਸ ਦਾ ਰਾਜਿਆਂ ਵਾਲਾ ਮਨ ਜਾਂਦਾ ਰਿਹਾ ਤੇ ਨਿਰਮਾਨ ਹੋ ਕੇ ਸਾਧ ਸੰਗਤ ਵਿਚ ਆਇਆ । ਤੇ ਗੁਰੂ ਜੀ ਦੀ ਭੇਟਾ ਇਕ ਪ੍ਰਸਾਦੀ ਹਾਥੀ ਬਹੁਤ ਸੁੰਦਰ ਸਫੇਦ ਮਥੇ ਵਾਲਾ, ਪੰਜ ਦਰਿਆਈ ਘੋੜੇ ਜੋ ਚਾਂਦੀ ਸੋਨੇ ਦੇ ਹੌਦੇ ਤੇ ਕਾਠੀਆਂ ਨਾਲ ਜੜਤ ਸਨ, ਇਕ ਪੰਜ ਕਲਾ ਸ਼ਸਤ੍ਰ ਜਿਸਦੇ ਫੇਰਨ ਨਾਲ ਬਰਛੀ, ਗੁਰਜ, ਤਲਵਾਰ, ਪਸਤੌਲ, ਬੰਦੂਕ ਹੋ ਜਾਂਦੇ ਸਨ, ਇਕ ਚੌਂਕੀ ਚੰਦਨ ਦੀ ਚਾਰ ਪੁਤਲੀਆਂ ਵਾਲੀ ਸੰਜੋਅ ਫੁਲ ਦੀ, ਮੋਤੀਆਂ ਦੀ ਮਾਲਾ, ਜਿਗਾ, ਕਲਗੀ ਜੜਾਊ, ਢਾਕੇ ਦੀ ਮਲਮਲ ਤੇ ਅਨੇਕ ਰੇਸ਼ਮੀ ਥਾਨ ਤੇ ਇਕ ਜੋੜਾ ਅਸ਼ਰਫੀਆਂ ਦਾ ਅਗੇ ਰੱਖ ਕੇ ਮੱਥਾ ਟੇਕਿਆ । ਫਿਰ ਹੋਰ ਯਥਾ ਸ਼ਕਤ ਮੰਤ੍ਰੀਆਂ ਨੇ ਗੁਰੂ ਜੀ ਦੇ ਅਰਪਨ ਕੀਤਾ । ਰਾਜਾ ਰਤਨ ਰਾਇ ਗੁਰੂ ਕੇ ਦੀਵਾਨ ਦੀ ਸੋਭਾ ਦੇਖ ਕੇ ਅਸਚਰਜ ਰਹਿ ਗਿਆ । ਰਾਜੇ ਨੇ ਕਈ ਵਾਰ ਗੁਰੂ ਕੇ ਸਰੂਪ ਵਲ ਅੱਖਾਂ ਚੁਕ ਕੇ ਵੇਖਿਆ ਪਰ ਗੁਰੂ ਦਾ ਤੇਜ ਇਤਨਾ ਸੀ ਜੋ ਰਾਜਾ ਸਨਮੁਖ ਦੇਖ ਨਾ ਸਕਿਆ । ਗੁਰੂ ਜੀ ਦੇ ਬਚਨ ਬਿਲਾਸ ਸੁਣ ਕੇ ਬੜਾ ਅਨੰਦ ਪ੍ਰਾਪਤ ਹੋਇਆ ਤੇ ਗੁਰੂ ਜੀ ਦੇ ਚਰਨ ਧੋਇ ਕੇ ਚਰਨਾਮ੍ਰਿਤ ਲਿਆ। ਸਤਿਗੁਰਾਂ ਦਾ ਉਪਦੇਸ਼ ਗ੍ਰਹਿਣ ਕਰਕੇ ਗੁਰੂ ਕਾ ਗੁਰਮੁਖ ਸਿੱਖ ਬਣਿਆ। ਰਾਜੇ ਦੀ ਮਾਈ ਤੇ ਰਾਣੀ ਨੇ ਮਹਿਲਾਂ ਵਿਚ ਮਾਤਾ ਸਾਹਿਬਾਂ ਦੇ ਚਰਨ ਪੂਜ ਕੇ ਮੱਥਾ

ਟੇਕਿਆ । ਗੁਰੂ ਜੀ ਨੇ ਉਸ ਦਿਨ ਲੰਗਰੋਂ ਰਾਜੇ ਤੇ ਉਸ ਦੇ ਮੁਸਾਹਿਬਾਂ ਨੂੰ ਪ੍ਰਸ਼ਾਦ ਛਕਾਇਆ ਤਾਂ ਰਾਜੇ ਨੇ ਬੇਨਤੀ ਕੀਤੀ ਮਹਾਰਾਜ ਆਪ ਸਾਨੂੰ ਲੰਗਰੋਂ ਹੀ ਪ੍ਰਸ਼ਾਦਿ ਭੇਜਿਆ ਕਰੋ । ਕਿਉਂਕਿ ਇਹੋ ਜਿਹਾ ਪ੍ਰਸ਼ਾਦ ਅਸੀਂ ਅਗੇ ਕਦੇ ਨਹੀਂ ਛਕਿਆ, ਜਿਤਨੀਆਂ ਗਰਾਹੀਆਂ ਅਸੀਂ ਮੂੰਹ ਵਿਚ ਪਾਈਆਂ ਹਨ ਸਭ ਦਾ ਸਵਾਦ ਅਛੇ ਤੋਂ ਅਛਾ ਹੀ ਆਉਂਦਾ ਹੈ । ਇਸ ਪ੍ਰਕਾਰ ਰਾਜਾ ਰਤਨ ਰਾਇ ਗੁਰੂ ਘਰ ਦੀ ਕਥਾ ਵਾਰਤਾ ਸੁਣ ਕੇ ਅਨੰਦ ਲੈਂਦਾ ਰਿਹਾ ਅਰ ਹੋਲੇ ਮਹਲੇ ਦੇ ਦੀਵਾਨ ਦਾ ਅਨੰਦ ਲੈਣ ਲਈ ਰਾਣੀ ਰਾਜਾ ਦੋਵੇਂ ਗੁਰੂ ਕੇ ਦੀਵਾਨ ਵਿਚ ਹਾਜ਼ਰ ਹੁੰਦੇ ਰਹੇ ।

## ਸੇਠ ਗਗਨ ਮਲ ਅਰੋੜੇ ਦਾ ਹੋਲੇ ਮਹੱਲੇ ਪੁਰ ਆਉਣਾ

ਹੋਲੇ ਮਹਲੇ ਦੇ ਮੌਕੇ ਤੇ ਬੜੀ-ਬੜੀ ਦੂਰੋਂ ਦਸ ਦਿਨ ਪਹਿਲੇ ਸੰਗਤਾਂ ਨੇ ਆਉਣਾ ਸ਼ੁਰੂ ਕਰ ਦਿਤਾ । ਇਸ ਵੇਲੇ ਸੇਠ ਗਗਨ ਮਲ ਅਰੋੜਾ ਸਿੱਖ ਨੇ ਦਸ ਹਜ਼ਾਰ ਰੁਪਏ ਦਸਵੰਧ ਦਾ ਤੇ ਹੋਰ ਬਹੁਤ ਕੁਛ ਤੋਹਫੇ ਭੇਟਾ ਅਗੇ ਰਖ ਕੇ ਅਰਦਾਸ ਕਰਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੇਰਾ ਜਨਮ ਮਰਨ ਕਟੋ ਮੈਨੂੰ ਹੋਰ ਕੁਛ ਇਛਿਆ ਨਹੀਂ । ਆਪ ਨੇ ਸਭ ਕੁਛ ਬਖਸ਼ ਛਡਿਆ ਹੈ । ਉਸ ਅਰੋੜੇ ਸਿੱਖ ਦੀ ਸ਼ਰਧਾ ਤੇ ਅਨੰਨਯ ਭਗਤੀ ਨੂੰ ਦੇਖ ਕੇ ਰਾਜਾ ਰਤਨ ਰਾਇ ਬੜਾ ਖੁਸ਼ ਹੋਇਆ । ਫਿਰ ਉਹਨਾਂ ਦਿਨਾਂ ਵਿਚ ਹੀ ਰਾਜਾ ਬਿਸ਼ਨ ਸਿੰਘ ਜੋਧ ਪੁਰੀਆ ਦਰਸ਼ਨ ਨੂੰ ਆਇਆ । ਪੰਜ ਘੋੜੇ ਬੜੇ ਕੀਮਤੀ ਚਾਂਦੀ ਦੀਆਂ ਕਾਠੀਆਂ ਸਾਜ ਸਮੇਤ ਪੰਜ ਹਜ਼ਾਰ ਰੁਪਇਆ ਨਕਦ ਚੰਗੇ-ਚੰਗੇ ਕਈ ਹਥਿਆਰ ਗੁਰੂ ਜੀ ਦੀ ਭੇਟ ਕੀਤੇ ਅਤੇ ਦਰਸ਼ਨ ਪਾ ਕੇ ਅਨੰਦ ਲਿਆ ।

ਗੁਰੂ ਘਰ ਵਿਚ ਇਸ ਤਰ੍ਹਾਂ ਹੋਲੀ ਨਹੀਂ ਸੀ ਮਨਾਈ ਜਾਂਦੀ ਜੋ ਅਜ ਕਲ ਲੁਚਪੁਣਾ ਕਰਦੇ ਹਨ । ਗੁਰੂ ਘਰ ਵਿਚ ਪਵਿਤਰ ਹੋਲੀ ਮਨਾਈ ਜਾਂਦੀ ਸੀ। *ਯਥਾ—ਹੋਲੀ ਕੀਨੀ ਸੰਤ ਸੇਵ॥ ਰੰਗ ਲਾਗਾ ਅਤਿ ਲਾਲ ਦੇਵ॥*

ਇਸ ਪ੍ਰਕਾਰ ਗੁਰੂ ਜੀ ਦੇ ਹਜ਼ੂਰ ਬੜੀ ਸਜ ਧਜ ਨਾਲ ਹੋਲਾ ਮਹਲਾ

ਮਨਾਇਆ ਗਿਆ । ਸ਼ਬਦ ਕੀਰਤਨ ਹੋਏ ਅਤੇ ਉਤਸ਼ਾਹ ਦੇ ਕਬਿਤ ਆਦਿ ਪੜ੍ਹੇ ਗਏ । ਰਾਜਾ ਬਿਸ਼ਨ ਸਿੰਘ ਨੇ ਰਾਜਾ ਰਤਨ ਰਾਇ ਨੂੰ ਕਿਹਾ ਕਿ ਅਸੀਂ ਨੌਵੇਂ ਗੁਰੂ ਦੀ ਕ੍ਰਿਪਾ ਨਾਲ ਆਸਾਮ ਤੇ ਫਤਹਿ ਪਾਈ ਸੀ, ਉਦੋਂ ਤੁਹਾਡੇ ਪਿਤਾ ਨਾਲ ਮੇਰੀ ਮੁਲਾਕਾਤ ਹੋਈ ਸੀ । ਹੋਲੇ ਦੇ ਮੇਲੇ ਪੁਰ ਸੰਗਤ ਦਾ ਇਕੱਠ, ਉਤਸ਼ਾਹ, ਆਮਦਨੀ, ਖਰਚ ਦੇਖ ਕੇ ਰਾਜਾ ਅਸਚਰਜ ਰਹਿ ਗਿਆ। ਗੁਰੂ ਜੀ ਨੇ ਸਮਝਾਇਆ ਕਿ ਗੁਰੂ ਘਰ ਸੋਮੇ ਦੇ ਜਲ ਵਾਂਗ ਹੈ ਤਾਂ ਹੀ ਤੇਜ ਪ੍ਰਤਾਪ ਬਣਿਆ ਹੋਇਆ ਹੈ । ਖੂਹ ਦਾ ਜਲ ਜਿੰਨਾ ਛੇਤੀ ਤੇ ਵਧੇਰੇ ਨਿਕਲੇ ਉਤਨਾ ਹੀ ਸਵਾਦ ਤੇ ਨਰੋਆ ਸਾਫ ਰਹਿੰਦਾ ਹੈ । ਜੇ ਨਾ ਨਿਕਲੇ ਤਾਂ ਬੇਸਵਾਦ ਰੋਗਲਾ ਹੋ ਜਾਂਦਾ ਹੈ । ਤਿਉਂ ਹੀ ਪੂਜਾ ਦਾ ਧਨ ਜਮ੍ਹਾਂ ਕੀਤਾ ਹੋਇਆ ਕਈ ਉਪਦ੍ਰਵਾਂ ਤੇ ਪਾਪ ਦਾ ਕਾਰਨ ਹੁੰਦਾ ਹੈ । ਜੀਕੂੰ ਪਰਨਾਲੇ ਬਿਨਾਂ ਛੱਤ ਗਲ ਜਾਂਦੀ ਹੈ, ਇਸੇ ਤਰ੍ਹਾਂ ਧਨ ਜਮ੍ਹਾਂ ਕੀਤਾ ਹੋਇਆ ਦੁਖਦਾਈ ਤੇ ਖਰਚਿਆ ਸੁਖਦਾਈ ਰਹਿੰਦਾ ਹੈ। ਹੋਲੇ ਤੋਂ ਪਿਛੋਂ ਮਾਈ ਤੇ ਮੰਤਰੀਆਂ ਦੇ ਹਠ ਕਰਨੇ ਪਰ ਰਾਜੇ ਨੇ ਗੁਰੂ ਜੀ ਤੋਂ ਵਿਦਾ ਚਾਹੀ ਤਾਂ ਗੁਰੂ ਜੀ ਨੇ ਆਪਣੀ ਵਲੋਂ ਰਾਜੇ ਨੂੰ ਖਿਲਤ ਢਾਲ ਤਲਵਾਰ ਮੁਸਾਹਿਬਾਂ ਨੂੰ ਦੁਸ਼ਾਲੇ, ਰਾਣੀਆਂ ਨੂੰ ਯਥਾ ਯੋਗ ਤੇਉਰ ਬਉਰ ਪੰਜਾਬੀ ਸੁਗਾਤਾਂ ਦੇ ਕੇ ਵਿਦਾ ਕੀਤਾ । ਜਿਸ ਕਰਕੇ ਉਹ ਗੁਰੂ ਕੇ ਗੁਣ ਗਾਉਂਦੇ ਆਪਣੇ ਦੇਸ਼ ਨੂੰ ਗਏ । ਰਾਜੇ ਦੀ ਮਾਈ ਪੋਤਰਾ ਹੋਣ ਦੀ ਅਰਦਾਸ ਕਰਕੇ ਤੁਰੀ ਸੀ। ਉਸੇ ਸਾਲ ਪੋਤਰਾ ਹੋ ਪਿਆ ਭੇਟਾ ਗੁਰੂ ਜੀ ਨੂੰ ਭੇਜਦੀ ਤੇ ਮੰਨਦੀ ਪੂਜਦੀ ਰਹੀ।

# ਸਾਖੀ ਕਰਜੇ ਦੀ

ਇਕ ਸਿੱਖ ਲਹੌਰਾ ਸਿੰਘ ਨੇ ਮਾਲਾ ਸਿੰਘ ਦਾ ਕਰਜਾ ਦੇਣਾ ਸੀ, ਉਹ ਮੰਗੇ ਪਰ ਉਹ ਟਾਲਾ ਕਰੇ । ਇਕ ਦਿਨ ਖਿਝ ਕੇ ਮਾਲਾ ਸਿੰਘ ਨੇ ਕਿਹਾ ਤੂੰ ਇਥੇ ਨਹੀਂ ਦਿੰਦਾ ਤਾਂ ਦਰਗਾਹੇ ਲਵਾਂਗਾ । ਉਸ ਨੇ ਕਿਹਾ "ਲੇਖਾ ਕੋਈ ਨ ਪੁਛਈ ਜਾਂ ਹਰਿ ਬਖਸਿੰਦਾ॥" ਮਾਲਾ ਸਿੰਘ ਬੋਲਿਆ, "ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥ ਗੁਰ ਪੀਰ ਹਾਮਾ ਤਾਂ ਭਰੇ ਜਾ ਮੁਰਦਾਰ ਨ ਖਾਇ॥" ਇਸੇ ਤਰ੍ਹਾਂ ਉਹ ਦੋਵੇਂ ਝਗੜਦੇ-ਝਗੜਦੇ ਗੁਰੂ ਜੀ ਪਾਸ ਆਏ ਤਾਂ ਸਾਰਾ ਬਿਰਤਾਂਤ ਗੁਰੂ ਜੀ ਨੇ ਸੁਣ ਕੇ ਕਿਹਾ ਕਰਜਾ ਦੇਣਾ ਹੀ ਚੰਗਾ

ਹੈ। ਇਹ ਬਚਨ ਸੁਣ ਕੇ ਲੋਕ ਕੰਬ ਉਠੇ ਤੇ ਲਾਹੌਰਾ ਸਿੰਘ ਨੇ ਉਸੇ ਵੇਲੇ ਕਰਜਾ ਨਬੇੜ ਦਿਤਾ। ਇਸ ਪ੍ਰਸੰਗ ਤੋਂ ਨਸੀਹਤ ਹੈ ਕਿ ਜੋ ਕਰਜਾ ਲੈ ਕੇ ਨਹੀਂ ਦੇਂਦੇ ਉਨ੍ਹਾਂ ਨੂੰ ਪ੍ਰਮੇਸ਼ਰ ਅਗੇ ਜ਼ਰੂਰ ਜਵਾਬ ਦੇਣਾ ਪਵੇਗਾ ਤੇ ਸਜ਼ਾ ਭੁਗਤਣੀ ਪਵੇਗੀ ।

*ਯਥਾ—ਸਿਖ ਹੋਇ ਕਿਸ ਕਰਜ ਨ ਲੇਵੈ ॥ ਜੇ ਲੇਵੈ ਤਾਂ ਭਾ ਕਰ ਦੇਵੈ ॥*

## ਬਾਬਾ ਹੀਰਾ ਨੰਦ ਗੋਰਾਵਾੜਾ

ਬਾਬਾ ਹੀਰਾ ਨੰਦ ਸ਼ਾਹੂਕਾਰ ਲਾਹੌਰ ਦਾ ਰਹਿਣ ਵਾਲਾ ਅਰੋੜਾ ਸਿੱਖ ਆਪਣੀ ਇਸਤਰੀ ਸਮੇਤ ਦਰਸ਼ਨ ਕਰਨ ਨੂੰ ਆਇਆ । ਇਹ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸਿੱਖ ਸੀ ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਸ੍ਰੀ ਅੰਮ੍ਰਿਤਸਰ ਵਿਚੋਂ ਹੋ ਕੇ ਵੱਲੇ ਪਿੰਡ ਗਏ ਤਾਂ ਇਹ ਵੀ ਆਪਣੀ ਇਸਤ੍ਰੀ ਸਮੇਤ ਦਰਸ਼ਨ ਨੂੰ ਮਗਰ ਗਿਆ ਅਰ ਦਰਸ਼ਨ ਕਰਕੇ ਜਨਮ ਸਫਲ ਕੀਤਾ। ਭਾਈ ਹੀਰਾ ਨੰਦ ਦੇ ਘਰ ਪੁੱਤਰ ਨਾ ਹੋਣ ਕਰਕੇ ਹਮੇਸ਼ਾਂ ਤੀਰਥ ਯਾਤਰਾ ਵਿਚ ਹੀ ਦੋਨੋਂ ਇਸਤ੍ਰੀ ਪੁਰਸ਼ ਰਹਿੰਦੇ ਸਨ, ਕਿਉਂਕਿ ਪਦਾਰਥ ਦੀ ਕਿਸੇ ਤਰ੍ਹਾਂ ਦੀ ਘਰ ਵਿਚ ਕੋਈ ਕਮੀ ਨਹੀਂ ਸੀ । ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਆਏ ਅਰ ਯਥਾ ਸ਼ਕਤ ਭੇਟ ਅਗੇ ਰੱਖ ਕੇ ਮੱਥਾ ਟੇਕਿਆ । ਇਸ ਦੀ ਇਸਤ੍ਰੀ ਹਮੇਸ਼ਾਂ ਲੰਗਰ ਵਿਚ ਟਹਿਲ ਕਰੇ । ਭਾਵੇਂ ਹੀਰਾ ਨੰਦ ਦੀ ਤਾਂ ਕੋਈ ਔਲਾਦ ਦੀ ਖਾਹਸ਼ ਨਹੀਂ ਸੀ ਕਿਉਂਕਿ ਇਨ੍ਹਾਂ ਦੋਹਾਂ ਜੀਆਂ ਦੀ ਅਵਸਥਾ ੮੦-੮੦ ਵਰ੍ਹੇ ਦੇ ਲਗਪਗ ਸੀ, ਪਰ ਹੀਰਾ ਨੰਦ ਦੀ ਇਸਤਰੀ ਨੇ ਇਕ ਦਿਨ ਬੇਨਤੀ ਕੀਤੀ ਜਿਸ ਕਰਕੇ ਸਾਹਿਬਾਂ ਨੇ ਖੁਸ਼ ਹੋ ਕੇ ਵਰ ਦਿਤਾ । ਸੋ ਉਸ ਦੇ ਘਰ ਲੜਕਾ ਹੋਇਆ ਅਰ ਇਸ ਦਾ ਨਾਮ ਮੋਹਰ ਸਿੰਘ ਰਖਿਆ । ਇਹ ਕਈ ਜਗ੍ਹਾ ਜੰਗਾਂ ਵਿਚ ਵੀ ਸਿੱਖਾਂ ਦੇ ਨਾਲ ਸੂਰਬੀਰਤਾ ਦਿਖਾਉਂਦਾ ਰਿਹਾ । ਫਿਰ ਹੀਰਾ ਨੰਦ ਦੇ ਪੋਤ੍ਰੇ ਨੇ ਸ੍ਰੀ ਅੰਮ੍ਰਿਤਸਰ ਹੱਟੀ ਪਾ ਲਈ । ਹੁਣ ਇਸ ਦੀ ਔਲਾਦ ਦੇ ਆਦਮੀ ਸ੍ਰੀ ਅੰਮ੍ਰਿਤਸਰ ਵਿਚ ਬਹੁਤ ਹਨ ।

# ਸੰਤ ਸੇਵਾ ਅਰ ਭਗਤੀ ਦੀ ਮਹਿਮਾ

ਇਕ ਦਿਨ ਦੀਵਾਨ ਵਿਚ ਗੁਰੂ ਜੀ ਨੇ ਸਭ ਸੰਗਤਾਂ ਨੂੰ ਪੁਛਿਆ ਕਿ ਕਬੀਰ ਭਗਤ ਜੀ ਜਦ ਹੋਏ ਸਨ ਉਨ੍ਹਾਂ ਦੇ ਵੇਲੇ ਬਾਦਸ਼ਾਹ ਸ਼ਾਹੂਕਾਰ ਰਾਜੇ ਕਿਹੜੇ-ਕਿਹੜੇ ਸਨ ? ਸਭ ਸਿੱਖਾਂ ਨੇ ਆਖਿਆ ਮਹਾਰਾਜ ਅਸੀਂ ਨਹੀਂ ਜਾਣਦੇ ਕੌਣ-ਕੌਣ ਸਨ। ਆਪ ਹੱਸ ਕੇ ਆਖਣ ਲਗੇ ਦੇਖੋ ਭਾਈ ਸਿੱਖੋ ਜਿਸ ਬਾਦਸ਼ਾਹ ਸਿਕੰਦਰ ਲੋਧੀ ਦੇ ਨਾਲ ਦਸ ਲੱਖ ਦਲ ਚਲਦਾ ਸੀ, ਉਸ ਨੂੰ ਕੋਈ ਨਹੀਂ ਜਾਣਦਾ, ਕਬੀਰ ਜੁਲਾਹਾ ਗਰੀਬ ਨੂੰ ਸਭ ਕੋਈ ਜਾਣਦਾ ਹੈ। ਇਹ ਸੇਵਾ ਤੇ ਭਗਤੀ ਦਾ ਪ੍ਰਤਾਪ ਹੈ। ਭਜਨ ਭਗਤੀ ਕਰਨ ਵਾਲੇ ਜੁਗੋ ਜੁਗ ਅਮਰ ਹੁੰਦੇ ਰਹੇ ਹਨ ਤਾਂ ਤੇ ਭਗਤੀ ਭਜਨ ਕੀਤਾ ਕਰੋ। ਇਕ ਸਿੱਖ ਬੋਲਿਆ ਮਹਾਰਾਜ ਇਹੋ ਜਿਹੇ ਧਰਮਾਤਮਾ ਲੋਕਾਂ ਦੇ ਆਸਰੇ ਧਰਤੀ ਖੜੀ ਹੈ। ਦੂਜੇ ਸਿੱਖ ਨੇ ਆਖਿਆ ਧਰਤੀ ਤਾਂ ਧੌਲੇ ਬੈਲ ਨੇ ਚੁਕੀ ਹੋਈ ਹੈ। ਤੀਜਾ ਬੋਲਿਆ ਸ਼ੇਸ਼ਨਾਗ ਦੇ ਫਨ ਉਤੇ ਸਰ੍ਹੋਂ ਦੇ ਦਾਣੇ ਵਾਂਗੂੰ ਪ੍ਰਿਥਵੀ ਹੈ। ਹੁਕਮ ਹੋਇਆ ਬੈਲ, ਸਤ ਸੰਤੋਖ ਤੇ ਸਚੇ ਧਰਮ ਦਾ ਨਾਉਂ ਹੈ। ਇਨ੍ਹਾਂ ਦੇ ਆਸਰੇ ਧਰਤੀ ਹੈ ਸਭ ਖੰਡ ਬ੍ਰਹਮੰਡ ਸਚ ਦੇ ਆਸਰੇ ਹਨ। ਕਾਠ ਦੇ ਆਸਰੇ ਲੋਹਾ ਤਰਨ ਵਾਂਗ ਸਚ ਦੇ ਆਸਰੇ ਕੂੜ ਚਲਦਾ ਹੈ। ਇਹ ਬਚਨ ਗੁਰੂ ਕਾ ਸਭ ਨੇ ਮੰਨਿਆ।

# ਰਾਜੇ ਭੀਮ ਚੰਦ ਆਦਿਕ ਪਹਾੜੀ ਰਾਜਿਆਂ ਦਾ ਵਿਰੋਧ

ਕੁਛ ਪਹਾੜੀ ਰਾਜੇ ਗੁਰੂ ਜੀ ਦੇ ਉਪਕਾਰਾਂ ਨੂੰ ਭੁਲਾ ਕੇ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ੫੨ ਉਮਰ ਕੈਦੀ ਛੁਡਾਏ ਸਨ। ਉਲਟਾ ਗੁਰੂ ਜੀ ਨਾਲ ਵਿਰੋਧ ਕਰਨਾ ਆਰੰਭ ਕਰ ਦਿਤਾ। ਭਾਵੇਂ ਇਸ ਵਿਚ ਕੁਛ ਭੇਦ ਹੋਵੇ ਕਿਉਂਕਿ ਬਾਦਸ਼ਾਹ ਔਰੰਗਜ਼ੇਬ ਗਊ ਹਿੰਦੂ ਜਾਤੀ ਦਾ ਦੁਸ਼ਮਨ ਸੀ। ਇਹ ਸਭ ਉਸੇ ਦੀ ਚੁਕ ਸੀ ਜੋ ਗੁਰੂ ਜੀ ਨਾਲ ਪਹਾੜੀਏ ਰਾਜੇ ਵਿਰੋਧ ਵਧਾਉਣ ਲਗ ਪਏ ਸਨ।

ਹੁਣ ਰਾਜਾ ਭੀਮ ਚੰਦ ਜੋ ਰਾਜਾ ਤਾਰਾ ਚੰਦ ਦਾ ਪੁੱਤਰ ਸੀ, ਗੁਰੂ ਜੀ

ਨਾਲ ਰੇੜਖੇੜ ਕਰਦਾ ਸੀ, ਇਕ ਵਾਰ ਮੱਥਾ ਟੇਕਣ ਆਇਆ ਜਿਸ ਤਰ੍ਹਾਂ ਹੋਰ ਰਾਜੇ ਆਉਂਦੇ ਸਨ। ਅਨੰਦਪੁਰ ਨੂੰ ਅਨੰਦ ਦਾ ਘਰ ਅਰ ਗੁਰੂ ਜੀ ਦੇ ਘਰ ਦੀ ਸ਼ਕਤੀ ਵੇਖ ਕੇ ਅਸਚਰਜ ਰਹਿ ਗਿਆ। ਇਹੋ ਜਿਹਾ ਰਾਜਸੀ ਸਾਮਾਨ ਜੋ ਬਾਦਸ਼ਾਹ ਔਰੰਗਜ਼ੇਬ ਦੇ ਘਰ ਵਿਚ ਵੀ ਨਹੀਂ ਸੀ। ਗੁਰੂ ਜੀ ਦੇ ਘਰ ਵੇਖ ਕੇ ਦਿਲ ਵਿਚ ਬਹੁਤ ਸੜਿਆ।

ਗੁਰੂ ਜੀ ਸਭ ਦਾ ਸਤਿਕਾਰ ਕਰਦੇ ਸਨ। ਇਥੇ ਰਾਜੇ ਰੰਕ ਸਭ ਦਾ ਆਦਰ ਹੁੰਦਾ ਸੀ। ਇਸ ਕਰਕੇ ਰਾਜੇ ਨੂੰ ਵੀ ਭੋਜਨ ਛਕਾਇਆ ਅਤੇ ਹੋਰ ਫੌਜ ਨੂੰ ਰਸਦ ਪਾਣੀ ਤੇ ਘੋੜਿਆਂ ਨੂੰ ਪਠਾ-ਦਾਣਾ ਦਿਤਾ। ਫਿਰ ਰਾਜੇ ਨੂੰ ਦੀਵਾਨ ਵਿਚ ਬੁਲਾਇਆ। ੫ ਰੁਪਏ ਦਾ ਕੜਾਹ ਪ੍ਰਸ਼ਾਦ ਤੇ ਯਾਰਾਂ ਰੁਪਏ ਨਗਦ ਗੁਰੂ ਜੀ ਅਗੇ ਨਜਰ ਰਖੀ। ਗੁਰੂ ਕੇ ਦਰਬਾਰ ਦੀ ਛਬ ਤੇ ਬਿਭੋ ਨੂੰ ਦੇਖ ਕੇ ਹੱਕਾ ਬੱਕਾ ਰਹਿ ਗਿਆ। ਜਿਉਂ ਹੀ ਇਕ ਪਾਸੇ ਬੜੇ ਬੜੇ ਕਦਾਵਰ ਗੋਗੜਾਂ ਵਾਲੇ ਸੁੰਦਰ ਸੂਰਤ ਮਸੰਦ ਤੇ ਬਿਰਧ ਮੁਸਾਹਿਬ ਬੈਠੇ ਸਨ ਦੂਜੀ ਵਲੇ ਸ਼ਸਤਰਾਂ ਬਸਤਰਾਂ ਨਾਲ ਜੜੇ ਹੋਏ ਸੂਰਬੀਰ ਡਟ ਰਹੇ ਸਨ। ਅਗੇ ਰਾਗੀ ਰਬਾਬੀ ਗੰਧਰਬਾਂ ਜਿਹੇ ਮਨਮੋਹਣੇ ਸ਼ਬਦ ਗਾ ਰਹੇ ਸਨ। ਗੁਰੂ ਜੀ ਨੂੰ ਕਲਗੀ ਜਿਗਾ, ਮੋਤੀ ਮਾਲਾ ਕੰਠਾਂ ਭਵੱਟਾ ਕੁੰਡਲ ਜੜਾਊ ਮੁਠ ਦੀ ਤਲਵਾਰ, ਪੇਟੀ, ਗਾਤਰਾ ਆਦਿਕ ਗੁਰੂ ਜੀ ਨੂੰ ਪਹਿਰੇ ਸਿੰਘਾਸਨ ਪੁਰ ਬੈਠਿਆਂ ਨੂੰ ਦੇਖ ਕੇ ਅਚੰਭਾ ਰਹਿ ਗਿਆ। ਜਿਉਂ ਹੀ ਚੰਦੋਆ ਕਲਾਬੂਤ ਦੇ ਕੰਮ ਵਾਲਾ ਮੁਕੈਸ਼ ਤੇ ਮੋਤੀਆਂ ਦੀ ਝਲਕਾਰ ਕਰ ਚੌਧਵੀਂ ਰਾਤ ਦੇ ਚੰਦ ਵਾਂਗੂ ਪ੍ਰਕਾਸ਼ ਰਿਹਾ ਸੀ, ਤਿਉਂ ਹੀ ਗਲੀਚੇ ਸਾਇਬਾਨ ਫਰਸ਼ ਫਬੇ ਹੋਏ ਦੇਖ ਕੇ ਪਹਾੜੀਆਂ ਨੂੰ ਗਸ਼ ਪੈ ਗਈ। ਗੁਰੂ ਜੀ ਦੇ ਸਿੰਘਾਸਨ ਪਾਸ ਇਕ ਸੋਹਣੇ ਗਲੀਚੇ ਪਰ ਰਾਜਾ ਬੈਠਾ ਸੀ। ਗੁਰੂ ਜੀ ਨੇ ਉਸ ਨੂੰ ਕੁਸ਼ਲ ਅਨੰਦ ਪੁਛੀ। ਰਾਜੇ ਹੱਥ ਜੋੜ ਕੇ ਕਿਹਾ ਆਪ ਦੀ ਕ੍ਰਿਪਾ ਨਾਲ ਸਭ ਤਰ੍ਹਾਂ ਅਨੰਦ ਹੈ। ਉਸੇ ਘੜੀ ਸਜੇ ਵਜੇ ਪ੍ਰਸਾਦੀ ਨਾਮ ਹਾਥੀ ਨੇ ਆ ਕਰ ਮੱਥਾ ਟੇਕ ਪ੍ਰਕਰਮਾ ਕਰ, ਜੋੜੇ ਝਾੜੇ, ਗੁਰੂ ਜੀ ਨੇ ਤੀਰ ਚਲਾਏ ਉਹ ਚੁਕ ਲਿਆਇਆ, ਸੁੰਢ ਵਿਚ ਗੰਗਾ ਸਾਗਰ ਫੜ ਚਰਨ ਧੁਵਾ, ਮੁਠੀ ਚਾਪੀ ਕਰ ਚਵਰ ਝੁਲਾਣ ਲਗਾ। ਫਿਰ ਤਾਂ ਰਾਜੇ ਦੀ ਇਛਾ ਅਨੁਸਾਰ ਪੰਚ ਕਲਾ ਸ਼ਸਤ੍ਰ ਚੌਕੀ ਘੋੜੇ ਵੀ ਦਿਖਾਏ। ਦੇਖ ਕੇ ਰਾਜੇ ਦੀਆਂ ਸਤੇ ਸੁਧਾ ਭੁਲ ਗਈਆਂ। ਤੀਜੇ ਦਿਨ

ਉਸਦੀ ਦਰਖਾਸਤ ਪੁਰ ਰਾਜੇ ਅਤੇ ਵਜ਼ੀਰ ਨੂੰ ਯਥਾ ਯੋਗ ਕੀਮਤੀ ਸਿਰੋਪਾਉ ਦੇ ਕੇ ਵਿਦਾ ਕੀਤਾ ।

ਹੁਣ ਘਰ ਜਾ ਕੇ ਰਾਜੇ ਭੀਮ ਚੰਦ ਨੂੰ ਚਟਪਟੀ ਲਗੀ ਕਿ ਕਿਵੇਂ ਇਹ ਅਮੋਲਕ ਚੀਜ਼ਾਂ ਸਾਡੇ ਘਰ ਆਉਣ ਤਾਂ ਚੰਗਾ ਹੈ । ਇਸੇ ਸੋਚ ਵਿਚ ਨੀਂਦ ਭੁਖ ਜਾਂਦੀ ਰਹੀ । ਓੜਕ ਇਕ ਦਿਨ ਰਾਜੇ ਨੇ ਆਪਣੇ ਵਜ਼ੀਰ ਪਰਮਾ ਨੰਦ ਨੂੰ ਬਹੁਤ ਕੁਝ ਸਿਖਾ ਕੇ ਤੋਹਫੇ ਦੇ, ਅਰਧਕ, ਗਾਗਟੀਆਂ, ਕਚਾਲੂ, ਆਲੂ, ਰਤਾਲੂ ਆਦਿਕ ਸੁਗਾਤਾਂ (ਜੋ ਪਰਬਤ ਵਾਸੀਆਂ ਨੂੰ ਦੁਰਬਲ ਹੁੰਦੀਆਂ ਹਨ) ਭੇਜ ਕੇ ਵੱਡਾ ਤੰਬੂ ਤੇ ਪ੍ਰਸਾਦੀ ਹਾਥੀ ਮੰਗਿਆ, ਕਿਉਂਕਿ ਉਸ ਦੇ ਦਿਲ ਵਿਚ ਖੋਟ ਸੀ ਕਿ ਕਿਸੇ ਤਰ੍ਹਾਂ ਗੁਰੂ ਜੀ ਪਾਸੋਂ ਹਾਥੀ ਅਤੇ ਹੋਰ ਚੀਜ਼ਾਂ ਮੰਗ ਕੇ ਲੈ ਆਈਏ ਅਤੇ ਮਗਰੋਂ ਨਾ ਦੇਈਏ । ਇਧਰ ਗੁਰੂ ਜੀ ਘਟ ਘਟ ਦੀ ਜਾਨਣ ਵਾਲੇ ਉਹਨਾਂ ਨੇ ਹਾਥੀ ਅਤੇ ਹੋਰ ਜੋ ਸਾਮਾਨ ਮੰਗਿਆ ਤਾਂ ਨਾ ਦਿਤਾ । ਜਿਸ ਕਰਕੇ ਉਹਦਾ ਵਜੀਰ ਵਾਪਸ ਹੋ ਗਿਆ । ਰਾਜੇ ਨੇ ਕਿਹਾ ਗੁਰੂ ਜੀ ਤਾਂ ਸਾਨੂੰ ਵਿਆਹ ਵਾਸਤੇ ਚੀਜ਼ਾਂ ਮੰਗਣ ਨੂੰ ਨਹੀਂ ਦੇਂਦੇ ਤੇ ਵਿਆਹ ਵਾਸਤੇ ੫-੧੦ ਲਖ ਰੁਪਏ ਦੀ ਲੋੜ ਪਈ ਤਾਂ ਕਿਸ ਤਰ੍ਹਾਂ ਦੇਣਗੇ । ਵਜੀਰ ਨੇ ਆਖਿਆ ਕਿ ਗੁਰੂ ਦੇ ਘਰ ਤਾਂ ਸਭ ਕੁਝ ਹੈ ਪਰ ਧੌਂਸ ਅਰ ਫਰੇਬ ਨਾਲ ਕੁਛ ਪ੍ਰਾਪਤ ਨਹੀਂ ਹੋ ਸਕਦਾ ਅਰ ਵਜੀਰ ਨੇ ਗੁਰੂ ਸਾਹਿਬ ਦੀ ਬੜੀ ਤਾਰੀਫ ਕੀਤੀ ਜਿਸ ਕਰਕੇ ਰਾਜੇ ਦੀ ਸਭਾ ਦੇ ਬ੍ਰਾਹਮਣ ਬੜੇ ਜਲੇ ਤੇ ਆਖਣ ਲਗੇ ਕਿ ਤੂੰ ਵੀ ਗੁਰੂ ਕੇ ਲੰਗਰ ਦਾ ਕੜਾਹ ਖਾ ਆਇਆ ਹੈਂ ਤਾਂ ਵਜੀਰ ਨੇ ਆਖਿਆ ਕਿ ਮੈਂ ਤਾਂ ਸਦੀਵੀ ਹੀ ਗੁਰੂ ਦਾ ਦਿਤਾ ਖਾਂਦਾ ਹਾਂ । ਫਿਰ ਰਾਜੇ ਭੀਮ ਚੰਦ ਨੇ ਆਪਣੇ ਬਾਈ ਧਾਰ ਪਹਾੜੀ ਰਾਜਿਆਂ ਨੂੰ ਨਾਲ ਮੇਲ ਕੇ ਗੁਰੂ ਜੀ ਨਾਲ ਜੁਧ ਕਰਨ ਦੀ ਸਲਾਹ ਕੀਤੀ ਅਤੇ ਕਈ ਤਰ੍ਹਾਂ ਦੇ ਸੁਨੇਹੇ ਭੇਜੇ ਪਰ ਗੁਰੂ ਜੀ ਦੇ ਪ੍ਰਤਾਪ ਅਗੇ ਕਿਸੇ ਦੀ ਪੇਸ਼ ਨਾ ਚਲੀ। ਵਿਚੋਂ ਕਿਸੇ ਸਿਆਣੇ ਨੇ ਸਮਝਾਇਆ ਕਿ ਵਿਆਹ ਮਗਰੋਂ ਜੰਗ ਕਰਨਾ ਇਸ ਵੇਲੇ ਵਿਘਨ ਪੈ ਜਾਵੇਗਾ ।

## ਗੁਰੂ ਜੀ ਦੀ ਦੂਸਰੀ ਸ਼ਾਦੀ

ਸੰ: ੧੭੪੧ ਬਿਕ੍ਰਮੀ ਨੂੰ ਵੈਸਾਖੀ ਦੇ ਮੌਕੇ ਪਰ ਬਹੁਤ ਸੰਗਤ ਆਈ ਅਰ

ਸਭਨਾਂ ਨੇ ਦਰਸ਼ਨ ਪਾ ਆਪਣੇ ਮਨ ਦੇ ਮਨੋਰਥ ਪੂਰੇ ਕੀਤੇ ਬੇਅੰਤ ਸਿੱਖ ਸਿੱਖਣੀਆਂ ਨੇ ਗੁਰਮੰਤ੍ਰ ਲਿਆ ਏਸ ਵੇਲੇ ਰਾਮ ਸ਼ਰਨ ਕੁਮਰਾਵ ਬਿਜਵਾੜੇ ਦੇ ਖਤਰੀ ਨੇ ਬੜੀ ਅਧੀਨਗੀ ਨਾਲ ਆਪਣੀ ਬੇਟੀ ਸੁੰਦਰੀ ਜੀ ਦਾ ਡੋਲਾ ਗੁਰੂ ਜੀ ਦੇ ਅਰਪਨ ਕੀਤਾ। ਭਾਵੇਂ ਗੁਰੂ ਸਾਹਿਬ ਤਾਂ ਦੂਜਾ ਵਿਆਹ ਕਰਾਉਣਾ ਨਹੀਂ ਸਨ ਚਾਹੁੰਦੇ ਪਰ ਰਾਮ ਸ਼ਰਨ ਦੀ ਬੇਨਤੀ ਬਹੁਤ ਕਰਨ ਕਰਕੇ ਅਰ ਉਸ ਦਾ ਸੰਕਲਪ ਵੀ ਇਹ ਸੀ ਅਰ ਮਾਤਾ ਨਾਨਕੀ ਵੀ ਇਹ ਕਹਿਣ ਜਿਸ ਕਰਕੇ ਸਾਹਿਬਾਂ ਨੇ ਮੰਨ ਲਿਆ। ਇਹਨਾਂ ਤੋਂ ਹੀ ਦੂਜੇ ਸਾਲ ਸਾਹਿਬਜ਼ਾਦਾ ਅਜੀਤ ਸਿੰਘ ਜੀ ਪ੍ਰਗਟੇ।

## ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ

ਦੂਨ ਸਿਰਮੌਰ ਦੇ ਰਾਜੇ ਮੇਦਨੀ ਪ੍ਰਕਾਸ਼ ਨਾਹਣੀਏ ਦਾ ਦੂਣ ਗੜਵਾਲ ਦੇ ਰਾਜੇ ਫਤੇਸ਼ਾਹ ਸ੍ਰੀ ਨਗਰੀਏ ਦੀ ਆਪੇ ਵਿਚ ਹੱਦ ਬੰਨੇ ਬਦਲੇ ਬੜੇ ਚਿਰਾਂ ਦੀ ਲਗ ਰਹੀ ਸੀ। ਸੋਢੀ ਰਾਮਰਾਇ ਜੀ ਉਸ ਸਮੇਂ ਦੂਣ ਗੜਵਾਲ ਨੂੰ ਚੰਗਾ ਦੇਸ ਜਾਣ ਉਥੇ ਹੀ ਰਹਿੰਦੇ ਸਨ, ਫਤੇਸ਼ਾਹ ਨੇ ਰਾਮ ਰਾਇ ਨੂੰ ਪੰਜ ਪਿੰਡ ਮਾਫੀ ਦੇ ਕੇ ਆਪਣੀ ਤਰਫ ਕਰ ਲਿਆ ਅਰ ਰਾਮ ਰਾਇ ਜੀ ਦੀ ਮਦਦ ਨਾਲ ਰਾਜੇ ਮੇਦਨੀ ਪ੍ਰਕਾਸ਼ ਦੇ ਬਹੁਤ ਸਾਰੇ ਪਿੰਡ ਤੇ ਜੰਗਲ ਫਤੇ ਸ਼ਾਹ ਨੇ ਦਬਾ ਲਏ।

ਹੁਣ ਰਾਜੇ ਫਤੇ ਸ਼ਾਹ ਨੂੰ ਬੜੀ ਚਪਪਟੀ ਲਗੀ ਕਿ ਕਿਸੇ ਤਰ੍ਹਾਂ ਮੇਰੀ ਜਿੱਤ ਹੋਵੇ। ਕਈ ਉਪਾਅ ਕੀਤੇ ਪਰ ਕੁਛ ਨਾ ਬਣਿਆ। ਬ੍ਰਾਹਮਣਾਂ ਦੇ ਕਹੇ ਦੇਵੀ ਦੇਵਤੇ ਤੇ ਹੋਮ ਯਗ ਕੀਤੇ ਪਰ ਕੁਛ ਨਾ ਬਣਿਆ ਤਦ ਵਜੀਰ ਨੇ ਇਹ ਸਲਾਹ ਦਿਤੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨੀ ਲਗੇ। ਫਿਰ ਰਾਮ ਰਾਇ ਗੁਰੂ ਜੀ ਦਾ ਪ੍ਰਤਾਪ ਕਰਕੇ ਆਪੇ ਭਜ ਜਾਵੇਗਾ। ਸੋ ਰਾਜਾ ਮੇਦਨੀ ਪ੍ਰਕਾਸ਼ ਨਾਹਣ ਵਾਲਾ ਗੁਰੂ ਜੀ ਦੀ ਸ਼ਰਨੀ ਆਇਆ ਤੇ ਚਰਨੀਂ ਪੈ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੇਰੀ ਰਖਿਆ ਕਰਕੇ ਮੇਰੇ ਦੇਸ਼ ਨੂੰ ਪਵਿਤਰ ਕਰੋ। ਗੁਰੂ ਜੀ ਤਾਂ ਅਗੇ ਹੀ ਪਰੇਮ ਦੇ ਵਸ ਸਨ। ਇਸ ਲਈ ਨਾਹਣ ਪਤੀ ਦੀ ਬੇਨਤੀ ਮੰਨ ਲਈ।

# ਦੋਨਾਂ ਰਾਜਿਆਂ ਦਾ ਮਿਲਾਪ ਕਰਾਉਣਾ

ਗੁਰੂ ਸਾਹਿਬ ਜਦ ਨਾਹਣ ਪੁਜੇ ਤਾਂ ਰਾਮ ਰਾਇ ਨੇ ਗੜ੍ਹਵਾਲੀਏ ਰਾਜੇ ਫਤੇ ਸ਼ਾਹ ਨੂੰ ਆਖ ਦਿਤਾ ਕਿ ਹੁਣ ਤੂੰ ਰਾਜੇ ਮੇਦਨੀ ਪ੍ਰਕਾਸ਼ ਨਾਲ ਸੁਲਾਹ ਕਰ ਲੈ ਕਿਉਂਕਿ ਮੇਰੇ ਪੂਜਨੀਕ ਗੁਰੂ ਅਜ਼ਮਤ ਦੇ ਸਮੁੰਦਰ ਨਾਹਣ ਆ ਪਹੁੰਚੇ ਹਨ। ਮੇਰੀ ਕੁਛ ਪੇਸ਼ ਨਹੀਂ ਜਾਣੀ। ਇਸ ਕਰਕੇ ਗੜ੍ਹਵਾਲੀਏ ਨੇ ਜਿੰਨੇ ਪਿੰਡ ਨਾਹਣ ਵਾਲੇ ਦੇ ਦਬਾ ਰਖੇ ਸਨ ਡਰ ਕੇ ਛਡ ਦਿਤੇ। ਇਹ ਗੱਲ ਸੁਣ ਕੇ ਨਾਹਣ ਦਾ ਰਾਜਾ ਬੜਾ ਖੁਸ਼ ਹੋਇਆ ਤੇ ਗੁਰੂ ਜੀ ਨੇ ਦੋਹਾਂ ਰਾਜਿਆਂ ਦੀ ਆਪਸ ਵਿਚ ਮਿਤ੍ਰਚਾਰੀ ਕਰਾ ਦਿਤੀ। ਜਿਥੇ ਗੁਰੂ ਸਾਹਿਬ ਉਤਰੇ ਸਨ ਰਾਜੇ ਨੇ ਆਪਣੇ ਹੱਥ ਨਾਲ ਉਥੇ ਝੰਡਾ ਗੱਡ ਕੇ ਗੁਰੂ ਕੀ ਯਾਦਗਾਰ ਕਾਇਮ ਕਰ ਦਿਤੀ।

# ਪਾਉਂਟਾ ਨਗਰ ਵਸਾਉਣਾ

ਰਾਜੇ ਮੇਦਨੀ ਪ੍ਰਕਾਸ਼ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਕ੍ਰਿਪਾ ਕਰਕੇ ਆਪ ਇਥੇ ਇਕ ਨਗਰ ਵਸਾਓ ਤੇ ਕਦੀ-ਕਦੀ ਆਪ ਇਥੇ ਆ ਕੇ ਰਿਹਾ ਕਰੋ। ਜਿਸ ਕਰਕੇ ਮੈਂ ਦਰਸ਼ਨ ਕਰਕੇ ਅਨੰਦ ਲਿਆ ਕਰਾਂ। ਸੋ ਸ੍ਰੀ ਗੁਰੂ ਮਹਾਰਾਜ ਜੀ ਨੇ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਮਨਜ਼ੂਰ ਕਰਕੇ ਜਮਨਾ ਕਿਨਾਰੇ ਪਾਉਂਟਾ ਸਾਹਿਬ ਨਗਰ ਵਸਾਇਆ। ਥੋੜ੍ਹੇ ਚਿਰਾਂ ਵਿਚ ਗੁਰੂ ਜੀ ਦੇ ਪ੍ਰਤਾਪ ਨਾਲ ਸ਼ਹਿਰ ਚੰਗਾ ਵਸ ਗਿਆ। ਗੁਰੂ ਜੀ ਦਾ ਇਥੇ ਆਉਣਾ ਸੁਣ ਕੇ ਸੰਗਤਾਂ ਦੀ ਭੀੜ ਬੜੀ ਲਗੀ ਰਹੇ। ਬੜਾ ਲੰਗਰ ਚਲੇ। ਦੋ ਵਾਰ ਦੀਵਾਨ ਲਗੇ ਤੇ ਸ਼ਬਦ ਕੀਰਤਨ ਹੋਵੇ। ਰਾਜਾ ਫਤਹ ਸ਼ਾਹ ਤੇ ਮੇਦਨੀ ਪ੍ਰਕਾਸ਼ ਵੀ ਦਰਸ਼ਨ ਨੂੰ ਆਉਂਦੇ।

# ਸੱਯਦ ਬੁਧੂ ਸ਼ਾਹ ਦਾ ਮਿਲਣਾ

ਸੱਯਦ ਬੁਧੂ ਸ਼ਾਹ ਸਢੌਰੇ ਵਾਲਾ ਜਗੀਰਦਾਰ ਆਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਹੋਇਆ ਗੁਰੂ ਕੇ ਦਰਬਾਰ ਦੀ ਮਹਿਮਾ ਸੁਣ ਦਰਸ਼ਨ ਕਰਨ ਨੂੰ ਪਾਉਂਟੇ ਆਇਆ। ਗੁਰੂ ਜੀ ਨਾਲ ਦਸਤ ਪੰਜਾ ਲੈਣ ਸਮੇਂ ਇਸ ਨੇ

ਪੱਕਾ ਜਾਣ ਲਿਆ ਕਿ ਗੁਰੂ ਜੀ ਸ੍ਰੀ ਗੁਰੂ ਨਾਨਕ ਸਾਹਿਬ ਸਰੂਪ ਸਰਬ ਸ਼ਕਤੀਵਾਨ ਹਨ । ਗੁਰੂ ਜੀ ਦੀ ਜ਼ਾਹਰੀ ਤੇ ਬਾਤਨੀ ਸਮਰਥਾ ਦੇਖ ਕੇ ਅਸਚਰਜ ਰਹਿ ਗਿਆ । ਜਿੰਨੇ ਪ੍ਰਸ਼ਨ ਇਸ ਨੇ ਚੌਥੇ ਪਦ ਦੇ ਕੀਤੇ । ਗੁਰੂ ਜੀ ਨੇ ਅਜਿਹੇ ਜੋਰ ਦੇ ਭਰੇ ਹੋਏ ਜਵਾਬ ਦਿਤੇ ਜੋ ਉਹ ਸੁਣ ਕੇ ਅਸਚਰਜ ਰਹਿ ਗਿਆ । ਭਾਵੇਂ ਬੁਧੂ ਸ਼ਾਹ ਬੜਾ ਅਜ਼ਮਤੀ ਪੀਰ ਮਸ਼ਹੂਰ ਸੀ ਪਰ ਗੁਰੂ ਜੀ ਦੀ ਆਤਮ ਸ਼ਕਤੀ ਵੇਖ ਕੇ ਬੁਧੂ ਸ਼ਾਹ ਵੀ ਬੜਾ ਸ਼ਰਧਾਵਾਨ ਬਣ ਗਿਆ । ਕਈ ਦਿਨ ਗੁਰੂ ਪਾਸ ਠਹਿਰ ਕੇ ਸਤਿਸੰਗ ਦੀਆਂ ਕਥਾ ਵਾਰਤਾ ਕਰਦਾ ਰਿਹਾ । ਪ੍ਰਸ਼ਾਦ ਗੁਰੂ ਕੇ ਲੰਗਰੋਂ ਸਭ ਰਾਜਾ ਰੰਕ ਨੂੰ ਮਿਲਦਾ ਸੀ, ਜਿਸ ਖਰਚ ਨੂੰ ਵੇਖ ਕੇ ਰਾਜਾ ਪਰਜਾ ਪੀਰ ਫਕੀਰ ਸਭ ਹੈਰਾਨ ਹੋ ਕੇ ਆਖਦੇ ਕਿ ਗੁਰੂ ਕੇ ਘਰ ਇਤਨੀ ਦੌਲਤ ਕਿਥੋਂ ਆਂਵਦੀ ਹੈ । ਯੋਗ ਪੁਰਸ਼ਾਂ ਨੇ ਇਹ ਸਮਝਾਇਆ ਕਿ ਗੁਰੂ ਕੇ ਘਰ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਰਕਤ ਹੈ ।

## ਜੈਦਰਥ ਦਾ ਉਦਾਰ ਕਰਨਾ

ਇਸੇ ਸਮੇਂ ਇਕ ਸ਼ਿਕਾਰ ਵਿਚ ਗੁਰੂ ਜੀ ਨੇ ਵਡਾ ਭਾਰਾ ਭਿਅੰਕਰ ਕੇਹਰ (ਜਿਸ ਨੇ ਅਨੇਕ ਸੂਰਬੀਰ ਸ਼ਿਕਾਰੀਆਂ ਦਾ ਸ਼ਿਕਾਰ ਕੀਤਾ ਸੀ) ਸ਼ਮਸ਼ੇਰ ਨਾਲ ਮਾਰਿਆ । ਉਸਦੀ ਡਰਾਉਣੀ ਸ਼ਕਲ ਨੂੰ ਦੇਖ ਕੇ ਰਾਜੇ ਤੇ ਬੁਧੂ ਸ਼ਾਹ ਅਸਚਰਜ ਸੀ । ਤਦੋਂ ਨੂੰ ਉਹੋ ਸ਼ੇਰ ਦੇਵਤਾ ਬਣ ਗੁਰੂ ਜੀ ਦੀ ਉਸਤਤੀ ਕਰਨ ਲਗਾ। ਜਿਸ ਤੋਂ ਵੀ ਵਧੇਰੇ ਅਚੰਭੇ ਨੂੰ ਪ੍ਰਾਪਤ ਹੋਏ ਰਾਜੇ ਮੇਦਨੀ ਪ੍ਰਕਾਸ਼ ਨੇ ਪੁਛਿਆ ਤੂੰ ਕੌਣ ਹੈਂ ? ਤਾਂ ਉਸ ਆਖਿਆ ਮੈਂ ਪਹਿਲੇ ਜੈਦਰਥ ਨਾਮ ਦਾ ਰਾਜਾ ਸੀ, ਮਹਾਭਾਰਤ ਦੇ ਜੁਧ ਵਿਚ ਅਭਿਮੰਨੂੰ ਆਦਿਕ ਅਨੇਕ ਜੋਧਿਆਂ ਨੂੰ ਛਲ ਵਲ ਕਰਕੇ ਮਾਰਦਾ ਰਿਹਾ ਸਾਂ ਜਿਸ ਦਾ ਫਲ ਮੈਨੂੰ ਇਹੋ ਜਿਹੀਆਂ ਚੰਦਰੀਆਂ ਤਾਮਸੀ ਜੂਨਾਂ ਮਿਲਦੀਆਂ ਰਹੀਆਂ । ਹੁਣ ਗੁਰੂ ਸਾਹਿਬ ਜੋ ਸਾਖਿਆਤ ਅਕਾਲ ਪੁਰਖ ਹਨ ਤਾਂ ਇਹਨਾਂ ਹਥੋਂ ਮੇਰੀ ਤਾਮਸੀ ਜੂਨ ਕਟੀ ਗਈ ਹੈ । ਹੁਣ ਮੈਂ ਦੇਵਤਾ ਬਣ ਕੇ ਬੈਕੁੰਠ ਨੂੰ ਚਲਿਆ ਹਾਂ । ਹਮੇਸ਼ ਉਥੇ ਹੀ ਨਿਵਾਸ ਕਰਾਂਗਾ । ਇੰਨਾ ਕਹਿ ਕੇ ਉਹ ਬਿਬਾਨ ਪਰ ਬੈਠ ਅਕਾਸ਼ ਵਿਚ ਇਉਂ ਚਮਕਦਾ ਚਲਾ ਗਿਆ ਜੀਕੂੰ ਬੁਰਜ ਚੜ੍ਹਦਾ ਜਾਂਦਾ ਹੋਵੇ । ਇਹ

ਚਰਿਤ੍ਰ ਦੇਖ ਰਾਜੇ ਤੇ ਪੀਰ ਬੁਧੂ ਸ਼ਾਹ ਆਦਿਕ ਸਭ ਲੋਕ ਅਸਚਰਜ ਰਹਿ ਗਏ । ਉਸ ਦਿਨ ਤੋਂ ਗੁਰੂ ਸਾਹਿਬ ਨੂੰ ਪ੍ਰਤੱਖ ਈਸ਼ਵਰ ਸਮਝ ਗੁਰੂ ਕੇ ਬਚਨਾਂ ਤੇ ਭਰੋਸਾ ਰੱਖਣ ਲਗ ਪਏ । ਇਸੇ ਪ੍ਰਕਾਰ ਕਈ ਦਿਨ ਸ਼ਿਕਾਰ ਤੇ ਸਤਿਸੰਗ ਦਾ ਅਨੰਦ ਲੈਂਦੇ ਰਹੇ । ਬੁਧੂ ਸ਼ਾਹ ਗੁਰੂ ਜੀ ਦੀ ਮਹਿਮਾ ਕਰਦਾ ਹੋਇਆ ਵਿਦਾ ਹੋਇਆ ।

## ਰਾਜੇ ਦੇ ਘਰ ਬੇਟਾ ਬਖਸ਼ਣਾ

ਰਾਜੇ ਮੇਦਨੀ ਪ੍ਰਕਾਸ਼ ਦੇ ਬੇਟਾ ਕੋਈ ਨਹੀਂ ਸੀ । ਗੁਰੂ ਜੀ ਦੀ ਦਇਆ ਨਾਲ ਅਸੂ ਸੰ: ੧੭੪੨ ਬਿ: ਨੂੰ ਲੜਕਾ ਪੈਦਾ ਹੋਇਆ । ਜਿਸ ਕਰਕੇ ਰਾਜੇ ਦੀ ਸ਼ਰਧਾ ਰਾਣੀਆਂ ਸਮੇਤ ਬਹੁਤ ਵਧ ਗਈ । ਉਸ ਖੁਸ਼ੀ ਵਿਚ ਬੁਧੂ ਸ਼ਾਹ ਰਾਜਾ ਫਤੇ ਸ਼ਾਹ ਮੇਦਨੀ ਪ੍ਰਕਾਸ਼ ਤੇ ਗੁਰੂ ਸਾਹਿਬ ਪਾਉਂਟੇ ਠਹਿਰ ਕੇ ਕਈ ਦਿਨ ਸ਼ਿਕਾਰ ਖੇਡਦੇ ਤੇ ਰਾਗ ਰੰਗ ਦੇਖਦੇ ਰਹੇ । ਉਹਨਾਂ ਵਿਚ ਹੀ ਫਤੇ ਸ਼ਾਹ ਦੇ ਘਰ ਪੁੱਤਰ ਹੋਣ ਦੀ ਖੁਸ਼ਖਬਰੀ ਸੁਣ ਕੇ ਹੋਰ ਵੀ ਵਧੇਰੇ ਅਨੰਦ ਵਧ ਗਿਆ । ਜਿਸ ਤੋਂ ਅਨੇਕ ਪ੍ਰਬਤੀ ਰਾਜੇ ਰਾਣੇ ਗੁਰੂ ਕੀ ਕ੍ਰਿਪਾ ਦੇ ਉਮੈਦਵਾਰ ਹੋ ਕੇ ਸੇਵਾ ਕਰਨ ਲਗ ਪਏ । ਗੁਰੂ ਕਾ ਪ੍ਰਤਾਪ ਦਿਨੋ ਦਿਨ ਵਧਣ ਲਗਾ । ਰਾਜਿਆਂ ਦੀ ਸ਼ਰਧਾ ਵਧੀ । ਗੁਰੂ ਕੇ ਸਿੱਖ ਬੜੇ ਖੁਸ਼ ਹੋਏ। ਦੇਸ਼ਾਂ ਦੇਸ਼ਾਂਤ੍ਰਾਂ ਤੋਂ ਬਹੁਤ ਭੇਟਾ ਲੈ ਕੇ ਆਉਣ ਲਗੇ ਤੇ ਮਨੋ ਕਾਮਨਾ ਪਾਵਣ ਲਗੇ । ਜਿੰਨਾਂ ਵਧੇਰੇ ਧਨ ਆਵੇ ਸ੍ਰੀ ਗੁਰੂ ਜੀ ਉਤਨਾ ਹੀ ਖਰਚ ਵਧਾਉਂਦੇ ਰਹੇ ।

## ਰਾਮ ਰਾਇ ਦਾ ਮਿਲਣਾ

ਗੁਰੂ ਜੀ ਦਾ ਪ੍ਰਤਾਪ ਦੇਖ ਕੇ ਰਾਮ ਰਾਇ ਦੇ ਦਿਲ ਵਿਚ ਗੁਰੂ ਜੀ ਨਾਲ ਮੇਲ ਕਰਨ ਤੇ ਦਿਲ ਕੀਤਾ ਅਰ ਆਪਣੀਆਂ ਪਿਛਲੀਆਂ ਬੁਰਾਈਆਂ ਜੋ ਅਠਵੇਂ ਤੇ ਨੌਂਵੇਂ ਗੁਰੂ ਜੀ ਨਾਲ ਕੀਤੀਆਂ ਸਨ ਉਹਨਾਂ ਦਾ ਪਛਤਾਵਾ ਕਰਕੇ ਡਰਨ ਲਗਾ ਕਿ ਮਤੇ ਗੁਰੂ ਗੋਬਿੰਦ ਸਿੰਘ ਜੀ ਸਾਡੇ ਪਾਪਾਂ ਦਾ ਫਲ ਨਾ ਦੇਣ । ਇਸ ਲਈ ਉਸ ਨੇ ਆਪਣੇ ਮਸੰਦ ਨਾਲ ਸਲਾਹ ਕੀਤੀ ਤਾਂ ਬਹਿਲੋ ਦੇ ਪੋਤਰੇ ਨੇ ਕਿਹਾ ਕਿ ਮੇਰੇ ਭਰਾ ਤਾਰੇ ਦੇ ਤੀਰ ਬੜੇ ਸਖਤ ਹਨ,

ਜੋ ਕੜਾਹੇ ਤੇ ਹਾਥੀਆਂ ਵਿਚ ਦੀ ਸਣੇ ਪਾਰ ਬੋਲਦੇ ਹਨ ਤਾਂ ਉਹਨਾਂ ਅਗੇ ਕੌਣ ਠਹਿਰੇਗਾ। ਪਾਸ ਦੀ ਜਾਂਦੇ ਰਾਇ ਨੇ ਰਾਮ ਰਾਇ ਅਗੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਓਨ੍ਹਾਂ ਗੁਰੂਆਂ ਦੇ ਗੱਦੀ ਨਸ਼ੀਨ ਹਨ, ਜਿਨ੍ਹਾਂ ਨੇ ਅਨੇਕ ਪ੍ਰਕਾਰ ਦੇ ਕਸ਼ਟ ਸਹਾਰ ਕੇ ਵੀ ਵਿਰੋਧੀਆਂ ਦਾ ਨਾਸ ਕੀਤਾ। ਗੁਰੂ ਜੀ ਦਾ ਸੁਭਾਅ ਬੜਾ ਸ਼ਾਂਤਕੀ ਹੈ। ਤੁਹਾਨੂੰ ਚਾਹੀਦਾ ਹੈ ਕਿ ਆਪਣਾ ਚਾਚਾ ਗੱਦੀ ਨਸ਼ੀਨ ਜਾਣ ਕੇ ਮੇਲ ਕਰਨਾ ਚਾਹੀਦਾ ਹੈ। ਇਸ ਕਰਕੇ ਇਹ ਪੱਤ੍ਰਕਾ ਇਸ ਮੇਲ ਦੀ ਲਿਖੀ ਜਿਸਦਾ ਤਾਤਪਰਯ ਇਹ ਸੀ ਕਿ ਚਾਚਾ ਜੀ ਮੈਂ ਆਪ ਦਾ ਦਾਸ ਹਾਂ। ਮੈਨੂੰ ਧੀਰ ਮਲ ਨਾ ਸਮਝਣਾ ਮੈਂ ਆਪ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦਾ ਰੂਪ ਸਮਝਦਾ ਹਾਂ। ਸਗੋਂ ਆਪ ਨਾਲ ਕੁਛ ਗੁਪਤ ਗੱਲਾਂ ਵੀ ਕਰਨੀਆਂ ਚਾਹੁੰਦਾ ਹਾਂ। ਗੁਰੂ ਜੀ ਨੇ ਬੜੀ ਖੁਸ਼ੀ ਨਾਲ ਮਿਲਣਾ ਮਨਜ਼ੂਰ ਕੀਤਾ। ਜਮਨਾ ਕਿਨਾਰੇ ਮਿਲਣ ਦੀ ਜਗ੍ਹਾ ਮੁਕਰਰ ਹੋਈ।

ਦੂਸਰੇ ਦਿਨ ਜਮਨਾ ਕਿਨਾਰੇ ਸੰ: ੧੭੪੨ ਵੈਸਾਖ ੧੭ ਨੂੰ ਰਾਮ ਰਾਇ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਲਈ ੨੦੦ ਸਵਾਰ ਲੈ ਕੇ ਆਏ ਅਰ ਕਿਸ਼ਤੀ ਵਿਚ ਮੇਲ ਹੋਇਆ। ਰਾਮ ਰਾਇ ਜੀ ਨੇ ਆਪਣੇ ਚਾਚਾ ਜੀ ਨੂੰ ਨਿਸ਼ਕਪਟ ਗੱਦੀ ਨਸ਼ੀਨ ਗੁਰੂ ਸਮਝ ਕੇ ਚਰਨਾਂ ਤੇ ਮੱਥਾ ਟੇਕਿਆ ਤੇ ਆਪਣੇ ਔਗੁਣਾਂ ਦੀ ਮਾਫੀ ਮੰਗੀ। ਰਾਮ ਰਾਇ ਜੀ ਨੇ ਇਕ ਸੁੰਦਰ ਮਾਲਾ ਮੋਤੀਆਂ ਦੀ ਗੁਰੂ ਜੀ ਦੀ ਭੇਟਾ ਕੀਤੀ। ਫਿਰ ਵਖਰੇ ਹੋ ਕੇ ਦਰਿਆ ਦੀ ਸੈਰ ਕਰਦੇ ਰਹੇ। ਰਾਮ ਰਾਇ ਨੇ ਆਪਣੇ ਮਸੰਦਾਂ ਦਾ ਕਪਟ ਜਾਹਰ ਕੀਤਾ। ਗੁਰੂ ਜੀ ਨੇ ਰਾਮ ਰਾਇ ਜੀ ਨੂੰ ਸ਼ਾਂਤੀ ਬਖਸ਼ੀ ਤੇ ਆਖਿਆ ਕਿ ਮੈਂ ਵੇਲੇ ਸਿਰ ਸਭ ਦਾ ਸੁਧਾਰ ਕਰਾਂਗਾ। ਉਸ ਵੇਲੇ ਗੁਰੂ ਜੀ ਦੇ ਸਿੱਖ ਤਾਂ ਕੰਢੇ ਪਰ ਖੜੇ ਹੋ ਕੇ ਦੋਨਾਂ ਸਾਹਿਬਾਂ ਦਾ ਦਰਸ਼ਨ ਕਰਦੇ ਰਹੇ ਪਰ ਰਾਮ ਰਾਇ ਦੇ ਸੇਵਕ ਅੱਖਾਂ ਮੀਟ ਪਿਠ ਕਰ ਕੇ ਖੜੇ ਰਹੇ। ਜਿਸ ਕਰ ਕੇ ਸਾਹਿਬਾਂ ਬਚਨ ਕੀਤਾ ਰਾਮ ਰਾਇ ਤੇਰੀ ਸੰਗਤ ਭੂਤਨੀ ਹੈ। ਫਿਰ ਬਹਿਲੋ ਦੇ ਪੋਤਰੇ ਗੁਰਦਾਸ ਨੂੰ ਗੁਰੂ ਜੀ ਨੇ ਪੁਛਿਆ ਸੁਣਾ ਭਾਈ ਤੂੰ ਜੋ ਕਿਹਾ ਸੀ ਮੇਰੇ ਭਰਾ ਤਾਰੇ ਦੇ ਤੀਰਾਂ ਅਗੇ ਗੁਰੂ ਜੀ ਕੀ ਚੀਜ ਹੈ। ਇਹ ਸੁਣ ਕੇ ਬਹਿਲੋ ਕੇ ਗੁਰਦਾਸ ਨੇ ਚਰਨ ਫੜੇ ਤੇ ਗੁਰੂ ਜੀ ਨੂੰ ਅੰਤਰਜਾਮੀ ਜਾਣ ਕੇ ਖਿਮਾਂ ਮੰਗੀ। ਫਿਰ

ਵੀ ਕਈ ਵਾਰ ਰਾਮ ਰਾਇ ਜੀ ਦਾ ਮੇਲ ਹੁੰਦਾ ਰਿਹਾ ।

ਜਦ ਰਾਮ ਰਾਇ ਚਲਿਆ ਗਿਆ ਤਾਂ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਪੁਛਿਆ ਤੁਸੀਂ ਰਾਮ ਰਾਇ ਨੂੰ ਕੀ ਸਮਝ ਕੇ ਦੇਖਦੇ ਸੀ ਤਾਂ ਸਿੱਖਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਅਸੀਂ ਤਾਂ ਆਪ ਦਾ ਰੂਪ ਹੀ ਦੇਖਦੇ ਸਾਂ । ਗੁਰੂ ਜੀ ਨੇ ਕਿਹਾ ਠੀਕ ਸਿੱਖਾਂ ਨੂੰ ਐਸਾ ਹੀ ਭਰੋਸਾ ਚਾਹੀਦਾ ਹੈ । ਜਦ ਰਾਮ ਰਾਇ ਨੇ ਆਪਣੇ ਸਿੱਖਾਂ ਨੂੰ ਪੁਛਿਆ ਤਾਂ ਉਹਨਾਂ ਕਿਹਾ ਅਸੀਂ ਦੂਸਰੇ ਗੁਰੂ ਦਾ ਦਰਸ਼ਨ ਨਹੀਂ ਕਰਨਾ ਚਾਹੁੰਦੇ ਸੀ । ਇਹ ਸੁਣ ਕੇ ਰਾਮ ਰਾਇ ਕ੍ਰੋਧ ਨਾਲ ਬੋਲਿਆ ਕਿ ਠੀਕ ਤੁਸੀਂ ਕਲਗੀਧਰ ਜੀ ਦੇ ਬਚਨ ਅਨੁਸਾਰ ਭੂਤ ਹੀ ਹੋਵੋਗੇ ।

## ਪਠਾਣ ਤੇ ਰਾਜਪੂਤ ਨੌਕਰ ਰਖਣੇ

ਦਾਮਲੇ ਪਿੰਡ ਦੇ ੫੦੦ ਪਠਾਣ ਜੋ ਬਾਦਸ਼ਾਹ ਨੇ ਕਢ ਦਿਤੇ ਸਨ । ਇਹ ਸਾਰੇ ਬੁਧੂ ਸ਼ਾਹ ਦੇ ਮੁਰੀਦ ਸਨ । ਔਰੰਗਜ਼ੇਬ ਤੋਂ ਡਰਦੇ ਕਿਸੇ ਰਾਜੇ ਜਾਂ ਨਵਾਬ ਨੇ ਵੀ ਇਹਨਾਂ ਨੂੰ ਨਾ ਰਖਿਆ । ਇਸ ਕਰਕੇ ਬੇਰੁਜ਼ਗਾਰ ਫਿਰ ਰਹੇ ਸਨ । ਬੁਧੂ ਸ਼ਾਹ ਨੇ ਗੁਰੂ ਘਰ ਨੂੰ ਨਿਓਟਿਆਂ ਦੀ ਓਟ ਜਾਣ ਕੇ ਬੇਨਤੀ ਕਰਕੇ ਪਠਾਣਾਂ ਨੂੰ ਮਹਾਰਾਜ ਕੋਲ ਨੌਕਰ ਕਰਵਾ ਦਿਤਾ । ਉਹਨਾਂ ਵਿਚ ਕਾਲੇ ਖਾਂ, ਭੀਖਨ ਖਾਂ, ਨਜਾਬਤ ਖਾਂ, ਹਿਮਾਯਤ ਖਾਂ ਤੇ ਉਮਰ ਖਾਂ ਆਦਿਕ ਸਰਦਾਰ ਸਨ । ਗੁਰੂ ਜੀ ਨੇ ੧) ਰੋਜ਼ ਘੋੜ ਸਵਾਰ ਦਾ ਅਤੇ ੫) ਰੋਜ਼ ਸਰਦਾਰ ਦੀ ਤਨਖਾਹ ਲਾ ਦਿਤੀ ।

ਇਸ ਤਰ੍ਹਾਂ ਬਹੁਤ ਸਾਰੇ ਰਾਜਪੂਤ ਉਘੋ ਜੀ, ਜਵਾਹਰ ਜੀ, ਰਘੋ ਜੀ, ਭਾਗੂ ਜੀ ਤੇ ਬਚਿਤਰ ਸਿੰਘ ਆਦਿਕ ਗੁਰੂ ਜੀ ਨੇ ਨੌਕਰ ਰਖੇ ।

## ਗੁਰੂ ਜੀ ਨੇ ਵਿਦਿਆ ਦਾ ਪ੍ਰਚਾਰ ਕਰਨਾ

ਜਿਸ ਤਰ੍ਹਾਂ ਸਾਹਿਬਾਂ ਨੂੰ ਸੂਰਬੀਰ ਰੱਖਣ ਦਾ ਸ਼ੌਕ ਸੀ, ਉਸੇ ਤਰ੍ਹਾਂ ਵਿਦਿਆ ਵਲ ਵੀ ਮਹਾਰਾਜ ਨੇ ਧਿਆਨ ਦਿਤਾ । ਆਪਣੇ ਪਾਸ ੫੨ ਕਵੀ ਅਛੇ ਵਿਦਵਾਨ ਨੌਕਰ ਰੱਖ ਕੇ ਪਾਠਸ਼ਾਲਾ ਖੋਲ੍ਹ ਦਿਤੀ ਅਤੇ ਪੰਜਾਂ ਸਿੱਖਾਂ ਨੂੰ ਸੰ: ੧੭੪੨ ਬਿ: ਨੂੰ ਸੰਸਕ੍ਰਿਤ ਪੜ੍ਹਨ ਲਈ ਕਾਂਸ਼ੀ ਭੇਜਿਆ । ਉਨ੍ਹਾਂ ਦੇ ਨਾਮ

ਇਹ ਹਨ : ਭਾਈ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੌਣ ਸਿੰਘ, ਰਾਮ ਸਿੰਘ । ਇਹ ਪੰਜ ਸਿੱਖ ਬੜੇ ਲਾਇਕ ਪੰਡਤ ਬਣ ਕੇ ਆਏ । ਫਿਰ ਗੁਰੂ ਜੀ ਨੇ ਕਾਂਸ਼ੀ ਬਣਾ ਲਈ ਅਰ ਵਿਦਿਆ ਦਾ ਬਹੁਤ ਪ੍ਰਚਾਰ ਕੀਤਾ। ਉਹਨਾਂ ਪੰਡਤਾਂ ਦੀ ਸੰਪ੍ਰਦਾ ਅਜ ਕਲ੍ਹ ਨਿਰਮਲੇ ਸੰਤ ਹਨ ਜੋ ਬਹੁਤ ਦੂਰ ਦੂਰ ਜਾ ਕੇ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਦਾ ਪ੍ਰਚਾਰ ਕਰਦੇ ਹਨ, ਓਦੋਂ ਤੋਂ ਹੀ ਨਿਰਮਲੇ ਪੰਥ ਪ੍ਰਗਟ ਹੋਇਆ ।

## ਰਾਮ ਰਾਇ ਦਾ ਚਲਾਣਾ ਤੇ ਮਸੰਦਾਂ ਨੂੰ ਸੋਧਣਾ

ਸੋਢੀ ਰਾਮ ਰਾਇ ਜੀ ਦੀ ਇਸਤਰੀ ਪੰਜਾਬ ਕੌਰ ਜੀ ਨੇ ਚਿਠੀ ਭੇਜੀ ਜਿਸ ਤੋਂ ਪਤਾ ਲਗਾ ਕਿ ਰਾਮ ਰਾਇ ਜੀ ਦੇਹ ਤਿਆਗ ਗਏ ਹਨ । ਤੁਸੀਂ ਆ ਕੇ ਸਾਡੇ ਘਰ ਦਾ ਬੰਦੋਬਸਤ ਕਰੋ । ਗੁਰੂ ਜੀ ਗਏ, ਰਾਮ ਰਾਇ ਦੀ ਇਸਤਰੀ ਨੇ ਸਭ ਹਾਲ ਰੁਦਨ ਕਰਕੇ ਸੁਣਾਇਆ ਕਿ ਉਹ ਸਮਾਧੀ ਲਾ ਕੇ ਅੰਦਰ ਪਏ ਸਨ ਤੇ ਉਨ੍ਹਾਂ ਦਾ ਰੂਹ ਕਿਸੇ ਸਿੱਖਾਂ ਵਲ ਗਿਆ ਸੀ । ਇਨ੍ਹਾਂ ਨੇ ਰਾਮ ਰਾਇ ਜੀ ਨੂੰ ਜੀਉਂਦੇ ਜੀਅ ਸਾੜ ਦਿਤਾ । ਇਹ ਸੁਣ ਕੇ ਗੁਰੂ ਜੀ ਨੇ ਪੰਜਾਬ ਕੌਰ ਨੂੰ ਸਮਝਾਇਆ ਕਿ ਅਸੀਂ ਇਹਨਾਂ ਨੂੰ ਪੂਰੀ ਸਜ਼ਾ ਦਿਆਂਗੇ ਅਰ ਸਭਨਾਂ ਮਸੰਦਾਂ ਨੂੰ ਗੁਰੂ ਜੀ ਨੇ ਇਕੱਠਿਆਂ ਕੀਤਾ । ਸੋ ਸਤਾਰਵੀਂ ਨੂੰ ਗੁਰੂ ਜੀ ਨੇ ਦਸਤਾਰ ਮੋਤੀਆਂ ਦੀ ਮਾਲਾ, ਸੋਨੇ ਦਾ ਚੂੜਾ, ਚਿਟੇ ਦੁਸ਼ਾਲੇ ਉਤੇ ਦਇਆ ਰਾਮ ਪਰੋਹਤ ਦੇ ਹਥੀਂ ਪੰਜਾਬ ਕੌਰ ਨੂੰ ਦਿਤਾ । ਉਸ ਨੇ ਬੜੀ ਖੁਸ਼ੀ ਨਾਲ ਸਿਰ ਤੇ ਰੱਖ ਕੇ ਚੌਂਕੀ ਤੇ ਧਰ ਕੇ ਮੱਥਾ ਟੇਕ ਦਿਤਾ। ਪੰਜਾਬ ਕੌਰ ਨੇ ਬੇਨਤੀ ਕੀਤੀ, ਮਹਾਰਾਜ ! ਮੈਨੂੰ ਨਿਰਗੁਣ ਨਿਧਰੀ ਨੂੰ ਆਪਣੀ ਕੁਲ ਬਧੂ ਜਾਣ ਕੇ ਸਹਾਇਤਾ ਦਿੰਦੇ ਰਹਿਣਾ । ਗੁਰੂ ਜੀ ਨੇ ਆਖਿਆ ਤੇਰਾ ਪ੍ਰਤਾਪ ਵੀ ਬਰਾਬਰ ਰਹੇਗਾ। ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਰੋਸਾ ਰੱਖ ਕੇ ਸਤਿਨਾਮੁ ਦਾ ਮੰਤ੍ਰ ਜਪੋ ਜਪਾਵੋ ।

ਹੁਣ ਮਸੰਦਾਂ ਨੂੰ ਗੁਰੂ ਜੀ ਨੇ ਕੈਦ ਕਰ ਲਿਆ ਕਿਉਂਕਿ ਇਹ ਸਿੱਖਾਂ ਨੂੰ ਵੀ ਬਹੁਤ ਤੰਗ ਕਰਦੇ ਸਨ, ਇਸ ਲਈ ਗੁਰੂ ਜੀ ਨੇ ਆਖਿਆ ਕਿ ਤੁਹਾਡੇ ਕਰਮਾਂ ਦਾ ਫਲ ਮਿਲਣ ਲਗਾ ਹੈ । ਜਿਹੜੇ ਨਿਰਦੋਸ਼ ਸਨ ਉਨ੍ਹਾਂ ਨੂੰ ਗੁਰੂ ਜੀ ਨੇ ਛੱਡ ਦਿਤਾ । ਜਿਨ੍ਹਾਂ ਰਾਮ ਰਾਇ ਨੂੰ ਸਾੜਿਆ ਸੀ ਉਨ੍ਹਾਂ

ਨੂੰ ਮਾਰ ਕੇ ਜਮਾਂ ਦੇ ਹਵਾਲੇ ਕੀਤਾ । ਜੋ ਸਿੱਖਾਂ ਨੂੰ ਤੰਗ ਕਰਦੇ ਸਨ ਤੇ ਭੇਟ ਪੂਜਾ ਚੁਰਾਉਂਦੇ ਸਨ ਉਹਨਾਂ ਨੂੰ ਗਰਮ ਤੇਲ ਕਰਾ ਕੇ ਉਸ ਦੇ ਛਿਟੇ ਮਾਰ ਕੇ ਸਜਾ ਦਿਤੀ ਯਥਾ—'ਦਰ ਲਏ ਲੇਖਾ ਪੀੜ ਛੁਟੈ ਨਾਨਕਾ ਜਿਉ ਤੇਲ' ਅਗੇ ਤੋਂ ਲਿਖਤ ਕਰਾ ਲਈ । ਫਿਰ ਰਾਮ ਰਾਇ ਦੇ ਮਸੰਦ ਇੰਨੇ ਸੁਧਰੇ ਜੋ ਜੀਉਂਦੇ ਜੀਅ ਇਹਨਾਂ ਨੇ ਫਿਰ ਕੋਈ ਐਸਾ ਕੰਮ ਨਾ ਕੀਤਾ ।

# ਤੰਬੋਲ ਦਾ ਝਗੜਾ ਤੇ ਯੁਧ ਭੰਗਾਣੀ

ਰਾਜੇ ਫਤਹ ਸ਼ਾਹ ਸ੍ਰੀ ਨਗਰੀਏ ਨੇ ਬੇਨਤੀ ਕੀਤੀ ਮੇਰੀ ਲੜਕੀ ਦਾ ਵਿਆਹ ਹੈ । ਮੈਨੂੰ ਆਪ ਸਾਰੇ ਪਰਿਵਾਰ ਸਮੇਤ ਦਰਸ਼ਨ ਦੇਵੋ । ਗੁਰੂ ਜੀ ਨੇ ਉਤਰ ਦਿਤਾ ਕਿ ਸਾਡੇ ਨਾਲ ਸਿੱਖ ਸੰਗਤਾਂ ਦੀ ਬਹੁਤ ਭੀੜ ਰਹਿੰਦੀ ਹੈ । ਰਾਜਾ ਭੀਮ ਚੰਦ ਕਿਤੇ ਨਰਾਜ਼ ਨਾ ਹੋ ਜਾਵੇ । ਅਸੀਂ ਤੁਹਾਨੂੰ ਤੰਬੋਲ ਭੇਜ ਦੇਵਾਂਗੇ। ਗੁਰੂ ਜੀ ਨੇ ਦਯਾ ਰਾਮ ਅਤੇ ਨੰਦ ਚੰਦ ਦੀਵਾਨ ਦੇ ਹਥ ਸਵਾ ਲੱਖ ਰੁਪੈ ਦਾ ਤੰਬੋਲ ਭੇਜ ਦਿਤਾ । ਜਿਸ ਨੂੰ ਦੇਖ ਕੇ ਭੀਮ ਚੰਦ ਦੀ ਤਾਂ ਛਾਤੀ ਫਟ ਗਈ । ਭੀਮ ਚੰਦ ਨੇ ਆਖਿਆ ਮੇਰੇ ਵੈਰੀ ਦਾ ਤੰਬੋਲ ਏਡਾ ਵਡਾ ਹੋਵੇ । ਉਸਦਾ ਤੂੰ ਛਡ ਦੇ ਨਹੀਂ ਤਾਂ ਮੈਂ ਵੀ ਤੇਰੀ ਲੜਕੀ ਦਾ ਡੋਲਾ ਨਹੀਂ ਲੈਂਦਾ । ਫਿਰ ਤਾਂ ਉਹ ਸਾਰੇ ਪਹਾੜੀਏ ਇਕਮਿਕ ਹੋ ਗੁਰੂ ਜੀ ਦਾ ਤੰਬੋਲ ਲੁਟਣ ਲਈ ਤਿਆਰ ਹੋ ਗਏ। ਦੀਵਾਨ ਨੰਦ ਚੰਦ ਚਤ੍ਰ ਨੇ ਉਨ੍ਹਾਂ ਦੀ ਨੀਤ ਫਿਟੀ ਹੋਈ ਸਮਝ ਤੰਬੋਲ ਸਾਂਭ ਕੇ ਉਥੋਂ ਖਿਸਕਣ ਦੀ ਕੀਤੀ। ਬਲਕਿ ਉਨ੍ਹਾਂ ਦੀ ਸਾਰੀ ਖੱਟ ਲੁਟ ਕੇ ਆਪ ਭੱਜ ਆਇਆ । ਉਧਰ ਪਹਾੜੀਆਂ ਨੇ ਵਡਾ ਕ੍ਰੋਧ ਕਰ ਸਿੱਖਾਂ ਅਤੇ ਗੁਰੂ ਜੀ ਦੇ ਨੌਕਰ ਪਠਾਣ ਲੂਣ ਹਰਾਮੀ ਹੋ ਕੇ ਪਹਾੜੀਆਂ ਵਲ ਹੋ ਗੁਰੂ ਜੀ ਦੇ ਖਜਾਨੇ ਦੀ ਲੁਟ ਮਾਰ ਦੀ ਮਾਫੀ ਦਾ ਕਾਗਜ ਲਿਖਾ ਕੇ ਗੁਰੂ ਜੀ ਦੇ ਉਲਟ ਹੋ ਕੇ ਲੜਨ ਲਈ ਤਿਆਰ ਹੋ ਗਏ । ਭੰਗਾਣੀ ਜਾ ਕੇ ਜੋ ਜੁਧ ਚੰਗੀ ਤਰ੍ਹਾਂ ਹੋਇਆ, ਉਸ ਦਾ ਵਿਰਤਾਂਤ ਗੁਰੂ ਜੀ ਨੇ ਬਚਿਤ੍ਰ ਨਾਟਕ ਦੇ ਇਕ ਅਧਿਆਇ ਵਿਚ ਦਸਿਆ ਹੈ ਅਤੇ ਬੀਰ ਰਸ ਭਰਨ ਲਈ ਕੜਾਕੇਦਾਰ ਬਾਣੀ ਰਚੀ ਹੈ ।

ਇਸ ਮੌਕੇ ਤੇ ਉਦਾਸੀ ਸਾਧ ਸਨ ਸਭ ਜੰਗ ਦਾ ਵਕਤ ਜਾਣ ਭੱਜ ਗਏ। ਸਿਰਫ ਕ੍ਰਿਪਾਲ ਦਾਸ ਮਹੰਤ ਹੀ ਰਹਿ ਗਿਆ ਜੋ ਜੰਗ ਵਿਚ ਲੜਦਾ

ਰਿਹਾ ਤੇ ਪਠਾਣ ਜੋ ਬੁਧੂ ਸ਼ਾਹ ਨੇ ਰਖਾਏ ਸਨ ਉਹ ਵੀ ਦੁਸ਼ਮਨਾਂ ਨਾਲ ਜਾ ਮਿਲੇ। ਜਿਸ ਤੋਂ ਮਲੂਮ ਹੁੰਦਾ ਹੈ ਕਿ ਇਹ ਯੁਧ ਵੀ ਔਰੰਗਜ਼ੇਬ ਨੇ ਹੀ ਕਰਾਇਆ ਸੀ । ਇਸ ਜੰਗ ਵਿਚ ਬੁਧੂ ਸ਼ਾਹ ਨੇ ਵੀ ਪਹਾੜੀਆਂ ਨੂੰ ਡਾਢੇ ਹੱਥ ਦਿਖਾਏ ਕਿਉਂਕਿ ਉਸ ਦੇ ਦਿਲ ਵਿਚ ਇਹ ਖਿਆਲ ਕਿ ਮੇਰੇ ਰਖਾਏ ਪਠਾਨ ਵਿਗੜ ਗਏ ਹਨ । ਇਸ ਕਰਕੇ ਸੱਯਦ ਬੁਧੂ ਸ਼ਾਹ ਆਪਣੇ ਪੁੱਤਰਾਂ ਸਣੇ ਜੰਗ ਵਿਚ ਚੰਗੀ ਤਰ੍ਹਾਂ ਲੜਦਾ ਰਿਹਾ ।

ਬੀਬੀ ਵੀਰੋ ਦੇ ਪੰਜ ਪੁੱਤਰ ਅਤੇ ਲਾਲ ਚੰਦ ਪਰੋਹਤ ਦਯਾ ਰਾਮ ਇਹ ਯੁਧ ਕਰਨ ਲਗੇ । ਕ੍ਰਿਪਾਲ ਦਾਸ ਉਦਾਸੀ ਨੇ ਕੁਤਕਾ ਸੰਭਾਲ ਹਯਾਤ ਖਾਨ ਨੂੰ ਮਾਰ ਕੇ ਮਿਝ ਕਢ ਦਿਤੀ, ਤਿਸ ਮਗਰੋਂ ਨਜਾਬਤ ਖਾਨ ਤੇ ਕ੍ਰਿਪਾਲ ਦਾਸ ਆਇਆ । ਉਸ ਵੇਲੇ ਨੰਦ ਚੰਦ ਦੀਵਾਨ ਨੇ ਬਰਛੀ ਲਗਾਈ ਅਤੇ ਤਲਵਾਰ ਸਾਂਭ ਕੇ ਮਾਰੀ ਉਹ ਵੀ ਟੁਟ ਗਈ, ਫਿਰ ਕਟਾਰ ਮਾਰੀ । ਉਧਰੋਂ ਦੀਵਾਨ ਨੰਦ ਚੰਦ ਨੂੰ ਤੁਰਕਾਂ ਨੇ ਘੇਰਾ ਘਤ ਲਿਆ ਸੀ ਤਦ ਹੀ ਪਤਾ ਲਗਾ ਕਿ ਮਾਮੇ ਕ੍ਰਿਪਾਲ ਚੰਦ ਨੇ ਤੁਰਕਾਂ ਨੂੰ ਮਾਰ ਪਰੇ ਕਰ ਦਿਤਾ । ਇਤਨੇ ਨੂੰ ਸਾਹਿਬ ਚੰਦ ਲਾਲ ਚੰਦ ਦਯਾ ਰਾਮ ਪੁਜ ਗਏ ਅਤੇ ਸੰਗੋ ਸ਼ਾਹ ਨੇ ਯੋਧਿਆਂ ਨੂੰ ਬੁਰੀ ਤਰ੍ਹਾਂ ਦਲਿਆ । ਗੁਲੇਰੀਆ ਗੋਪਾਲ ਰਾਜਾ ਖੜਾ ਸੀ। ਨੰਦ ਚੰਦ ਨੇ ਉਸ ਨੂੰ ਵੀ ਚਣੇ ਚਬਾ ਕੇ ਪਿਛੇ ਕਰ ਦਿਤਾ । ਜਿਸ ਤੋਂ ਹਰੀ ਚੰਦ ਹੰਡੂਰੀਏ ਨੂੰ ਬੁਰਾ ਲਗਾ । ਉਸ ਨੇ ਬਹੁਤ ਸਾਰੇ ਜੋਧਿਆਂ ਨੂੰ ਮਾਰਿਆ । ਤਦੋਂ ਨੂੰ ਜੀਤ ਮਲ ਨੇ ਹਰੀ ਚੰਦ ਦੇ ਹਿਰਦੇ ਵਿਚ ਖਿਚ ਕੇ ਨੇਜਾ ਮਾਰ ਮੂਰਛਾ ਕਰ ਦਿਤਾ। ਸ਼ਾਹ ਡਢਵਾਲੀਆ ਗਾਜੀ ਚੰਦ ਚੰਦੇਲੀਆ ਸੈਨਾ ਲੈ ਕੇ ਜੁਧ ਕਰਨ ਲਗੇ। ਇਕ ਪਾਸੇ ਸੰਗੋਸ਼ਾਹ ਅਤੇ ਨਜਾਬਤ ਖਾਂ ਲੜ ਰਹੇ ਸਨ । ਉਨ੍ਹਾਂ ਲੜਦਿਆਂ ਦੀਆਂ ਇਕੱਠੀਆਂ ਤਲਵਾਰਾਂ ਇਕ ਦੂਜੇ ਤੇ ਛੁਟੀਆਂ ਦੋਨੋਂ ਸਵਰਗਪੁਰੀ ਨੂੰ ਚਲੇ ਗਏ । ਇਤਨੇ ਨੂੰ ਗੁਰੂ ਜੀ ਨੇ ਧਨੁਖ ਬਾਣ ਸੰਭਾਲਿਆ । ਇਕ ਭੀਖਨ ਖਾਨ ਦੇ ਮਾਰਿਆ ਉਹ ਜਖਮੀ ਹੋ ਕੇ ਘੋੜੇ ਨੂੰ ਮਾਰ ਕੇ ਭੱਜ ਗਿਆ । ਇਧਰ ਹਰੀ ਚੰਦ ਹੰਡੂਰੀਏ ਨੇ ਦੇਖਿਆ ਸੈਨਾ ਦਾ ਤਾਂ ਸਤਿਆਨਾਸ ਹੋ ਗਿਆ । ਉਸ ਨੇ ਧਨੁਖ ਬਾਣ ਲੈ ਕੇ ਬਹੁਤ ਸਾਰੀ ਸੈਨਾ ਨੂੰ ਲਤਾੜਦਾ ਹੋਇਆ ਤਿੰਨ ਤੀਰ ਗੁਰੂ ਜੀ ਨੂੰ ਮਾਰੇ । ਇਕ ਘੋੜੇ ਨੂੰ ਲਗਾ, ਦੂਜਾ ਕੰਨ ਪਾਸ ਦੀ ਲੰਘ ਗਿਆ, ਤੀਜਾ

ਪੇਟੀ ਵਿਚ ਲਗ ਕੇ ਚੁੰਝ ਮਾਸ ਵਿਚ ਲਗ ਗਈ । ਗੁਰੂ ਜੀ ਨੂੰ ਜਖਮ ਤਾਂ ਨਾ ਹੋਇਆ ਪਰ ਇਨ੍ਹਾਂ ਤੀਰਾਂ ਦੇ ਲਗਣ ਕਰਕੇ ਬੀਰ ਰਸ ਚੜ੍ਹ ਗਿਆ। ਗੁਰੂ ਜੀ ਨੇ ਹਰੀ ਚੰਦ ਨੂੰ ਬਾਣ ਮਾਰ ਕੇ ਮਾਰ ਦਿਤਾ । ਜਿਸ ਤੋਂ ਗੁਰੂ ਜੀ ਦੀ ਫਤਹਿ ਹੋਈ । ਪਹਾੜੀਏ ਭੱਜ ਗਏ ।

ਇਸ ਜੁਧ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਨਗਾਰੇ ਵਜਾਉਂਦੀ ਪਾਉਂਟੇ ਆ ਗਈ । ਇਸ ਜਗ੍ਹਾ ਸੱਯਦ ਬੁਧੂ ਸ਼ਾਹ ਦਾ ਇਕ ਲੜਕਾ ਸ਼ਹੀਦ ਹੋਇਆ ਸੀ । ਗੁਰੂ ਜੀ ਨੇ ਉਸ ਨੂੰ ਇਕ ਹੁਕਮਨਾਮਾ ਇਕ ਕਟਾਰ ਇਕ ਪੁਸ਼ਾਕ ਤੇ ਅਧੀ ਦਸਤਾਰ ਬਖਸ਼ੀ । ਗੁਰੂ ਜੀ ਕੰਘਾ ਕਰ ਰਹੇ ਸਨ ਤੇ ਕੰਘੇ ਵਿਚੋਂ ਕੇਸ ਵੀ ਨਹੀਂ ਸਨ ਕਢੇ । ਪੀਰ ਬੁਧੂ ਸ਼ਾਹ ਨੇ ਉਹ ਕੰਘਾ ਵੀ ਮੰਗ ਲਿਆ ਤੇ ਪੰਜ ਹਜਾਰ ਰੁਪਿਆ ਮਿਠਾਈ ਵਾਸਤੇ ਬੁਧੂ ਸ਼ਾਹ ਨੂੰ ਦਿਤਾ ਜੋ ਉਹ ਆਪਣੇ ਮੁਰੀਦਾਂ ਨੂੰ ਵੰਡੇ । ਅਧੀ ਦਸਤਾਰ ਕਿਰਪਾਲ ਦਾਸ ਉਦਾਸੀ ਸੰਤ ਨੂੰ ਬਖਸ਼ੀ। ਇਸ ਤਰ੍ਹਾਂ ਹੋਰ ਵੀ ਸਭਨਾਂ ਨੂੰ ਯਥਾ ਯੋਗ ਮਾਨ ਬਖਸ਼ਿਆ । ਰਾਜੇ ਪ੍ਰਕਾਸ਼ ਚੰਦ ਨੇ ਵੀ ਇਸ ਖੁਸ਼ੀ ਵਿਚ ਚੰਗਾ ਉਤਸ਼ਾਹ ਕੀਤਾ ।

ਮਾਤਾ ਜੀ ਦੇ ਕਹਿਣੇ ਪਰ ਗੁਰੂ ਜੀ ਹੁਣ ਅਨੰਦ ਪੁਰ ਨੂੰ ਤੁਰ ਪਏ। ਤੁਰਨ ਲਗਿਆਂ ਰਾਜੇ ਮੇਦਨੀ ਪ੍ਰਕਾਸ਼ ਨੇ ਬਹੁਤ ਕੁਛ ਮਹਾਰਾਜ ਦੀ ਭੇਟਾ ਕੀਤਾ।

## ਗੁਰੂ ਜੀ ਦਾ ਅਨੰਦਪੁਰ ਆਉਣਾ ਤੇ ਰਾਜੇ ਰਾਣੀ ਨੂੰ ਬਖਸ਼ਸ਼

ਸ੍ਰੀ ਕਲਗੀਧਰ ਜੀ ਰਸਤੇ ਵਿਚ ਸਿੱਖਾਂ ਨੂੰ ਸਤਿ ਧਰਮ ਦਾ ਉਪਦੇਸ਼ ਦਿੰਦੇ ਹੋਏ ਟੋਟੇ ਪਿੰਡ ਆਏ । ਇਥੇ ਚੋਰਾਂ ਨੇ ਗੁਰੂ ਜੀ ਦੇ ਘੋੜੇ ਚੁਰਾ ਲਏ ਮਗਰ ਲਾਹੇ ਪਿੰਡ ਦੇ ਲੋਕਾਂ ਨੇ ਲਭਾ ਦਿਤੇ । ਬਚਨ ਹੋਇਆ ਟੋਟੇ ਨੂੰ ਟੋਟਾ ਤੇ ਲਾਹੇ ਨੂੰ ਲਾਹਾ ਰਹੇਗਾ । ਜੇਕਰ ਟੋਟਾ ਚੋਰੀ ਛੱਡ ਦੇਵੇ ਤਾਂ ਚੰਗਾ ਹੈ। ਉਹਨਾਂ ਨਾ ਛਡੀ ਜਿਸ ਕਰਕੇ ਟੋਟਾ ਬੁਰੇ ਹਾਲ ਵਿਚ ਹੈ ਤੇ ਲਾਹਾ ਲਾਹੇ ਵਿਚ ਹੈ । ਗੁਰੂ ਜੀ ਦੇ ਵਾਕ ਸਤ ਹੋਏ । ਇਥੇ ਹੁਣ ਟੋਟਾ ਸਾਹਿਬ ਗੁਰਦੁਆਰਾ

ਹੈ । ਟੋਟੇ ਤੋਂ ਚੱਲ ਕੇ ਟਾਬਰੇ ਪਿੰਡ ਮਰਵਾੜ ਵਾਲੇ ਰਾਜੇ ਦੇ ਰਾਜ ਵਿਚ ਜਾ ਉਤਰੇ । ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਨੇ ਬੜੀ ਸੇਵਾ ਕੀਤੀ। ਇਕ ਅਮੋਲਕ ਊਠ ਘੋੜਾ ਇਕ ਤਲਵਾਰ ਪੰਜ ਸੌ ਰੁਪਿਆ ਨਕਦ, ਕਈ ਤਰ੍ਹਾਂ ਦੇ ਕਪੜੇ ਮਹਾਰਾਜ ਦੀ ਭੇਟ ਕੀਤੇ । ਮਹਾਰਾਜ ਨੇ ਸੋਨੇ ਦਾ ਪੇਸ਼ ਕਬਜ਼ ਦੇ ਕੇ ਆਖਿਆ ਜਿਤਨਾ ਚਿਰ ਤੁਹਾਡੇ ਘਰ ਰਹੂ ਤੁਹਾਡਾ ਰਾਜ ਬਣਿਆ ਰਹੇਗਾ । ਸੋ ਹੁਣ ਤਕ ਇਹ ਪੇਸ਼ ਕਬਜ਼ ਪੂਜਾ ਵਿਚ ਹੈ । ਉਥੋਂ ਦੋ ਕੋਹ ਪਰੇ ਰਾਇ ਪੁਰ ਵਾਲੀ ਰਾਣੀ ਨੇ ਗੁਰੂ ਕੀ ਮਹਿਮਾ ਬੜੀ ਸੁਣੀ ਹੋਈ ਸੀ। ਬੜੇ ਪ੍ਰੇਮ ਨਾਲ ਆਪਣੇ ਬਾਗ ਵਿਚ ਲੈ ਗਈ । ਗੁਰੂ ਜੀ ਦੀ ਅਤੇ ਮਾਈਆਂ ਦੀ ਇਸ ਨੇ ਬੜੀ ਸੇਵਾ ਕੀਤੀ। ਰਾਣੀ ਨੇ ਦਿਲ ਵਿਚ ਇਹ ਕਲਪਨਾ ਕੀਤੀ ਕਿ ਜੇਕਰ ਗੁਰੂ ਜੀ ਠੀਕ ਅਕਾਲ ਪੁਰਖ ਦੇ ਪੁੱਤਰ ਹਨ ਤਾਂ ਮੈਨੂੰ ਵਿਸ਼ਨੂੰ ਰੂਪ ਵਿਚ ਦਰਸ਼ਨ ਦੇਣ । ਸੋ ਗੁਰੂ ਜੀ ਨੇ ਐਸਾ ਹੀ ਦਰਸ਼ਨ ਦਿਤਾ। ਦੂਜੇ ਦਿਨ ਕਿਲ੍ਹੇ ਵਿਚ ਰਾਣੀ ਨੇ ਪਰੇਮ ਨਾਲ ਪ੍ਰਸ਼ਾਦ ਛਕਾਇਆ । ਸ੍ਰੀ ਗੁਰੂ ਜੀ ਦੀ ਆਰਤੀ ਕੀਤੀ ਤੇ ਗੁਰੂ ਜੀ ਦਾ ਸੀਤ ਪ੍ਰਸ਼ਾਦ ਉਸ ਨੇ ਛਕਿਆ। ੧੧ ਸੌ ਰੁਪਿਆ ਤੇ ਇਕ ਘੋੜਾ ਰਾਣੀ ਨੇ ਮਹਾਰਾਜ ਜੀ ਦੀ ਭੇਟਾ ਕੀਤਾ। ਗੁਰੂ ਜੀ ਨੇ ਇਕ ਪੁਸਤਕ ਰਾਣੀ ਨੂੰ ਬਖਸ਼ਿਆ ਤੇ ਉਸ ਦੇ ਪੁੱਤਰਾਂ ਨੂੰ ਢਾਲ ਤਲਵਾਰ ਤੇ ਸਿਰੋਪਾਓ ਬਖਸ਼ੇ ਤੇ ਉਸਦੀ ਸੰਤਾਨ ਹੁਣ ਤੱਕ ਰਾਜ ਕਰਦੀ ਹੈ । ਇਸ ਪ੍ਰਕਾਰ ਗੁਰੂ ਸੰਗਤਾਂ ਨੂੰ ਤਾਰਦੇ ਹੋਏ ਸ੍ਰੀ ਅਨੰਦਪੁਰ ਜੀ ਪਹੁੰਚੇ ।

ਗੁਰੂ ਜੀ ਦੇ ਅਨੰਦ ਪੁਰ ਆਉਣ ਕਰਕੇ ਸ਼ਹਿਰ ਅਨੰਦਪੁਰ ਦੀ ਰੌਣਕ ਬੜੀ ਵਧ ਗਈ । ਗੁਰੂ ਜੀ ਨੇ ਦੂਰ-ਦੂਰ ਤੋਂ ਕਾਰੀਗਰ ਮੰਗਵਾ ਕੇ ਸ਼ਹਿਰ ਦੀ ਚੰਗੀ ਸਜਾਵਟ ਕੀਤੀ ਅਰ ਵਪਾਰ ਬੜਾ ਵਧ ਗਿਆ । ਰੋਜ਼ ਸੰਗਤਾਂ ਆਉਣ ਅਰ ਮਨ ਭਾਉਂਦੇ ਫਲ ਪਾਉਣ ਲਗੀਆਂ ।

ਨੰਦ ਸਿੰਘ ਨਾਮੀ ਇਕ ਗ੍ਰਿਹਸਤੀ ਸਾਧ ਬਣਨਾ ਚਾਹੁੰਦਾ ਸੀ । ਉਸ ਦੇ ਘਰ ਦੇ ਨਰਾਜ਼ ਹੋ ਕੇ ਗੁਰੂ ਜੀ ਦੇ ਕੋਲ ਆਏ ਤੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ! ਸਾਡਾ ਲੜਕਾ ਸਾਧ ਹੁੰਦਾ ਹੈ । ਗੁਰੂ ਜੀ ਨੇ ਵੇਖਿਆ ਕਿ ਇਹ ਤਾਂ ਨਕਾਰਾ ਰੋਟੀਆਂ ਖਾਣ ਪਿਛੇ ਸਾਧ ਹੁੰਦਾ ਹੈ । ਇਸ ਲਈ ਗੁਰੂ ਜੀ ਨੇ ਉਸ ਨੂੰ ਗ੍ਰਹਿਸਤ ਅਤੇ ਸਾਧ ਮਾਰਗ ਦੇ ਲਛਣ ਦਸੇ । ਜਿਸ ਕਰਕੇ

ਉਹ ਚੁਪ ਹੋ ਗਿਆ ਤੇ ਆਪਣੇ ਘਰ ਚਲਾ ਗਿਆ ।

*ਯਥਾ—"ਕਬੀਰ ਜਉ ਗ੍ਰਿਹਿ ਕਰਹਿ ਤ ਧਰਮ ਕਰ ਨਾਹੀ ਤ ਕਰਿ ਬੈਰਾਗ॥ ਬੈਰਾਗੀ ਬੰਧਨ ਕਰੈ ਤਾਂ ਕੋ ਬਡੋ ਅਭਾਗ॥"*

ਸੰ: ੧੭੪੫ ਬਿ: ਨੂੰ ਮਾਤਾ ਨਾਨਕੀ ਜੀ ਜੋ ਪੜੋਤ੍ਰੇ ਖਿਡਾਵਣ ਲਈ ਬੈਠੀ ਹੋਈ ਸੀ । ਸਾਹਿਬਜ਼ਾਦੇ ਅਜੀਤ ਸਿੰਘ ਜੀ ਨੂੰ ਖਿਡਾ ਕੇ ਗੁਰਪੁਰੀ ਨੂੰ ਸਿਧਾਰ ਗਈ । ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਦਾ ਮ੍ਰਿਤਕ ਸਸਕਾਰ ਗੁਰਮਤਿ ਰੀਤ ਅਨੁਸਾਰ ਕੀਤਾ ਅਤੇ ਸਭਨਾਂ ਸਾਹਿਬਜ਼ਾਦਿਆਂ ਨੂੰ ਸੱਦ ਕੇ ਇਕ ਬੜਾ ਭਾਰੀ ਯਗ ਕੀਤਾ ।

# ਕਵੀਸ਼ਰਾਂ ਦੀ ਚੋਰੀ ਤੇ ਹੰਕਾਰ

ਇਕ ਦਿਨ ਹੰਸ ਰਾਜ ਕਵੀਸ਼ਰ ਨੇ ਬੜੇ ਚੰਗੇ ਚਟਪਟੇ ਕਬਿਤ ਬਣਾਏ। ਮਨ ਵਿਚ ਆਈ ਕਿ ਨੌਕਰੀ ਤੋਂ ਵਧੀਕ ਗੁਰੂ ਜੀ ਨੇ ਸਾਨੂੰ ਕੁਛ ਦੇਣਾ ਹੀ ਨਹੀਂ ਫਿਰ ਇਹੋ ਜਿਹੇ ਕਬਿਤ ਰਚੇ ਨਹੀਂ ਜਾਣੇ । ਤਾਂ ਤੇ ਇਹ ਕਿਸੇ ਰਾਜੇ ਨੂੰ ਸੁਣਾ ਕੇ ਬੜਾ ਇਨਾਮ ਲਵਾਂਗੇ । ਇਹ ਸੋਚ ਕੇ ਉਹ ਕਬਿਤ ਆਪਣੇ ਪਟਾਂ ਉਤੇ ਲਿਖ ਕੇ ਉਤੋਂ ਦੀ ਧੋਤੀ ਬੰਨ੍ਹ ਲਈ। ਗੁਰੂ ਜੀ ਅੰਤਰਜਾਮੀ ਸਭ ਜਾਣ ਗਏ । ਸੋ ਲਾਂਗਰੀਆਂ ਨੂੰ ਹੁਕਮ ਦਿਤਾ, ਗਰਮ ਪਾਣੀ ਤੇ ਦਹੀਂ ਲਿਆਵੋ ਤੇ ਕਵੀਸ਼ਰਾਂ ਨੂੰ ਇਸ਼ਨਾਨ ਕਰਾਓ । ਜੋ ਇਹਨਾਂ ਨੂੰ ਖੁਸ਼ਕੀ ਨਾ ਹੋਵੇ । ਹੋਰ ਕਵੀਸ਼ਰ ਤਾਂ ਨਾ ਬੋਲੇ ਪਰ ਹੰਸ ਰਾਜ ਬੋਲਿਆ, ਮੈਨੂੰ ਤੇਈਆ ਤਾਪ ਚੜ੍ਹਦਾ ਹੈ । ਗੁਰੂ ਜੀ ਹੱਸ ਕੇ ਕਹਿਣ ਲਗੇ ਹੰਸ ਰਾਜ ਨੂੰ ਹੰਕਾਰ ਹੈ ਕਿ ਮੇਰੇ ਵਰਗੇ ਕਬਿਤ ਕੋਈ ਬਣਾ ਨਹੀਂ ਸਕਦਾ ਤਦੇ ਹੀ ਆਪਣੇ ਪੱਟਾਂ ਉਤੇ ਲਿਖ ਲੈ ਚਲਿਆ ਹੈ, ਪਰ ਇਹ ਨਹੀਂ ਜਾਣਦਾ ਕਿ ਗੁਰੂ ਕੇ ਘਾਹੀ ਵੀ ਏਦੂੰ ਚੰਗੀ ਕਵਿਤਾ ਕਰ ਲੈਂਦੇ ਹਨ । ਫਿਰ ਕਵੀਸ਼ਰਾਂ ਨੇ ਪਟ ਵੇਖ ਕੇ ਭਾਵੇਂ ਉਸ ਨੂੰ ਸ਼ਰਮਿੰਦਾ ਬਹੁਤ ਕੀਤਾ ਤੇ ਗੁਰੂ ਜੀ ਨੂੰ ਸਰਬਗਯ ਜਾਣ ਲੀਤਾ ਪਰ ਵਟ ਖਾ ਕੇ ਗੁਰੂ ਕੇ ਘਾਹੀ ਤੋਂ ਕਬਿਤ ਸੁਣਨ ਦੀ ਇਛਾ ਕਰਕੇ ਚੰਦ ਕਵੀ ਤੋਂ ਇਹ ਸਵੈਯਾ ਬਣਵਾਇਆ। ਯਥਾ—ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤ ਪਿਯੇ ਨਵਸਾਤ ਪਿਯਾਏ। ਨਵਸਾਤ ਰਚੇ ਨਵਸਾਤ ਬਚੇ ਨਵਸਾਤ ਯਯਾਦਹਿ ਦਾਯ ਕਪਾਏ । ਜੀਤ ਕਲਾ ਨਵ ਸਾਤਨ ਕੀ ਨਵ

ਸਾਤਨ ਕੇ ਮੁਖ ਅੰਚਰਾਏ । ਮਾਨਹੁ ਮਘ ਕੇ ਮੰਡਲ ਮੈ ਕਵਿ ਚੰਦਨ ਚੰਦ ਕਲੇਵਰ ਛਾਏ । ਇਸ ਦੇ ਅਰਥ ਗੁਰੂ ਦੇ ਘਾਹੀ ਧੰਨਾ ਸਿੰਘ ਨੇ ਕਰ ਸੁਣਾਏ ਤੇ ਫਿਰ ਇਤਆਦਿਕ ਸਵੈਯਾ ਧੰਨਾ ਸਿੰਘ ਨੇ ਕਿਹਾ । ਯਥਾ—

ਮੀਨ ਮਰੇ ਜਲ ਕੇ ਪਰ ਸੇ ਕਬਹੂੰ ਨ ਮਰੇ ਪਰ ਪਾਵਕ ਪਾਏ । ਹਾਥੀ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਤਨ ਤਾਪ ਕੇ ਆਏ । ਤੀਯ ਮਰੇ ਪੀਅ ਕੇ ਪਰਸੇ ਕਬਹੂੰ ਨ ਮਰੇ ਪਰਦੇਸ ਸਿਧਾਏ । ਗੂੜ ਮੈ ਬਾਤ ਕਹੀ ਦਿਜਰਾਜ ਵਿਚਾਰ ਸਕੈ ਨ ਬਿਨਾ ਚਿਤ ਲਾਏ ।

ਆਦਿ ਇਹ ਸੁਣ ਨਿਰਉੱਤਰ ਹੋ ਕੇ ਗੁਰੂ ਜੀ ਦੇ ਚਰਨੀਂ ਸਭ ਢਹਿ ਪਏ ਅਰ ਅਨੇਕ ਪ੍ਰਕਾਰ ਦੀਆਂ ਕਵਿਤਾਵਾਂ ਰਚ ਕੇ ਗੁਰੂ ਜੀ ਨੂੰ ਪ੍ਰਸੰਨ ਕੀਤਾ ।

## ਗੁਰੂ ਜੀ ਨੇ ਪਹਾੜੀ ਰਾਜਿਆਂ ਦੀ ਮਦਦ ਕਰਕੇ ਯੁਧ ਕਰਨਾ

ਲੜਾਈ ਤੋਂ ਮਗਰੋਂ ਪਹਾੜੀ ਰਾਜੇ ਗੁਰੂ ਜੀ ਦੀ ਸ਼ਰਨ ਪਏ ਤੇ ਰਾਜਾ ਭੀਮ ਚੰਦ ਕਹਲੂਰੀ ਵੀ ਭੇਟਾ ਲੈ ਕੇ ਅਨੰਦਪੁਰ ਆਇਆ । ਗੁਰੂ ਜੀ ਤਾਂ ਅਗੇ ਵੀਤਰਾਗ ਸਨ । ਇਸ ਲਈ ਉਹਨਾਂ ਨੂੰ ਦੀਨ ਜਾਣ ਕੇ ਮਾਫੀ ਦੇ ਦਿਤੀ।

ਜਦ ਦਖਣ ਦੇਸ ਦੇ ਰਾਜੇ ਔਰੰਗਜ਼ੇਬ ਨਾਲ ਵਿਗੜ ਬੈਠੇ ਤਾਂ ਤਿੰਨ ਸਾਲ ਔਰੰਗਜ਼ੇਬ ਉਨ੍ਹਾਂ ਨਾਲ ਲੜਦਾ ਰਿਹਾ । ਇਧਰ ਪਹਾੜੀ ਰਾਜਿਆਂ ਨੇ ਤਿੰਨ ਸਾਲ ਦਾ ਮਾਮਲਾ ਜੋ ਕਈ ਕਰੋੜ ਸੀ ਮੰਗਿਆ । ਲਾਹੌਰ ਦੇ ਸੂਬੇ ਨੇ ਪਹਾੜੀ ਰਾਜਿਆਂ ਤੋਂ ਮਾਮਲਾ ਨਾ ਉਗਰਨ ਦਾ ਕਾਰਨ ਦਸਿਆ। ਇਸ ਕਰਕੇ ਔਰੰਗਜ਼ੇਬ ਨੇ ਮੀਏਂ ਖਾਨ ਨੂੰ ਤਿੰਨ ਸਾਲ ਦਾ ਮਾਮਲਾ ਉਗਰਾਹੁਣ ਲਈ ਭੇਜਿਆ । ਮੀਏਂ ਖਾਨ ਨੇ ਲਾਹੌਰ ਜਾ ਕੇ ਆਪਣੇ ਭਤੀਜੇ ਅਲਖ ਖਾਨ ਨੂੰ ਪਹਾੜੀ ਰਾਜਿਆਂ ਵਲ ਭੇਜਿਆ । ਅਲਫ ਖਾਨ ਨੇ ਕਾਂਗੜੇ ਵਾਲੇ ਰਾਜੇ ਕ੍ਰਿਪਾਲ ਚੰਦ ਨੂੰ ਘੇਰਿਆ। ਪਹਿਲੇ ਤਾਂ ਕਟੋਚੀਏ ਨੇ ਆਪਣੇ ਬਚਾਉ ਲਈ ਬਥੇਰੇ ਹੱਥ ਪੈਰ ਮਾਰੇ ਪਰ ਕੜਕ ਬਿਝੜ ਵਾਲੀਏ ਨਾਲ ਮਿਲ ਕੇ

ਇਹ ਸਲਾਹ ਕੀਤੀ ਕਿ ਜਿਤਨਾ ਚਿਰ ਬਾਈ ਧਾਰ ਦਾ ਸਰਦਾਰ ਭੀਮ ਚੰਦ ਮਾਮਲਾ ਨਾ ਦੇਵੇਗਾ ਕਿਸੇ ਨੇ ਨਹੀਂ ਦੇਣਾ, ਤੂੰ ਉਨ੍ਹਾਂ ਨਾਲ ਯੁਧ ਕਰ, ਅਸੀਂ ਦੋਨੋਂ ਤੇਰੀ ਮਦਦ ਕਰਾਂਗੇ । ਇਹ ਗੱਲ ਸੁਣ ਕੇ ਅਲਫ ਖਾਂ ਫੂਲਿਆ ਜਾਮੇ ਵਿਚ ਨਾ ਸਮਾਵੇ । ਇਨ੍ਹਾਂ ਦੋਹਾਂ ਰਾਜਿਆਂ ਦੀ ਸਹਾਇਤਾ ਲੈ ਕੇ ਨਦੌਣ ਦੇ ਪਾਸ ਨਦੀ ਦੇ ਕਿਨਾਰੇ ਡੇਰਾ ਲਾ ਦਿਤਾ ਤੇ ਰਾਜੇ ਭੀਮ ਚੰਦ ਨੂੰ ਕਹਿ ਭੇਜਿਆ । ਤਿੰਨ ਸਾਲ ਦਾ ਮਾਮਲਾ ਦੇਹ ਨਹੀਂ ਤਾਂ ਯੁਧ ਕਰਕੇ ਤੈਨੂੰ ਕੈਦ ਕਰਕੇ ਲਾਹੌਰ ਪੁਚਾ ਕੇ ਤੇਰੇ ਖਜਾਨੇ ਤੇ ਰਯਤ ਵਿਚੋਂ ਪੂਰਾ ਕਰਾਂਗੇ । ਭੀਮ ਚੰਦ ਨੂੰ ਇਹ ਸੁਣ ਕੇ ਬੜਾ ਫਿਕਰ ਪਿਆ । ਇਸ ਨੇ ਹੋਰ ਰਾਜੇ ਸਦੇ ਅਤੇ ਆਖਿਆ ਕਿ ਇਹ ਕੰਮ ਬੜਾ ਖਰਾਬ ਹੋਇਆ । ਅਸੀਂ ਤਿੰਨ ਸਾਲ ਦਾ ਮਾਮਲਾ ਕਿਸ ਤਰ੍ਹਾਂ ਦੇਵਾਂਗੇ, ਕਿਸ਼ਤ ਉਹ ਕਰਦੇ ਨਹੀਂ । ਇਸ ਲਈ ਪਰਬਤੀ ਰਾਜੇ ਬਾਦਸ਼ਾਹੀ ਫੌਜ ਨਾਲ ਲੜਾਈ ਕਰਨ ਲਗੇ । ਰਾਜਾ ਪ੍ਰਿਥੀਚੰਦ ਡਢਵਾਲੀਆ, ਸਮਦੇਵ ਜਸਰੋਟੀਆ, ਰਾਮ ਸ਼ਰਨ ਹੰਡੂਰੀਆ, ਰਾਜਾ ਉਦੈ ਸਿੰਘ ਆਦਿਕ ਯੁਧ ਕਰਨ ਲਗੇ ਪਰ ਬਾਦਸ਼ਾਹੀ ਫੌਜ ਨਾਲ ਕੁਛ ਚਾਰਾ ਨਾ ਚਲਿਆ। ਆਖਰ ਹਾਰ ਖਾ ਕੇ ਰਹਿ ਗਏ । ਫਿਰ ਹਨੂੰਮਾਨ ਆਦਿਕ ਦੇਵਤਿਆਂ ਦਾ ਜਾਪ ਕੀਤਾ, ਜਦ ਕੁਛ ਨਾ ਬਣਿਆ ਤਾਂ ਸਭਨਾਂ ਰਾਜਿਆਂ ਅਤੇ ਭੀਮ ਚੰਦ ਦੇ ਵਜੀਰ ਨੇ ਸਲਾਹ ਦਿਤੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਪਈਏ । ਸੋ ਪਹਾੜੀ ਰਾਜੇ ਗੁਰੂ ਜੀ ਦੀ ਸ਼ਰਨ ਅਨੰਦਪੁਰ ਆਏ ਅਤੇ ਬੜੀ ਅਧੀਨਗੀ ਨਾਲ ਚਰਨ ਫੜ ਕੇ ਆਖਿਆ ਸਚੇ ਪਾਤਿਸ਼ਾਹ ਅਸੀਂ ਆਪ ਦੀ ਚਰਨੀਂ ਡਿਗੇ ਹਾਂ । ਸ਼ਰਨ ਪਏ ਦੀ ਲਾਜ ਰਖੋ । ਗੁਰੂ ਜੀ ਉਨ੍ਹਾਂ ਦੀ ਦੀਨ ਤਾਈ ਦੇਖ ਕੇ ਦੀਵਾਨ ਨੰਦ ਚੰਦ ਨੂੰ ਹੁਕਮ ਦਿਤਾ ਕਿ ੫੦੦ ਸਵਾਰ ਚੰਗੇ ਸੂਰਬੀਰ ਯੋਧਾ ਲੈ ਕੇ ਜੰਗ ਦੀ ਤਿਆਰੀ ਕਰੋ ਸੋ ਨੰਦ ਚੰਦ ਨੇ ਚੰਗੀ ਤਰ੍ਹਾਂ ਸਭ ਸਾਮਾਨ ਇਕੱਠਾ ਕੀਤਾ ਤੇ ਗੁਰੂ ਸਾਹਿਬ ਨੇ ਰਣਜੀਤ ਨਗਾਰੇ ਨੂੰ ਚੋਟ ਲਗਾ ਕੇ ਤੁਰ ਪਏ ਅਰ ਬਾਦਸ਼ਾਹੀ ਫੌਜ ਨੂੰ ਚੰਗੀ ਤਰ੍ਹਾਂ ਹੱਥ ਦਿਖਾਏ। ਸ਼ਾਹੀ ਫੌਜ ਵਲੋਂ ਵੀ ਰਾਜੇ ਕ੍ਰਿਪਾਲ ਚੰਦ ਦਿਆਲ ਚੰਦ ਨੇ ਚੰਗਾ ਯੁਧ ਕੀਤਾ ਪਰ ਗੁਰੂ ਜੀ ਅਗੇ ਕਿਸੇ ਦੀ ਪੇਸ਼ ਨਾ ਚਲੀ ਜਿਸ ਕਰਕੇ ਅਲਫ ਖਾਂ ਲਾਹੌਰ ਭੱਜ ਗਿਆ ।

ਰਾਜਾ ਕ੍ਰਿਪਾਲ ਚੰਦ ਦਿਆਲ ਚੰਦ ਹੀ ਰਹਿ ਗਏ ਅਰ ਅਲਫ ਖਾਂ ਨੇ

ਨੇ ਆਖਿਆ ਗੁਰੂ ਨਾਨਕ ਸਾਹਿਬ ਦੇ ਗੱਦੀ ਨਸ਼ੀਨ ਕਲਗੀਧਰ ਗੁਰੂ ਇਨ੍ਹਾਂ ਦੀ ਮਦਦ ਪਰ ਹਨ । ਜਿਸ ਕਰਕੇ ਹੁਣ ਲੜਾਈ ਜਾਣ ਦੇਵੋ, ਅਤੇ ਭੀਮ ਚੰਦ ਦੀ ਜਿੱਤ ਹੋਈ । ਇਸ ਖ਼ੁਸ਼ੀ ਵਿਚ ਅੱਠ ਦਿਨ ਭੀਮ ਚੰਦ ਨੇ ਗੁਰੂ ਜੀ ਨੂੰ ਰਖਿਆ । ਹੋਰ ਰਾਜੇ ਵੀ ਆਪੋ ਆਪਣੇ ਇਲਾਕੇ ਵਿਚ ਗੁਰੂ ਜੀ ਨੂੰ ਲੈ ਗਏ ਅਰ ਨਜ਼ਰ ਭੇਟਾ ਦਿਤੀਆਂ ।

## ਗੁਰੂ ਜੀ ਦਾ ਅਨੰਦ ਪੁਰ ਆਉਣਾ

ਗੁਰੂ ਜੀ ਤਾਂ ਓਧਰ ਮੇਲਾ ਕਰਦੇ ਰਹੇ । ਇਧਰ ਰਾਜੇ ਕ੍ਰਿਪਾਲ ਚੰਦ ਨੇ ਅਜਿਹੀ ਚਲਾਕੀ ਕੀਤੀ ਕਿ ਭੀਮ ਚੰਦ ਨੂੰ ਇਸ ਸ਼ਰਤ ਤੇ ਰਾਜੀ ਕਰ ਲਿਆ ਕਿ ਤੁਸੀਂ ਆਪਣਾ ਮਾਮਲਾ ਹੌਲੀ ਹੌਲੀ ਦੇ ਦੇਣਾ ਤੇ ਹੋਰਨਾਂ ਸਭਨਾਂ ਰਾਜਿਆਂ ਤੋਂ ਇਕ ਦਮ ਉਗਰਾਹ ਲੈਣ ਦੇਵੋ ।

ਜਦ ਇਹ ਖਬਰ ਗੁਰੂ ਜੀ ਨੂੰ ਹੋਈ ਤਾਂ ਉਸੇ ਵੇਲੇ ਕੂਚ ਦਾ ਨਗਾਰਾ ਵਜਾ ਦਿਤਾ ਤੇ ਸਵਾਰ ਹੋ ਕੇ ਤੁਰ ਪਏ ਤਾਂ ਰਾਜੇ ਭੀਮ ਚੰਦ ਦੇ ਘਲੇ ਹੋਏ ਵਜੀਰ ਨੇ ਛੇਤੀ ਨਾਲ ਆ ਕੇ ਗੁਰੂ ਜੀ ਦੇ ਚਰਨ ਫੜ ਲੀਤੇ ਤਾਂ ਗੁਰੂ ਜੀ ਆਖਿਆ ਹੁਣ ਸਾਡਾ ਇਥੇ ਕੀ ਕੰਮ ਹੈ ? ਵਜੀਰ ਨੇ ਬਹੁਤ ਬੇਨਤੀ ਕਰਕੇ ਜਰਾ ਕੁ ਰੋਕ ਕੇ ਗੁਰੂ ਜੀ ਪਾਸ ਰਾਜੇ ਨੂੰ ਲਿਆਂਦਾ । ਫਿਰ ਤਾਂ ਰਾਜੇ ਨੇ ਵੀ ਬਥੇਰਾ ਯਤਨ ਕੀਤਾ ਪਰ ਗੁਰੂ ਜੀ ਨਾ ਠਹਿਰੇ ਤਾਂ ਇਕ ਘੋੜਾ ਬੜਾ ਚੰਗਾ ਸੋਨੇ ਦੀ ਕਾਠੀ ਵਾਲਾ, ਇਕ ਤਲਵਾਰ, ਜੜਾਊ ਕਮਾਨ ਤੇ ਪੰਜ ਸੌ ਰੁਪਿਆ ਨਕਦ ਫੌਜ ਨੂੰ ਮਠਿਆਈ ਵਾਸਤੇ ਗੁਰੂ ਜੀ ਦੇ ਅਰਪਨ ਕਰ ਰਾਜੇ ਨੇ ਮੱਥਾ ਟੇਕਿਆ ਤੇ ਧੰਨਵਾਦ ਕਰ ਕੇ ਆਖਿਆ ਮਹਾਰਾਜ ਜੀ ਆਪ ਦੀ ਸਹਾਇਤਾ ਨੇ ਮੇਰੀ ਲਾਜ ਰੱਖ ਦਿਤੀ ਨਹੀਂ ਤਾਂ ਇਜਤ ਧਨ ਦੋਵੇਂ ਨਸ਼ਟ ਹੋ ਜਾਂਦੇ । ਹੁਣ ਮੈਨੂੰ ਤੁਸੀਂ ਹਮੇਸ਼ਾਂ ਆਪਣਾ ਦਾਸ ਸਮਝਦੇ ਰਹਿਣਾ । ਗੁਰੂ ਜੀ ਬੋਲੇ ਤੁਸੀਂ ਪੱਥਰ ਪੂਜਣ ਵਾਲੇ, ਉਹੋ ਜੇਹੀ ਆਪਣੇ ਸੁਆਊ ਦੀ ਰਖਦੇ ਹੋ ਅੰਦਰੋਂ ਭਿਜਦੇ ਨਹੀਂ । ਪਰ ਜਿਹੇ ਤੁਸੀਂ ਗੁਰੂ ਘਰ ਨਾਲ ਵਰਤੋਗੇ ਤੇਹੇ ਅਸੀਂ ਤੁਹਾਡੇ ਨਾਲ ਵਰਤਾਂਗੇ । ਭੀਮ ਚੰਦ ਬੋਲਿਆ ਆਪ ਹੀ ਪ੍ਰੇਰਕ ਹੋ ਸਾਡੇ ਕੀ ਵਸ ਹੈ । ਬਚਨ ਹੋਇਆ, ਗੁਰੂ ਕਾ ਘਰ ਕਲਪਤਰੂ ਹੈ ਨੀਤ ਨੂੰ ਮੁਰਾਦ ਮਿਲਦੀ ਹੈ ।

ਸ੍ਰੀ ਗੁਰੂ ਕਲਗੀਧਰ ਜੀ ਨਦੌਣ ਤੋਂ ਚਲ ਕੇ ਅਨੇਕ ਪਰਬਤੀ ਇਲਾਕਿਆਂ ਵਿਚ ਸੰਗਤਾਂ ਨੂੰ ਸਤਿ ਧਰਮ ਦਾ ਉਪਦੇਸ਼ ਦਿੰਦੇ ਆਲਸੂਨ ਪਿੰਡ ਜਾ ਪਹੁੰਚੇ। ਉਥੋਂ ਦੇ ਰਾਜਪੂਤਾਂ ਨੇ ਜੋ ਅਗੇ ਵੀ ਦੋ ਤਿੰਨ ਵਾਰ ਸੰਗਤਾਂ ਨੂੰ ਲੁਟਿਆ ਸੀ, ਹੁਣ ਵੀ ਸਿੱਖਾਂ ਨੂੰ ਵਧ ਘਟ ਬੋਲਿਆ ਤਾਂ ਦੀਵਾਨ ਨੰਦ ਚੰਦ ਨੇ ਖਾਲਸੇ ਦਾ ਹੱਲਾ ਕਰ ਦਿਤਾ। ਜਿਸ ਕਰਕੇ ਸਿੱਖਾਂ ਨੇ ਪਹਾੜੀਆਂ ਦੀ ਚੰਗੀ ਭੁਗਤ ਸਵਾਰੀ। ਬਾਲਕ ਬਿਰਧ ਅਤੇ ਤੀਵੀਆਂ ਨੂੰ ਉਹਨਾਂ ਨੇ ਕੁਛ ਨਾ ਕਿਹਾ। ਬਹਾਦਰ ਸਦਾਉਂਦੇ ਸੀ ਉਹਨਾਂ ਦੀ ਬਹਾਦਰੀ ਸਭ ਰਹਿ ਗਈ। ਜੋ ਪਹਾੜੀਏ ਗੁਰੂ ਜੀ ਦੀ ਫੌਜ ਨਾਲ ਵਟ ਰਖ ਕੇ ਰਸਦ ਨਹੀਂ ਸਨ ਦੇਂਦੇ ਹੁਣ ਬੜੀ ਖੁਸ਼ੀ ਨਾਲ ਆਪੇ ਪੁਚਾ ਦੇਣ।

ਜਦ ਗੁਰੂ ਜੀ ਅਨੰਦ ਪੁਰ ਪੁਜੇ ਤਾਂ ਮਾਤਾ ਗੁਜਰੀ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਇਸ ਸਮੇਂ ਹੀ ਗੁਰੂ ਜੀ ਦੇ ਘਰ ੨੧ ਚੇਤ੍ਰ ਸੁਦੀ ੭ ਸੰ: ੧੭੪੭ ਬਿ: ਸਪੁਤਰ ਪ੍ਰਗਟ ਹੋਇਆ। ਗੁਲੇਰ ਦੀ ਜੰਗ ਵਿਚ ਸਿੱਖਾਂ ਦੇ ਜੂਝ ਆਉਣ ਕਰਕੇ ਸਾਹਿਬਜ਼ਾਦੇ ਦਾ ਨਾਮ ਜੁਝਾਰ ਸਿੰਘ ਰਖਿਆ। ਇਸ ਖੁਸ਼ੀ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਗਰੀਬਾਂ ਤੇ ਅਨਾਥਾਂ ਨੂੰ ਬੜਾ ਧਨ ਵੰਡਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਵਾਏ ਅਰ ਬੜਾ ਉਤਸ਼ਾਹ ਹੋਇਆ।

## ਅਲਫ ਖਾਂ ਦੀ ਹਾਰ ਸੁਣ ਕੇ ਲਾਹੌਰ ਦੇ ਸੂਬੇ ਦੇ ਪੁੱਤਰ ਰੁਸਤਮ ਖਾਂ ਨੇ ਆਉਣਾ

ਜਦ ਅਲਫ ਖਾਂ ਦੀ ਹਾਰ ਲਾਹੌਰ ਦੇ ਸੂਬੇ ਨੇ ਸੁਣੀ ਤਾਂ ਇਸ ਹਾਰ ਦਾ ਕਾਰਨ ਕਲਗੀਧਰ ਪਾਤਸ਼ਾਹ ਨੂੰ ਸਮਝ ਕੇ ਆਪਣੇ ਬੇਟੇ ਰੁਸਤਮ ਖਾਂ ਨੂੰ ਅਨੰਦਪੁਰ ਭੇਜਿਆ। ਉਸ ਨੇ ਦੋ ਕੁ ਘੜੀ ਰਾਤ ਗਈ ਆ ਕੇ ਅਨੰਦ ਪੁਰ ਦੇ ਬਾਹਰ ਡੇਰਾ ਕੀਤਾ। ਭਾਈ ਆਲਮ ਸ਼ਾਹ ਡੇਉਢੀ ਦਾਰ ਨੇ ਗੁਰੂ ਜੀ ਨੂੰ ਮਹਿਲਾਂ 'ਚੋਂ ਜਾ ਜਗਾਇਆ। ਗੁਰੂ ਜੀ ਨੇ ਹੁਕਮ ਦਿਤਾ, [illegible]ਜੀਤ ਨਗਾਰਾ ਵਜਾ ਕੇ ਦੁਸ਼ਮਣਾਂ ਦਾ ਪਿਛਾ ਕਰੋ। ਫਿਰ ਤਾਂ ਸੂਰਮਿਆਂ ਸਨਧ ਬਧ ਹੋ ਕੇ ਚੰਗੀ ਤਰ੍ਹਾਂ ਬੰਦੂਕਾਂ ਗੋਲੀਆਂ ਦੇ ਗੜਗਜ ਮਚਾਏ ਅਤੇ ਕ੍ਰਿਪਾ

ਸਿੰਧ ਨਾਮੇ ਤੋਪ ਨੂੰ ਪਲੀਤਾ ਦੇ ਕੇ ਜਗਾ ਦਿਤਾ । ਜਦ ਸਾਰੀ ਫੌਜ ਨੇ ਦਰਿਆ ਕਿਨਾਰੇ ਜਾ ਕੇ ਸ਼ੋਰ ਕੀਤਾ ਤੇ ਬੰਦੂਕਾਂ ਦੀ ਕੜਕੜਾਟ ਸੁਣ ਕੇ ਤੁਰਕਾਂ ਦੇ ਕਲੇਜੇ ਕੰਬ ਉਠੇ । ਅਫਸਰਾਂ ਨੇ ਸ਼ਾਹਜ਼ਾਦੇ ਨੂੰ ਕਿਹਾ ਇਥੇ ਬੇਅੰਤ ਲੜਾਕੇ ਸਿੱਖ ਰਹਿੰਦੇ ਹਨ ਜੇ ਹੱਲਾ ਕਰ ਕੇ ਆ ਪਏ ਤਾਂ ਜਾਨ ਬਚਾਉਣੀ ਮੁਸ਼ਕਲ ਹੋ ਜਾਵੇਗੀ। ਨਾਲੇ ਸਾਡੇ ਤਾਂ ਹੱਥ ਪੈਰ ਪਾਲੇ ਨੇ ਭੰਨੇ ਹਨ । ਫਿਰ ਤਾਂ ਉਹ ਭੱਜ ਕੇ ਨਾਲੇ ਕਿਨਾਰੇ ਜਾ ਉਤਰੇ । ਕੁਦਰਤ ਨਾਲ ਪਹਾੜੀ ਵਰਖਾ ਹੋਣ ਕਰਕੇ ਰਾਤ ਨੂੰ ਨਾਲੇ ਵਿਚ ਹੜ ਆ ਗਿਆ, ਜਿਸ ਕਰਕੇ ਉਨ੍ਹਾਂ ਦਾ ਬੜਾ ਨੁਕਸਾਨ ਹੋਇਆ ਤੇ ਸਵੇਰੇ ਹੀ ਭਜ ਤੁਰੇ । ਖਾਲਸੇ ਨੇ ਉਸ ਨਾਲੇ ਦਾ ਨਾਮ ਹਿਮਾਇਤੀ ਨਾਲਾ ਰਖਿਆ ਜੋ ਹੁਣ ਤੱਕ ਲੋਕ ਹਿਮਾਇਤੀ ਨਾਲਾ ਹੀ ਸੱਦਦੇ ਹਨ ।

ਆਖਰ ਭਲਣ ਤੇ ਬਰਵਾ ਪਿੰਡ ਲੁੱਟ ਕੇ ਲਾਹੌਰ ਪੁਜੇ ਰੁਸਤਮ ਖਾਂ ਨੇ ਆਪਣੇ ਪਿਓ ਨੂੰ ਆਖਿਆ ਕਿ ਗੁਰੂ ਜੀ ਦੀ ਕੁੰਮਕ ਤਾਂ ਖ਼ੁਆਜਾ ਹੈ, ਜਿਸ ਨੇ ਨਾਲੇ ਵਿਚ ਹੜ ਲੈ ਆਂਦਾ, ਅਸੀਂ ਉਥੇ ਕੀ ਕਰ ਸਕਦੇ ਹਾਂ । ਆਪਣੇ ਪੁੱਤਰ ਦੀ ਗੱਲ ਸੁਣ ਕੇ ਦਿਲਾਵਰ ਖਾਂ ਨੂੰ ਅੱਗ ਲਗ ਗਈ ਅਰ ਹੋਰ ਫੌਜ ਦੇ ਭੇਜਣ ਦਾ ਯਤਨ ਕੀਤਾ ।

## ਹੁਸੈਨੀ ਦੀ ਚੜ੍ਹਾਈ ਤੇ ਗੁਲੇਰ ਦਾ ਲੜਾਈ ਵਿਚ ਮਾਰੇ ਜਾਣਾ

ਦਿਲਾਵਰ ਖਾਂ ਦਾ ਪੁਤ੍ਰੇਲਾ ਹੁਸੈਨ ਖਾਂ ਬੜਾ ਜ਼ਾਲਮ ਸੀ । ਉਸ ਨੇ ਆਖਿਆ ਮੈਨੂੰ ਹੁਕਮ ਦੇਵੋ ਮੈਂ ਪਹਾੜੀਏ ਰਾਜੇ ਅਤੇ ਗੁਰੂ ਕਿਆਂ ਨੂੰ ਚੰਗੀ ਤਰ੍ਹਾਂ ਜਾ ਕੇ ਹੱਥ ਵਿਖਾਵਾਂ । ਸੋ ਹੁਸੈਨ ਖਾਂ ਲਾਹੌਰੋਂ ਚੱਲ ਕੇ ਪਹਾੜੀ ਇਲਾਕਿਆਂ ਨੂੰ ਲੁਟਦਾ ਪੁਟਦਾ ਕਹਿਲੂਰ ਪਹੁੰਚਾ ਤਾਂ ਭੀਮ ਚੰਦ ਤੇ ਕ੍ਰਿਪਾਲ ਚੰਦ ਕਟੋਚ ਵਾਲੇ ਰਾਜੇ ਆਪਣੇ ਬਚਾਉ ਵਾਸਤੇ ਹੁਸੈਨੀ ਨੂੰ ਨਜ਼ਰਾਨਾ ਲੈ ਕੇ ਮਿਲੇ ਅਤੇ ਹੁਸੈਨੀ ਨਾਲ ਸਲਾਹ ਕੀਤੀ ਕਿ ਅਨੰਦਪੁਰ ਨੂੰ ਲੁਟਾਂਗਾ ਅਤੇ ਹੋਰ ਵੀ ਜਿਸ ਜਗ੍ਹਾ ਤੂੰ ਚਾਹੇਂ ਬੇਸ਼ਕ ਲੁਟ ਲਈਂ ਅਸੀਂ ਤੇਰੇ ਨਾਲ ਹਾਂ । ਗੁਰੂ ਮਹਾਰਾਜ ਤਾਂ ਅੰਤਰਜਾਮੀ ਸਨ । ਇਸ ਲਈ ਘਟ ਘਟ ਦੀ ਜਾਨਣ ਵਾਲਿਆਂ ਨੇ ਕਚੇ ਪਹਾੜੀਆਂ ਦੀ ਬੇਇਮਾਨੀ ਸਮਝ ਕੇ ਦੀਵਾਨ ਨੰਦ ਚੰਦ ਨੂੰ ਹੁਕਮ

ਕੀਤਾ, ਫੌਜ ਤਿਆਰ ਬਰ ਤਿਆਰ ਰਖੋ । ਭਾਈ ਚਤਰ ਸਿੰਘ ਬੈਰਾੜ ਨੂੰ ਜੋ ਹਰ ਇਕ ਬੋਲੀ ਜਾਣਦਾ ਸੀ, ਉਸ ਨੇ ਸਭ ਭੇਤ ਉਥੋਂ ਦਾ ਆ ਕੇ ਦਿਤਾ। ਜਦ ਹੁਸੈਨੀ ਆਨੰਦਪੁਰ ਵਲ ਅਜੇ ਇਕ ਪੜਾਉ ਹੀ ਆਇਆ ਸੀ ਤਾਂ ਰਾਜਾ ਗੁਪਾਲ ਚੰਦ ਗੁਲੇਰੀਆ ਜਿਸ ਨਾਲ ਕ੍ਰਿਪਾਲ ਚੰਦ ਕਟੋਚ ਵਾਲੇ ਦੀ ਹਮੇਸ਼ ਲਗੀ ਰਹਿੰਦੀ ਸੀ ਚਾਰ ਹਜ਼ਾਰ ਰੁਪਿਆ ਮਾਮਲੇ ਦਾ ਲੈ ਕੇ ਆਪਣੇ ਮਿਤਰ ਰਾਮ ਸਿੰਘ ਨੂੰ ਨਾਲ ਲੈ ਅਗੋਂ ਮਿਲਿਆ ਪਰ ਕਟੋਚੀਏ ਕਿਹਾ ਇਸ ਤੋਂ ਦਸ ਹਜ਼ਾਰ ਲਵੋ, ਨਹੀਂ ਤਾਂ ਕੈਦ ਕਰਕੇ ਇਸ ਦੀ ਰਿਆਸਤ ਲੁਟ ਲਵੋ । ਰਾਜੇ ਗੋਪਾਲ ਚੰਦ ਨੇ ਕਿਹਾ ਮੈਂ ਤੁਹਾਨੂੰ ਦਸ ਹਜ਼ਾਰ ਹੀ ਲਿਆ ਦੇਂਦਾ ਹਾਂ । ਇਹ ਕਹਿ ਕੇ ਗੋਪਾਲ ਚੰਦ ਰਾਮ ਸਿੰਘ ਸਮੇਤ ਰੁਪਿਆਂ ਦੀਆਂ ਥੈਲੀਆਂ ਚੁੱਕ ਲਿਆਇਆ ਅਰ ਗੁਲੇਰ ਆ ਕੇ ਯੁਧ ਦਾ ਸਾਮਾਨ ਇਕੱਠਾ ਕਰਕੇ ਯੁਧ ਕਰ ਦਿਤਾ । ਪਰ ਗੁਲੇਰੀਆਂ ਤੋਂ ਕੁਛ ਨਾ ਬਣਿਆ ।

ਰਾਜਾ ਗੋਪਾਲ ਚੰਦ ਗੁਰੂ ਘਰ ਦਾ ਬੜਾ ਵਿਸ਼ਵਾਸੀ ਸਿੱਖ ਸੀ । ਇਸ ਲਈ ਇਸ ਨੇ ਵਜ਼ੀਰ ਦੇ ਹੱਥ ਬੇਨਤੀ ਕਰ ਭੇਜੀ । ਗੁਰੂ ਜੀ ਦੇ ਮਨ ਵਿਚ ਵੀ ਦਇਆ ਆਈ । ਇਸ ਲਈ ਭਾਈ ਸੰਗਤ ਸਿੰਘ ਨੂੰ ਫੌਜ ਦੇ ਕੇ ਤੋਰਿਆ। ਜਿਨ੍ਹਾਂ ਨੇ ਜਾ ਕੇ ਉਹ ਜੁਧ ਕੀਤਾ । ਜਿਸ ਕਰਕੇ ਹੁਸੈਨ ਖਾਂ, ਦਲੇਲ ਖਾਂ ਤੇ ਰਾਜਾ ਕ੍ਰਿਪਾਲ ਚੰਦ ਨੂੰ ਮਾਰ ਕੇ ਫਨਾਹ ਕੀਤਾ ਅਰ ਭਾਈ ਸੰਗਤ ਸਿੰਘ ਜੀ ਆਪਣੇ ਸਵਾਰਾਂ ਸਮੇਤ ਤੇ ਬੈਰਾੜ ਆਪਣੇ ਦਸਾਂ ਸਵਾਰਾਂ ਸਮੇਤ ਸ਼ਹੀਦੀ ਪਾ ਗਏ ਤੇ ਰਾਜਾ ਭੀਮ ਚੰਦ ਭਜ ਗਿਆ । ਰਾਜਾ ਗੁਲੇਰੀਆ ਫਤਹ ਦੇ ਨਗਾਰੇ ਵਜਾਉਂਦਾ ਅਨੰਦਪੁਰ ਆਇਆ ਤੇ ਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਮੈਂ ਆਪ ਦੀ ਕ੍ਰਿਪਾ ਨਾਲ ਹੀ ਜਿੱਤ ਪਾਈ ਹੈ ।

## ਸ਼ਾਹੀ ਫੌਜ ਦਾ ਫਿਰ ਆਉਣਾ

ਜਦ ਸੂਬੇ ਨੇ ਲਾਹੌਰ ਸੁਣਿਆ ਕਿ ਹੁਸੈਨ ਮਾਰਿਆ ਗਿਆ ਹੈ ਤਾਂ ਬਹੁਤ ਸਾਰੀ ਫੌਜ ਆਪਣੇ ਪੁੱਤਰ ਰੁਸਤਮ ਖਾਂ ਨੂੰ ਦੇ ਕੇ ਤੋਰਿਆ । ਜਿਨ੍ਹਾਂ ਨੇ ਆ ਕੇ ਭਲਣ ਪਿੰਡ ਰੋਕਿਆ । ਇਸ ਦਾ ਖਿਆਲ ਸੀ ਕਿ ਮੈਂ ਅਨੰਦਪੁਰ ਲੁਟਾਂਗਾ ਪਰ ਰਸਤੇ ਵਿਚ ਗੁਰੂ ਕੇ ਸੇਵਕ ਰਾਜੇ ਗਜ ਸਿੰਘ ਆਦਿਕ ਐਸੇ ਲੜੇ ਜੋ ਫੌਜ ਬਿਮਾਰੀ ਦਾ ਬਹਾਨਾ ਬਣਾ ਕੇ ਪਿਛੇ ਨੂੰ ਮੁੜ ਪਈ ।

# ਔਰੰਗਜ਼ੇਬ ਨੇ ਆਪਣੇ ਸ਼ਾਹਜ਼ਾਦੇ ਨੂੰ ਪੰਜਾਬ ਭੇਜਣਾ ਤੇ ਅਹਿਦੀਏ ਨੇ ਗੁਰੂ ਦੋਖੀਆਂ ਨੂੰ ਸੋਧਣਾ

ਜਦ ਔਰੰਗਜ਼ੇਬ ਨੇ ਇਹ ਹਾਲ ਸੁਣਿਆ ਤਾਂ ਆਪਣੇ ਬੇਟੇ ਮੁਅਜ਼ਮ ਸ਼ਾਹ ਨੂੰ ਪੰਜਾਬ ਤੇ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਭੇਜਿਆ । ਸ਼ਾਹਜ਼ਾਦੇ ਦਾ ਆਉਣਾ ਸੁਣ ਰਾਜਿਆਂ ਨੂੰ ਪਿਸੂ ਪੈ ਗਏ ਕਿ ਖਬਰੇ ਸਾਡੇ ਨਾਲ ਕੀ ਹੋਵੇਗਾ। ਇਸ ਤਰ੍ਹਾਂ ਸਭ ਡਰੇ ਕਈ ਕਚਿਆਂ ਨੇ ਗੁਰੂ ਜੀ ਨੂੰ ਡਰਾਉਣਾ ਚਾਹਿਆ ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਇਸ ਨੇ ਆ ਕੇ ਗੁਰੂ ਜੀ ਦੇ ਦੋਖੀਆਂ ਨੂੰ ਸੋਧਣਾ ਹੈ । ਸ਼ਾਹਜ਼ਾਦਾ ਆਪ ਤਾਂ ਲਾਹੌਰ ਵਲ ਚਲਾ ਗਿਆ ਪਰ ਗੁਰੂ ਜੀ ਵਲ ਇਕ ਅਹਿਦੀਆ ਜਿਸ ਦਾ ਨਾਮ ਮਿਰਜ਼ਾ ਜਾਫਰ ਬੇਗ ਸੀ ਭੇਜਿਆ। ਉਸ ਨੇ ਗੁਰੂ ਜੀ ਦੀ ਬੜੀ ਮਹਿਮਾ ਸੁਣੀ ਹੋਈ ਸੀ । ਇਸ ਲਈ ਦਰਸ਼ਨ ਕਰਦਿਆਂ ਹੀ ਉਹ ਗੁਰੂ ਜੀ ਦਾ ਸੇਵਕ ਹੋ ਗਿਆ । ਜਿਸ ਨੇ ਗੁਰੂ ਦੋਖੀਆਂ ਨੂੰ ਚੰਗੀ ਤਰ੍ਹਾਂ ਸੋਧਿਆ ਅਰ ਜਿਨ੍ਹਾ ਨੇ ਗੁਰੂ ਜੀ ਤੋਂ ਬੇਮੁਖ ਹੋ ਕੇ ਗੁਰੂ ਜੀ ਦਾ ਪਦਾਰਥ ਰਖ ਲਿਆ ਸੀ, ਉਨ੍ਹਾਂ ਨੂੰ ਉਸ ਨੇ ਚੰਗੀ ਤਰ੍ਹਾਂ ਲੁਟਿਆ। ਜੈਸਾ ਕਿ ਵਾਕ ਹੈ—

*ਬਾਬੇ ਕੇ ਬਾਬਰ ਕੇ ਦੋਊ ॥ ਆਪ ਕਰੇ ਪਰਮੇਸਰ ਸੋਊ ॥*
*ਦੀਨ ਸਾਹ ਇਨ ਕੋ ਪਹਿਚਾਨੋ ॥ ਦੁਨੀ ਪੱਤਿ ਉਨ ਕੌ*
*ਅਨੁਮਾਨੋ ॥੯॥ ਜੋ ਬਾਬੇ ਕੇ ਦਾਮ ਨ ਦੈਹੈਂ ॥ ਤਿਨ ਤੇ*
*ਗਹਿ ਬਾਬਰ ਕੇ ਲੈਹੈਂ ॥ ਦੈ ਦੈ ਤਿਨ ਕੌ ਬਡੀ ਸਜਾਇ ॥*
*ਪੁਨਿ ਲੈਹੈਂ ਗ੍ਰਿਹ ਲੂਟ ਬਨਾਇ ॥੧੦॥ (ਬਚਿਤ੍ਰ ਨਾਟਕ)*

ਫਿਰ ਔਰੰਗਜ਼ੇਬ ਨੇ ਚਾਰ ਅਹਿਦੀਏ ਹੋਰ ਭੇਜੇ ਉਹ ਵੀ ਮਹਾਰਾਜ ਜੀ ਦੇ ਸੇਵਕ ਹੋ ਗਏ । ਜੋ ਗੁਰੂ ਤੋਂ ਬੇਮੁਖ ਹੋਏ ਸਨ ਉਨ੍ਹਾਂ ਨੂੰ ਜੁਤੀਆਂ ਦੀ ਮਾਰ ਮਾਰ ਕੇ ਅਹਿਦੀਆਂ ਨੇ ਚੰਗੀ ਤਰ੍ਹਾਂ ਸਿਧ ਕੀਤਾ ।

ਸ਼ਾਹਜ਼ਾਦਾ ਮੁਅੱਜਮ ਸ਼ਾਹ ਆਪਣੇ ਪੀਰ ਮੁਨਸ਼ੀ ਭਾਈ ਨੰਦ ਚੰਦ ਤੇ ਦੀਵਾਨ ਹਾਕਮ ਰਾਏ ਜੋ ਇਸ ਦੇ ਮੰਤਰੀ ਸਨ । ਸਿੱਖਾਂ ਤੋਂ ਪਿਛਲੇ ਗੁਰੂਆਂ ਦੀਆਂ ਕਥਾ ਸੁਣਦਾ ਸੀ । ਇਸ ਲਈ ਦਰਸ਼ਨ ਕਰਨ ਆਇਆ ਤੇ ਬੇਨਤੀ

ਕੀਤੀ ਸਚੇ ਪਾਤਿਸ਼ਾਹ ! ਦੁਨਿਆਵੀ ਪਾਤਸ਼ਾਹੀ ਮੈਨੂੰ ਮਿਲੇ । ਗੁਰੂ ਜੀ ਨੇ ਸ਼ਾਹਜ਼ਾਦੇ ਦੀ ਅਧੀਨਗੀ ਵੇਖ ਕੇ ਬਚਨ ਕੀਤਾ ਤੂੰ ਫਿਕਰ ਨਾ ਕਰ ਤੈਨੂੰ ਹੀ ਅਸੀਂ ਬਾਦਸ਼ਾਹੀ ਦੁਵਾਵਾਂਗੇ । ਇਹ ਸੁਣ ਸ਼ਾਹਜ਼ਾਦਾ ਬੜਾ ਖੁਸ਼ ਹੋਇਆ। ਗੁਰੂ ਜੀ ਨੇ ਸ਼ਾਹਜ਼ਾਦੇ ਨੂੰ ਤੁਰਨ ਲਗਿਆਂ ਸਿਰੋਪਾਓ ਬਖਸ਼ਿਆ ।

## ਕੇਸ ਰੱਖਣ ਦਾ ਹੁਕਮ ਤੇ ਸਿੱਖਾਂ ਨੇ ਸ਼ਸਤਰ ਵਿਦਿਆ ਸਿਖਣੀ

ਇਕ ਦਿਨ ਦੀਵਾਨ ਵਿਚ ਸੰਗਤ ਨੇ ਬੇਨਤੀ ਕੀਤੀ, ਹੇ ਮਹਾਰਾਜ! ਆਪ ਨੇ ਜੋ ਹੁਕਮਨਾਮੇ ਭੇਜੇ ਸਨ ਕਿ ਸਭ ਗੁਰੂ ਕੇ ਸਿੱਖ ਕੇਸ ਰਖੋ । ਜਿਸ ਦਿਨ ਤੋਂ ਅਸੀਂ ਕੇਸ ਰਖੇ ਹਨ, ਉਸੇ ਦਿਨ ਤੋਂ ਹਿੰਦੂ ਤੁਰਕ ਸਭ ਈਰਖਾ ਤੇ ਆਸ ਪਾਸ ਆਉਂਦਿਆਂ ਨੂੰ ਅਨੇਕ ਭਾਂਤ ਦੇ ਹਾਸੇ ਮਖੌਲ ਨਕਲਾਂ ਪਏ ਕਰਦੇ ਹਨ ਪਰ ਅਸੀਂ ਇਹਨਾਂ ਨੂੰ ਇਹ ਆਖ ਛਡਦੇ ਹਾਂ ਕਿ ਜਿਵੇਂ ਰਾਜੇ ਦੀ ਆਗਿਆ ਤੇ ਹੁਕਮ ਭੰਗ ਕਰਨ ਵਾਲੇ ਨੂੰ ਦੰਡ ਮਿਲਦਾ ਹੈ ਤੇ ਪਾਲਣ ਵਾਲੇ ਨੂੰ ਇਜ਼ਤ ਮਿਲਦੀ ਹੈ । ਤਿਉਂ ਈਸ਼ਵਰ ਦੀ ਰਚਨਾ ਕੇਸ ਰੱਖਣ ਵਾਲੇ ਬੈਕੁੰਠ ਦਾ ਸੁਖ ਭੋਗਣਗੇ ਤੇ ਖੋਟਾ ਕਰਮ ਕਰਨ ਵਾਲੇ ਗੁਨਾਹ ਬਦਲੇ ਨਰਕਾਂ ਨੂੰ ਜਾਣਗੇ। ਭਾਵੇਂ ਇਹ ਉਤਰ ਸੁਣ ਉਹ ਖਿਝਦੇ ਹਨ ਤੇ ਮਾਰਨ ਨੂੰ ਪੈਂਦੇ ਹਨ, ਅਸੀਂ ਆਪਣੇ ਨਿਸਚੇ ਦੀ ਆਖਣੋਂ ਨਹੀਂ ਹਟਦੇ । ਇਹ ਬਚਨ ਸੁਣ ਕੇ ਗੁਰੂ ਸਾਹਿਬ ਜੀ ਬੋਲੇ ਜੇ ਉਹ ਪਾਪੀ ਕੁਛ ਛੇੜਖਾਨੀ ਕਰਦੇ ਹਨ ਤਾਂ ਤੁਸੀਂ ਡਰੋ ਨਹੀਂ ਸ਼ਸਤ੍ਰ ਬੰਨ੍ਹ ਕੇ ਆਇਆ ਕਰੋ । ਨੌਵਾਂ ਗੁਰੂਆਂ ਨੇ ਤੁਹਾਨੂੰ ਮਾਲਾ ਫੜਾਈ, ਸ਼ਸਤ੍ਰ ਨਹੀਂ ਫੜਾਏ ਸੋ ਹਥਿਆਰਾਂ ਬਿਨਾਂ ਦੁਸ਼ਟ ਨਹੀਂ ਦਬਦੇ । ਇਹੋ ਬਚਨ ਮੰਨ ਕੇ ਸੰਗਤ ਆਪਣੇ-ਆਪਣੇ ਘਰ ਨੂੰ ਗਈ ਤੇ ਅਗੇ ਤੋਂ ਸ਼ਸਤਰ ਵਿਦਿਆ ਅਭਿਆਸ ਕਰਨ ਲਗੇ । ਥੋੜ੍ਹੇ ਹੀ ਚਿਰ ਵਿਚ ਬੰਦੂਕ, ਤੀਰ, ਬਰਛੀ, ਨੇਜ਼ੇ, ਤਲਵਾਰ ਚਲਾਉਣ ਦਾ ਹੁਨਰ ਸਿਖ ਗਏ । ਉਸ ਸਮੇਂ ਸਿੱਖ ਆਪਸ ਵਿਚ ਸਕੇ ਭਾਈਆਂ ਨਾਲੋਂ ਵੀ ਵਧ ਪਿਆਰ ਕਰਦੇ ਸਨ । ਜਿਹੜਾ ਗੁਣ ਜਿਸ ਨੂੰ ਆਉਂਦਾ ਸੀ ਇਕ ਦੂਜੇ ਨੂੰ ਪ੍ਰੇਮ ਨਾਲ ਸਿਖਾ ਦਿੰਦਾ ਸੀ । ਜੇ ਕੋਈ ਸਿੱਖ ਰਾਹ ਵਿਚ ਥੱਕ ਜਾਂਦਾ ਤਾਂ

ਉਸ ਨੂੰ ਦੂਸਰੇ ਮੁਠੀਆਂ ਭਰ ਦਵਾਈ ਕਰ ਖੁਆ ਪਿਆ ਕੇ ਤਕੜਾ ਕਰ ਲੈਂਦੇ। ਅਜ ਕਲ੍ਹ ਵਰਗੇ ਨਹੀਂ ਸਨ ਜੋ ਤਿਹਾਏ ਨੂੰ ਪਾਣੀ ਵੀ ਨਾ ਦੇਣ ਤੇ ਮੂੰਹੋਂ ਪ੍ਰੀਤੀ ਦਿਲੋਂ ਕੁਰੀਤੀ ਰੱਖਣ। ਇਹ ਗੱਲ ਉਦੋਂ ਸਿੱਖਾਂ ਵਿਚ ਨਹੀਂ ਸੀ।

ਸੰ: ੧੭੫੦ ਬਿਕ੍ਰਮੀ ਨੂੰ ਇਕ ਦਿਨ ਸੰਗਤ ਨੇ ਗੁਰੂ ਸਾਹਿਬ ਜੀ ਪਾਸ ਆ ਬੇਨਤੀ ਕੀਤੀ ਸਚੇ ਪਾਤਿਸ਼ਾਹ ਹੁਣ ਜਿਉਂ-ਜਿਉਂ ਅਸੀਂ ਸ਼ਸਤਰ ਵਿਦਿਆ ਸਿਖਦੇ ਹਾਂ, ਤਿਉਂ-ਤਿਉਂ ਤੁਰਕ ਸਾਡੇ ਨਾਲ ਵੈਰ ਕਰਦੇ ਹਨ। ਅਨੇਕ ਪ੍ਰਕਾਰ ਦੇ ਉਪਦ੍ਰਵ ਉਠਾ ਕਰਕੇ ਦਿੰਦੇ ਹਨ। ਇਸੇ ਭਾਂਤ ਨਿਤਾਪ੍ਰਤ ਜਿਹੜੀ ਸੰਗਤ ਆਉਂਦੀ, ਉਹੋ ਤੁਰਕਾਂ ਦੇ ਜ਼ੋਰ ਜੁਲਮ ਸੁਣਾਉਂਦੀ। ਇਕ ਦਿਨ ਦੜਪ ਦੇਸ ਦੀ ਬਹੁਤ ਸੰਗਤ ਆਈ ਤੇ ਕਾਰ ਭੇਟਾ ਦੀ ਮਾਇਆ ਅਰਪਣ ਕਰਕੇ ਬੇਨਤੀ ਕੀਤੀ ਮਹਾਰਾਜ ਹੁਣ ਤਾਂ ਤੁਸਾਂ ਵਲ ਸਾਡਾ ਆਉਣਾ ਹੀ ਤੁਰਕਾਂ ਨੇ ਔਖਾ ਕਰ ਦਿਤਾ ਹੈ। ਘੂਰ ਘਪ ਤਾਂ ਪਹਿਲੇ ਹੀ ਬਹੁਤ ਰਖਦੇ ਸਨ ਹੁਣ ਤਾਂ ਉਕਾ ਹੀ ਗਲ ਪੈਣ ਲਗ ਪਏ ਹਨ। ਕਈ ਸਿੱਖ ਤਾਂ ਰਾਹ ਵਿਚ ਹੀ ਮਾਰੇ ਗਏ ਤੇ ਕਈ ਜਖਮੀ ਹੋਏ ਬਹੁਤ ਡਰ ਦੇ ਮਾਰੇ ਪਿਛੇ ਹੀ ਮੁੜ ਗਏ ਤੇ ਅਸੀਂ ਥੋੜ੍ਹੇ ਹੀ ਆਪ ਪਾਸ ਪੁਜੇ ਹਾਂ। ਹੁਣ ਜੇ ਇਸ ਤਰ੍ਹਾਂ ਰੋਜ-ਰੋਜ ਹੋਣ ਲਗਾ ਤਾਂ ਸਿੱਖਾਂ ਨੂੰ ਆਪ ਦਾ ਦਰਸ਼ਨ ਵੀ ਦੁਰਲਭ ਹੋ ਜਾਊ। ਇਸ ਬੁਰਾਈ ਦੇ ਦਬਾਉਣ ਲਈ ਕੁਝ ਬਲ ਦੀ ਵਰਤੋਂ ਅਵਸ਼ ਕਰਨੀ ਚਾਹੀਏ, ਕਿਉਂਕਿ ਦੰਡ ਬਿਨਾਂ ਦੁਸ਼ਟ ਨਹੀਂ ਦਬਦੇ। ਇਹ ਹਵਾਲ ਸੁਣ ਕੇ ਗੁਰੂ ਸਾਹਿਬ ਜੀ ਨੇ ਕੁਛ ਚਿਰ ਸੋਚ ਕਰਕੇ ਇਹ ਉੱਤਰ ਦਿਤਾ ਕਿ ਤੁਸੀਂ ਕੋਈ ਚਿੰਤਾ ਨਾ ਕਰੋ ਧੀਰਜ ਤੇ ਉੱਦਮ ਰਖੋ, ਅਕਾਲ ਪੁਰਖ ਅਕਾਰਨ ਵਿਰੋਧੀਆਂ ਦਾ ਆਪੇ ਨਸ਼ਟ ਕਰੇਗਾ। ਇਹ ਬਚਨ ਸੁਣ ਕੇ ਸਿੱਖ ਬੜੇ ਪ੍ਰਸੰਨ ਹੋਏ ਅਤੇ ਇਸੇ ਬਚਨ ਉਤੇ ਭਰੋਸਾ ਕਰ ਚਰਨਾਂ ਪਰ ਮੱਥਾ ਟੇਕ ਵਿਦਾ ਹੋਏ।

## ਭਾਈ ਨੰਦ ਲਾਲ ਦਾ ਅਨੰਦਪੁਰ ਆਉਣਾ

ਇਸੇ ਸਾਲ ਸੰ: ੧੭੫੧ ਬਿ: ਨੂੰ ਔਰੰਗੇ ਦੀ ਸਭਾ ਵਿਚ ਕੁਰਾਨ ਦੀ ਇਕ ਆਇਤ ਦੇ ਅਰਥ ਅਨੇਕ ਮੌਲਵੀਆਂ ਨੇ ਕੀਤੇ ਪਰ ਬਾਦਸ਼ਾਹ ਦੇ ਪਸੰਦ ਨਾ ਆਏ ਤੇ ਉਥੇ ਮੁਅੱਜਮ ਸ਼ਾਹ ਵੀ ਸੀ, ਉਸ ਦੇ ਡੇਰੇ ਆ ਉਥੋਂ

ਦੀ ਚਰਚਾ ਨੰਦ ਲਾਲ ਜੀ ਨੂੰ ਸੁਣਾਈ ਤਾਂ ਨੰਦ ਲਾਲ ਨੇ ਉਸ ਆਇਤ ਦੇ ਅਜਿਹੇ ਅਦਭੁਤ ਮਾਇਨੇ ਕੀਤੇ ਜਿਨ੍ਹਾਂ ਨੂੰ ਸੁਣ ਕੇ ਔਰੰਗਜ਼ੇਬ ਬੜਾ ਖੁਸ਼ ਹੋਇਆ ਤਾਂ ਮੌਲਵੀਆਂ ਨੇ ਸੜ ਬਲ ਕੇ ਫਤਵਾ ਦਿਤਾ ਕਿ ਐਡੇ ਇਲਮਦਾਰ ਨੂੰ ਮੋਮਨ ਕਰ ਲੈਣਾ ਚਾਹੀਏ । ਔਰੰਗਜ਼ੇਬ ਤਾਂ ਇਹੋ ਚਾਹੁੰਦਾ ਸੀ ਪਰ ਨੰਦ ਲਾਲ ਜੀ ਮੁਅੱਜਮ ਸ਼ਾਹ ਤੋਂ ਇਹ ਗੱਲ ਸੁਣ ਕੇ ਉਸੇ ਦੀ ਸਹਾਇਤਾ ਨਾਲ ਭੱਜ ਕੇ ਗੁਰੂ ਜੀ ਪਾਸ ਆ ਗਿਆ, ਨਾਲੇ ਮੁਅੱਜਮ ਸ਼ਾਹ ਦੀ ਡਿਓਢੀ ਦਾ ਦਰੋਗਾ ਸੱਯਦ ਅਨਾਯਤ ਹੁਸੈਨ ਖਾਂ (ਜੋ ਨੰਦ ਲਾਲ ਜੀ ਦਾ ਸਚਾ ਸਤਿਸੰਗੀ ਫਕੀਰ ਦੋਸਤ ਧਰਮੀ ਪੁਰਖ ਸੀ) ਉਹ ਵੀ ਨੰਦ ਲਾਲ ਦੇ ਨਾਲ ਹੀ ਗੁਰੂ ਜੀ ਦੇ ਪਾਸ ਅਨੰਦਪੁਰ ਆ ਗਿਆ। ਯਥਾ ਯੋਗ ਅਸ਼ਰਫੀਆਂ ਗੁਰੂ ਜੀ ਦੀ ਨਜ਼ਰ ਕੀਤੀਆਂ ਤੇ ਰਹਿਣ ਲਗੇ । ਭਾਵੇਂ ਗੁਰੂ ਕੇ ਲੰਗਰੋਂ ਪ੍ਰਸ਼ਾਦ ਸਭ ਨੂੰ ਮਿਲਦਾ ਸੀ ਪਰ ਨੰਦ ਲਾਲ ਜੀ ਚਿਰ ਤਕ ਆਪਣਾ ਵਖਰਾ ਲੰਗਰ ਕਰਕੇ ਛਕਦੇ ਤੇ ਸਤਿਸੰਗ ਕਰਦੇ ਰਹੇ । ਇਹਨਾਂ ਦੀਆਂ ਬਣਾਈਆਂ ਗਜ਼ਲਾਂ ਪ੍ਰਸਿਧ ਹਨ ।

## ਸੰਨਿਆਸੀਆਂ ਦਾ ਪੋਲ

ਇਕ ਦਿਨ ਉਸੇ ਸਮੇਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਸੰਨਯਾਸੀ ਫਕੀਰਾਂ ਦੀ ਜਮਾਤ ਆਈ ਤਾਂ ਉਹਨਾਂ ਨੇ ਆਪਣੇ ਸੰਨਿਆਸ ਧਰਮ ਤੇ ਤਿਆਗ ਦੀ ਬਹੁਤ ਵਡਿਆਈ ਕਰ-ਕਰ ਕੇ ਗੱਲ-ਗੱਲ ਵਿਚ ਇਹ ਪ੍ਰਗਟ ਕੀਤਾ ਕਿ ਅਸੀਂ ਤਿਆਗੀ ਹਾਂ ਪੈਸਾ ਰੁਪਿਆ ਪਾਸ ਨਹੀਂ ਰਖਦੇ । ਗੁਰੂ ਕੇ ਸਾਨੂੰ ਲੋਈਆਂ ਲੈ ਦੇਣ । ਗੁਰੂ ਜੀ ਅੰਤਰਜਾਮੀ ਕੌਤਕੀ ਨੇ ਉਨ੍ਹਾਂ ਦੇ ਪੋਲ ਕੱਢਣ ਵਾਸਤੇ ਉਹਨਾਂ ਦੀਆਂ ਪੋਥੀਆਂ, ਕਠਾਰੀਆਂ ਇਕ ਥਾਂ ਰਖਾ ਕੇ ਪੰਗਤ ਵਿਚ ਭੋਜਨ ਕਰਨ ਬਿਠਾ ਦਿਤਾ । ਗੁਰੂ ਜੀ ਦੇ ਇਸ਼ਾਰੇ ਨਾਲ ਜਦ ਸਿੱਖਾਂ ਨੇ ਤੂੰਬੇ ਕਠਾਰਿਆਂ ਦੀ ਰਾਲ ਗਰਮ ਕਰ-ਕਰ ਕੇ ਪੋਥੀਆਂ ਖੋਲ੍ਹਕੇ ਦੇਖੀਆਂ ਤਾਂ ਵਿਚੋਂ ਮੋਹਰਾਂ ਨਿਕਲੀਆਂ, ਸੰਗਤ ਹੈਰਾਨ ਰਹਿ ਗਈ ਤੇ ਉਹ ਅਤਿਅੰਤ ਸ਼ਰਮਿੰਦੇ ਹੋਏ । ਗੁਰੂ ਜੀ ਨੂੰ ਅੰਤਰਜਾਮੀ ਸਮਝ ਕੇ ਉਨ੍ਹਾਂ ਨੇ ਜਦ ਤਰਲੇ ਕਰ ਗੁਰੂ ਜੀ ਦੇ ਚਰਨ ਫੜ ਲਏ ਤੇ ਨਕ ਨਾਲ ਲਕੀਰਾਂ ਕਢੀਆਂ । ਅਗੇ ਤੋਂ ਅਜਿਹੇ ਪਖੰਡ ਕਰਨ ਤੋਂ ਸੌਂਹਾਂ ਪਾਈਆਂ ਤਾਂ ਗੁਰੂ

ਜੀ ਨੇ ਸਭ ਪਦਾਰਥ ਉਨ੍ਹਾਂ ਦਾ ਉਨ੍ਹਾਂ ਨੂੰ ਦਿਵਾ ਦਿਤਾ ਤਾਂ ਸ਼ਰਮਿੰਦੇ ਹੋ ਗਏ। ਉਨ੍ਹਾਂ ਸਾਰੇ ਭੇਖਾਂ ਵਿਚ ਇਹ ਗੱਲ ਖਿੰਡਾ ਦਿਤੀ ਕਿ ਸ੍ਰੀ ਕਲਗੀਧਰ ਜੀ ਅੰਤਰਜਾਮੀ ਸਰਬਗ ਰਿਖੀ ਹਨ। ਕਪਟ ਛਲ ਦੰਭ ਦੇ ਘਾਤਕ ਤੇ ਸਚੇ ਧਰਮ ਪਾਲਕ ਹਨ।

## ਰੋਡੇ ਜਲਾਲੀ ਦਾ ਆਉਣਾ

ਇਸੇ ਸਾਲ ਇਕ ਦਿਨ ਰੋਡਾ ਜਲਾਲੀ ਫਕੀਰ ਆਇਆ ਤਾਂ ਗੁਰੂ ਕੇ ਬਗੀਚੇ ਵਿਚੋਂ ਚੰਗੇ ਚੰਗੇ ਫੁਲ ਤੋੜ ਲਿਆਇਆ ਸੀ ਉਹੋ ਗੁਰੂ ਜੀ ਅਗੇ ਰੱਖ ਮੱਥਾ ਟੇਕ ਦਿਤਾ। ਗੁਰੂ ਜੀ ਬੋਲੇ ਫਕੀਰ ਸਾਈਂ ਇਹ ਲਹਿ ਲਹਾਉਂਦੇ ਫੁਲ ਕਿਉਂ ਤੋੜੇ ? ਉਸ ਕਿਹਾ ਸਤ ਪੁਰਖਾਂ ਅਗੇ ਖਾਲੀ ਹਥ ਜਾਣਾ ਚੰਗਾ ਨਹੀਂ, ਮੇਰੇ ਪਾਸ ਹੋਰ ਕੁਛ ਨਹੀਂ ਸੀ ਤਾਂ ਇਹ ਫੁਲ ਤੋੜੇ। ਗੁਰੂ ਜੀ ਦੇ ਇਸ਼ਾਰੇ ਨਾਲ ਭਾਈ ਮਨੀ ਸਿੰਘ ਜੀ ਨੇ ਹੱਥ ਮਾਰ ਕੇ ਫਕੀਰ ਦੀ ਟੋਪੀ ਸਿਰੋਂ ਲਾਹ ਦਿਤੀ ਤਾਂ ਪੰਜ ਮੋਹਰਾਂ ਦੋ ਰੁਪਏ ਵਿਚੋਂ ਨਿਕਲ ਪਏ। ਜਿਨ੍ਹਾਂ ਨੂੰ ਦੇਖ ਕੇ ਉਸ ਦੇ ਛਲ ਉਤੇ ਸੰਗਤ ਹੱਸ ਪਈ ਤੇ ਉਹ ਸ਼ਰਮਿੰਦਾ ਹੋ ਗਿਆ।

## ਬਜਰੂੜ ਨੂੰ ਸੋਧਣਾ

ਸੰਮਤ ੧੭੫੨ ਬਿ: ਨੂੰ ਵੈਸਾਖੀ ਪੁਰ ਦੜਪ ਦੇਸ਼ ਦੀ ਸੰਗਤ ਨੇ ਆ ਗੁਰੂ ਜੀ ਪਾਸ ਫਰਿਆਦ ਕੀਤੀ ਸਚੇ ਪਾਤਿਸ਼ਾਹ ! ਬਜਰੂੜ ਪਿੰਡ ਵਾਲੇ ਰੰਘੜਾਂ ਨੇ ਸਾਡਾ ਸਭ ਅਸਬਾਬ ਤੇ ਨਕਦੀ ਖੋਹ ਲਿਆ ਤੇ ਕਈ ਜਖਮੀ ਤੇ ਚਾਰ ਕੁ ਸ਼ਹੀਦ ਹੋ ਗਏ। ਏਦੂੰ ਪਹਿਲੇ ਵੀ ਕਈ ਵਾਰੀ ਹੋਰ-ਹੋਰ ਦੇਸ਼ਾਂ ਦੀਆਂ ਸੰਗਤਾਂ ਨੇ ਏਸੇ ਪ੍ਰਕਾਰ ਤੁਰਕਾਂ ਦੇ ਜੁਲਮ ਵਰਨਣ ਕੀਤੇ ਸਨ। ਇਸ ਕਰਕੇ ਦੜਪ ਦੇਸ਼ ਦੇ ਸਿੱਖਾਂ ਦੀ ਫਰਿਆਦ ਸੁਣ ਕੇ ਗੁਰੂ ਜੀ ਨੇ ਦੂਸਰੇ ਦਿਨ ਦਰਿਆਓਂ ਪਾਰ ਜਾ ਬਜਰੂੜ ਨੂੰ ਘੇਰਿਆ। ਥੋੜ੍ਹੀ ਜਿਹੀ ਲੜਾਈ ਕਰਕੇ ਉਥੋਂ ਦੇ ਰੰਘੜ ਗੁਜਰ ਹਾਰ ਕੇ ਨਠ ਕੇ ਚੱਕ ਵਿਚ ਜਾ ਵੜੇ। ਸਿੱਖਾਂ ਨੇ ਹੱਲਾ ਕਰਕੇ ਲੁਟਣਯੋਗ ਮਾਲ ਅਸਬਾਬ ਲੁਟ ਲੀਤਾ। ਸੰਗਤ ਦੀ ਲੁੱਟ ਨਾਲੋਂ ਦਸ ਹਿੱਸੇ ਵਧ ਮਾਲ ਕਢ ਲਿਆਏ। ਉਸ ਦਿਨ ਤੋਂ ਸਭ

ਸੰਗਤ ਨੂੰ ਸ਼ਸਤ੍ਰ ਪਹਿਨਣ ਦਾ ਹੁਕਮ ਗੁਰੂ ਜੀ ਨੇ ਬੜੀ ਤਾਕੀਦ ਨਾਲ ਕੀਤਾ। ਜਿਸ ਤੋਂ ਸਿੱਖ ਸ਼ਸਤਰ ਵਿਦਿਆ ਸਿਖਣ ਲਗ ਪਏ। ਭਾਵੇਂ ਯਾਤਰੀ ਆਉਂਦੇ ਤਾਂ ਬਾਰਾਂ ਮਹੀਨੇ ਰਹਿੰਦੇ ਸਨ ਪਰ ਵੈਸਾਖੀ ਦਿਵਾਲੀ ਹੋਲੇ ਦੇ ਸਮੇਂ ਸੰਗਤਾਂ ਐਉਂ ਆਂਵਦੀਆਂ ਜਿਉਂ ਸਾਵਣ ਵਿਚ ਘਟਾਂ ਆਂਵਦੀਆਂ ਹਨ। ਇਨ੍ਹਾਂ ਨੂੰ ਵੇਖ ਵੇਖ ਹਿੰਦੂ ਤੁਰਕ ਬਾਦੀ ਲੋਕ ਭੇਖ ਐਉਂ ਖਿਝਦੇ, ਜਿਉਂ ਗੰਜਾ ਕੇਸਾਂ ਵਾਲੇ ਨੂੰ, ਕਾਣਾ ਸੁਜਾਖੇ ਨੂੰ, ਨਕਟਾ ਨਕ ਵਾਲੇ ਨੂੰ ਤੇ ਚੋਰ ਸਾਧ ਨੂੰ ਦੇਖ ਕੇ ਖਿਝਦਾ ਹੈ ਪਰ ਸਿੱਖ ਵੀ ਅਤਿ ਪ੍ਰੇਮ ਉਤਸ਼ਾਹ ਨਾਲ ਸ਼ਬਦ ਕੀਰਤਨ ਕਰਕੇ ਸਤਿਗੁਰਾਂ ਪਾਸ ਆਉਣੋਂ ਨਹੀਂ ਹਟਦੇ ਸਨ ਉਹ ਦੁਸ਼ਟ ਭਾਵੇਂ ਕਿੰਨਾ ਹੀ ਖਿਝਦੇ ਤੇ ਦੁਖ ਦਿੰਦੇ। ਜਦ ਸਤਿਗੁਰਾਂ ਪਾਸ ਆ ਕੇ ਦਰਸ਼ਨ ਉਪਦੇਸ਼ ਮਨ ਬਾਛਿਤ ਸੁਖ ਫਲ ਪਾਉਂਦੇ ਤਾਂ ਸਭ ਦੁਖ ਭੁਲ ਜਾਂਦੇ। ਪਰ ਗੁਰੂ ਸਾਹਿਬ ਜੌਹਰ ਵੇਲੇ ਸ਼ਸਤਰ ਬੰਨ੍ਹ ਆਉਣ ਦਾ ਦ੍ਰਿੜ੍ਹ ਉਪਦੇਸ਼ ਕਰਦੇ ਰਹਿੰਦੇ ਸਨ। ਜਿਸ ਦਾ ਸਿੱਟਾ ਛੇਕੜ ਇਹ ਨਿਕਲਿਆ ਕਿ ਗੁਰੂ ਕੇ ਸਿੱਖ ਟੋਲਿਆਂ ਦੇ ਟੋਲੇ ਸ਼ਸਤ੍ਰ ਬੰਨ੍ਹ ਕੇ ਆਉਣ ਲਗ ਪਏ ਤੇ ਜਿਨ੍ਹਾਂ ਨੂੰ ਦੇਖ ਕੇ ਥੋੜ੍ਹੇ ਹਿੰਦੂ ਤੁਰਕ ਤਾਂ ਨੇੜੇ ਹੀ ਨਾ ਢੁਕਣ ਜੇ ਕਦੇ ਬਹੁਤੇ ਇਕੱਠੇ ਹੋ ਕੇ ਗਲ ਪੈ ਜਾਂਦੇ ਤਾਂ ਸਿੱਖ ਬੜੀ ਹਿੰਮਤ ਨਾਲ ਉਹਨਾਂ ਦੇ ਦੰਦ ਖਟੇ ਕਰਕੇ ਆਵਣ। ਸਿੱਖ ਸਗੋਂ ਸੂਰਬੀਰ ਤੇ ਨਿਰਭੈ ਹੋ ਗਏ।

## ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਸਿਧ ਨਹੀਂ ਕੀਤੀ

ਪੰਡਤ ਕੇਸ਼ੋ ਦਾਸ ਤੇ ਕਾਲੀ ਦਾਸ ਜੋ ਕਾਂਸ਼ੀ ਦੇ ਰਹਿਣ ਵਾਲੇ ਸਨ, ਜਵਾਲਾ ਜੀ ਜਾਂਦੇ ਹੋਏ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਆਏ। ਬਹੁਤ ਸਾਰੇ ਪਹਾੜੀਏ ਆਦਿਕ ਜੋ ਕਚੇ ਖਿਆਲਾਂ ਦੇ ਸਨ ਉਹਨਾਂ ਨੇ ਆਖਿਆ ਮਹਾਰਾਜ ਇਹ ਪੰਡਤ ਦੇਵੀ ਪ੍ਰਗਟ ਕਰਦੇ ਹਨ। ਦੇਵੀ ਪ੍ਰਗਟ ਕਰਾਓ। ਪੰਡਤਾਂ ਨੇ ਸੁਣ ਕੇ ਆਖਿਆ ਮਹਾਰਾਜ ਜੀ ਅਸੀਂ ਆਪ ਨੂੰ ਦੇਵੀ ਪ੍ਰਗਟ ਕਰ ਦਿੰਦੇ ਹਾਂ, ਗੁਰੂ ਮਹਾਰਾਜ ਨੇ ਆਖਿਆ ਪੰਡਤ ਜੀ ਦੇਵੀ ਪ੍ਰਗਟ ਕਰਨ ਪਰ ਖਰਚ ਕਿੰਨਾ ਕੁ ਆਵੇਗਾ? ਪੰਡਤ ਬੋਲਿਆ ਮਹਾਰਾਜ ਸਾਨੂੰ ਪੂਰੀ-ਪੂਰੀ ਦਖਣਾ ਮਿਲੇਗੀ ਤਾਂ ਅਸੀਂ ਕਿਉਂ ਨਾ ਆਪ ਜੈਸੇ ਸਤਿ ਪੁਰਸ਼ਾਂ ਅਗੇ ਮਹਾਂ ਮਾਇਆ ਪ੍ਰਗਟ ਕਰਾਂਗੇ। ਸਵਾ ਲੱਖ ਰੁਪਿਆ ਤਾਂ ਅਸੀਂ ਦਖਣਾਂ

ਲਵਾਂਗੇ ਹੋਰ ਸਮਗਰੀ ਦਾ ਖਰਚ ਉਹ ਵਖਰਾ ਹੋਵੇਗਾ ।

ਗੁਰੂ ਜੀ ਨੇ ਕਿਹਾ ਖਰਚ ਭਾਵੇਂ ਕਿਤਨਾ ਹੋਵੇ ਪਰ ਦੇਵੀ ਨੂੰ ਜ਼ਰੂਰ ਪ੍ਰਗਟ ਕਰ ਦੇਵੋ ਸੋ ਉਨ੍ਹਾਂ ਦਾ ਪਾਜ ਖੋਹਲਣ ਵਾਸਤੇ ਇਹ ਕੰਮ ਸ਼ੁਰੂ ਕਰਾ ਦਿਤਾ।

ਬ੍ਰਾਹਮਣ ਨੇ ਸਮਝਿਆ ਸੀ ਕਿ ਗੁਰੂ ਜੀ ਇਤਨਾ ਖਰਚ ਹੁੰਦਾ ਸੁਣ ਕੇ ਚੁਪ ਕਰ ਰਹਿਣਗੇ ਤੇ ਮੇਰਾ ਪਾਜ ਬਣਿਆ ਰਹੂ, ਪਰ ਗੁਰੂ ਜੀ ਨੇ ਕਿਹਾ ਕੋਈ ਫਿਕਰ ਨਹੀਂ ਤੁਸੀਂ ਕਾਰਜ ਆਰੰਭ ਕਰੋ । ਕੇਸ਼ੋ ਦਾਸ ਨੇ ਹੋਰ ਵੀ ਸੈਂਕੜੇ ਬਿਪਰ ਸਦਵਾ ਲਏ । ਗੁਰੂ ਜੀ ਨੇ ਸਿੱਖਾਂ ਨੂੰ ਦਿਖਾਉਣ ਵਾਸਤੇ ਇਹ ਹੁਕਮ ਦਿਤਾ ਕਿ ਜੋ ਬ੍ਰਾਹਮਣ ਮਾਸ ਖਾਵੇਗਾ ਉਸ ਨੂੰ ਮੋਹਰ ਤੇ ਜੋ ਖੀਰ ਖਾਵੇਗਾ ਉਸ ਨੂੰ ਰੁਪਿਆ ਰੋਜ਼ ਮਿਲੇਗਾ । ਸਭ ਬ੍ਰਾਹਮਣ ਮਾਸ ਵਲ ਝੁਕ ਗਏ । ਕੇਵਲ ੧੪ ਖੀਰ ਵਲ ਰਹੇ । ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਦੇਖੋ ਇਹ ਹੈ ਇਨ੍ਹਾਂ ਬ੍ਰਾਹਮਣਾਂ ਦਾ ਧਰਮ ਸਭ ਲੋਭ ਨਾਲ ਮਾਸ ਖਾਣ ਲਗ ਪਏ ਹਨ । ਤੁਸੀਂ ਕਿਉਂ ਇਹਨਾਂ ਦੇ ਫੰਧੇ ਵਿਚ ਫਸਦੇ ਹੋ ?

ਅੰਤ ਨੂੰ ਨੈਣਾ ਦੇਵੀ ਪਰਬਤ ਤੇ ਵਰ੍ਹਾ ਭਰ ਬ੍ਰਾਹਮਣਾਂ ਨੇ ਹੋਮ ਕੀਤਾ। ਸਾਲ ਭਰ ਹੋਮ ਹੁੰਦਾ ਰਿਹਾ ਤਾਂ ਇਕ ਦਿਨ ਗੁਰੂ ਜੀ ਨੇ ਕਿਹਾ ਪੰਡਤੋ ਅਜ ਤਕ ਤੁਹਾਡੀ ਦੇਵੀ ਕਿਉਂ ਨਾ ਪ੍ਰਗਟੀ ? ਤਾਂ ਛਲੀਏ ਬ੍ਰਾਹਮਣਾਂ ਨੇ ਬਹਾਨਾ ਕੀਤਾ ਕਿ ਆਪ ਸ਼ਿਕਾਰ ਖੇਡਦੇ ਹੋ ਇਸ ਕਰਕੇ ਵਿਘਨ ਪੈਂਦਾ ਹੈ। ਗੁਰੂ ਜੀ ਨੇ ਉਸ ਦਿਨ ਜਿਤਨੇ ਹਰਨ ਸਹੇ ਆਦਿਕ ਮਾਰੇ ਸਨ ਸਭ ਤੇ ਪਾਣੀ ਛਿੜਕ ਸੁਰਜੀਤ ਕਰ ਨਸਾ ਦਿਤੇ । ਫਿਰ ਇਕ ਦਿਨ ਗੁਰੂ ਜੀ ਨੇ ਪੁਛਿਆ ਤਾਂ ਬ੍ਰਾਹਮਣਾਂ ਨੇ ਬਹਾਨਾ ਕੀਤਾ ਕਿ ਦੇਵੀ ਤਾਂ ਸਿਧ ਹੋਵੇਗੀ ਜੇ ਕਿਸੇ ਮਹਾਤਮਾ ਦੀ ਬਲੀ ਦੇਵੋਗੇ। ਬ੍ਰਾਹਮਣਾਂ ਦਾ ਇਸ਼ਾਰਾ ਸਾਹਿਬਜ਼ਾਦੇ ਵਲ ਸੀ ਕਿ ਨਾ ਇਹ ਪੁੱਤਰ ਮਾਰਨਗੇ ਨਾ ਸਾਡਾ ਪਾਜ ਉਘੜੇਗਾ । ਗੁਰੂ ਜੀ ਨੇ ਕੇਸ਼ੋ ਦਾਸ ਨੂੰ ਕਿਹਾ ਕਿ ਤੁਹਾਥੋਂ ਵਡਾ ਹੋਰ ਕਿਹੜਾ ਮਹਾਤਮਾ ਹੈ ਸੋ ਤੁਹਾਡੀ ਹੀ ਬਲੀ ਦੇਵਾਂਗੇ । ਇਹ ਸੁਣ ਕੇ ਉਹ ਨੀਚ ਬ੍ਰਾਹਮਣ ਪਿਸ਼ਾਬ ਕਰਨ ਦੇ ਬਹਾਨੇ ਨਸ ਤੁਰਿਆ । ਪਿਛੋਂ ਗੁਰੂ ਜੀ ਨੇ ਸਾਰੀ ਸਮਗਰੀ ਇਕੋ ਵਾਰ ਹੀ ਹਵਨ ਵਿਚ ਸੁਟ ਦਿਤੀ । ਬਹੁਤ ਪ੍ਰਕਾਸ਼ ਹੋਣ ਤੇ ਸਭ ਲੋਕਾਂ ਨੇ ਸਮਝਿਆ ਕਿ ਦੇਵੀ ਪ੍ਰਗਟੀ ਹੈ । ਇਸੇ ਕਰਕੇ ਅਜ ਤਕ ਇਹੋ ਗੱਲ

ਤੁਰੀ ਆਉਂਦੀ ਹੈ ਕਿ ਗੁਰੂ ਜੀ ਨੇ ਦੇਵੀ ਸਿਧ ਕੀਤੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਸਿਧ ਨਹੀਂ ਕੀਤੀ ਸਗੋਂ ਬ੍ਰਾਹਮਣਾਂ ਦੇ ਪੋਲ ਖੋਹਲਣ ਲਈ ਅਰ ਪੰਡਤ ਕੇਸ਼ੋ ਦਾਸ ਦੇ ਗਪੌੜਿਆਂ ਨੂੰ ਝੂਠੇ ਸਾਬਤ ਕਰਨ ਵਾਸਤੇ ਹੋਮ ਆਦਿਕ ਕੀਤਾ ਕੀ ਜੋ ਸ਼ਖਸ ਗੁਰੂ ਜੀ ਦੇ ਘਰ ਝਾੜੂ ਦੇਂਦਾ ਹੋਵੇ। ਉਸ ਦੇ ਸਿਧ ਕਰਨ ਵਾਸਤੇ ਲੱਖਾਂ ਰੁਪਏ ਖਰਚ ਸਕੇ? ਕਦੀ ਨਹੀਂ ਖਰਚ ਸਕਦਾ। ਸੋ ਮਹਾਰਾਜ ਨੇ ਦੇਵੀ ਨਹੀਂ ਪੂਜੀ ਸਗੋਂ ਖੰਡਨ ਕੀਤਾ ਹੈ।

*ਯਥਾ—ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥*
*ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥*
*(ਪੰਨਾ ੮੭੪)*

ਉਪਮਾ ਸ੍ਰੀ ਸਾਹਿਬ (ਤਲਵਾਰ) ਦੀ ਕੀਤੀ ਹੈ ਤਲਵਾਰ ਸਾਖਯਾਤ ਦੇਵੀ ਹੈ।

## ਖਾਲਸਾ ਪੰਥ ਪ੍ਰਗਟ ਕਰਨਾ ਤੇ ਪੰਜ ਪਿਆਰੇ ਚੁਨਣੇ

ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕੌਮ ਨੂੰ ਪੂਰਾ ਕਰਨ ਵਾਸਤੇ ਦੇਸ-ਦੇਸ ਵਿਚ ਹੁਕਮਨਾਮੇ ਜਾਰੀ ਕੀਤੇ ਕਿ ਸਭ ਸੰਗਤਾਂ ਇਕੱਠੀਆਂ ਹੋਣ ਸੋ ਵਿਸਾਖੀ ਤੋਂ ਪਹਿਲੇ ਸਭ ਦੇਸਾਂ ਦੀਆਂ ਸੰਗਤਾਂ ਹੁਮ-ਹੁਮਾ ਕੇ ਆਈਆਂ। ਗੁਰੂ ਜੀ ਨੇ ਵਿਸਾਖੀ ਤੋਂ ਇਕ ਦਿਨ ਪਹਿਲੇ ਕੇਸਗੜ੍ਹ ਸਥਾਨ ਪਰ ਤੰਬੂ ਕਨਾਤਾਂ ਲਗਾ ਕੇ, ਇਕ ਬੜਾ ਭਾਰੀ ਦਰਬਾਰ ਕੀਤਾ। ਜਿਸ ਵਿਚ ਪੰਜਾਹ ਕੁ ਹਜ਼ਾਰ ਸਿੱਖ ਸੀ। ਸਭਨਾਂ ਨੇ ਨੇਤਰ ਚਕੋਰ ਗੁਰੂ ਮੁਖ ਚੰਦ ਵਲ ਲਗਾ ਰਖੇ ਸਨ। ਤਦੋਂ ਨੂੰ ਭਰੀ ਸਭਾ ਵਿਚ ਸਿੰਘਾਸਨ ਪਰ ਖੜਕੇ ਗੁਰੂ ਜੀ ਨੇ ਸਿੱਖਾਂ ਦੇ ਪਰਖਣ ਵਾਸਤੇ ਇਹ ਬਚਨ ਕੀਤਾ ਕਿ ਅਸੀਂ ਪੰਜਾਂ ਸਿੱਖਾਂ ਦੇ ਸੀਸ ਅਕਾਲ ਪੁਰਖ ਦੇ ਅਰਪਣ ਕਰਨੇ ਹਨ। ਜਿਹੜੇ ਸਿੱਖ ਗੁਰੂ ਕੇ ਪਿਆਰੇ ਖੁਸ਼ ਹੋ ਕੇ ਸੀਸ ਦੇਵਣਗੇ ਉਹ ਸਦਾ ਸਚ ਖੰਡ ਦੇ ਮਨ ਇਛਤ ਸੁਖ ਭੋਗਣਗੇ। ਇਸ ਬਚਨ ਨੇ ਸਭ ਦੇ ਦਿਲ ਵਿਚ ਹੌਲ ਪਾ ਦਿਤਾ, ਚੁਪੀ ਛਾ ਗਈ। ਕਈ ਸੰਸੇ ਫੁਰ ਪਏ। ਮੂੰਹਾਂ ਤੇ ਜਰਦੀ ਛਾ ਗਈ। ਦੂਸਰੀ ਵਾਰ ਜਦ ਫਿਰ ਗੁਰੂ ਸਾਹਿਬ ਜੀ ਨੇ ਸ੍ਰੀ ਸਾਹਿਬ ਮਿਆਨੋ ਕਢ ਆਖਿਆ,

ਚੁਪ ਕਿਉਂ ਕਰ ਗਏ ਹੋ, ਜੋ ਸਿਦਕੀ ਸਰੀਰ ਨੂੰ ਮਿਥਿਆ ਮੰਨਣ ਵਾਲਾ ਹੈ ਉਹ ਖੜਾ ਹੋ ਜਾਵੇ । ਇਹ ਸੁਣ ਕੇ ਭਾਈ ਦਯਾ ਸਿੰਘ ਸੋਫਤੀ ਖਤਰੀ ਲਾਹੌਰ ਦਾ ਰਹਿਣ ਵਾਲਾ ਹੱਥ ਜੋੜ ਕੇ ਖੜਾ ਹੋ ਗਿਆ । ਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ ਅਰ ਅੰਦਰ ਜਾ ਕੇ ਚੌਂਕੀ ਪਰ ਬਿਠਾ ਦਿਤਾ ਅਰ ਪੰਜ ਬਕਰੇ ਜੋ ਬੇਮਲੂਮੇ ਅੰਦਰ ਬੰਨ੍ਹੇ ਹੋਏ ਸਨ । ਇਕ ਝਟਕਾ ਦਿਤਾ ਜਿਸ ਦਾ ਲਹੂ ਤੰਬੂ ਤੋਂ ਬਾਹਰ ਆ ਗਿਆ । ਸਿੱਖਾਂ ਨੇ ਲਹੂ ਬਾਹਰ ਆਇਆ ਦੇਖ ਅਰ ਗੁਰੂ ਜੀ ਦੀ ਤਲਵਾਰ ਲਹੂ ਨਾਲ ਭਰੀ ਦੇਖ ਸਭ ਹਕੇ ਬਕੇ ਰਹਿ ਗਏ ਤਾਂ ਉਸ ਵੇਲੇ ਸਭਾ ਵਿਚ ਆ ਗੁਰੂ ਜੀ ਨੇ ਹੋਰ ਸਿੱਖਾਂ ਦਾ ਸਿਰ ਮੰਗਿਆ ਤਾਂ ਸਭ ਦੀਆਂ ਸਤੇ ਸੁਧਾਂ ਭੁਲ ਗਈਆਂ। ਫਿਰ ਤਾਂ ਸਭ ਹੈਰਾਨ ਹੋ ਮਿਟੀ ਹੋ ਗਏ । ਤਦੋਂ ਨੂੰ ਧਰਮ ਸਿੰਘ ਜ਼ਿਮੀਂਦਾਰ ਨੇ ਉਠ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਦਾਸ ਦਾ ਸੀਸ ਹਾਜਰ ਹੈ । ਗੁਰੂ ਜੀ ਬੋਲੇ ਤੈਨੂੰ ਮਰਨ ਦਾ ਡਰ ਨਹੀਂ । ਉਸ ਪ੍ਰਾਰਥਨਾ ਕੀਤੀ ਕਿ ਮਹਾਰਾਜ ਸਿਰ ਤਾਂ ਉਸੇ ਦਿਨ ਆਪ ਨੂੰ ਦੇ ਦਿਤਾ ਸੀ ਜਿਸ ਦਿਨ ਆਪ ਦੇ ਆਖੇ ਸਿੱਖ ਹੋਏ ਸਾਂ। ਹੁਣ ਤਾਂ ਇਹ ਆਪ ਦੀ ਅਮਾਨਤ ਹੈ ਜਿਥੇ ਚਾਹੋ ਲਾ ਦਿਓ । ਫਿਰ ਇਹ ਮਿਥਿਆ ਸਰੀਰ ਕਾਲ ਦੀ ਚਬਣੀ ਹੈ । ਜਿਉਂ ਝੋਲੀ ਵਿਚ ਦਾਣੇ ਪਾ ਕੇ ਪੁਰਖ ਚਬਦੇ ਹਨ ਤਿਉਂ ਕਾਲ ਭਗਵਾਨ ਨੇ ਕਈ ਚਬ ਲਏ ਹਨ, ਕਈ ਮੂੰਹ ਵਿਚ ਹਨ, ਕਈ ਤਕ ਰਿਹਾ ਹੈ । ਜਦ ਸਰਬ ਦੀ ਇਹੋ ਦਸ਼ਾ ਹੈ ਤਾਂ ਅਸੀਂ ਆਪ ਦੇ ਨਮਿਤ ਸਿਰ ਦਿੰਦੇ ਕਿਉਂ ਲੁਕੀਏ । ਇਹ ਬਚਨ ਸਿੱਖ ਦਾ ਸੁਣ ਬੜੀ ਖੁਸ਼ੀ ਨਾਲ ਗੁਰੂ ਜੀ ਨੇ ਉਸ ਨੂੰ ਤੰਬੂ ਅੰਦਰ ਲੈ ਜਾ ਕੇ ਬਿਠਾ ਦਿਤਾ। ਦੂਜਾ ਬਕਰਾ ਝਟਕਾ ਕੇ ਫਿਰ ਸਭਾ ਵਿਚ ਆ ਖਲੋਤੇ । ਫਿਰ ਤਾਂ ਤੰਬੂਓਂ ਬਾਹਰ ਬਹੁਤ ਸੁਰਖੀ ਆਈ ਤੇ ਹੋਂਦੀ ਚੋਂਦੀ ਗੁਰੂ ਜੀ ਦੀਆਂ ਅੱਖਾਂ ਲਾਲ ਗੁਲਾਲ ਦੇਖ ਸੰਗਤ ਵਿਚ ਤਰਥਲਾ ਪੈ ਗਿਆ । ਕਚੇ ਸਿੱਖ ਸਾਵੇ ਪੀਲੇ ਹੋ ਗਏ । ਕਈ ਮਸੰਦ ਢਿਡ ਫੜੀ ਮਾਤਾ ਜੀ ਪਾਸ ਦੌੜੇ ਗਏ ਕਿ ਦੇਖੋ ਮਾਤਾ ਜੀ ਸਿੱਖੀ ਰੂਪ ਵਾੜੀ ਨੂੰ ਪਿਛਲੇ ਗੁਰੂਆਂ ਨੇ ਪਾਲਿਆ ਸੀ ਤੇ ਇਹ ਵਢ ਰਹੇ ਹਨ । ਬੜਾ ਅਨਰਥ ਕੀਤਾ । ਦੋ ਸਿੱਖ ਗਾਜਰਾਂ ਵਾਂਗੂੰ ਵਢ ਸਿਟੇ, ਹੁਣ ਤੀਜੇ ਲਈ ਫਿਰ ਤਲਵਾਰ ਫੜੀ ਖਲੋਤੇ ਹਨ ਸੋ ਤੁਸੀਂ ਸਮਝਾਓ ਕਿਉਂ ਸਿੱਖਾਂ ਦਾ ਅੰਤ ਲੈਂਦੇ ਹਨ । ਜੇ ਤੁਹਾਡੇ ਸਮਝਾਏ

ਨਾ ਸਮਝੇ ਤਾਂ ਇਹਨਾਂ ਨੂੰ ਇਕ ਕੋਠੜੀ ਵਿਚ ਬੈਠਾ ਕੇ ਸਾਹਿਬਜ਼ਾਦੇ ਨੂੰ ਗੱਦੀ ਤੇ ਬਿਠਾ ਦੇਵੋ। ਮਾਤਾ ਜੀ ਨੇ ਆਖਿਆ ਜੋ ਕੁਛ ਗੁਰੂ ਸਾਹਿਬ ਕਰ ਰਹੇ ਹਨ ਠੀਕ ਕਰ ਰਹੇ ਹਨ। ਤੁਸੀਂ ਘਬਰਾਓ ਨਹੀਂ ਅਰ ਸਿਦਕ ਨਾਲ ਭਾਣਾ ਮੰਨੋ। ਤਦੋਂ ਨੂੰ ਇਧਰ ਸ੍ਰੀ ਗੁਰੂ ਜੀ ਦਾ ਬਚਨ ਮੰਨ ਕੇ ਤੀਜਾ ਝੀਵਰ ਸਿੱਖ ਹਿੰਮਤ ਸਿੰਘ ਚੌਥਾ ਸਾਹਿਬ ਸਿੰਘ ਨਾਈ ਪੰਜਵਾਂ ਮੁਹਕਮ ਸਿੰਘ ਛੀਂਬਾ ਇਹ ਸਿਦਕੀ ਜਿਹੜੇ ਰਾਤ ਦਿਨ ਬ੍ਰਹਮ ਵਿਦਿਆ ਦਾ ਵਿਚਾਰ, ਸਤਸੰਗ ਕਰਦੇ ਹੀ ਅਸਥੂਲ, ਸੂਖਮ, ਕਾਰਨ ਤਿੰਨਾਂ ਦੇਹਾਂ ਤੋਂ ਆਪਣੇ ਆਪ ਨੂੰ ਪਰੇ ਮੰਨ ਰਹੇ ਸਨ। ਜਿਉਂ ਜਿਉਂ ਗੁਰੂ ਸਾਹਿਬ ਸੀਸ ਮੰਗਦੇ ਰਹੇ, ਤਿਉਂ-ਤਿਉਂ ਇਹ ਪੰਜੇ ਸੀਸ ਦਿੰਦੇ ਰਹੇ। ਬਕਰਿਆਂ ਦੇ ਧੋਖੇ ਆਦਮੀ ਕਟੀਂਦੇ ਸਮਝ ਕੇ ਕਚੇ ਸਿੱਖਾਂ ਤੇ ਮਸੰਦਾਂ ਨੇ ਉਠ ਕੇ ਚਲਣਾ ਬਥੇਰਾ ਚਾਹਿਆ ਤੇ ਕਾਨਾ ਫੂਸੀ ਕੀਤੀ ਪਰ ਗੁਰੂ ਕੇ ਪ੍ਰਤਾਪ ਦੇ ਦਬਾ ਹੇਠ ਦਬੇ ਰਹੇ, ਉਠ ਨਾ ਸਕੇ। ਸਭ ਚਿਤ੍ਰਕਾਰੀ ਵਾਂਗੂੰ ਜੜ੍ਹਪਤ ਹੋ ਰਹੇ।

ਭਾਵੇਂ ਹੋਰ ਵੀ ਅਨੇਕ ਸਿਦਕੀ ਸੂਰਬੀਰ ਸਿੱਖ ਸੀਸ ਦੇਣ ਨੂੰ ਤਿਆਰ ਸੀ ਪਰ ਗੁਰੂ ਜੀ ਨੇ ਪੰਜੇ ਹੀ ਸੀਸ ਮੰਗੇ ਛੇਵਾਂ ਨਾ ਮੰਗਿਆ। ਫਿਰ ਉਨ੍ਹਾਂ ਪੰਜਾਂ ਸਿਦਕੀਆਂ ਨੂੰ ਨਵੇਂ ਪੁਸ਼ਾਕੇ ਪਹਿਨਾ, ਸ਼ਸਤ੍ਰ ਸਜਵਾ ਆਪਣੇ ਜਿਹੇ ਪਿਆਰੇ ਬਣਾ ਜਦ ਤੰਬੂ ਤੋਂ ਬਾਹਰ ਸਭਾ ਵਿਚ ਲੈ ਆਏ ਤਾਂ ਸਭ ਸਿੱਖਾਂ ਨੂੰ ਅਚੰਭਾ ਹੋ ਕੇ ਭਰੋਸਾ ਹੋ ਗਿਆ ਕਿ ਗੁਰੂ ਜੀ ਨੇ ਇਹਨਾਂ ਸਿੱਖਾਂ ਨੂੰ ਮਾਰ ਕੇ ਫਿਰ ਜੀਊਂਦੇ ਕੀਤਾ ਹੈ। ਇਸ ਲਈ ਇਹ ਗੁਰੂ ਹੋਰਨਾਂ ਗੁਰੂਆਂ ਨਾਲੋਂ ਵਧੇਰੇ ਸ਼ਕਤੀ ਵਾਲਾ ਹੈ। ਗੁਰੂ ਜੀ ਨੇ ਆਪ ਸਿੰਘਾਸਨ ਉਤੇ ਬਿਰਾਜ ਕੇ ਉਨ੍ਹਾਂ ਨੂੰ ਚੌਂਕੀਆਂ ਪੁਰ ਬਿਠਾਇਆ ਅਤੇ ਸਭ ਸੰਗਤ ਨੂੰ ਸੁਣਾ ਕੇ ਅਤਿਅੰਤ ਖੁਸ਼ੀ ਨਾਲ ਤਿੰਨ ਵਾਰੀ ਇਹ ਬਚਨ ਕੀਤਾ—'ਧੰਨ ਸਿੱਖੀ! ਧੰਨ ਸਿੱਖੀ! ਧੰਨ ਸਿੱਖੀ! ਖੰਡਿਓਂ ਤਿੱਖੀ ਵਾਲਹੁੰ ਨਿਕੀ।' ਜਿਸ ਨੂੰ ਸੁਣ ਕੇ ਅਤੇ ਉਹਨਾਂ ਪੰਜਾਂ ਨੂੰ ਸਾਵਧਾਨ ਸਜੇ ਵਜੇ ਵੇਖ ਕੇ ਸਾਰੀ ਸਭਾ (ਜੋ ਪਹਿਲੇ ਭੈ ਭੀਤ ਪੀਲੇ ਮੂੰਹ ਮੁਖ ਮੁਰਝਾਈ ਬੈਠੀ ਸੀ) ਖਿੜ ਗਈ। ਫਿਰ ਬਹੁਤ ਸਿੱਖ ਪਛਤਾਣ ਲਗੇ ਕਿ ਅਸੀਂ ਕਿਉਂ ਨਾ ਸਿਰ ਦੇਣ ਲਈ ਖੜੇ ਹੋਏ ਪਰ ਗੁਰੂ ਜੀ ਨੇ ਸਭ ਨੂੰ ਧੀਰਜ ਦਾ ਬਚਨ ਕੀਤਾ ਕਿ ਤੁਸੀਂ ਸਭ ਗੁਰੂ ਕੇ ਲਾਲ ਇਕ ਤੋਂ ਇਕ ਵਧੇਰੇ ਚੜ੍ਹਦੇ ਤੋਂ ਚੜ੍ਹਦੇ ਹੋ, ਸਿਦਕੀ ਹੋ। ਦੇਖੋ ਜਦ ਸ੍ਰੀ ਗੁਰੂ ਨਾਨਕ

ਸਾਹਿਬ ਜੀ ਨੇ ਧਾਣਕ ਰੂਪ ਧਾਰ ਕੇ ਸਿੱਖੀ ਪਰਖੀ ਸੀ ਤਦ ਕੇਵਲ ਇਕ ਗੁਰੂ ਅੰਗਦ ਜੀ ਬੀਜ ਰੂਪ ਪੂਰੇ ਉਤਰੇ ਸਨ । ਜਿਨ੍ਹਾਂ ਦੀ ਕਿਰਪਾ ਨਾਲ ਬੇਸ਼ੁਮਾਰ ਸਿੱਖੀ ਹੁਣ ਫੈਲੀ ਫਬੀ ਪ੍ਰਕਾਸ਼ ਰਹੀ ਹੈ, ਹੁਣ ਤਾਂ ਪੰਜ ਪ੍ਰਗਟ ਹੋ ਗਏ ਤੇ ਹੋਰ ਬੇਅੰਤ ਇਸੇ ਤਰ੍ਹਾਂ ਸਿਦਕੀ ਹਨ ਤਾਂ ਤੇ ਹੁਣ ਭਰੋਸਾ ਪੱਕਾ ਹੋ ਗਿਆ ਕਿ ਇਸ ਪੰਥ ਦੀ ਬਹੁਤ ਬਿਰਧੀ ਹੋਵੇਗੀ ਅਤੇ ਹਿੰਦੂ ਵਾਯਨ ਦੇ ਵਿਰੋਧੀ ਦੁਸ਼ਟਾਂ ਨੂੰ ਮਾਰ ਕੇ ਇਹੋ ਸਿਖ ਧਰਮ ਦਾ ਬਿਸਤਾਰ ਕਰਨਗੇ (ਜੈਸਾ ਕਿ ਕੀਤਾ) ਕਿਉਂਕਿ ਪੰਜਾਂ ਵਿਚ ਪ੍ਰਮੇਸ਼ਰ ਪਰਤਖ ਹੈ । ਯਥਾ— "ਪੰਚ ਪਰਵਾਣ ਪੰਚ ਪਰਧਾਨੁ । ਪੰਚੇ ਪਾਵਹਿ ਦਰਗਹਿ ਮਾਨੁ ।" ਸੋ ਹੁਣ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾ ਨਾਲ ਸਭ ਕਾਰਜ ਸਿਧ ਹੋਣਗੇ। ਅਸੀਂ ਅਕਾਲ ਪੁਰਖ ਦਾ ਧੰਨਵਾਦ ਕਰਦੇ ਹਾਂ ਜਿਸ ਨੇ ਚਾਰ ਯਾਰੀ ਮੁਹੰਮਦੀ ਤੋੜ ਕੇ ਗੁਰੂ ਕੀ ਪੰਜ ਯਾਰੀ ਸਥਿਰ ਕੀਤੀ ਹੈ । ਇਹੋ ਜਿਹੇ ਕਈ ਪ੍ਰਕਾਰ ਦੇ ਉਤਸ਼ਾਹ ਧੀਰਜ ਦਾਇਕ ਬਚਨ ਸੰਗਤਾਂ ਨੂੰ ਸੁਣਾ ਕੇ ਦੀਵਾਨ ਵਧਾਇਆ। ਗੁਰੂ ਜੀ ਨੇ ਮਹਿਲਾਂ ਵਿਚ ਮਾਤਾ ਜੀ ਨੂੰ ਜਾ ਨਮਸਕਾਰ ਕੀਤੀ ਤੇ ਸਭ ਪ੍ਰਸੰਗ ਸੁਣਾ ਕੇ ਉਤਸ਼ਾਹ ਵਧਾਇਆ । ਜਿਸ ਤੋਂ ਮਾਤਾ ਜੀ ਨੇ ਖੁਸ਼ ਹੋ ਕੇ ਬਹੁਤ ਮਾਇਆ ਨਿਛਾਵਰ ਕਰ ਗਰੀਬਾਂ ਨੂੰ ਵੰਡੀ ਤੇ ਗੁਰੂ ਜੀ ਨੂੰ ਅਸੀਸ ਦਿਤੀ ਕਿ ਤੇਰਾ ਪੰਥ ਭਾਰਾ ਪ੍ਰਤਾਪੀ ਅਟਲ ਅਮਰ ਹੋਵੇ।

## ਗੁਰੂ ਜੀ ਨੇ ਅੰਮ੍ਰਿਤ ਛਕਾਉਣਾ ਤੇ ਰਹਿਤ ਦਸਣੀ

ਇਸੇ ਕੌਤਕ ਦੀ ਕਹਿ ਸੁਣ ਰਾਤ ਬਿਤਾ ਅੰਮ੍ਰਿਤ ਵੇਲੇ ਇਸ਼ਨਾਨ ਧਿਆਨ ਕਰ ਗੁਰੂ ਜੀ ਨੇ ਹੁਕਮ ਦਿਤਾ । ਯਾਰਾਂ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਤਿਆਰ ਹੋਵੇ ਤੇ ਦੀਵਾਨ ਕੇਸ ਗੜ੍ਹ ਲਗੇ । ਇਹ ਹੁਕਮ ਮੇਵੜਿਆਂ ਦੁਆਰਾ ਸੁਣ ਕੇ ਸਭ ਸੰਗਤ ਬੜੀ ਖੁਸ਼ੀ ਨਾਲ ਕੇਸਗੜ੍ਹ ਜਾ ਇਕੱਠੀ ਹੋਈ ਤੇ ਸੋਚਣ ਲਗੀ ਕਿ ਦੇਖੀਏ ਅਜ ਗੁਰੂ ਜੀ ਕੀ ਕੁਛ ਦਿਖਾਵਣਗੇ । ਤਦੋਂ ਗੁਰੂ ਜੀ ਵੀ ਸਫੇਦ ਪੁਸ਼ਾਕ ਧਾਰਨ ਕਰ ਸਨਧਬਧ ਸਿੰਘਾਸਨ ਪਰ ਆ ਬਿਰਾਜੇ । ਜਿਨ੍ਹਾਂ ਦੇ ਨਾਲ ਪੰਜ ਸੌ ਯੋਧਾ ਇਕ ਤੋਂ ਇਕ ਵਧ ਕੇ ਮੁਛੈਲਾ ਗੁਛੈਲਾ ਸ਼ਸਤ੍ਰਧਾਰੀ ਸੀ ਉਹ ਸਭ ਇਕ ਪਾਸੇ ਬੀਰ ਆਸਨ ਆ ਬੈਠੇ । ਗੁਰੂ ਜੀ ਨੇ ਸਰਬ ਲੋਹ ਦੇ ਬਾਟੇ ਵਿਚ ਸਤਲੁਜ ਦਾ ਜਲ ਪਾ ਕੇ ਉਨ੍ਹਾਂ ਪੰਜਾਂ ਪਿਆਰਿਆਂ

ਨੂੰ ਕਛ ਕ੍ਰਿਪਾਨਾਂ ਆਦਿਕ ਤੇ ਸਫੇਦ ਪੁਸ਼ਾਕੇ ਧਾਰਨ ਕਰਾ ਸਨਮੁਖ ਖੜੇ ਕਰ ਹੁਕਮ ਦਿਤਾ ਕਿ ਸ੍ਰੀ ਵਾਹਿਗੁਰੂ ਦਾ ਜਾਪ ਤੇ ਅਕਾਲ ਪੁਰਖ ਦਾ ਧਿਆਨ ਕਰਦੇ ਰਹੋ ਤੇ ਆਪ ਉਸ ਬਾਟੇ ਵਿਚ ਤਿੱਖੀ ਧਾਰ ਖੰਡਾ ਫੇਰਦੇ ਅੰਮ੍ਰਿਤ ਤਿਆਰ ਕਰਨ ਲਗੇ । ਜਪੁਜੀ ਸਾਹਿਬ ਜੀ ਦਾ ਪਾਠ ਅਜੇ ਸਮਾਪਤ ਨਹੀਂ ਹੋਇਆ ਸੀ ਜੋ ਮਾਤਾ ਜੀਤੋ ਜੀ ਗੁਰੂ ਜੀ ਦੀ ਜੇਸ਼ਟਾ ਪਤਨੀ (ਭਾਈ ਰਾਮ ਕੌਰ ਜੀ ਦੀ ਪ੍ਰੇਰੀ ਹੋਈ) ਪਤਾਸੇ ਲੈ ਕੇ ਆ ਪੁਜੀ ਤੇ ਉਸੇ ਬਾਟੇ ਵਿਚ ਪਤਾਸੇ ਪਾ ਕੇ ਗੁਰੂ ਜੀ ਦੇ ਖਬੇ ਪਾਸੇ ਬੈਠ ਗਈ । ਗੁਰੂ ਜੀ ਅਨੰਦ ਸਾਹਿਬ ਦਾ ਪਾਠ ਤੇ ਅਰਦਾਸ ਕਰਕੇ ਆਖਿਆ ਕਿ ਤੁਸਾਂ ਬੜਾ ਚੰਗਾ ਧਰਮ ਮਰਿਆਦਾ ਦਾ ਕੰਮ ਕੀਤਾ ਜੋ ਪੰਥ ਰਚਨ ਵਿਚ ਨਾਲ ਮਿਲ ਗਏ । ਅਜਿਹੇ ਉੱਤਮ ਕਾਰਜ ਦੇ ਅਨੁਸਾਰ ਸਿਧ ਕਰਨ ਲਈ ਤੁਹਾਡਾ ਸਾਡੇ ਨਾਲ ਹੋਣਾ ਜ਼ਰੂਰੀ ਸੀ । ਕਿਉਂਕਿ ਈਸ਼ਵਰ ਵੀ ਮਾਇਆ ਦੁਆਰੇ ਸ੍ਰਿਸ਼ਟੀ ਰਚਦਾ ਹੈ ਤਿਉਂ ਅਸੀਂ ਵੀ ਅਕਾਲ ਪੁਰਖ ਦੇ ਹੁਕਮ ਨਾਲ ਖਾਲਸਾ ਪੰਥ ਸ੍ਰਿਸ਼ਟੀ ਰਚਨਾ ਦਾ ਉੱਦਮ ਕੀਤਾ ਹੈ । ਏਨਾ ਕਹਿ ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੋਂ ਆਪਣੇ ਮੁਖਾਰਬਿੰਦ ਵਿਚ ਅੰਮ੍ਰਿਤ ਪਾ ਕਰ ਫਿਰ ਉਨ੍ਹਾਂ ਨੂੰ ਇਸ ਪ੍ਰਕਾਰ ਛਕਾਇਆ । ਪਹਿਲੇ ਪੰਜ ਪੰਜ ਚੁਲੇ ਛਕਾਏ ਫਿਰ ਕੇਸਾਂ ਵਿਚ ਪਾਏ ਪੁਨਾ ਨੇਤ੍ਰਾਂ ਪਰ ਛਿੜਕਾਏ ਹਰੇਕ ਚੁਲੇ ਨਾਲ ਬੋਲ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ। ਗੁਰੂ ਜੀ ਬੁਲਾਉਂਦੇ ਗਏ ਤੇ ਉਹ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੋਲਦੇ ਗਏ ।

ਪੁਨਾ—"ਗੁਰੂ ਮੰਤ੍ਰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਪੰਜ ਵਾਰ ਉਚਾਰਨ ਕਰਕੇ ਫਿਰ ਕੜਾਹ ਪ੍ਰਸ਼ਾਦ ਸਭਨਾਂ ਵਿਚ ਇਕੋ ਬਾਟੇ ਛਕਾ ਕੇ ਇਹ ਰਹਿਤ ਦਸੀ ।"

ਕਛ, ਕ੍ਰਿਪਾਨ, ਕੇਸ, ਕੰਘਾ, ਕੜਾ ਹਮੇਸ਼ਾਂ ਰਖਣੇ । ਕੁਠਾ, ਤਮਾਕੂ, ਮੁਸਲੀ ਇਹ ਨਹੀਂ ਵਰਤਣੇ । ਕੇਸਾਂ ਦੀ ਬਿਅਦਬੀ ਨਹੀਂ ਕਰਨੀ । ਅੱਜ ਤੋਂ ਤੁਸੀਂ ਸੋਢ ਬੰਸ ਖਾਲਸਾ ਛਤ੍ਰੀ ਵਰਣ ਸਿੰਘ ਨਾਮ ਵਾਸੀ ਅਨੰਦਪੁਰ ਜਨਮ ਕੇਸਗੜ੍ਹ ਇਕ ਗੁਰੂ ਪਿਤਾ ਦੇ ਪੁੱਤਰ ਹੋਏ ਪਿਛਲੀ ਜਾਤ ਪਾਤ ਜਾਂਦੀ ਰਹੀ। ਖੇਤੀ ਵਣਜ ਸ਼ਸਤ੍ਰ ਜਾਂ ਕਲਮੀ ਦੀ ਪਜੂਰੀ ਇਹ ਚਾਰ ਪ੍ਰਕਾਰ ਦੀ

ਜੀਵਕਾ ਕਰਨੀ । ਗੁਲਾਮੀ ਨਹੀਂ ਕਰਨੀ । ਭੀਖ ਨਹੀਂ ਮੰਗਣੀ । ਦਾਨ ਨਹੀਂ ਰੱਖਣਾ। ਬੇਟੀ ਆਪਸ ਵਿਚ ਲੈਣੀ ਦੇਣੀ ਸਾਕ ਸਬੰਧ ਸਿੰਘ ਨਾਲ ਸਿੰਘ ਕਰੋ, ਅੰਨਯਮਤੀ ਨਾਲ ਨਾ ਕਰੋ । ਚੋਰੀ, ਠੱਗੀ, ਨਿੰਦਾ, ਚੁਗਲੀ, ਬਖੀਲੀ, ਧੜਵੇਲਾ ਨਹੀਂ ਕਰਨੀ । ਸਿੱਖ ਸਾਧ ਦੀ ਸੇਵਾ, ਗਰੀਬ ਦੀ ਪਾਲਣਾ ਗੁਰਬਾਣੀ ਦਾ ਉਚਾਰ ਸਦਾ ਹੀ ਕਰਦੇ ਰਹੋ । ਬਿਨਾਂ ਅਕਾਲ ਪੁਰਖ ਤੇ ਆਪਣੇ ਇਸ਼ਟ ਤੋਂ ਹੋਰ ਕਿਸੇ ਦੇਵੀ ਦੇਵਤਾ ਮੜ੍ਹੀ ਮਸਾਣੀ ਮੂਰਤੀ ਅਗੇ ਸਿਰ ਨਹੀਂ ਨਿਵਾਉਣਾ । ਵਾਹਿਗੁਰੂ ਦਾ ਸਿਮਰਨ ਸਤਸੰਗ ਸ਼ਸਤ੍ਰ ਸ਼ਾਸਤ੍ਰ ਵਿਦਿਆ ਦਾ ਅਭਿਆਸ ਨਿਤ ਕਰੋ । ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਸਿਰ ਗੁੰਮ ਇਨ੍ਹਾਂ ਪੰਜਾਂ ਨਾਲ ਮੇਲ ਨਹੀਂ ਰਖਣਾ । ਅਤੇ ਨਾ ਹੀ ਕੁੜੀਮਾਰ, ਨੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਕਰਨੀ ਅਰ ਜੰਮਣ ਮਰਨ ਮੰਗਣ ਵਿਆਹ ਦੇ ਵਿਹਾਰ ਸਭ ਗੁਰ ਮਰਿਆਦਾ ਅਨੁਸਾਰ ਕਰਿਆ ਕਰੋ । ਅੰਨਯਮਤੀਆਂ ਦੇ ਅਨੁਸਾਰ ਮਰਨੇ ਵਿਹਾਰ ਕੋਈ ਨਹੀਂ ਕਰਨਾ। ਇਸ ਪ੍ਰਕਾਰ ਖਾਲਸਾ ਧਰਮ ਦੇ ਕਾਇਮ ਰਖਣੇ ਤੇ ਸੁਧਾਰ ਵਾਸਤੇ ਉਪਦੇਸ਼ ਅਰ ਮਿਰਗੇਸ਼ ਪਦਵੀ ਖਾਲਸੇ ਨੂੰ ਦੇ ਕੇ ਗੁਰੂ ਜੀ ਨੇ ਬਚਨ ਕੀਤੇ ਤੁਸੀਂ ਪੰਜੇ ਮੇਰੇ ਪਿਆਰੇ ਹੋਏ । ਜਿਥੇ ਕੋਈ ਸਿੱਖ ਗੁਰੂ ਜੀ ਨਮਿਤ ਕੜਾਹ ਪ੍ਰਸ਼ਾਦ ਕਰੇਗਾ ਉਹ ਤੁਹਾਡੇ ਨਾਮ ਦਾ ਛਾਂਦਾ ਕਢ ਕੇ ਸੰਗਤ ਨੂੰ ਵਰਤਾਏਗਾ । ਸੋ ਪ੍ਰਤਖ ਦੇਖੀਦਾ ਹੈ।

ਉਕਤ ਉਪਦੇਸ਼ ਵਿਸ਼ੇਸ਼ ਦੇ ਪੁਨਾ ਸੰਗਤ ਪ੍ਰਤੀ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਐਸ ਵੇਲੇ ਜੋ ਸਿੱਖ ਖੰਡੇ ਦਾ ਅੰਮ੍ਰਿਤ ਛਕੇਗਾ ਉਹ ਨਿਹਾਲ ਹੋਵੇਗਾ। ਇਹ ਹੁਕਮ ਸੁਣ ਕੇ ਉਸੇ ਵੇਲੇ ਰਾਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ ਆਦਿਕ ਪੰਜਾਂ ਸਿੰਘਾਂ ਨੇ ਅੰਮ੍ਰਿਤ ਛਕਿਆ। ਉਨ੍ਹਾਂ ਨੂੰ ਗੁਰੂ ਜੀ ਨੇ ਮੁਕਤੇ ਪਦਵੀ ਬਖਸ਼ੀ । ਇਨ੍ਹਾਂ ਦੇ ਪਿਛੋਂ ਫਿਰ ਇਕ ਸੌ ਪੰਜ ਸਿੱਖਾਂ ਨੇ ਅੰਮ੍ਰਿਤ ਛਕਿਆ । ਉਨ੍ਹਾਂ ਨੂੰ ਦਿਦਾਰੀ ਖਿਤਾਬ ਦਿਤਾ। ਉਹਨਾਂ ਨੂੰ ਵੇਖ ਕੇ ਜਿਹੜੇ ਹੋਰ ਅਣਗਿਣਤ ਸਿੰਘ ਸਨ ਉਹਨਾਂ ਨੂੰ ਅਪਰ ਅਪਾਰ ਪਦ ਬਖਸ਼ਿਆ। ਸੰਗਤ ਦਾ ਪ੍ਰੇਮ ਵੇਖ ਕੇ ਇਕ-ਇਕ ਪਿਆਰੇ ਨਾਲ ਚਾਰ-ਚਾਰ ਹੋਰ ਸਿੱਖ ਦੇ ਕੇ ਪਿੰਡਾਂ ਵਿਚ ਭੇਜੇ । ਸਿੱਖਾਂ ਦੇ ਉਪਦੇਸ਼ ਦੇ ਯਤਨ ਨਾਲ ਬੇਅੰਤ ਲੋਕ ਸਿੰਘ ਸਜ ਗਏ । ਜਿਸ ਕਰਕੇ ਪੰਥ ਖਾਲਸੇ ਦਾ ਬੜੀ ਛੇਤੀ ਸੰਸਾਰ ਵਿਚ ਪ੍ਰਚਾਰ ਹੋ ਗਿਆ ।

# ਖਾਲਸਾ ਧਰਮ ਦੇ ਬੁਨਿਆਦੀ ਨਿਯਮ

(੧) ਜੋ ਅਗੇ ਨੂੰ ਖਾਲਸਾ ਧਰਮ ਵਿਖੇ ਮਿਲੇਗਾ ਉਹ ਇਸੇ ਤਰ੍ਹਾਂ ਹੀ ਮਿਲੇਗਾ, ਅਰਥਾਤ ਉਸ ਨੂੰ ਪੰਜ ਸਿੰਘ ਮਿਲ ਕਰ ਕੇ ਜਿਵੇਂ ਉਪਰ ਤਰੀਕਾ ਹੈ ਕਰਕੇ ਅੰਮ੍ਰਿਤ ਛਕਾਵਣਗੇ ।

(੨) ਜਿਹੜੇ ਪੁਰਖ ਇਸ ਤਰ੍ਹਾਂ ਨਾਲ ਅੰਮ੍ਰਿਤ ਛਕਣਗੇ ਉਹਨਾਂ ਦੇ ਨਾਮ ਨਾਲ ਸਿੰਘ ਲਗਾਉਣਾ ਜ਼ਰੂਰੀ ਹੈ ।

(੩) ਜਿਥੇ ਪੰਜ ਸਿੰਘ ਇਕਤ੍ਰ ਹੋਣਗੇ ਉਥੇ ਹੀ ਖਾਲਸਾ ਧਰਮ ਪੂਰਨ ਹੋਇਆ ਜਾਣੋ ਤੇ ਅੰਮ੍ਰਿਤ ਛਕਾਉਣ ਵਾਲੇ ਪੰਜ ਹੀ ਸਿੱਖ ਗੁਰੂ ਰੂਪ ਜਾਣੇ ਜਾਣਗੇ। ਉਹ ਪੰਜ ਸਿੰਘ ਕਿਹੜੇ ਹੋਣ ਉਨ੍ਹਾਂ ਵਿਚ ਕੋਈ ਵੀ ਜਾਤ ਪਾਤ ਦਾ ਲਿਹਾਜ ਨਹੀਂ ਹੋਵੇਗਾ ਚੁਨਾਚਿ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਪੰਜਾਂ ਕੋਲੋਂ ਹੀ ਪਾਹੁਲ ਲਈ ਤੇ ਆਪਣਾ ਨਾਮ ਗੁਰੂ ਗੋਬਿੰਦ ਸਿੰਘ ਜੀ ਧਰਾਇਆ।

(੪) ਜੋ ਖਾਲਸਾ ਧਰਮ ਵਿਖੇ ਮਿਲੇਗਾ ਸੋ ਸਿੰਘ ਸਦਾਵੇਗਾ ਤੇ ਉਸਨੂੰ ਪੂਰਬਲੇ ਸਮੇਂ ਦੇ ਹਿੰਦੂਆਂ ਵਾਂਗੂ ਸਿਰ ਪਰ ਕੇਸ ਰਖਣੇ ਚਾਹੀਦੇ ਹਨ ਕਿਸੇ ਭਾਂਤ ਦਾ ਸ਼ਸਤ੍ਰ ਸਰਬ ਲੋਹੀ ਕਰਦ ਕ੍ਰਿਪਾਨ ਕੁਹਾੜੀ ਆਦਿਕ ਜ਼ਰੂਰੀ ਪਾਸ ਰਖਣੇ ਚਾਹੀਏ। ਕਛ ਪਹਿਨਣੀ, ਕੰਘਾ ਤੇ ਕੜਾ ਸਰਬ ਲੋਹ ਦਾ ਜਰੂਰੀ ਪਾਸ ਰਖਣੇ ਚਾਹੀਏ ਕਿਉਂਕਿ ਗੁਰੂ ਜੀ ਦਾ ਵਾਕ ਹੈ । "ਰਹਿਣੀ ਰਹੈ ਸੋਈ ਸਿਖ ਮੇਰਾ। ਉਹ ਸਾਹਿਬ ਮੈਂ ਉਸ ਦਾ ਚੇਰਾ ॥"

ਇਹ ਦੋਵੇਂ ਚੀਜ਼ਾਂ ਵੀ ਪਿਛਲੇ ਦਿਨਾਂ ਥੀਂ ਮੁਦਤ ਤੋਂ ਰਖਦੇ ਚਲੇ ਆਏ ਹਨ ਤੇ ਇਹ ਦੋਵੇਂ ਚੀਜ਼ਾਂ ਹੀ ਮਿਲ ਕਰਕੇ ਪੰਜ ਕਕੇ ਪੂਰੇ ਹਨ, ਨਹੀਂ ਤਾਂ ਨਹੀਂ ।

(੫) ਸਭ ਸਿੰਘਾਂ ਦੀ ਜਾਤ ਇਕ ਹੋਵੇਗੀ । ਛੋਟੇ ਵਡੇ ਸਭ ਇਕ ਦੂਜੇ ਦੇ ਭਾਈ ਹੋਣਗੇ । ਪਹਿਲੀ ਜਾਤ ਪਾਤ ਦੇ ਵਰਨਾਂ ਨੂੰ ਮੇਟ ਦੇਣਾ ਚਾਹੀਏ। ਸਿੰਘਾਂ ਦੀ ਪਹਿਲੀ ਜਾਤ ਖਾਲਸਾ ਧਰਮ ਵਿਚ ਆ ਕਰਕੇ ਹੀ ਜਾਂਦੀ ਰਹਿੰਦੀ ਹੈ । ਚਾਰੇ ਵਰਨ ਮਿਲ ਕੇ ਇਕ ਭਾਂਡੇ ਵਿਖੇ ਬੈਠ ਕੇ ਪ੍ਰਸ਼ਾਦਿ ਛਕਿਆ ਕਰਨ।

(੬) ਸਭ ਸਿੰਘਾਂ ਨੂੰ ਕ੍ਰਿਤ ਨਾਸ਼, ਕੁਲ ਨਾਸ਼, ਧਰਮ ਨਾਸ਼, ਕਰਮ ਨਾਸ਼

ਹੋਣਾ ਚਾਹੀਏ ।

(੭) ਸਿੰਘਾਂ ਨੂੰ ਜ਼ਰੂਰੀ ਹੋਵੇਗਾ ਕਿ ਆਪਣਾ ਸਰਬ ਬਲ ਕੇਵਲ ਸਰਬ ਲੋਹ ਪਰ ਖਰਚਿਆ ਕਰਨ, ਸ਼ਸਤਰ ਸਨਧਬਧ ਰਹਿਣਾ ਸ਼ਸਤ੍ਰ ਚੁਕਣੇ ਸਦੀਵ ਯੁਧ ਵਿਖੇ ਰਹਿਣਾ ਸਿੰਘਾਂ ਦਾ ਧਰਮ ਹੋਣਾ ਚਾਹੀਦਾ ਹੈ ।

(੮) ਜਿਹੜਾ ਸਿੰਘ ਯੁਧ ਵਿਖੇ ਮਰੇਗਾ, ਜੋ ਯੁਧ ਧਰਮ ਵਿਚ ਮਿਲੇਗਾ, ਜਿਹੜਾ ਆਪ ਵੈਰੀ ਦਾ ਨਾਸ਼ ਕਰੇਗਾ, ਜੇਕਰ ਹਾਰ ਕੇ ਵੀ ਨਿਰਾਸ ਨਹੀਂ ਹੋਵੇਗਾ ਉਸ ਨੂੰ ਬੜੀ ਉੱਤਮ ਪਦਵੀ ਮਿਲੇਗੀ ।

(੯) ਸਿੰਘ ਜਨੇਊ, ਅਰਥਾਤ ਯਗਯੋਪਵੀਤ ਨੂੰ ਤਿਆਗਨ ਤੋੜ ਸੁਟਣ।

(੧੦) ਮੁਕਤੀ ਕੇਵਲ ਖਾਲਸਾ ਧਰਮ ਵਿਖੇ ਹੀ ਪ੍ਰਾਪਤ ਹੋ ਸਕਦੀ ਹੈ।

(੧੧) ਸਿੰਘ ਹਿੰਦੂਆਂ ਦੀਆਂ ਰਸਮਾਂ ਨੂੰ ਤਿਆਗ ਦੇਣ ਪ੍ਰੰਤੂ ਉਨ੍ਹਾਂ ਦੇ ਮੰਦਰ ਤੇ ਤੀਰਥਾਂ ਨੂੰ ਸਾਂਝਾ ਵਿਚਾਰਨ। ਉਨ੍ਹਾਂ ਦੇ ਧਰਮ ਤੇ ਦੇਸ਼ ਦੀ ਰਖਿਆ ਕਰਨਾ ਸਿੰਘਾਂ ਦਾ ਪਹਿਲਾ ਤੇ ਬੜਾ ਉੱਤਮ ਧਰਮ ਹੋਵੇਗਾ ।

(੧੨) ਤੁਰਕਾਂ ਦਾ ਨਾਸ ਕਰਨਾ ਸਿੰਘਾਂ ਦਾ ਧਰਮ ਹੋਵੇਗਾ ।

(੧੩) ਈਸ਼ਵਰ ਦੀ ਸਚਾਈ ਤੇ ਸਿਦਕ ਭਰੋਸੇ ਨਾਲ ਬੰਦਗੀ ਭਜਨ ਕਰਨ ਤੇ ਕੇਵਲ ਇਕ ਅਕਾਲ ਪੁਰਖ ਨਿਰੰਕਾਰ ਦੀ ਭਗਤੀ ਕਰਿਆ ਕਰਨ। ਉਸ ਦੀ ਪੈਦਾ ਕੀਤੀ ਹੋਈ ਕਿਸੇ ਦੀ ਪੂਜਾ ਨਹੀਂ ਕਰਨੀ ਚਾਹੀਏ।

(੧੪) ਕਿਸੇ ਜੀਵ ਜੰਤ ਅਗੇ ਮਸਤਕ ਨਾ ਨਿਵਾਉਣਾ ਬਿਨਾਂ ਗੁਰੂ ਗ੍ਰੰਥ ਸਾਹਿਬ ਜੀ ਦੇ, ਕਬਰਾਂ ਜਾਂ ਮੜੀਆਂ ਨੂੰ ਨਹੀਂ ਪੂਜਣਾ ।

(੧੫) ਸਦੀਵ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਗੁਰੂ ਜਾਨਣਾ ਤੇ ਉਨ੍ਹਾਂ ਦੀ ਗੋਦ ਪਰ ਜੋ ਬਿਰਾਜੇ ਹਨ, ਉਨ੍ਹਾਂ ਦਸਾਂ ਗੁਰੂਆਂ ਦਾ ਸਤਿਕਾਰ ਤੇ ਇਕੋ ਹੀ ਰੂਪ ਜਾਨਣਾ ਤੇ ਉਨ੍ਹਾਂ ਦੇ ਹੁਕਮ ਅਨੁਸਾਰ ਚਲਣਾ ।

(੧੬) ਸ੍ਰੀ ਅੰਮ੍ਰਿਤਸਰ ਜੀ ਦੇ ਤਲਾਬ ਵਿਖੇ ਜਾ ਕੇ ਦੀਵਾਲੀ ਵਿਸਾਖੀ ਪਰ ਇਸ਼ਨਾਨ ਕਰਨੇ, ਕਿਉਂਕਿ ਇਹ ਸਿੰਘਾਂ ਦਾ ਬੜਾ ਭਾਰਾ ਤੀਰਥ ਹੈ।

(੧੭) ਸਦੀਵ ਜਦ ਆਪਸ ਵਿਖੇ ਮਿਲੋ ਤਾਂ ਪਰਸਪਰ "ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ" ਬੁਲਾਉਣੀ ਸਿੰਘਾਂ ਨੂੰ ਯੋਗ ਹੋਵੇਗੀ। ਹੋਰ ਸਭ ਤਰ੍ਹਾਂ ਦੀ ਡੰਡਉਤ ਬੰਦਨਾ ਪੈਰੀਂ ਪਾਉਣਾ ਆਦਿਕ ਤਿਆਗ ਦੇਣਾ ਯੋਗ ਹੈ ।

(੧੮) ਤਮਾਕੂ ਨੂੰ ਛੋਹਣਾ ਵੀ ਨਹੀਂ ।
(੧੯) ਸਿੰਘਾਂ ਵਿਚ ਈਸ਼ਵਰ ਦੀ ਸ਼ਕਤੀ ਮੰਨਣੀ।

## ਸ਼ੇਰ ਦਾ ਦ੍ਰਿਸ਼ਟਾਂਤ

ਉਸ ਸਮੇਂ ਇਕ ਦਿਨ ਭਾਈ ਉਦੇ ਸਿੰਘ ਨੇ ਸ਼ਿਕਾਰ ਖੇਡਣ ਗਿਆਂ ਹੋਇਆਂ ਇਕ ਬੜਾ ਭਾਰੀ ਸ਼ੇਰ ਮਾਰਿਆ । ਜਿਸ ਦਾ ਚਮੜਾ ਉਤਰਵਾ ਕੇ ਗੁਰੂ ਕੇ ਹੁਕਮ ਨਾਲ ਬੇਮਲੂਮਾ ਜਿਹਾ ਇਕ ਰਿਸ਼ਟ ਪੁਸ਼ਟ ਗਧੇ ਉਤੇ ਮੜ੍ਹ ਕੇ ਉਸ ਨੂੰ ਖੇਤਾਂ ਵਿਚ ਛੱਡ ਦਿਤਾ । ਜਿਸ ਨੂੰ ਸ਼ੇਰ ਫਿਰਦਾ ਸਮਝ ਕੇ ਖੇਤਾਂ ਦੇ ਰਖਵਾਲੇ ਡਰ ਕੇ ਦੂਰੋਂ ਹੀ ਨਸ ਜਾਣ । ਕੋਈ ਉਸ ਦੇ ਨੇੜੇ ਨਾ ਜਾਵੇ। ਸਗੋਂ ਪਸ਼ੂ ਵੀ ਉਸ ਦੇ ਮੁਸ਼ਕ ਤੋਂ ਨਸਣ ਲਗ ਪਏ । ਉਹ ਬੇਧੜਕ ਹੋ ਕੇ ਖੇਤਾਂ ਵਿਚ ਚਰਦਾ ਫਿਰੇ । ਕਈ ਵਾਰੀ ਜ਼ਿਮੀਂਦਾਰਾਂ ਨੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਡੇ ਖੇਤਾਂ ਵਿਚ ਕਈਆਂ ਦਿਨਾਂ ਤੋਂ ਇਕ ਸ਼ੇਰ ਫਿਰਦਾ ਹੈ । ਤੁਸੀਂ ਚਲ ਕੇ ਉਸ ਦਾ ਸ਼ਿਕਾਰ ਕਰੋ । ਗੁਰੂ ਸਾਹਿਬ ਤਾਂ ਜਾਣਦੇ ਹੀ ਸਨ ਜੇਹਾ ਕੁ ਸ਼ੇਰ ਸੀ । ਹੋਰ-ਹੋਰ ਗੱਲਾਂ ਵਿਚ ਟਾਲ ਛੱਡਣ । ਇਸੇ ਪ੍ਰਕਾਰ ਜਦ ਬਹੁਤੇ ਦਿਨ ਹੋਏ । ਗਧਾ ਖੇਤ ਚਰ-ਚਰ ਕੇ ਮੁਸ਼ਟੰਡਾ ਬਣ ਗਿਆ ਸੀ। ਇਕ ਦਿਨ ਤ੍ਰਿਕਾਲਾਂ ਨੂੰ ਫਿਰਦਾ-ਫਿਰਦਾ ਘੁਮਿਆਰਾਂ ਦੇ ਘਰ ਪਾਸ ਆ ਖਲੋਤਾ ਤੇ ਆਪਣੇ ਭਰਾਵਾਂ ਦੀ ਅਵਾਜ਼ ਸੁਣ ਕੇ ਹੀਂਗ ਪਿਆ । ਪਰ ਇਕ ਵਾਰੀ ਤਾਂ ਖਿੜਕੀ ਥਾਣੀ ਉਸ ਨੂੰ ਵੇਖ ਘੁਮਿਆਰ ਵੀ ਕੰਬ ਉਠੇ । ਫਿਰ ਜਦ ਉਹ ਆਵੀ ਦੀ ਸੁਆਹ ਵਿਚ ਲੇਟਣ ਲਗਾ ਤਾਂ ਘੁਮਿਆਰਾਂ ਨੇ ਪਛਾਣਿਆ ਕਿ ਇਹ ਤਾਂ ਸਾਡਾ ਉਹੀ ਖੋਤਾ ਹੈ ਜੋ ਗੁਆਚ ਗਿਆ ਸੀ । ਡੰਡੇ ਮਾਰ ਘਰ ਵਿਚ ਵਾੜ ਕੇ ਸ਼ੇਰ ਦਾ ਬੁਰਕਾ ਲਾਹ ਦਿਤਾ ਤੇ ਉਤੇ ਗੰਦਾ ਕੂੜਾ ਲਦ ਕੇ ਸੋਟੇ ਅਗੇ ਧਰ ਲੀਤਾ ਅਤੇ ਇਹ ਕੌਤਕ ਗੁਰੂ ਜੀ ਦਾ ਕੀਤਾ ਹੋਇਆ ਸਮਝ ਕੇ ਉਹ ਸ਼ੇਰ ਦਾ ਬੁਰਕਾ ਗੁਰੂ ਜੀ ਅਗੇ ਜਾ ਧਰਿਆ । ਜਦ ਉਸ ਗਧੇ ਦਾ ਤੇ ਸ਼ੇਰ ਦੇ ਬੁਰਕੇ ਦੇ ਮਿਲਾਪ ਦਾ ਅਰ ਵਿਓਗ ਦਾ ਹਾਲ ਸਭ ਸੁਣਾਇਆ ਤਾਂ ਸਭ ਸਿੱਖ ਮੂੰਹ ਵਿਚ ਉਂਗਲਾਂ ਲੈ ਹੈਰਾਨ ਹੋਣ ਲਗ ਪਏ । ਗੁਰੂ ਜੀ ਨੇ ਕਿਹਾ ਭਾਈ ਸਿਖੋ ਇਹ ਸ਼ੇਰ ਦੇ ਬੁਰਕੇ ਦਾ ਪ੍ਰਤਾਪ ਤੁਸਾਂ ਦੇਖਿਆ ਜਦ ਤਕ ਉਹ ਗਧਿਆਂ

ਵਿਚ ਨਾ ਰਲਿਆ ਤਦ ਤਕ ਕੋਈ ਦੁਸ਼ਮਨ ਉਸ ਨੂੰ ਘੇਰ ਨਾ ਸਕਿਆ। ਜਦ ਉਸ ਆਪਣਾ ਗਧਾਪੁਣਾ ਖੋਤਿਆਂ ਵਿਚ ਰਲ ਕੇ ਪ੍ਰਗਟ ਕੀਤਾ ਤਾਂ ਉਸ ਤੋਂ ਗਧੇ ਦਾ ਕੰਮ ਲਿਆ ਗਿਆ ।

*ਤਾਂਤੇ ਸ੍ਰੀ ਅਸਧੁਜ ਕੋ ਬਾਨਾ॥ ਦੇ ਮੈਂ ਕੀਨੇ ਸਿੰਘ ਸਮਾਨਾ॥*
*ਇਸਦੇ ਧਰੇ ਸਦਾ ਸੁਖ ਹੋਈ॥ ਤਿਆਗੋ ਦੋਨੋ ਲੋਕ ਨ ਢੋਈ॥*

## ਪਹਾੜੀ ਰਾਜਿਆਂ ਦਾ ਆਉਣਾ

ਗੁਰੂ ਜੀ ਦਾ ਖਾਲਸਾ ਪੰਥ ਸਾਜਣ ਕਰਕੇ ਪਹਾੜੀ ਰਾਜੇ ਭੀਮਚੰਦ ਦਾ ਪੁੱਤਰ ਅਜਮੇਰ ਚੰਦ ਰਾਜਾ ਰਾਮ ਸ਼ਰਨ ਹੰਡੂਰੀਆ ਗੁਪਾਲ ਚੰਦ ਗੁਲੇਰੀਆ ਕੇਸਰ ਸਿੰਘ ਜਸਵਾਲੀਆ ਦਿਆਲ ਚੰਦ ਕਾਛਗੜੀ, ਧਰਮਪਾਲ ਕੁਤਲੈੜ ਵਾਲਾ ਆਦਿਕ ਪਹਾੜੀ ਰਾਜਿਆਂ ਨੇ ਯਥਾ ਯੋਗ ਭੇਟ ਚੜ੍ਹਾ ਅਨੰਦ ਲਿਆ, ਮਾਮੇ ਕ੍ਰਿਪਾਲ ਚੰਦ ਨੇ ਸਭਨਾਂ ਨੂੰ ਦਰਸ਼ਨ ਕਰਾਇਆ ਤੇ ਨਾਮ ਪਤਾ ਦਸ ਕੇ ਮੁਲਾਕਾਤ ਕਰਾਈ। ਪਹਾੜੀ ਰਾਜੇ ਗੁਰੂ ਜੀ ਦੇ ਦੀਵਾਨ ਦੀ ਸੋਭਾ ਦੇਖ ਅਸਚਰਜ ਰਹਿ ਗਏ।

## ਭਾਈ ਨੰਦ ਲਾਲ ਦੀ ਵਡਿਆਈ

ਭਾਈ ਨੰਦ ਲਾਲ ਜੀ ਨੇ ਫਾਰਸੀ ਬੋਲੀ ਵਿਚ ਇਕ ਕਿਤਾਬ ਬਣਾਈ ਜਿਸ ਦਾ ਨਾਮ ਬੰਦਗੀ ਨਾਮਾ ਰਖਿਆ ਤੇ ਸ੍ਰੀ ਗੁਰੂ ਜੀ ਦੇ ਅਰਪਨ ਕੀਤੀ। ਗੁਰੂ ਜੀ ਨੇ ਬਚਨ ਕੀਤਾ, ਭਾਈ ਨੰਦ ਲਾਲ ਨੇ ਬੰਦਗੀ ਨਾਮਾ ਨਹੀਂ ਬਣਾਇਆ, ਇਹ ਤਾਂ ਕੋਈ ਜ਼ਿੰਦਗੀ ਨਾਮਾ ਹੈ । ਭਾਈ ਨੰਦ ਲਾਲ ਦੇ ਨਾਲ ਇਕ ਸੱਯਦ ਸ਼ਾਹੀ ਦਰੋਗਾ ਆਇਆ ਸੀ । ਉਸ ਨੂੰ ਸ਼ਬਦ ਵਿਚ ਰਤਾ ਹੋਇਆ ਦੇਖ ਗੁਰੂ ਜੀ ਨੇ ਪੁਛਿਆ ਪੀਰ ਜੀ ਤੁਸੀਂ ਪੀਰ ਕਿਸ ਨੂੰ ਮੰਨਦੇ ਹੋ ? ਉਸ ਬੇਨਤੀ ਕੀਤੀ ਮਹਾਰਾਜ ਮੇਰਾ ਪੀਰ ਨੰਦ ਲਾਲ ਜੀ ਹੈ, ਜਿਨ੍ਹਾਂ ਦੀ ਕ੍ਰਿਪਾ ਨਾਲ ਮੈਨੂੰ ਆਪ ਦਾ ਦਰਸ਼ਨ ਹੋਇਆ ਹੈ । ਇਹ ਗੱਲ ਸੁਣ ਆਲਮ ਸਿੰਘ ਆਦਿਕ ਕਈ ਸਿੰਘ ਗੁਸੇ ਹੋ ਬੋਲੇ ਮੀਰ ਸਾਹਿਬ ਤੁਸੀਂ ਬਹੁਤ ਭੁਲੇਖੇ ਵਿਚ ਹੋ ਕਿਉਂਕਿ ਗੁਰੂ ਮਹਾਰਾਜ ਤੋਂ ਬਿਨਾਂ ਹੋਰ ਕੋਈ ਦੇਹ ਧਾਰੀ ਪੀਰ ਮੰਨਣ ਦੇ ਯੋਗ ਨਹੀਂ । ਇਹ ਸੁਣ ਦਰੋਗਾ ਸ਼ਰਮਿੰਦਾ ਹੋਇਆ ਤਾਂ

ਮਹਾਰਾਜ ਨੇ ਬਚਨ ਕੀਤਾ ਭਾਈ ਸਿਖੋ ਨੰਦ ਲਾਲ ਤੇ ਮੇਰੇ ਵਿਚ ਕੋਈ ਫਰਕ ਨਹੀਂ ਜੋ ਗੁਰੂ ਦੇ ਬਚਨਾਂ ਪਰ ਭਰੋਸਾ ਰਖਣ ਵਾਲੇ ਸਿਖ ਹਨ ਉਹ ਸਭ ਮੇਰਾ ਸਰੂਪ ਹਨ। ਮੇਰੇ ਪ੍ਰੇਮੀ ਸਿੱਖਾਂ ਵਿਚ ਜੋ ਕੋਈ ਭਿੰਨ ਭੇਦ ਮੰਨਦਾ ਹੈ ਉਹ ਭੁਲਾ ਹੋਇਆ ਹੈ।

## ਸਚੇ ਝੂਠੇ ਲੰਗਰ ਦਾ ਨਿਰਣਾ

ਉਸ ਸਮੇਂ ਨੰਦ ਲਾਲ ਜੀ ਆਦਿਕ ਅਨੇਕ ਧਨੀ ਸਿੱਖ ਹਿੰਦੂਆਂ ਦੇ ਕਾਂਸ਼ੀ ਵਾਸੀ ਹੋਣ ਵਾਂਗੂੰ ਅਨੰਦਪੁਰ ਵਿਚ ਆ ਵਸੇ ਕਿਉਂਕਿ ਉਥੇ ਹਰ ਵੇਲੇ ਕਥਾ ਕੀਰਤਨ ਸਤਿਸੰਗ ਗੁਰੂ ਦੇ ਦਰਸ਼ਨ ਤੀਰਥ ਇਸ਼ਨਾਨ ਦਾ ਲਾਭ ਹੁੰਦਾ ਰਹਿੰਦਾ ਸੀ ਉਨ੍ਹਾਂ ਨੇ ਗੁਰੂ ਜੀ ਦੇ ਮੁਖਾਰਬਿੰਦ ਤੋਂ ਇਹ ਉਪਦੇਸ਼ (ਪੁਰਖ ਨੂੰ ਦੇਗ ਤੇਗ ਦੋਵੇਂ ਕਰਮ ਵਿਧੀ ਨਾਲ ਕੀਤੇ ਹੋਏ ਦੋਹਾਂ ਲੋਕਾਂ ਵਿਚ ਸਰਬ ਸੁਖਦਾਇਕ ਹੁੰਦੇ ਹਨ) ਸੁਣ ਕੇ ਆਪਣੀ-ਆਪਣੀ ਸਮਰਥਾ ਅਨੁਸਾਰ ਲੰਗਰ ਲਾ ਰਖੇ ਸਨ। ਉਨ੍ਹਾਂ ਦੇ ਘਰਾਂ ਤੋਂ ਬਹੁਤ ਸਿੱਖ ਸਾਧਾਂ ਅਭਯਾਗਤਾਂ ਨੂੰ ਯਥਾ ਯੋਗ ਪ੍ਰਸ਼ਾਦ ਮਿਲਦਾ। ਉਨ੍ਹਾਂ ਦੀ ਮਾਨ ਵਡਿਆਈ ਹੁੰਦੀ ਦੇਖ ਕੇ ਕਈ ਮਸੰਦਾਂ ਨੇ ਵੀ ਆਪ ਨੂੰ ਉਹੋ ਜਿਹੇ ਉਘਾ ਕਰ ਛਡਿਆ ਜਿਕੂੰ ਅਨੇਕ ਸ਼ਹਿਰੀ ਖਤਰੀ ਬਾਣੀਏ ਦਸਾਂ ਕੁ ਸਾਧਾਂ ਨੂੰ ਪ੍ਰਸ਼ਾਦ ਛਕਾ ਕੇ ਪੰਜਾਹ ਕੁ ਪਤਲਾਂ ਜੂਠੀਆਂ ਲੋਕ ਵਿਖਾਵਾ ਗਲੀ ਵਿਚ ਸੁਟ ਛਡਦੇ ਸਨ ਤੇ ਆਪਣੀ ਉਜਾਗਰੀ ਵਾਸਤੇ ਥੋੜ੍ਹਾ ਥੋੜ੍ਹਾ ਪ੍ਰਸ਼ਾਦ ਲੋਕਾਂ ਦੀ ਘਰੀਂ ਪੁਚਾ ਦਿੰਦੇ ਸਨ, ਇਸ ਤਰ੍ਹਾਂ ਬਨਾਵਟਾਂ ਕਰਕੇ ਕਈ ਮਸੰਦ ਤੇ ਚੱਕੇ ਸਿੱਖ ਗੁਰੂ ਦੀ ਸਭਾ ਵਿਚ ਆ ਕੇ ਗਿਬਦੇ ਰਹਿੰਦੇ ਸਨ।

ਇਕ ਦਿਨ ਗੁਰੂ ਜੀ ਉਨ੍ਹਾਂ ਦੇ ਲੰਗਰਾਂ ਦੀ ਪ੍ਰੀਖਿਆ ਕਰਨ ਲਈ ਰਾਤ ਅੰਧੇਰੇ ਹੋਏ ਸੰਤ ਬਾਣਾ ਪਾ ਭਿਛਾ ਲੈਣ ਚਲੇ ਗਏ। ਕਿਸੇ ਨੇ ਕਿਹਾ ਜਰਾ ਕੁ ਠਹਿਰੋ, ਕਿਸੇ ਭੋਗ ਦਾ ਬਹਾਨਾ ਕੀਤਾ। ਇਸੇ ਤਰ੍ਹਾਂ ਗਿਬਣ ਵਾਲਿਆਂ ਦੇ ਘਰੋਂ ਬਾਦ ਯਾ ਬੇਹਾ ਟੁਕੜਾ ਮਿਲਦਾ ਰਿਹਾ ਤੇ ਭਾਈ ਨੰਦ ਲਾਲ ਦੇ ਲੰਗਰੋਂ ਪ੍ਰਸ਼ਾਦਿ ਪੂਰਾ ਮਿਲਿਆ ਪਰ ਗੁਰੂ ਜੀ ਨੂੰ ਪਛਾਣਿਆ ਕਿਸੇ ਨਾ। ਦਿਨ ਚੜ੍ਹੇ ਜਦ ਲੋਕ ਸਭਾ ਵਿਚ ਗੁਰੂ ਜੀ ਦੇ ਰੂਬਰੂ ਆਏ ਤੇ ਲੰਗਰ ਦੇਣ ਦੇ ਪ੍ਰਸੰਗ ਚਲਣੇ ਪਰ ਕੇਵਲ ਗਾਲੜੀ ਦਾਤਾ ਆਪਣੀ ਸ਼ੇਖੀ ਮਾਰਨ

ਲਗਾ ਤਾਂ ਗੁਰੂ ਸਾਹਿਬ ਨੇ ਜੈਸਾ-ਜੈਸਾ ਕਿਸੇ ਨੇ ਕੁਛ ਰਾਤ ਨੂੰ ਦਿਤਾ ਸੀ ਜਾਂ ਕਿਹਾ ਸੀ ਸਭ ਵਰਨਣ ਕਰ ਸੁਣਾਇਆ ਤੇ ਪ੍ਰਸ਼ਾਦੇ ਵਖਰੇ ਕਰ ਵਿਖਾਏ, ਜਿਸ ਤੋਂ ਸਚੇ ਤੇ ਕਚੇ ਦਾਤਾ ਚੰਗੀ ਤਰ੍ਹਾਂ ਪਰਖੇ ਗਏ। ਸਚਿਆਂ ਨੂੰ ਵਾਹ ਵਾਹ ਕਰ ਕਚਿਆਂ ਨੂੰ ਲਾਹ ਪਾਹ ਦੀ ਇਜਤ ਮਿਲੀ।

## ਰਾਗੀਆਂ ਗਿਆਨੀਆਂ ਦਾ ਪ੍ਰਸੰਗ

ਇਕ ਦਿਨ ਗੁਰੂ ਜੀ ਦੀਵਾਨ ਵਿਚ ਬੈਠੇ ਤਾਂ ਇਕ ਸਿੱਖ ਨੇ ਫਰਿਆਦ ਕੀਤੀ ਕਿ ਮੈਂ ਸੁਖਮਨੀ ਦਾ ਪਾਠ ਕਰਦਾ ਸੀ ਦੋ ਅਸਟਪਦੀਆਂ ਰਹਿੰਦੀਆਂ ਸਨ ਰਾਗੀ ਨੇ ਰਾਗ ਛੋਹ ਦਿਤਾ। ਮੈਂ ਬਥੇਰਾ ਹਾੜੇ ਕਢੇ ਪਰ ਇਨ੍ਹਾਂ ਦਾ ਭੋਗ ਨਾ ਪਾਵਣ ਦਿਤਾ। ਇਸ ਲਈ ਇਹਨਾਂ ਨੂੰ ਦੰਡ ਹੋਣਾ ਚਾਹੀਦਾ ਹੈ। ਇਹ ਗੱਲ ਸੁਣ ਕੇ ਰਾਗੀ ਵੀ ਹੱਥ ਜੋੜ ਕੇ ਆਖਣ ਲਗੇ ਸਤਿਗੁਰੋ! ਸਾਡੀ ਫਰਿਆਦ ਗਿਆਨੀ ਤੇ ਹੈ। ਅਜੇ ਅਸੀਂ ਹੋਰ ਕੀਰਤਨ ਕਰਨਾ ਸੀ ਗਿਆਨੀ ਨੇ ਗੁਰਬਾਣੀ ਦੀ ਕਥਾ ਅਰੰਭ ਦਿਤੀ। ਇਹਨੂੰ ਵੀ ਤਨਖਾਹ ਲਗੇ। ਗੁਰੂ ਸਾਹਿਬ ਬੋਲੇ ਭਾਈ ਸਿਖੋ! ਸੁਖਮਨੀ ਸਾਹਿਬ ਪੜ੍ਹਨ ਵਾਲਾ ਸੰਗਤ ਨੂੰ ਘੁੰਗਣੀਆਂ ਤੇ ਬਦਾਮ ਭੁੰਨੇ ਹੋਏ ਵਰਤਾ ਰਿਹਾ ਸੀ। ਰਾਗੀ ਆ ਕੇ ਦਾਲ ਪ੍ਰਸ਼ਾਦ ਵੰਡਣ ਲਗ ਪਏ। ਗਿਆਨੀ ਨੇ ਕੜਾਹ ਪ੍ਰਸ਼ਾਦ ਆ ਕੇ ਵਰਤਾਇਆ। ਸੁਖਮਨੀ ਵਾਲਾ ਖੂਹ ਦੇ ਪਾਣੀ ਨਾਲ ਗੁਰੂ ਕੀ ਸੰਗਤ ਰੂਪੀ ਖੇਤੀ ਨੂੰ ਸਿੰਜ ਰਿਹਾ ਸੀ ਰਾਗੀਆਂ ਨੇ ਨਹਿਰ ਵਗਾਈ ਗਿਆਨੀ ਮੀਂਹ ਵਰਸ ਪਿਆ। ਇਹ ਬਚਨ ਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣ ਕੇ ਸਭ ਸਿੱਖ ਖੁਸ਼ ਹੋਏ ਤੇ ਸ਼ਰਧਾ ਨਾਲ ਕਥਾ ਸੁਣਨ ਲਗੇ।

## ਬਾਣੀ ਨੂੰ ਵਿਚਾਰ ਕੇ ਪੜ੍ਹਨਾ

ਇਕ ਦਿਨ ਇਕ ਸਿੱਖ ਗੁਰੂ ਜੀ ਦੇ ਦੀਵਾਨ ਦੇ ਨੇੜੇ ਪੰਜ ਗ੍ਰੰਥੀ ਵਿਚੋਂ ਦਖਣੀ ਓਅੰਕਾਰ ਪੜ੍ਹ ਰਿਹਾ ਸੀ। ਉਸ ਪਾਠ ਕੀਤਾ—ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰ ਸੂਰਾ। ਗੁਰੂ ਜੀ ਨੇ ਉਸ ਦੇ ਮੂੰਹ ਉਤੇ ਪੰਜ ਧਪੇ ਲਗਵਾਏ। ਸਿੱਖਾਂ ਦੇ ਬੇਨਤੀ ਕਰਨੇ ਪਰ ਗੁਰੂ ਜੀ ਨੇ ਫ਼ੁਰਮਾਇਆ ਭਾਈ ਸਿਖੋ! 'ਬਾਣੀ ਗੁਰੂ ਗੁਰੂ ਹੈ ਬਾਣੀ' ਬਾਣੀ ਗੁਰੂ ਕੀ ਦੇਹ ਹੈ। ਇਸ

ਨੂੰ ਖੰਡਤ ਪੜ੍ਹਨਾ ਮਾਨੋ ਗੁਰੂ ਦੇ ਅੰਗ ਭੰਗ ਕਰਨਾ ਹੈ । ਇਸ ਸਿੱਖ ਨੇ ਬਾਣੀ ਖੰਡਤ ਪੜ੍ਹੀ ਹੈ, ਸ਼ੁਧ ਪਾਠ ਇਸ ਤਰ੍ਹਾਂ ਸੀ (ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ) ਸੋ ਭਾਈ ਸਿਖੋ ਅਰਥ ਸਮਝੇ ਬਿਨਾਂ ਅੰਨ੍ਹੇ ਹਥ ਮਾਰਨਾ ਹੈ, ਪਾਠ ਵੀ ਸ਼ੁਧ ਨਹੀਂ ਹੁੰਦਾ । ਖੰਡਤ ਪਾਠ ਤੋਂ ਅਨਰਥ ਹੋ ਜਾਂਦਾ ਹੈ ਤੇ ਅਨਰਥ ਦਾ ਫਲ ਹਲਤ ਪਲਤ ਵਿਚ ਦੰਡ ਮਿਲਦਾ ਹੈ । ਤਾਂ ਹੀ ਇਸ ਸਿੱਖ ਨੂੰ ਅਸਾਂ ਦੰਡ ਦਿਤਾ ਹੈ। ਇਹ ਬਚਨ ਸੁਣ ਕੇ ਉਸੇ ਦਿਨ ਤੋਂ ਕਈ ਸਿੱਖ ਗੁਰਬਾਣੀ ਦੇ ਅਰਥ ਸਿਖਣ ਲਗ ਪਏ ।

# ੫ ਪ੍ਰਕਾਰ ਦੀ ਸਿੱਖੀ

ਇਕ ਦਿਨ ਸੰਗਤ ਨੇ ਬੇਨਤੀ ਕੀਤੀ ਮਹਾਰਾਜ ਸਿੱਖੀ ਕਿੰਨੇ ਪ੍ਰਕਾਰ ਦੀ ਹੈ ? ਤਾਂ ਗੁਰੂ ਜੀ ਬੋਲੇ ਸਿੱਖੀ ਪੰਜ ਪ੍ਰਕਾਰ ਦੀ ਹੈ—੧. ਧੰਧੇ ਦੀ, ੨. ਦੇਖਾ ਦੇਖੀ ਦੀ, ੩. ਹਿਰਸ ਦੀ, ੪. ਭਾਵਨੀ ਦੀ, ੫. ਸਿਦਕ ਦੀ । ਧੰਧੇ ਦੀ ਉਹ ਸਿੱਖੀ ਹੈ ਜੋ ਕਿਸੇ ਧੰਧੇ ਦੀ ਸਿਧੀ ਵਾਸਤੇ ਸਿੱਖ ਹੋਣਾ । ਦੂਜੀ ਉਹ ਹੈ ਜੋ ਭਾਈਆਂ, ਭਰਾਵਾਂ ਸਾਕਾਂ ਅੰਗਾਂ ਨੂੰ ਸਿੱਖ ਹੁੰਦੇ ਵੇਖ ਕੇ ਆਪ ਨਿਗੁਰਾ ਸਦਾਵਣ ਵਾਲੇ ਸ਼ਰਮ ਖਾ ਕੇ ਸਿੱਖ ਬਣ ਜਾਣਾ । ਤੀਜੀ ਬਹੁਤੇ ਲੋਕਾਂ ਨੂੰ ਸਿੱਖ ਹੁੰਦੇ ਵੇਖ ਕੇ ਅਤੇ ਸਿੱਖਾਂ ਨੂੰ ਰਾਜ ਲਭੇਗਾ ਇਹ ਸੁਣ ਕੇ ਪ੍ਰੇਮ ਭਾਵ ਤੋਂ ਬਿਨਾਂ ਸਿੱਖ ਹੋਣਾ, ਇਹ ਹਿਰਸ ਦੀ ਸਿੱਖੀ ਹੈ । ਚੌਥੀ ਭਾਵਨੀ ਦੀ ਉਹ ਹੈ ਜੋ ਗੁਰੂ ਦੀ ਮੂਰਤ ਨੂੰ ਸਾਖਯਾਤ ਪ੍ਰਮੇਸ਼ਰ ਸਮਝ ਕੇ ਆਪਣੇ ਮਨ ਵਿਚ ਗੁਰੂ ਮੂਰਤੀ ਦਾ ਧਿਆਨ ਕਰਨਾ ਤੇ ਉਨ੍ਹਾਂ ਦੇ ਬਚਨਾਂ ਤੇ ਭਰੋਸਾ ਰੱਖਣਾ ਹਰ ਵੇਲੇ ਪ੍ਰੇਮ ਵਿਚ ਲਗੇ ਰਹਿਣਾ । ਪੰਜਵੀਂ ਦੁਖ ਸੁਖ ਲਾਭ ਹਾਨ ਜਨਮ ਮਰਨ ਮਾਨ ਅਪਮਾਨ ਵਿਚ ਗੁਰੂ ਦਾ ਭਾਣਾ ਮੰਨ ਕੇ ਪ੍ਰਸੰਨ ਰਹਿਣਾ ਤੇ ਬਿਨਾਂ ਗੁਰੂ ਦੇ ਹੋਰ ਕਿਸੇ ਦੇਵੀ ਦੇਵਤਾ ਮੜ੍ਹੀ ਮਸਾਣੀ ਦੀ ਮੰਨਤ ਨਾ ਕਰਨੀ ਮਨ ਤਨ ਧਨ ਗੁਰੂ ਅਰਪਨ ਕਰਨਾ ਇਹ ਸਿਦਕ ਦੀ ਸਿੱਖੀ ਹੈ। ਅਜਿਹੇ ਸਿੱਖਾਂ ਦੇ ਅੰਗ ਸੰਗ ਸਦਾ ਗੁਰੂ ਸਹਾਇਕ ਰਹਿੰਦਾ ਹੈ । ਸਿੱਖਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਚਰਨਾਮ੍ਰਿਤ ਤੇ ਖੰਡੇ ਦੇ ਅੰਮ੍ਰਿਤ ਵਿਚ ਕੀ ਭੇਦ ਹੈ ਤੇ ਕਿਸ ਦੀ ਮੁਕਤੀ ਵਿਸ਼ੇਸ਼ ਹੈ । ਬਚਨ ਹੋਇਆ ਭਾਈ ਸਿਖੋ ਜੰਤ੍ਰ ਮੰਤ੍ਰ ਤੰਤ੍ਰ ਇਹੋ ਤਿੰਨੇ ਸਾਡੇ ਕਾਰਜ ਸਿਧ ਕਰਦੇ ਹਨ । ਜੰਤ੍ਰ ਉਹ

ਹੈ ਜੋ ਕੁਛ ਲਿਖ ਕੇ ਜਾਂ ਕੋਈ ਵਸਤੂ ਤਵੀਤ ਮੜ੍ਹਾ ਕੇ ਕਿਸੇ ਦੇ ਗਲ ਜਾਂ ਡੌਲੇ ਬੰਨ੍ਹੇ। ਮੰਤ੍ਰ ਉਹ ਜੋ ਪੜ੍ਹ ਕੇ ਫੂਕ ਮਾਰੀ ਜਾਵੇ ਜਾਂ ਕੰਨ ਵਿਚ ਸੁਣਾਇਆ ਜਾਵੇ। ਤੰਤ੍ਰ ਦਵਾਈਆਂ ਦੇ ਮੇਲ ਨਾ ਨਾਮ ਹੈ। ਜਿਉਂ ਇਹ ਕੱਲੇ-ਕੱਲੇ ਵੀ ਕਾਰਜ ਸਿਧ ਕਰਦੇ ਹਨ ਪਰ ਜਿਥੇ ਤਿੰਨੇ ਮਿਲ ਜਾਣ ਉਥੇ ਅਧਿਕ ਕੰਮ ਸਿਧ ਹੁੰਦਾ ਹੈ ਤੇ ਇਧਰ ਜੋ ਚਰਨ ਧੋ ਕੇ ਉਸ ਉਤੇ ਗੁਰਮੰਤ੍ਰ ਪੜ੍ਹ ਕੇ ਪਿਲਾ ਦੇਣਾ ਤੇ ਭਜਨ ਕਰਨ ਦਾ ਉਪਦੇਸ਼ ਹੋਣਾ, ਇਹ ਕੇਵਲ ਮੰਤ੍ਰ ਬਲ ਤੋਂ ਸਤੋਗੁਣੀ ਚਰਨਾਮ੍ਰਿਤ ਬਣਦਾ ਹੈ।

ਖੰਡੇ ਦੇ ਅੰਮ੍ਰਿਤ ਵਿਚ ਜੋ ਜਲ ਮਿਸ਼ਟਾਨ ਵਿਚ ਲੋਹੇ ਦੇ ਪਾਤ੍ਰ ਵਿਚ ਲੋਹੇ ਦਾ ਖੰਡਾ ਫਿਰਦਾ ਹੈ, ਇਸ ਤੰਤ੍ਰ ਤੋਂ ਬਰੂਦ ਵਾਲੀ ਤਾਕਤ ਅਰਥਾਤ ਬਿਜਲੀ ਵਾਂਗੂੰ ਇਕ ਅਜਿਹੀ ਸ਼ਕਤੀ ਉਤਪੰਨ ਹੁੰਦੀ ਹੈ ਜਿਸ ਕਰ ਕੇ ਉਹ ਅੰਮ੍ਰਿਤ ਛਕਣ ਵਾਲੇ ਦੇ ਅੰਦਰ ਬੀਰ ਰਸ ਤੇ ਧਰਮ ਦੀ ਦਲੇਰੀ ਭਰ ਜਾਂਦੀ ਹੈ। ਇਸ ਅੰਮ੍ਰਿਤ ਪੁਰ ਜੋ ਗੁਰਬਾਣੀ ਦਾ ਜਾਪ ਪੰਜ ਸਿੰਘ ਇਕ ਮਨ ਹੋ ਕੇ ਕਰਦੇ ਹਨ ਉਹ ਮੰਤ੍ਰ ਹੈ। ਪੰਜ ਕਕੇ ਜੋ ਧਾਰਨ ਕਰਾਏ ਜਾਂਦੇ ਹਨ ਇਹ ਜੰਤ੍ਰ ਹੈ। ਸੋ ਇਸ ਜੰਤ੍ਰ ਮੰਤ੍ਰ ਤੰਤ੍ਰ ਤਿੰਨਾਂ ਦੀ ਇਕੱਠੀ ਤ੍ਰਿਗੁਣੀ ਸ਼ਕਤੀ (ਜਿਸ ਨੂੰ ਮਿਸਮਰਿਜਮ ਆਖਦੇ ਹਨ) ਬੜੀ ਭਾਰੀ ਪ੍ਰਗਟ ਹੋ ਜਾਂਦੀ ਹੈ। ਇਸ ਵਾਸਤੇ ਖੰਡੇ ਦਾ ਅੰਮ੍ਰਿਤ ਚਰਨਾਮ੍ਰਿਤ ਨਾਲੋਂ ਕਈ ਹਿਸੇ ਵਧੇਰੇ ਸ਼ਕਤੀ ਵਾਲਾ ਹੈ। ਜਿਸ ਦਾ ਫਲ ਤੁਸੀਂ ਪ੍ਰਤਖ ਬਜਰੂੜ ਦੀ ਲੜਾਈ ਵਿਚ ਦੇਖ ਚੁਕੇ ਹੋ। ਜਿਨ੍ਹਾਂ ਰੰਗੜਾਂ ਗੁਜਰਾਂ ਤੋਂ ਪੰਜ ਸੌ ਸਿੱਖ ਮਾਰ ਖਾ ਕੇ ਨਸ ਆਇਆ ਸੀ, ਉਨ੍ਹਾਂ ਨੂੰ ਪੰਜਾਹ ਕੁ ਸਿੰਘ ਮਾਰ ਕੁਟ ਕੇ ਸਿਧੇ ਕਰ ਆਏ।

## ਅਗੰਮ ਵਾਕ

ਇਕ ਦਿਨ ਗੁਰੂ ਜੀ ਆਪਣੇ ਮਹਿਲਾਂ ਵਲ ਜਾ ਰਹੇ ਸਨ ਤਾਂ ਭਾਈ ਚਮਕੌਰ ਜੀ ਪਿਛੇ ਲਗ ਗਏ ਤਾਂ ਬਚਨ ਹੋਇਆ ਭਾਈ ਬੁਢੇ ਕੇ ਜਾਓ ਤੁਹਾਡੀ ਬੜੀ ਉਮਰ ਹੋਵੇਗੀ। ਤੇਰਾ ਘਰ ਪਾਰ, ਮੇਰਾ ਉਰਾਰ। ਜਦ ਉਸ ਇਸ ਗੁਪਤ ਗੱਲ ਦਾ ਅੰਤਰਾ ਪੁਛਿਆ ਤਾਂ ਗੁਰੂ ਜੀ ਬੋਲੇ ਭਾਈ ਹੁਣ ਤੇਰਾ ਮੇਰਾ ਵਿਯੋਗ ਹੋ ਜਾਵੇਗਾ ਤੂੰ ਸਤਲੁਜੋਂ ਪਾਰ ਪੱਛਮ ਵਲ ਤੇ ਮੈਂ ਉਰਾਰ ਵਲ ਰਹਾਂਗਾ। ਉਮਰ ਤੇਰੀ ਵਡੀ ਹੋਵੇਗੀ। ਤੂੰ ਖਾਲਸੇ ਦੇ ਬਹੁਤ ਚਲਿਤ੍ਰ

ਦੇਖੇਂਗਾ ਮੇਰੇ ਪਿਛੋਂ ੪੦ ਸਾਲ ਖਾਲਸਾ ਦੁਖ ਪਾਏਗਾ ਪਰ ਫਿਰ ਕੁਝ ਦਿਨ ਰਾਜ ਭੋਗੇਗਾ । ਹੋਰ ਲੋਕ ਇਹਨਾਂ ਦੀ ਪਰਜਾ ਹੋ ਕੇ ਰਹਿਣਗੇ । ਇਹ ਬਚਨ ਸੁਣ ਚੌਰ ਵਾਲੇ ਉਸ਼ਨਾਕ ਸਿੰਘ ਨੇ ਬੇਨਤੀ ਕੀਤੀ ਕਿ ਜੀ ਫਿਰ ਕੀ ਹੋਵੇਗਾ ? ਮਹਾਰਾਜ ਬੋਲੇ ਫਿਰ ਉਹ ਫਰੰਗੀ ਆਵਣਗੇ ਜਿਨ੍ਹਾਂ ਨੂੰ ਨੌਵੇਂ ਪਾਤਿਸ਼ਾਹ ਜੀ ਸੱਦ ਗਏ ਹਨ, ਸਿੰਘ ਫਰੰਗੀਆਂ ਨਾਲ ਮਿਲ ਕੇ ਗੁਜਰਾਨ ਕਰਨਗੇ ਭਾਵੇਂ ਫਰੰਗੀ ਲੋਕ ਸਾਰੇ ਭਾਰਤ ਵਰਸ਼ ਵਿਚ ਆਪਣਾ ਸਿੱਕਾ ਹੁਕਮ ਚਲਾਉਣਗੇ ਅਤੇ ਸਾਰੇ ਰਾਜਿਆਂ ਨੂੰ ਆਪਣੇ ਵਸ ਵਿਚ ਕਰਨਗੇ, ਪਰ ਖਾਲਸੇ ਨੂੰ ਉਹਨਾਂ ਦੀ ਅਤੇ ਉਨ੍ਹਾਂ ਨੂੰ ਖਾਲਸੇ ਦੀ ਸਹਾਇਤਾ ਬਣੀ ਰਹੇਗੀ। ਸਿੱਖਾਂ ਨੇ ਆਖਿਆ ਤੇ ਜੇ ਫਰੰਗੀ ਤੇ ਸਿੱਖ ਆਪੋ ਵਿਚ ਮਿਲੇ ਰਹਿਣਗੇ ਤਾਂ ਇਨ੍ਹਾਂ ਦੇ ਕਰਮ ਧਰਮ ਇਕ ਨਾ ਹੋ ਜਾਣਗੇ ? ਮਹਾਰਾਜ ਜੀ ਬੋਲੇ ਭਾਈ ਸਿੱਖੋ ਮੇਰੇ ਸਿੰਘ ਇਕ ਮਿਕ ਗਡਵਡ ਹੋ ਕੇ ਵੀ ਕਮਲ ਦੇ ਪਤਰ ਵਾਂਗੂ ਅਸੰਗ ਤੇ ਨਿਰਲੇਪ ਰਹਿਣਗੇ । ਪਰ ਜਿਹੜੇ ਸਿੰਘ ਸਿੰਘਣੀਆਂ ਮੀਰਾਂ ਪੀਰਾਂ ਦੀਆਂ ਕਬਰਾਂ ਧੋਵਣਗੇ ਤੇ ਬ੍ਰਾਹਮਣਾਂ ਮਗਰ ਲਗਣਗੇ ਉਹ ਲੋਕ ਪ੍ਰਲੋਕ ਵਿਚ ਕਸ਼ਟ ਸਹਾਰਨਗੇ । ਜਿਹੜੇ ਸਿੰਘ ਮੇਰੇ ਬਚਨਾਂ ਤੇ ਚਲਣਗੇ ਉਨ੍ਹਾਂ ਨੂੰ ਕੋਈ ਦੋਸ਼ ਕਸ਼ਟ ਨਾ ਬਿਆਪੇਗਾ, ਮੈਂ ਉਨ੍ਹਾਂ ਦੇ ਸਦਾ ਅੰਗ ਸੰਗ ਰਹਿ ਕੇ ਸਭ ਕਾਰਜ ਸੁਧਾਰਾਂਗਾ ।

ਯਥਾ—"ਰਹਿਣੀ ਰਹੈ ਸੋਈ ਸਿਖ ਮੇਰਾ । ਉਹ ਸਾਹਿਬ ਮੈਂ ਉਸ ਕਾ ਚੇਰਾ॥" ਇਸ ਭਾਂਤ ਬਾਤ ਚੀਤ ਹੋ ਰਹੀ ਸੀ ਤਦੋਂ ਨੂੰ ਲਾਂਗਰੀ ਨੇ ਆ ਕੇ ਅਰਜ ਕੀਤੀ ਮਹਾਰਾਜ ਪ੍ਰਸ਼ਾਦ ਤਿਆਰ ਹੈ । ਗੁਰੂ ਜੀ ਨੇ ਸਭ ਸਿੱਖਾਂ ਸਮੇਤ ਪ੍ਰਸ਼ਾਦ ਛਕ ਕੇ ਵਿਸ਼ਰਾਮ ਕੀਤਾ ।

## ਮਸੰਦ ਦੀ ਨਕਲ ਤੇ ਉਹਨਾਂ ਦੇ ਕਰਮਾਂ ਦਾ ਫਲ

ਸੰ: ੧੭੫੯ ਬਿ: ਨੂੰ ਢਾਕੇ ਬੰਗਾਲੇ ਦੀ ਬੜੀ ਸੰਗਤ ਆਈ ਯਥਾ ਯੋਗ ਉਸ ਦੇਸ ਦੇ ਤੋਹਫੇ ਭੇਟ ਕੀਤੇ । ਇਕ ਸੇਠ ਰਾਮ ਲਾਲ ਜੌਹਰੀ ਨੇ ਅਮੋਲਕ ਸੋਨੇ ਦਾ ਚੂੜਾ, ਹੀਰੇ, ਪੰਨੇ, ਮਾਣਕ, ਪੁਖਰਾਜ, ਚੂਨੀਆਂ, ਤਾਮੜੇ, ਲਸਨੀਏ ਨੀਲਮ, ਫਿਰੋਜੇ, ਹਕੀਕ, ਸਬਜੇ, ਮੋਤੀ ਆਦਿਕ ਜੜੇ ਹੋਏ ਗੁਰੂ ਕੀ ਨਜਰ ਕੀਤੇ । ਜਿਸ ਨੂੰ ਸਾਰੀ ਸਭਾ ਨੇ ਸਲਾਹਿਆ । ਉਸ ਸੇਠ ਨੇ ਬੇਨਤੀ ਕੀਤੀ

ਸਚੇ ਪਾਤਿਸ਼ਾਹ ਇਹ ਮਾਤਾ ਸੁੰਦਰੀ ਜੀ ਵਾਸਤੇ ਅਰ ਇਸ ਤੋਂ ਚੰਗਾ ਮਾਤਾ ਜੀਤੋ ਜੀ ਜੋਗਾ ਅਗੇ ਬਲਾਕੀ ਦਾਸ ਮਸੰਦ ਦੇ ਹਥ ਭੇਜਿਆ ਹੈ । ਬੁਲਾਕੀ ਦਾਸ ਤੋਂ ਪੁਛਿਆ ਤਾਂ ਉਹ ਮੁਕਰ ਗਿਆ । ਜਦ ਉਸ ਦੇ ਘਰ ਦੀ ਤਲਾਸ਼ੀ ਲਈ ਤਾਂ ਉਹ ਚੂੜਾ ਤੇ ਹੋਰ ਅਨੇਕ ਪ੍ਰਕਾਰ ਦੀਆਂ ਸਿੱਖਾਂ ਦੀਆਂ ਭੇਟਾ ਕੀਤੀਆਂ ਹੋਈਆਂ ਨਿਕਲੀਆਂ । ਇਸ ਤਰ੍ਹਾਂ ਪਟਨੇ ਸਾਹਿਬ ਦੇ ਨਿਵਾਸੀ ਰਾਜੇ ਫਤੇ ਚੰਦ ਨੇ ਅਨੇਕ ਤੋਹਫੇ ਭੇਜੇ । ਇਕ ਕੜਿਆਂ ਦੀ ਜੋੜੀ ਤੇ ਇਕ ਬਾਦਲੇ ਦਾ ਥਾਨ ਭੇਜਿਆ । ਗਨਪਤ ਸੇਠ ਸ਼ਿਕਾਰ ਪੁਰੀਏ ਚੈਨ ਰਾਇ ਸਿੰਧ ਹੈਦਰਾਬਾਦ ਗੁਰਦਿਤਾ ਮਲ ਸੌਦਾਗਰ ਆਗਰੇ ਵਾਲੇ ਨੇ ਵੀ ਆਪੋ ਆਪਣੀਆਂ ਚੀਜ਼ਾਂ ਭੇਜੀਆਂ ਸਨ । ਪੁਛਿਆ ਤਾਂ ਪਤਾ ਲਗਾ ਕਿ ਮਸੰਦ ਖਾ ਗਏ । ਫਿਰ ਗੁਰੂ ਸਾਹਿਬ ਜੀ ਨੇ ਚੰਗੀ ਤਰ੍ਹਾਂ ਮਸੰਦਾਂ ਨੂੰ ਤਾੜਨਾ ਕੀਤੀ ।

ਇਨ੍ਹਾਂ ਦਿਨਾਂ ਵਿਚ ਹੀ ਮਸੰਦਾਂ ਦੇ ਕਰਮਾਂ ਦਾ ਫਲ ਭੁਗਤਾਉਣ ਲਈ ਸਵਾਂਗੀ ਗੁਰੂ ਕੇ ਹਜ਼ੂਰ ਆ ਗਏ ਅਰ ਉਹਨਾਂ ਨੇ ਇਹ ਸਾਂਗ ਕੀਤਾ "ਇਕ ਮਸੰਦ ਦੋ ਘੋੜੀਆਂ, ਦੋ ਵਛੇਰੇ, ਦੋ ਨੌਕਰ, ਦੋ ਕੁਤੇ ਤੇ ਇਕ ਵੇਸਵਾ ਨਾਲ ਲੈ ਕੇ ਇਕ ਸਚੇ ਸ਼ਰਧਾਲੂ ਗਰੀਬ ਸਿੱਖ ਦੇ ਘਰ ਜਾ ਵੜਿਆ । ਸਿੱਖ ਤਾਂ ਘਰ ਨਹੀਂ ਸੀ । ਉਸ ਦੀ ਸਿੱਖਣੀ ਨੇ ਅੰਦਰੋਂ ਆ ਕੇ ਮਸੰਦ ਦੇ ਪੈਰਾਂ ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਮਹਾਰਾਜ ਸਿੱਖ ਘਰ ਨਹੀਂ ਖੇਤਾਂ ਨੂੰ ਗਿਆ ਹੈ । ਮਸੰਦ ਬੋਲਿਆ ਹੇ ਗੁਰੂ ਮਾਰੇ ਨਿਭਾਗ । ਤੇਰੇ ਘਰ ਗੁਰੂ ਕੇ ਚਲ ਕੇ ਆਏ ਤੇ ਤੂੰ ਘਰ ਨਾ ਰਹਿਓਂ । ਹੁਕਮ ਕੀਤਾ ਸਿੱਖਣੀ ਨੇ ਛੇਤੀ ਹੀ ਛਿਣਕਾ ਕਰ ਝਾੜੂ ਦੇ ਕੇ ਪਲੰਘ ਡਾਹ ਦਿਤੇ । ਉਹ ਵਾਣ ਦੇ ਜਾਣ ਕਰ ਮਸੰਦ ਨੇ ਤੋੜ ਦਿਤੇ। ਫਿਰ ਉਹ ਗੁਆਂਢੀਆਂ ਤੋਂ ਮੰਗ ਕੇ ਹੋਰ ਦੋ ਲੈ ਆਈ ਤੇ ਵਿਛਾਈ ਕਰ ਦਿਤੀ। ਭਾਵੇਂ ਪਸੰਦ ਤਾਂ ਉਹ ਵੀ ਨਾ ਆਏ ਪਰ ਉਨ੍ਹਾਂ ਉਤੇ ਬੈਠ ਕੇ ਸਿੱਖ ਦੀ ਇਕ ਬੇਟੀ ਨੂੰ ਵੇਸਵਾ ਦੇ ਮੁਠੀਆਂ ਭਰਨ ਲਾਇਆ ਦੂਜੀ ਸਿੱਖ ਨੂੰ ਸੱਦਣ ਭੇਜੀ। ਨੌਕਰਾਂ ਨੇ ਘੋੜੀਆਂ ਅਗੇ ਤੂੜੀ ਦਾਣਾ ਮਨ ਭਾਉਂਦਾ ਪਾ ਕੇ ਨਿਹਾਰੀ ਪਕੀ ਮੰਗੀ ਤਾਂ ਸਿੱਖਣੀ ਨੇ ਕਿਹਾ ਘਿਉ ਘਰ ਨਹੀਂ ਸਿੱਖ ਆ ਕੇ ਦੇਵੇਗਾ । ਏਨਾ ਜਵਾਬ ਸੁਣ ਮਸੰਦ ਨੇ ਗਾਲ੍ਹਾਂ ਤੇ ਬਦਅਸੀਸਾਂ ਦੇ ਕੇ ਚੰਗਾ ਮੂੰਹ ਸਲੂਣਾ ਕਰ ਲੀਤਾ । ਛੁਦੋਂ ਨੂੰ

ਸਿੱਖ ਵੀ ਮਸੰਦ ਦੀ ਚਰਨੀਂ ਆ ਲਗਾ ਪਰ ਲੱਤ ਮਾਰ ਕੇ ਕਿਹਾ, ਗੁਰੂ ਮਾਰਿਆ ਖਾਲੀ ਹੱਥ ਮੱਥਾ ਟੇਕਣਾ ਤੈਨੂੰ ਕਿਸ ਸਿਖਾਇਆ ਹੈ। ਜਾਹ ਛੇਤੀ ਦਰਸ਼ਨ ਭੇਟਾ ਤੇ ਸਰਦਾਈ ਲਿਆ। ਸਿੱਖਣੀ ਨੂੰ ਆਖ ਬੇਗਮ ਸਾਹਿਬ ਦੇ ਇਸ਼ਨਾਨ ਲਈ ਗਰਮ ਜਲ, ਵੇਸਣ ਤੇਲ ਦਹੀਂ ਲੈ ਕੇ ਹਾਜਰ ਹੋਵੇ। ਸਿੱਖ ਨੇ ਲੜਕੀ ਨੂੰ ਵੇਸਵਾ ਦੀ ਸੇਵਾ ਤੇ ਸਿੱਖਣੀ ਨੂੰ ਪ੍ਰਸ਼ਾਦ ਕਰਨ ਲਾਇਆ। ਆਪ ਸਿਖਣੀ ਦੀ ਨਥ ਗਹਿਣੇ ਰੱਖ ਕੇ ਦੋ ਰੁਪਏ ਲੈ ਕੇ ਦਰਸ਼ਨੀ ਪੂਜਾ ਦੇਣ ਲਈ ਜਦ ਮਸੰਦ ਪਾਸ ਗਿਆ ਤਾਂ ਉਸ ਆਖਿਆ ਪਹਿਲੋਂ ਵਛੇਰਿਆਂ ਨੂੰ ਸੇਰ ਮੱਖਣ ਅਧ ਪਾ ਮਿਰਚਾਂ ਲਿਆ ਦੇਹ, ਤਦ ਤੇਰੀ ਹਰ ਚੀਜ ਪਰਵਾਨ ਹੋਵੇਗੀ। ਸਿੱਖ ਤਾਂ ਵਿਚਾਰਾ ਮੱਖਣ ਲੈਣ ਨੂੰ ਲੋਕਾਂ ਦੇ ਘਰੀਂ ਫਿਰਨ ਲਗਾ ਤੇ ਉਹ ਦੁਧ ਖੰਡ ਕੁਝ ਤਾਂ ਨੌਕਰਾਂ ਨੇ ਪੀਤਾ ਬਾਕੀ ਵਛੇਰਿਆਂ ਤੇ ਕੁਤਿਆਂ ਨੂੰ ਪਿਆ ਛਡਿਆ। ਆਪਣੇ ਤੇ ਵੇਸਵਾ ਲਈ ਹੋਰ ਮੰਗਾਇਆ ਜੋ ਸਿੱਖਣੀ ਨੇ ਗੁਆਂਢੀਆਂ ਤੋਂ ਲਿਆ ਦਿਤਾ। ਥੋੜ੍ਹਾ ਦੇਖ ਕੇ ਭਾਂਡਾ ਭੰਨ ਕੇ ਕੁਫਰ ਤੋਲਣ ਲਗ ਪਿਆ। ਜਦੋਂ ਸਿੱਖਣੀ ਨੇ ਖੀਰ ਤੇ ਧੋਤਵੀਂ ਦਾਲ ਤੇ ਫੁਲਕੇ ਤਿਆਰ ਕਰ ਮਸੰਦ ਨੂੰ ਛਕਾਉਣ ਲਈ ਸਦਿਆ ਤਾਂ ਨੱਕ ਵਟ ਕੇ ਬੋਲਿਆ ਗੁਰੂ ਮਾਰਿਆ ਹਤਿਆਰਿਆ ਸਿੱਖਾ ਸ਼ਰਾਬ ਨਾ ਮਹਾਂ ਪ੍ਰਸ਼ਾਦ ਅਸੀਂ ਕੀ ਤੇਰਾ ਸਿਰ ਛਕੀਏ? ਇਨਾਂ ਕਹਿ ਕੇ ਥਾਲੀਆਂ ਕੁਤਿਆਂ ਅਗੇ ਰਖ ਦਿਤੀਆਂ। ਨੌਕਰਾਂ ਨੂੰ ਕਿਹਾ ਕਾਠੀ ਪਾ ਚਲੀਏ। ਲੈ ਸਿਖਾ ਸਾਡੀ ਖੁਸ਼ੀ ਤਾਂ ਨਹੀਂ ਲੈਣੀ ਹੁਣ ਸਰਾਪ ਦੇ ਕੇ ਤੇਰਾ ਬੇੜਾ ਗਰਕ ਕਰਾਂਗੇ। ਸਿੱਖ ਨੇ ਕੰਬ-ਕੰਬ ਕੇ ਮਸੰਦ ਦੇ ਚਰਨ ਫੜ ਲਏ ਅਤੇ ਜ਼ਮੀਨ ਗਹਿਣੇ ਰੱਖ ਕੇ ਦੋ ਬੋਤਲਾਂ, ਇਕ ਬਕਰਾ, ਘਿਉ ਮਸਾਲਾ ਲਿਆ ਕੇ ਮਹਾਂ ਪ੍ਰਸ਼ਾਦ ਤਿਆਰ ਕੀਤਾ। ਫਿਰ ਮਸੰਦ ਅਰਦਾਸ ਕਰਨ ਤੇ ਅੜ ਬੈਠਾ ਓੜਕ ੫ ਰੁਪਏ ਲੈ ਕੇ ਅਰਦਾਸ ਕੀਤੀ। ਸਵੇਰੇ ਉਠ ਕੇ ਆਖਿਆ ਸਾਨੂੰ ਪੂਜਾ ਕੇ ਦੇ ਤੋਰ। ਗਾਲ੍ਹੀਆਂ ਦੇ ਕੇ ਲਾਲ-ਲਾਲ ਅੱਖਾਂ ਕੱਢ ਕੇ ਸਿੱਖ ਨੂੰ ਅਜਿਹਾ ਡਰਾਇਆ ਜਾਣੋਂ ਧਰਤੀ ਨੂੰ ਉਲਟਾ ਸਿਟੇਗਾ, ਓੜਕ ਦੋ ਰੁਪਏ ਇਕ ਡਬਾ ਖੇਸ ਆਪ ਇਕ ਰੁਪਿਆ ਚੰਪ ਕੰਜਰੀ ਨੂੰ, ਇਕ-ਇਕ ਰੇਜਾ ਨੌਕਰਾਂ ਨੂੰ ਦਿਵਾ ਕੇ ਸਿੱਖ ਦਾ ਪਿੱਛਾ ਛਡਿਆ। ਤੁਰਦੇ ਹੋਏ ਫਿਰ ਵੀ ਸਬਰ ਨਾ ਕੀਤਾ। ਚੁਤਈ ਨਵੀਂ ਜੋ ਹੇਠ ਵਿਛਾਈ ਆਪ ਅਰਦਾਸ ਕਰ ਲਈ। ਸਿੱਖ ਵਿਦਾ ਕਰਨ ਪਿੰਡੋਂ ਬਾਹਰ

ਆਇਆ ਤਾਂ ਦੋ ਚਾਰ ਪਿਆਰ ਦੀਆਂ ਗੱਲਾਂ ਕਰਕੇ ਮਸੰਦ ਨੇ ਆਪਣੇ ਨੌਕਰ ਲਈ ਸਿੱਖ ਦੀ ਬੇਟੀ ਦਾ ਸਵਾਲ ਚੁਕ ਪਾਇਆ । ਉਸ ਆਖਿਆ ਜੀ ਮੰਗੀ ਹੋਈ ਹੈ । ਇਹ ਸੁਣ ਕੇ ਫਿਰ ਭੂਹੇ ਹੋ ਗਿਆ । ਖੁਸ਼ੀ ਦੀ ਥਾਂ ਗਾਲ੍ਹਾਂ ਦੇਂਦਾ ਚਲਿਆ ਗਿਆ । ਸਿੱਖ ਸਿੱਖਣੀ ਪ੍ਰੇਮੀ ਵਿਚਾਰੇ ਮਸੰਦ ਦੀ ਘੋੜੀ ਦੇ ਪੈਰਾਂ ਦੀ ਧੂੜ ਮਥੇ ਨੂੰ ਲਾ ਕੇ ਧੰਨ ਸਤਿਗੁਰੂ ! ਧੰਨ ਸਤਿਗੁਰੂ ! ਆਖਦੇ ਘਰ ਨੂੰ ਮੁੜ ਆਏ । ਸਿੱਖਣੀ ਹਉਕਾ ਲੈ ਕੇ ਅੱਥਰੂ ਸੁੱਟ ਕੇ ਆਖਿਆ ਜੇ ਸਾਡੇ ਘਰ ਮਾਇਆ ਹੁੰਦੀ ਤਾਂ ਅਸੀਂ ਗੁਰੂ ਕਿਆਂ ਨੂੰ ਗੁਸੇ ਕਿਉਂ ਜਾਣ ਦਿੰਦੇ। ਸਾਥੋਂ ਕੁਛ ਸੇਵਾ ਨਾ ਹੋਈ ਤਾਹੀਓਂ ਗਾਲ੍ਹਾਂ ਕਢਦੇ ਹਨ । ਸਿੱਖ ਬੋਲਿਆ ਕਮਲੀਏ ਇਨ੍ਹਾਂ ਦੀਆਂ ਗਾਲ੍ਹਾਂ ਘਿਓ ਦੀਆਂ ਨਾਲ੍ਹਾਂ ਹਨ ।

ਜਦ ਗੁਰੂ ਜੀ ਨੇ ਮਸੰਦਾਂ ਦੀ ਨਕਲ ਸੁਣੀ ਤਾਂ ਸਭਨਾਂ ਦੇ ਦਿਲ ਹਿਲ ਗਏ ਤਾਂ ਗੁਰੂ ਜੀ ਨੇ ਸਿੱਖਾਂ ਤੋਂ ਪੁਛਿਆ ਤਾਂ ਉਹਨਾਂ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਾਨੂੰ ਇਸ ਤੋਂ ਵਧ ਕੇ ਮਸੰਦ ਕਸ਼ਟ ਦਿੰਦੇ ਹਨ । ਗੁਰੂ ਜੀ ਨੇ ਆਖਿਆ ਤਾਂ ਜ਼ਰੂਰ ਇਨ੍ਹਾਂ ਦੇ ਕਰਮਾਂ ਦਾ ਫਲ ਦੇਣਾ ਚਾਹੀਦਾ ਹੈ । ਇਸ ਲਈ ਮਹਾਰਾਜ ਨੇ ਸਭ ਮਸੰਦ ਪਕੜ ਮੰਗਾਏ । ਸਿੱਖ ਜੋ ਅਗੇ ਹੀ ਮਸੰਦਾਂ ਤੋਂ ਤੰਗ ਸਨ ਪਕੜ ਪਕੜ ਕੇ ਹਾਜ਼ਰ ਕਰਨ । ਇਕ ਬਖਤ ਮਲ ਮਸੰਦ ਲੰਮੇ ਦੇਸ ਦਾ ਜ਼ਨਾਨੇ ਕਪੜੇ ਪਾ ਕੇ ਮਾਤਾ ਜੀ ਦੀ ਸ਼ਰਨੀ ਗਿਆ ਤਾਂ ਮਾਤਾ ਜੀ ਨੇ ਉਸ ਨੂੰ ਛੁਡਾ ਦਿਤਾ । ਹੁਕਮ ਹੋਇਆ ਇਹ ਸਦਾ ਹੀ ਇਹੋ ਬਸਤ੍ਰ ਰਖੇ। ਹੁਣ ਤਕ ਉਹ ਮਸੰਦ ਦਾ ਗੱਦੀਦਾਰ ਛਲੇ ਚੂੜੀਆਂ ਆਦਿਕ ਪਾਉਂਦਾ ਹੈ ਤੇ ਜਨਾਨਾ ਬਾਣਾ ਰਖਦਾ ਹੈ । ਇਸ ਤਰ੍ਹਾਂ ਭਾਈ ਫੇਰੂ ਆਪਣੀ ਦਾਹੜੀ ਤੇ ਹੱਥ ਬੰਨ੍ਹ ਕੇ ਹਾਜ਼ਰ ਹੋਇਆ ਕਿਉਂਕਿ ਗੁਰੂ ਜੀ ਦਾ ਹੁਕਮ ਸੀ ਤੇ ਸਿੱਖ ਉਹਦਾ ਮਾਣ ਰੱਖਣ ਪਿਛੇ ਨਹੀਂ ਸਨ ਬੰਨ੍ਹਦੇ ਸੋ ਉਹ ਆਪ ਹੀ ਬੰਨ੍ਹ ਕੇ ਲੈ ਆਇਆ। ਹੋਰ ਭਾਈ ਰਾਊ ਬਿੰਦਰਾਬਨ, ਚਰਨਦਾਸ ਖਾਨੇਸ਼ਾਹ ਚੂਖਾ ਗੁਰੂ ਕੇ ਹਜੂਰ ਆਏ ਗੁਰੂ ਜੀ ਨੇ ਇਹਨਾਂ ਨੂੰ ਨਿਰਕਪਟ ਜਾਣ ਛੱਡ ਦਿਤਾ । ਇਸ ਤਰ੍ਹਾਂ ਨੰਦ ਚੰਦ ਦੁਨੀ ਚੰਦ ਆਦਿਕ ਨਿਰਕਪਟ ਛਡ ਦਿਤੇ ਤੇ ਬਾਕੀਆਂ ਨੂੰ ਚੰਗੀ ਤਰ੍ਹਾਂ ਸਜਾ ਦਿਤੀ । ਕਈਆਂ ਨੂੰ ਤਤਾ ਤੇਲ ਪਾ ਕੇ ਸਾੜਿਆ ਗਿਆ ਤੇ ਅਗੋਂ ਹੁਕਮ ਹੋਇਆ ਮਸੰਦਾਂ ਨੂੰ ਕੋਈ ਕੁਛ ਨਾ ਦੇਵੇ ਅਤੇ ਨਾ ਹੀ ਇਨ੍ਹਾਂ ਨਾਲ ਵਰਤੇ।

# ਸਿੱਖਾਂ ਦੀਆਂ ਸਾਖੀਆਂ

ਇਕ ਰਾਤ ਨੂੰ ਰਾਗੀਆਂ ਨੇ ਇਕ ਗਰੀਬ ਸਿੱਖ ਦਾ ਘਰ ਭੰਨ ਕੇ ਚੋਰੀ ਕੀਤੀ ਤੇ ਸਵੇਰੇ ਬੜਾ ਪ੍ਰੇਮ ਕੀਤਾ । ਸਿੱਖਾਂ ਨੇ ਆਖਿਆ ਮਹਾਰਾਜ ਇਹਨਾਂ ਨੇ ਬੜਾ ਪ੍ਰੇਮ ਕੀਤਾ ਹੈ, ਗੁਰੂ ਜੀ ਨੇ ਆਖਿਆ ਸਿਖੋ ਇਥੇ ਹੀ ਬਸ ਹੈ। ਉਨ੍ਹਾਂ ਪੁਛਿਆ ਤਾਂ ਗੁਰੂ ਜੀ ਨੇ ਆਖਿਆ ਰਾਤ ਨੂੰ ਤਾਂ ਇਨ੍ਹਾਂ ਨੇ ਗਰੀਬ ਸਿੱਖ ਦਾ ਘਰ ਭੰਨਿਆ ਹੈ ਅਤੇ ਹੁਣ ਇਹ ਪ੍ਰੇਮ ਦਿਖਾਉਂਦੇ ਹਨ । ਜਦ ਸਿੱਖਾਂ ਨੇ ਤਲਾਸ਼ੀ ਲਈ ਤਾਂ ਸਭ ਕੁਝ ਉਹਨਾਂ ਦੇ ਘਰੋਂ ਹੀ ਨਿਕਲਿਆ। ਰਾਗੀਆਂ ਨੂੰ ਗੁਰੂ ਜੀ ਨੇ ਸਖਤ ਸਜਾ ਦਿਤੀ ਤੇ ਉਸ ਸਿੱਖ ਨੂੰ ਸਭ ਕੁਛ ਦਿਵਾ ਦਿਤਾ ।

ਇਕ ਦਿਨ ਗੁਰੂ ਜੀ ਅੰਮ੍ਰਿਤ ਵੇਲੇ ਜਾ ਰਹੇ ਸਨ ਤਾਂ ਰਸਤੇ ਵਿਚ ਨੰਦ ਸਿੰਘ ਗੁਰੂ ਜੀ ਦਾ ਸਿੱਖ ਕੰਧ ਲਿੰਬ ਰਿਹਾ ਸੀ । ਇਕ ਛਿਟ ਗਾਰੇ ਦੀ ਗੁਰੂ ਜੀ ਉਤੇ ਪੈ ਗਈ । ਗੁਰੂ ਜੀ ਨੇ ਹੁਕਮ ਕੀਤਾ । ਇਸ ਦੀ ਗਲ੍ਹ ਤੇ ਇਕ ਚਪੇੜ ਮਾਰੋ । ਸਿੱਖਾਂ ਹੱਲਾ ਕਰ ਦਿਤਾ । ਗੁਰੂ ਜੀ ਨੇ ਆਖਿਆ ਤੁਹਾਨੂੰ ਇਕ ਚਪੇੜ ਮਾਰਨੀ ਆਖੀ ਸੀ, ਤੁਸੀਂ ਤਾਂ ਹੱਲਾ ਹੀ ਕਰ ਦਿਤਾ ਹੈ । ਸਿੱਖਾਂ ਨੇ ਆਖਿਆ ਸਚੇ ਪਾਤਸ਼ਾਹ ਅਸੀਂ ਆਪ ਦਾ ਹੁਕਮ ਮੰਨਿਆ ਹੈ । ਗੁਰੂ ਜੀ ਆਖਿਆ ਜੇ ਹੁਕਮ ਮੰਨਦੇ ਹੋ ਤਾਂ ਇਸ ਸਿੱਖ ਨੂੰ ਕੋਈ ਬੇਟੀ ਦਾ ਸਾਕ ਦੇਵੋ । ਫਿਰ ਤਾਂ ਸਭ ਚੁਪ ਹੋ ਗਏ । ਗੁਰੂ ਜੀ ਨੇ ਆਖਿਆ ਸਿੱਖੀ ਬੜੀ ਦੂਰ ਹੈ । ਸੌਖਾ ਹੁਕਮ ਮੰਨ ਲਿਆ, ਔਖਾ ਨਾ ਮੰਨਿਆ ਗਿਆ ਤਾਂ ਉਸੇ ਵੇਲੇ ਭਾਈ ਅਜੈਬ ਸਿੰਘ ਕੰਧਾਰੀ ਨੇ ਆਪਣੀ ਲੜਕੀ ਦਾ ਵਿਆਹ ਉਸ ਸਿੱਖ ਨਾਲ ਕੀਤਾ । ਉਸ ਸਿੱਖ ਪਰ ਗੁਰੂ ਜੀ ਬਹੁਤ ਖੁਸ਼ ਹੋਏ ।

ਇਕ ਦਿਨ ਦੀਵਾਨ ਵਿਚ ਇਕ ਸੁਨਿਆਰੇ ਸਿੱਖ ਦਾ ਜਵਾਨ ਲੜਕਾ ਸੁਘੜ ਸਿੰਘ ਸਰਹੰਦ ਦੇ ਰਹਿਣ ਵਾਲਾ ਗੁਰੂ ਜੀ ਨੂੰ ਪਖਾ ਝਲ ਰਿਹਾ ਸੀ ਤਾਂ ਮਹਾਰਾਜ ਜੀ ਨੇ ਬਚਨ ਕੀਤਾ, ਲੜਕੇ! ਅਜੇ ਸਰਹੰਦ ਵਸਦੀ ਹੈ । ਉਸ ਹੱਥ ਜੋੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਵਸਾਉਣੀ ਉਜਾੜਨੀ ਆਪ ਦੇ ਅਖਤਿਆਰ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਸਰਹੰਦ ਦੇ ਉਜੜਨ ਵਿਚ ਥੋੜ੍ਹਾ ਚਿਰ ਰਹਿੰਦਾ ਹੈ । ਤੂੰ ਇਥੇ ਆ ਰਹੋ । ਸੋ ਉਹ ਸਿੱਖ ਉਥੇ

ਆ ਗਿਆ। ਗੁਰੂ ਜੀ ਦੀ ਕ੍ਰਿਪਾ ਨਾਲ ਉਸਦਾ ਇਤਬਾਰ ਬੜਾ ਹੋ ਗਿਆ। ਇਕ ਵਾਰ ਗੁਰੂ ਜੀ ਨੇ ਬਹੁਤ ਜੇਵਰ ਬਣਵਾਇਆ ਤੇ ਉਸ ਨੇ ਕੁਛ ਨਾ ਚੁਰਾਇਆ । ਗੁਰੂ ਜੀ ਨੇ ਆਖਿਆ ਸੁਘੜ ਸਿੰਘਾ ਤੂੰ ਸੋਨਾ ਕਿਉਂ ਨਾ ਚੁਰਾਇਆ ਤਾਂ ਉਸ ਬੇਨਤੀ ਕੀਤੀ ਸਚੇ ਪਾਤਸ਼ਾਹ ਚੋਰੀ ਦੇ ਕੰਮ ਵਿਚ ਬਰਕਤ ਨਹੀਂ ਹੁੰਦੀ ਅਤੇ ਗੁਰੂ ਕਾ ਬਚਨ ਹੈ 'ਚੋਰ ਯਾਰ ਜੁਆਰ ਪੀੜੇ ਘਾਣੀਐ' ਉਸ ਦਿਨ ਤੋਂ ਉਸ ਸੁਨਿਆਰੇ ਦਾ ਬੜਾ ਇਤਬਾਰ ਹੋ ਗਿਆ । ਪਰ ਕੁਝ ਚਿਰ ਪਾ ਕੇ ਗੁਰੂ ਜੀ ਨੇ ਗਹਿਣਾ ਘੜਾਇਆ ਤਾਂ ਉਸ ਸੁਨਿਆਰੇ ਨੇ ਸੋਨਾ ਚੁਰਾ ਲਿਆ । ਜਿਸ ਕਰਕੇ ਸਾਹਿਬਾਂ ਨੇ ਬਚਨ ਕੀਤਾ ਸੁਨਿਆਰਾ ਸਿਖ ਨਹੀਂ ਲੁਬਾਨਾ ਰਾਠ ਨਹੀਂ। ਤਦੇ ਗੁਰੂ ਅਰਜਨ ਸਾਹਿਬ ਜੀ ਨੇ ਸਾਰੀ ਸਿੱਖੀ ਜਟਾਂ, ਅਰੋੜਿਆਂ ਨੂੰ ਅਧੀ ਲੁਬਾਣਿਆਂ ਨੂੰ ਅਰ ਅਧੀ ਹੋਰ ਸਭ ਕੌਮਾਂ ਨੂੰ ਬਖਸ਼ੀ ਹੈ ।

ਇਸ ਸਮੇਂ ਮਾਝੇ ਦੀ ਸੰਗਤ ਆਈ। ਉਹਨਾਂ ਬੇਨਤੀ ਕੀਤੀ, ਸਚੇ ਪਾਤਿਸ਼ਾਹ ਰਸਤੇ ਵਿਚ ਜਦ ਅਸੀਂ ਤਲਬਨ ਪਿੰਡ ਆਏ ਤਾਂ ਅਧੀ ਸੰਗਤ ਪਿਛੇ ਚਬੀਨੀ ਕਰਨ ਲਗੀ ਸੀ ਤਾਂ ਦੀਪ ਕੌਰ ਅਗਲੀ ਸੰਗਤ ਨੂੰ ਮਿਲਣ ਵਾਸਤੇ ਸਾਡੇ ਕੋਲੋਂ ਤੁਰੀ । ਰਸਤੇ ਵਿਚ ਤੁਰਕਾਂ ਨੇ ਘੇਰ ਲਈ ਤਾਂ ਇਸ ਕੰਗਣ ਲਾਹ ਕੇ ਸੁੱਟ ਦਿਤਾ । ਇਕ ਮੁਸਲਾ ਕੋਡਾ ਹੋ ਕੇ ਚੁਕਣ ਲਗਾ ਤਾਂ ਬੀਬੀ ਨੇ ਉਸ ਦੀ ਤਲਵਾਰ ਛੇਤੀ ਨਾਲ ਮਿਆਨੋਂ ਖਿਚ ਲਈ । ਭਾਵੇਂ ਦੂਜਿਆਂ ਪਾਸ ਵੀ ਤਲਵਾਰਾਂ ਸਨ ਪਰ ਦੀਪ ਕੌਰ ਨੇ ਝਟ ਪਟ ਤਿੰਨਾਂ ਨੂੰ ਝਟਕਾ ਦਿਤਾ ਤੇ ਇਕ ਨੂੰ ਢਾਹ ਉਤੇ ਹੋ ਬੈਠੀ । ਤਦੋਂ ਨੂੰ ਅਸੀਂ ਜਲ ਪੀ ਕੇ ਪਿਛੋਂ ਆ ਗਏ ਤੇ ਉਸ ਤੁਰਕ ਨੂੰ ਮਾਰ ਕੇ ਚੌਹਾਂ ਲੋਥਾਂ ਨੂੰ ਢਠੇ ਖੂਹ ਵਿਚ ਸੁਟ ਕੇ ਅਸੀਂ ਚਲੇ ਆਏ । ਪਿਛੋਂ ਖਬਰ ਨਹੀਂ ਕੀ ਬਣਿਆ ਹੋਊ । ਉਸ ਦੇਵੀ ਦੀ ਇਹ ਬਹਾਦਰੀ ਸੁਣ ਕੇ ਗੁਰੂ ਸਾਹਿਬ ਤੇ ਸਾਰੇ ਸਿੰਘ ਬਾਗ ਬਾਗ ਹੋ ਕੇ ਉਸ ਦੇਵੀ ਦਾ ਧੰਨਵਾਦ ਕੀਤਾ ਅਤੇ ਗੁਰੂ ਜੀ ਨੇ ਉਸ ਨੂੰ ਪੁਸ਼ਾਕ ਬਖਸ਼ ਕੇ ਸਾਰੀ ਸੰਗਤ ਨੂੰ ਜੋ ਮੇਲੇ ਪਰ ਆਈ ਸੀ ਉਸ ਸਚੀ ਸਿੰਘਣੀ ਜਿਹੇ ਹੋਣ ਦਾ ਹੁਕਮ ਦਿਤਾ ।

ਇਕ ਦਿਨ ਮਾਤਾ ਗੁਜਰੀ ਜੀ ਸੁਖਮਨੀ ਸਾਹਿਬ ਜੀ ਦਾ ਜਦ ਇਹ ਪਾਠ ਕਰ ਰਹੇ ਸਨ (ਜੈਸਾ ਸਵਰਨ ਤੈਸੀ ਉਸ ਮਾਟੀ॥ ਜੈਸਾ ਅੰਮ੍ਰਿਤ ਤੈਸੀ

ਬਿਖ ਖਾਟੀ॥) ਤਦੋਂ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਨੇ ਬੇਨਤੀ ਕੀਤੀ ਗਰੀਬ ਨਿਵਾਜ ਅਜ ਕਲ੍ਹ ਵੀ ਕੋਈ ਐਸਾ ਸੰਤ ਹੈ ? ਗੁਰੂ ਜੀ ਬੋਲੇ ਜੇ ਤੁਸੀਂ ਦਰਸ਼ਨ ਕਰਨਾ ਚਾਹੁੰਦੇ ਹੋ ਤਾਂ ਪ੍ਰਸ਼ਾਦ ਤਿਆਰ ਕਰੋ, ਮਾਤਾ ਗੁਜਰੀ ਜੀ ਬੋਲੇ ਧੰਨ ਭਾਗ ਸਾਡੇ ਜੋ ਸਾਨੂੰ ਐਸੇ ਸੰਤਾਂ ਦੇ ਦਰਸ਼ਨ ਹੋਣ । ਮਾਤਾ ਸਾਹਿਬਾਂ ਨੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਤਿਆਰ ਕੀਤਾ ਤਦੋਂ ਨੂੰ ਗੁਰੂ ਜੀ ਪਾਸ ਭਾਈ ਰਾਮ ਕੌਰ ਜੀ ਆ ਕੇ ਮੱਥਾ ਟੇਕਣ ਲਗੇ । ਮਹਾਰਾਜ ਨੇ ਕਿਹਾ ਆਪ ਨੂੰ ਮਾਤਾ ਜੀ ਉਡੀਕ ਰਹੇ ਹਨ । ਹੁਣੇ ਜਾਓ ਪ੍ਰਸ਼ਾਦ ਛਕੋ । ਉਹਨਾਂ ਨੇ ਪ੍ਰਸ਼ਾਦ ਛਕਿਆ । ਮਾਤਾ ਜੀ ਨੇ ਪੁਛਿਆ, ਆਪ ਕਿਥੇ ਰਹਿੰਦੇ ਹੋ ? ਉਹ ਬੋਲੇ (ਕਾਠ ਕੀ ਪੁਤਲੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ) ਮਾਤਾ ਜੀ ਸਾਡੇ ਕੁਝ ਵਸ ਨਹੀਂ ਜਿਥੇ ਗੁਰੂ ਰਖਦਾ ਹੈ, ਉਥੇ ਰਹਿੰਦੇ ਹਾਂ, ਜੋ ਕਰਾਉਂਦਾ ਹੈ ਸੋ ਕਰਦੇ ਹਾਂ । ਉਹਨਾਂ ਦੇ ਬਚਨ ਬਿਲਾਸ ਸੁਣ ਕੇ ਮਾਈਆਂ ਬਹੁਤ ਪ੍ਰਸੰਨ ਹੋਈਆਂ । ਭਾਈ ਰਾਮ ਕੌਰ ਜੀ ਗੁਰੂ ਜੀ ਪਾਸ ਆ ਬੈਠੇ । ਤਦੋਂ ਨੂੰ ਬਹੁਤ ਸਿਖ ਸਾਧ ਆਏ । ਗੁਰੂ ਜੀ ਨੇ ਕੜਾਹ ਪ੍ਰਸ਼ਾਦ ਕਰਾ ਕੇ ਹੁਕਮ ਦਿਤਾ ਸਭ ਲੁਟ ਲਓ । ਸਿੰਘਾਂ ਝਟ ਲੁਟ ਪਾ ਦਿਤੀ । ਬਹੁਤ ਸਾਰੇ ਸੰਤੋਖੀ ਸਿਖ ਭਾਈ ਰਾਮ ਕੌਰ ਦੇ ਸਤਿਸੰਗੀ ਬੈਠੇ ਰਹੇ । ਹੋਰ ਸਭ ਨੇ ਲੁਟਿਆ। ਦੂਜੀ ਵਾਰ ਹੋਰ ਬਹੁਤਾ ਪ੍ਰਸ਼ਾਦ ਮੰਗਾ ਹੁਕਮ ਕੀਤਾ ਕਿ ਜੋ ਗੁਰੂ ਕਾ ਸਿੱਖ ਹੈ ਸੋ ਜਰੂਰ ਲੁਟੇ । ਫਿਰ ਬਹੁਤਿਆਂ ਨੇ ਲੁਟਿਆ ਥੋੜ੍ਹੇ ਬੈਠੇ ਰਹੇ । ਤੀਜੀ ਵਾਰ ਪ੍ਰਸ਼ਾਦ ਕਰਾ ਕੇ ਹੁਕਮ ਦਿਤਾ ਕਿ ਜੋ ਸਿੱਖ ਨਾ ਲੁਟੇਗਾ ਉਸ ਨੂੰ ਸਿੱਖੀ ਤੋਂ ਖਾਰਜ ਕਰਾਂਗੇ ਤਦੋਂ ਹੋਰ ਤਾਂ ਸਭ ਨੇ ਲੁਟਿਆ ਪਰ ਭਾਈ ਰਾਮ ਕੌਰ, ਦਯਾ ਸਿੰਘ, ਧਰਮ ਸਿੰਘ, ਵੀਰ ਸਿੰਘ, ਗੰਡਾ ਸਿੰਘ, ਸੈਣਾ ਸਿੰਘ, ਝੱਗਾ ਸਿੰਘ, ਰਾਮ ਸਿੰਘ ਆਦਿਕ ਤੇਰਾਂ ਸਿੱਖ ਲੁਟਣ ਨਾ ਉਠੇ। ਉਹਨਾਂ ਨੂੰ ਦੇਖ ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਸੰਤੋਖ ਪਰਖਦੇ ਸਾਂ ਸੋ ਪਰਖ ਲਿਆ ਹੈ । ਗੁਰੂ ਕੇ ਘਰ ਵਿਚ ਸਤ ਸੰਤੋਖ ਵਾਲੇ ਸਿੱਖ ਵੀ ਬਹੁਤ ਹਨ, ਇਹਨਾਂ ਤੋਂ ਸਤੋਗੁਣੀ ਹੋਣਗੇ । ਭਾਈ ਸਿਖੋ, ਜਿਵੇਂ ਹੋਰ ਮਜ਼ਹਬਾਂ ਵਿਚ ਸਾਧੂ ਹਨ, ਤਿਵੇਂ ਖਾਲਸੇ ਵਿਚ ਇਹ ਸੰਤ ਹੋਣਗੇ ।

ਅਰ ਜੋ ਭਾਈ ਰਾਮ ਕੌਰ ਨੇ ਕੜਾਹ ਲੁਟਣ ਸਮੇਂ ਕਿਹਾ ਸੀ ਕਿ ਕੜਾਹ ਪ੍ਰਸ਼ਾਦ ਨਾਲ ਗੁਰੂ ਕੇ ਦੀਵਾਨ ਵਿਚ ਵੀ ਕਲਜੁਗ ਦਾ ਆਵਣਾ ਹੋਇਆ

ਕਰੇਗਾ। ਸੋ ਗੁਰੂ ਜੀ ਨੇ ਕਿਹਾ ਇਹਨਾਂ ਦੇ ਹੀ ਘਰ ਵਿਚ ਕੰਧਾਂ ਕੋਠੇ ਟਪ ਕੇ ਕਲਜੁਗ ਆਵੇਗਾ। ਇਹ ਬਚਨ ਸੁਣ ਕੇ ਭਾਈ ਨੇ ਅਰਜ ਕੀਤੀ ਸਚੇ ਪਾਤਿਸ਼ਾਹ ! ਮੇਰੇ ਹੁੰਦੇ ਕਲਜੁਗ ਸਾਡੇ ਘਰ ਨਾ ਆਵੇ । ਗੁਰੂ ਜੀ ਬੋਲੇ ਤਥਾ ਅਸਤੁ । ਐਸਾ ਹੀ ਹੋਇਆ, ਉਸ ਦੇ ਗੁਜ਼ਰੇ ਪਿਛੋਂ ਉਸ ਦੇ ਪੋਤਰੇ ਨੇ ਅਜਿਹੇ ਖੋਟੇ ਕਰਮ ਕੀਤੇ ਜਿਸ ਤੋਂ ਉਸ ਦੀ ਬੰਸ ਜਾਂਦੀ ਰਹੀ।

ਇਕ ਦਿਨ ਗੁਰੂ ਸਾਹਿਬ ਜੀ ਦੇ ਸਾਹਮਣੇ ਇਕ ਬੜਾ ਭਾਰਾ ਧਨੁਖ ਤੇ ਬੜੇ ਬੜੇ ਭਾਰਿਆਂ ਖਪਰਾਂ ਵਾਲੇ ਤੀਰ ਪਏ ਦੇਖੇ । ਭਾਈ ਰਾਮ ਕੌਰ ਦੇ ਮਨ ਵਿਚ ਆਈ ਕਿ ਇਹ ਧਨੁਖ ਤੀਰ ਕੇਵਲ ਦਿਖਾਵੇ ਦੇ ਹਨ ਜਿਨ੍ਹਾਂ ਨੂੰ ਅਰਜਨ ਭੀਮ ਵੀ ਮੁਸ਼ਕਲ ਨਾਲ ਚਲਾ ਸਕਣ ਤਾਂ ਗੁਰੂ ਜੀ ਅੰਤਰਜਾਮੀ ਉਸ ਦਾ ਭਰਮ ਗਵਾਉਣ ਲਈ ਅਗਲੇ ਦਿਨ ਫੀਲ ਤੇ ਸਵਾਰ ਹੋ ਭਾਈ ਜੀ ਨੂੰ ਨਾਲ ਲੈ ਸ਼ਿਕਾਰ ਚਲੇ ਗਏ ਤੇ ਉਹੋ ਧਨੁਖ ਖਿਚ ਇਕ ਤੀਰ ਐਸਾ ਮਾਰਿਆ ਜੋ ਵਡਾ ਬ੍ਰਿਛ ਤੋੜ ਕੇ ਸੁਟ ਦਿਤਾ । ਜਿਸ ਨੂੰ ਦੇਖ ਕੇ ਰਾਮ ਕੌਰ ਜੀ ਹਕੇ ਬਕੇ ਰਹਿ ਗਏ ਤਾਂ ਮਨ ਵਿਚ ਕੁਝ ਸੰਸਾ ਰਿਹਾ । ਸੋ ਗੁਰੂ ਜੀ ਹਾਥੀ ਪਰ ਸਵਾਰ ਹੋਣ ਲਗੇ ਤਾਂ ਰਾਮ ਕੌਰ ਨੇ ਕੋਡੇ ਹੋ ਕੇ ਕਿਹਾ ਕਿ ਮੇਰੀ ਪਿਠ ਉਤੇ ਚਰਨ ਰਖ ਚੜ੍ਹ ਜਾਓ । ਜਦ ਗੁਰੂ ਜੀ ਨੇ ਇਕ ਚਰਨ ਉਸ ਦੀ ਪਿਠ ਤੇ ਰਖਿਆ ਤਾਂ ਵਿਆਕੁਲ ਹੋ ਉਸ ਆਪਣੀ ਸਾਰੀ ਕਰਾਮਾਤ ਦਾ ਬਲ ਲਾਇਆ ਪਰ ਗੁਰੂ ਜੀ ਦਾ ਭਾਰ ਨਾ ਸੰਭਾਲ ਸਕਿਆ। ਓੜਕ ਗੁਰੂ ਜੀ ਦੇ ਚਰਨ ਫੜ ਲਏ। ਆਖਣ ਲਗਾ ਮਹਾਰਾਜ ਆਪ ਤਾਂ ਵਿਰਾਟ ਰੂਪ ਹੋ ਜਿਨ੍ਹਾਂ ਦਾ ਭਾਰ ਸ਼ੇਸ਼ਨਾਗ ਵੀ ਨਹੀਂ ਸਹਾਰ ਸਕਦਾ ਮੈਂ ਕੌਣ ਹਾਂ ਜੋ ਸਹਾਰਾਂ । ਗੁਰੂ ਜੀ ਨੇ ਖੁਸ਼ ਹੋ ਉਸ ਨੂੰ ਬਾਹੋਂ ਫੜ ਹਾਥੀ ਪਰ ਬਿਠਾ ਲਿਆ ਅਤੇ ਬਹੁਤ ਸਤਕਾਰ ਕੀਤਾ । ਇਕ ਸਿੱਖ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਾਬੇ ਬੁਢੇ ਕੇ ਆਪ ਦੇ ਸਚੇ ਸਿੱਖ ਹਨ ਆਪ ਇਨ੍ਹਾਂ ਨੂੰ ਕਛ ਕ੍ਰਿਪਾਨ ਕੇਸ ਰੱਖਣ ਦਾ ਉਪਦੇਸ਼ ਕਿਉਂ ਨਹੀਂ ਕਰਦੇ। ਭਾਈ ਦਇਆ ਸਿੰਘ ਬੋਲਿਆ ਭਾਈ ਇਨ੍ਹਾਂ ਦੇ ਅੰਦਰ ਕੇਸ ਹਨ ਤੇ ਤੁਹਾਡੇ ਬਾਹਰ ਨੂੰ ਵਧੇ ਹਨ, ਗੁਰੂ ਜੀ ਨੇ ਫੁਰਮਾਇਆ ਸਾਡੇ ਪਿਛੋਂ ਇਹਨਾਂ ਨੇ ਬਹੁਤ ਸਿੰਘ ਸਜਾਉਣੇ ਹਨ । ਇਹੋ ਇਸ਼ਾਰਾ ਸਮਝ ਕੇ ਭਾਈ ਰਾਮ ਕੌਰ ਜੀ ਉਸੇ ਘੜੀ ਅੰਮ੍ਰਿਤ ਛਕ ਕੇ ਗੁਰਬਖਸ਼ ਸਿੰਘ ਨਾਮ ਤੋਂ ਪ੍ਰਸਿਧ ਹੋਏ ।

# ਭਾਈ ਜੋਗਾ ਸਿੰਘ ਦੀ ਸਾਖੀ

ਗੁਰੂ ਜੀ ਪਾਸ ਇਕ ਸਿੱਖ ਪਸ਼ੌਰੀ ਜੋਗਾ ਸਿੰਘ ਨਾਮ ਬਹੁਤ ਚਿਰ ਤੋਂ ਹਰ ਪ੍ਰਕਾਰ ਦੀ ਟਹਿਲ ਸੇਵਾ ਵਿਚ ਬੜੇ ਸਿਦਕ ਤੇ ਉਤਸ਼ਾਹ ਨਾਲ ਲਗਾ ਰਹਿੰਦਾ। ਉਸ ਦਾ ਸਚਾ ਪ੍ਰੇਮ ਦੇਖ ਕੇ ਗੁਰੂ ਸਾਹਿਬ ਵੀ ਹਰ ਵੇਲੇ ਉਸ ਪਰ ਕ੍ਰਿਪਾ ਕਰਦੇ ਰਹਿੰਦੇ। ਕਈ ਬਰਸ ਪਿਛੋਂ ਉਸ ਦੇ ਮਾਤਾ ਪਿਤਾ ਅਨੰਦਪੁਰ ਆਏ ਤਾਂ ਗੁਰੂ ਜੀ ਅਗੇ ਬੇਨਤੀ ਕਰ ਉਸ ਨੂੰ ਵਿਆਹੁਣ ਲਈ ਉਸ ਨੂੰ ਆਪਣੇ ਨਾਲ ਲੈ ਗਏ। ਉਸ ਨੂੰ ਆਪਣੇ ਅਨੰਨਯ ਸਿੱਖ ਹੋਣ ਦਾ ਬਹੁਤ ਗੁਮਾਨ ਸੀ, ਇਸ ਵਾਸਤੇ ਗੁਰੂ ਜੀ ਨੇ ਉਸ ਨੂੰ ਪਰਖਣ ਲਈ ਇਕ ਸਿੱਖ ਨੂੰ ਇਹ ਸਮਝਾ ਭੇਜ ਦਿਤਾ ਕਿ ਜਿਸ ਵੇਲੇ ਜੋਗਾ ਸਿੰਘ ਦੋ ਲਾਵਾਂ ਲੈ ਲਵੇ, ਉਸ ਵੇਲੇ ਇਹ ਸਾਡਾ ਹੁਕਮਨਾਮਾ ਦੇ ਦੇਣਾ। ਉਸ ਸਿੱਖ ਨੇ ਇਹੋ ਗੱਲ ਕੀਤੀ। ਪਸ਼ੌਰ ਜਾ ਰਿਹਾ ਜਦ ਜੋਗਾ ਸਿੰਘ ਨੇ ਦੋ ਲਾਵਾਂ ਫੇਰਿਆਂ ਉਤੇ ਲੈ ਲਈਆਂ ਤਾਂ ਸਿੱਖ ਨੇ ਪਾਸੋਂ ਉਠ ਕੇ ਫੌਰਨ ਗੁਰੂ ਕਾ ਹੁਕਮਨਾਮਾ ਫੜਾ ਦਿਤਾ। ਜੋਗਾ ਸਿੰਘ ਨੇ ਪੜ੍ਹਿਆ ਤਾਂ ਉਸ ਵਿਚ ਹੁਕਮ ਸੀ ਕਿ ਹੁਕਮਨਾਮਾ ਦੇਖਣਸਾਰ ਚਲੇ ਆਓ। ਗੁਰੂ ਕਾ ਹੁਕਮ ਮੰਨ ਕੇ ਜੋਗਾ ਸਿੰਘ ਓਥੇ ਹੀ ਦੋ ਲਾਵਾਂ ਛਡ ਕੇ ਗੁਰੂ ਵਲ ਤੁਰ ਪਿਆ। ਉਸ ਦੇ ਸੰਬੰਧੀਆਂ ਨੇ ਬਾਕੀ ਦੋ ਲਾਵਾਂ ਉਸ ਦੇ ਦੁਪਟੇ ਨਾਲ ਕਰੀਆਂ। ਰਾਹ ਵਿਚ ਜੋਗਾ ਸਿੰਘ ਨੂੰ ਹੰਕਾਰ ਹੋ ਗਿਆ ਕਿ ਮੇਰੇ ਜੈਸਾ ਸਿਦਕੀ ਸਿੱਖ ਗੁਰੂ ਕੇ ਘਰ ਦਾ ਕੋਈ ਨਹੀਂ ਜੋ ਲਾਵਾਂ ਛੱਡ ਕੇ ਗੁਰੂ ਵਲ ਤੁਰ ਪਿਆ ਹੋਵੇ। ਜਦ ਹੁਸ਼ਿਆਰਪੁਰ ਪਹੁੰਚਿਆ ਤਾਂ ਇਕ ਵੇਸਵਾ ਉਤੇ ਜੋ ਅਤਿਅੰਤ ਸੁੰਦਰ ਸੀ ਜੋਗਾ ਸਿੰਘ ਮੋਹਤ ਹੋ ਗਿਆ। ਸ਼ਾਮ ਸਮੇਂ ਜਦ ਉਸ ਦੇ ਘਰ ਮਾਇਆ ਲੈ ਕੇ ਗਿਆ ਤਾਂ ਅੰਤਰਜਾਮੀ ਗੁਰੂ ਜੀ ਆਪਣੇ ਬਿਰਦ ਤੇ ਸਿੱਖ ਦੀ ਲਾਜ ਪਾਲਣ ਵਾਸਤੇ ਚੋਬਦਾਰ ਦਾ ਰੂਪ ਧਾਰ ਉਸ ਕੰਜਰੀ ਦੇ ਬੂਹੇ ਅਗੇ ਜਾ ਖਲੋਤੇ। ਜੋਗਾ ਸਿੰਘ ਨੂੰ ਝਿੜਕ ਕੇ ਬੋਲੇ ਤੂੰ ਕਿਉਂ ਮੂੰਹ ਚੁਕੀ ਆਉਂਦਾ ਹੈਂ। ਅੰਦਰ ਕੰਜਰੀ ਪਾਸ ਰਾਜਾ ਗਿਆ ਹੈ। ਇਹ ਬਾਤ ਸੁਣ ਭਾਵੇਂ ਜੋਗਾ ਸਿੰਘ ਮੁੜ ਤਾਂ ਪਿਆ ਪਰ ਕਾਮ ਦੇ ਅਧੀਨ ਹੋ ਕੇ ਠਹਿਰ ਨਾ ਸਕਿਆ। ਫਿਰ ਵੇਸਵਾ ਦੇ ਬੂਹੇ ਪਾਸ ਆਇਆ ਤੇ ਚੋਬਦਾਰ ਨੂੰ ਖੜਾ ਦੇਖ ਕੇ ਮੁੜ ਗਿਆ। ਇਸ

ਤਰ੍ਹਾਂ ਸਾਰੀ ਰਾਤ ਇਸੇ ਉਮੀਦ ਵਿਚ ਫਿਰਦਾ ਰਿਹਾ । ਅੰਤ ਨੂੰ ਚੋਬਦਾਰ ਨੇ ਕਿਹਾ ਸਿਖਾ ਤੇਰੀ ਬੁਧ ਕਿਉਂ ਮਾਰੀ ਗਈ ਹੈ । ਇਸ਼ਨਾਨ ਕਰਕੇ ਗੁਰੂ ਦੀ ਬਾਣੀ ਪੜ੍ਹ । ਇਥੇ ਨਰਕਾਂ ਵਿਚ ਪੈਣ ਲਈ ਕਿਉਂ ਘੜੀ ਮੁੜੀ ਆਉਂਦਾ ਹੈਂ । ਸਮੁੰਦਰ ਦੀ ਪੁਤਲੀ ਵਾਂਗੂੰ ਅਸੀਂ ਤੈਨੂੰ ਪਿਛੇ ਮੋੜ ਰਹੇ ਹਾਂ । ਇਥੇ ਜੋ ਪੈਂਦਾ ਹੈ ਸੋ ਗਲ ਜਾਂਦਾ ਹੈ । ਇਹ ਬਚਨ ਸੁਣ ਕੇ ਜੋਗਾ ਸਿੰਘ ਨੂੰ ਝਟਪਟ ਗਿਆਨ ਹੋ ਗਿਆ। ਆਪਣੇ ਮਨ ਨੂੰ ਫਿਟਕਾਰਾਂ ਦਿੰਦਾ ਹੋਇਆ ਅਨੰਦਪੁਰ ਗੁਰੂ ਜੀ ਪਾਸ ਪੁਜਿਆ । ਗੁਰੂ ਜੀ ਨੇ ਪੁਛਿਆ ਸੁਣਾ ਜੋਗਾ ਸਿੰਘ ਰਸਤੇ ਵਿਚ ਅਨੰਦ ਨਾਲ ਆਇਆ। ਹੁਸ਼ਿਆਰਪੁਰ ਕੇਹੀ ਰਾਤ ਕਟੀ। ਏਨਾ ਬਚਨ ਸੁਣ ਜੋਗਾ ਸਿੰਘ ਸਮਝ ਗਿਆ ਤੇ ਗੁਰੂ ਜੀ ਦੇ ਚਰਨ ਫੜ ਸ਼ਰਮਿੰਦਾ ਹੋ ਦੀਨਤਾ ਨਾਲ ਆਪਣਾ ਗੁਨਾਹ ਬਖਸ਼ਾਉਣ ਲਈ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਆਦਿ ਜੁਗਾਦਿ ਸੇਵਕਾਂ ਦੀ ਪਤ ਰਖਦੇ ਆਏ ਹੋ ਆਪ ਨੇ ਕ੍ਰਿਪਾ ਕਰਕੇ ਮੈਨੂੰ ਨਰਕਾਂ 'ਚੋਂ ਬਚਾ ਲਿਆ ਹੈ ।

ਇਸੇ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਦਾ ਹੁਕਮ ਸਿੱਖ ਮੰਨਦੇ ਸਨ ਤਦੇ ਹੀ ਦੇਸ਼ ਵਿਚੋਂ ਜ਼ੁਲਮ ਪਾਪ ਦੀ ਨੀਂਹ ਪੁਟੀ ਗਈ ।

## ਪਹਾੜੀ ਰਾਜਿਆਂ ਬਾਦਸ਼ਾਹ ਨਾਲ ਮਿਲਣਾ ਤੇ ਗੁਰੂ ਜੀ ਨਾਲ ਵਿਰੋਧਤਾ ਕਰਨੀ

ਹੁਣ ਪਹਾੜੀ ਰਾਜੇ ਬਾਦਸ਼ਾਹ ਨੂੰ ਜਾ ਮਿਲੇ ਤੇ ਆਪਣੀਆਂ ਲੜਕੀਆਂ ਦੇ ਸਾਕ ਤਾਂ ਪਹਿਲਾਂ ਹੀ ਮੁਸਲਮਾਨਾਂ ਨੂੰ ਦਿੰਦੇ ਸਨ ਸਿਰਫ ਕਹਿਣ ਮਾਤ੍ਰ ਹਿੰਦੂ ਸਨ। ਕਈ ਪਹਾੜੀ ਰਾਜਿਆਂ ਨੂੰ ਤਾਂ ਇਹ ਖਿਆਲ ਸੀ ਕਿ ਅੰਮ੍ਰਿਤ ਛਕ ਕੇ ਖਾਲਸਾ ਧਰਮ ਵਿਚ ਮਿਲ ਚਲੀਏ, ਪਰ ਸ਼ਾਹੀ ਰਾਜ ਤੋਂ ਡਰਦੇ ਨਹੀਂ ਸਨ ਮਿਲਦੇ। ਆਖਰ ਸਤਿਗੁਰਾਂ ਦੇ ਉਪਕਾਰ ਭੁਲਾ ਕੇ ਜੋ ਪਿਛਲੇ ਗੁਰੂਆਂ ਅਰ ਕਲਗੀਧਰ ਜੀ ਨੇ ਕੀਤੇ ਸਨ ਇਨ੍ਹਾਂ ਨਾਲ ਹੀ ਜ਼ੁਲਮ ਕਰਨ ਤੇ ਲੱਕ ਬੰਨ੍ਹ ਲਿਆ । ਪਿੰਡਾਂ ਵਿਚੋਂ ਸਿੱਖਾਂ ਨੂੰ ਮੁੱਲ ਰਸਦ ਵੀ ਬੰਦ ਕਰ ਦਿਤੀ । ਜਿਸ ਕਰਕੇ ਪਹਾੜੀ ਇਲਾਕਿਆਂ ਦੇ ਕਰਾੜ ਬਿਲਕੁਲ ਸਿੱਖਾਂ ਨੂੰ ਸੌਦਾ ਨਾ ਦੇਣ। ਇਸ ਗੱਲ ਤੋਂ ਕਈ ਵਾਰ ਰੇੜਖੇੜ ਹੋਈ ਸੰਗਤ ਨੂੰ ਰਸਤੇ

ਵਿਚ ਪਹਾੜੀ ਫੌਜ ਲੁਟ ਲਵੇ ਮਗਰ ਸਿੱਖ ਵੀ ਕਰਾਰੇ ਹੱਥ ਦਿਖਾਉਣ, ਹੁਣ ਜਦ ਕਿਸੇ ਪ੍ਰਕਾਰ ਵੀ ਉਹ ਰਸਦ ਨਾ ਦੇਣ ਤਾਂ ਖਾਲਸਾ ਧਿੰਗੋਜ਼ੋਰੀ ਲੈ ਆਵੇ। ਜਿਸ ਕਰਕੇ ਪਰਜਾ ਨੇ ਰਾਜਿਆਂ ਅਗੇ ਫਰਿਆਦ ਕੀਤੀ ਆਪ ਸਿੱਖਾਂ ਨੂੰ ਸੌਦਾ ਦੇਣ ਦੀ ਆਗਿਆ ਦੇਵੋ ਨਹੀਂ ਤਾਂ ਸਿੱਖ ਸਾਨੂੰ ਲੁਟ ਲੈਣਗੇ ਪਰ ਇਸ ਗੱਲ ਦਾ ਜਵਾਬ ਕੁਛ ਨਾ ਦਿਤਾ ਕਿਉਂਕਿ ਇਹ ਤਾਂ ਸ਼ਾਹੀ ਹੁਕਮ ਸੀ ਇਸ ਲਈ ਰਾਜਾ ਅਜਮੇਰ ਚੰਦ ਨੇ ਆਪਣੇ ਵਜ਼ੀਰ ਪਰਮਾ ਨੰਦ ਨੂੰ ਗੁਰੂ ਮਹਾਰਾਜ ਵਲ ਭੇਜਿਆ ਤਾਂ ਵਜੀਰ ਨੇ ਆ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਸਿੱਖ ਆਪ ਦੇ ਰਾਜਾ ਦੀ ਪਰਜਾ ਨੂੰ ਹਰ ਵੇਲੇ ਖੋਹ ਕਰਕੇ ਸਤਾਂਵਦੇ ਹਨ। ਤੁਸੀਂ ਇਹਨਾਂ ਨੂੰ ਵਰਜ ਛਡੋ, ਪਰਜਾ ਨੂੰ ਦੁਖ ਨਾ ਦੇਣ। ਗੁਰੂ ਜੀ ਦਾ ਰੁਖ ਵੇਖ ਕੇ ਮਾਮਾ ਕ੍ਰਿਪਾਲ ਚੰਦ ਨੇ ਉੱਤਰ ਦਿਤਾ ਵਜੀਰ ਜੀ! ਗੁਰੂ ਕੇ ਸਿੱਖ ਕਿਸੇ ਨੂੰ ਨਹੀਂ ਸਤਾਂਵਦੇ। ਪਰ ਲਕੜੀ ਘਾਸ ਆਦਿਕ ਬਾਂਛਿਤ ਵਸਤੂ ਤਾਂ ਇਸ ਦੇਸ ਵਿਚੋਂ ਹੀ ਲੈਣੀ ਹੈ। ਹੋਰ ਕਿਥੋਂ ਲਿਆਉਣ ਤਾਂ ਤੇ ਤੁਸੀਂ ਆਪਣੀ ਪਰਜਾ ਨੂੰ ਹੁਕਮ ਦੇ ਛਡੋ ਕਿ ਜੋ ਘਾਹ ਲਕੜੀ ਬਦਲੇ ਸਿੱਖਾਂ ਨਾਲ ਨਾ ਲੜਿਆ ਕਰਨ ਤੇ ਦੁਧ, ਘਿਉ, ਅੰਨ, ਸ਼ਕਰ, ਗੁੜ ਕੀਮਤ ਲੈ ਕੇ ਦੇ ਦਿਆ ਕਰਨ। ਇਹ ਬਚਨ ਸੁਣ ਕੇ ਵਜੀਰ ਨਿਰੁਤਰ ਹੋ ਕੇ ਚਲਾ ਗਿਆ ਤਾਂ ਸਿੱਖਾਂ ਦੀ ਓਹੋ ਚਾਲ ਰਹੀ। ਕਈ ਜਗ੍ਹਾ ਪਿੰਡ ਦੀ ਰਖਵਾਲੀ ਫੌਜ ਤੇ ਪਰਜਾ ਨਾਲ ਸਿੰਘਾਂ ਦਾ ਮੁਕਾਬਲਾ ਹੋਇਆ ਪਰ ਸਿੰਘ ਉਹਨਾਂ ਦੇ ਕਾਬੂ ਨਾ ਆਏ।

# ਗੁਰੂ ਜੀ ਪਰ ਪਹਿਲਾ ਹਮਲਾ

ਸੰ: ੧੭੫੭ ਬਿ: ਦਾ ਹੋਲਾ ਖੇਲ ਕੇ ਇਕ ਦਿਨ ਗੁਰੂ ਸਾਹਿਬ ਥੋੜ੍ਹੇ ਜਿਹੇ ਸਿੱਖਾਂ ਸਮੇਤ ਸ਼ਿਕਾਰ ਗਏ ਤਾਂ ਰਾਜਾ ਬਲੀਆ ਚੰਦ ਆਲਮ ਚੰਦ ਫੌਜ ਸਮੇਤ ਜੋ ਘਾਤ ਲਾਈ ਬੈਠੇ ਸਨ। ਗੁਰੂ ਜੀ ਦੀ ਛੜੀ ਸਵਾਰੀ ਸ਼ਿਕਾਰ ਆਏ ਦੇਖ ਕੇਂ ਗਲ ਆ ਪਏ ਪਰ ਸਿੰਘਾਂ ਨੇ ਬੜੇ ਜ਼ੋਰ ਨਾਲ ਤੀਰ ਬੰਦੂਕਾਂ ਦਾ ਜੰਗ ਕੀਤਾ। ਰਾਏ ਹੰਡੂਰੀਏ ਤੇ ਕਹਿਲੂਰੀ ਦੀ ਵੀ ਉਨ੍ਹਾਂ ਦੇ ਆਵਣ ਤੋਂ ਪਹਿਲੇ ਹੀ ਲੜਾਈ ਹੋ ਚੁਕੀ ਸੀ। ਜਿਸ ਵਿਚ ਬਲੀਆ ਚੰਦ ਭਾਈ ਆਲਮ ਸਿੰਘ ਹਥੋਂ ਜ਼ਖਮੀ ਹੋ ਪਿਛੇ ਮੁੜ ਗਿਆ। ਜਦ ਸਿੰਘ ਆਪਣੀ

ਬਹਾਦਰੀ ਦਾ ਹੰਕਾਰ ਛਲਕਾਉਣ ਲਗੇ ਤਾਂ ਗੁਰੂ ਕਲਗੀਧਰ ਜੀ ਨੀਲੇ ਘੋੜੇ ਨੂੰ ਛੇੜ ਕੇ ਰਣ ਭੂਮੀ ਵਿਚੋਂ ਥੋੜ੍ਹੀ ਦੂਰ ਸੰਘਣੇ ਬ੍ਰਿਛਾਂ ਵਿਚ ਜਾ ਖਲੋਤੇ । ਇਹ ਖਬਰ ਸੁਣ ਆਲਮ ਚੰਦ ਨੇ ਆਪਣੀ ਫੌਜ ਦਾ ਹੱਲਾ ਫਿਰ ਸਿੱਖਾਂ ਤੇ ਕਰ ਦਿਤਾ । ਸਿੰਘ ਭਾਵੇਂ ਲੜੇ ਪਰ ਗੁਰੂ ਜੀ ਨੂੰ ਰਣ ਵਿਚ ਨਾ ਦੇਖ ਕੇ ਘਾਬਰ ਗਏ ਨਾਲੇ ਅਨੇਕ ਸਿੰਘ ਸ਼ਹੀਦ ਤੇ ਜ਼ਖਮੀ ਹੋ ਗਏ। ਭਾਈ ਉਦੇ ਸਿੰਘ, ਬਚਿਤ੍ਰ ਸਿੰਘ ਆਦਿਕ ਗੁਰੂ ਜੀ ਨੂੰ ਲਭਣ ਲਗੇ ਤਾਂ ਨੀਲੇ ਨੇ ਫੁਰੜਾਟਾ ਮਾਰਿਆ ਸੋ ਉਸ ਪਤੇ ਪਰ ਗੁਰੂ ਜੀ ਨੂੰ ਲਭਾ ਤੇ ਬੇਨਤੀ ਕੀਤੀ ਮਹਾਰਾਜ ਸਰਦਾਰ ਬਿਨਾਂ ਫੌਜ, ਚੰਦ ਬਿਨਾਂ ਰਾਤ, ਪਤੀ ਬਿਨਾਂ ਇਸਤਰੀ ਕਿਸੇ ਕੰਮ ਨਹੀਂ । ਜੰਗਲ ਵਿਚ ਸ਼ੇਰ ਨਾ ਰਹੇ ਤਾਂ ਦਬ ਦਬਾ ਭੈ ਉੱਡ ਜਾਂਦਾ ਹੈ । ਸੋ ਜੇ ਹਾਰ ਗਏ ਤਾਂ ਨਮੋਸ਼ੀ ਕਿਸ ਨੂੰ ਆਵੇਗੀ । ਆਪ ਦਾ ਪੰਥ ਹੈ ਬਿਰਦ ਦੀ ਲਾਜ ਰਖੋ । ਜੇ ਹਮ ਪੂਤ ਕਪੂਤ ਹੈਂ ਬਹੁੜ ਪਿਤਾ ਕੋ ਲਾਜ । ਗੁਰੂ ਜੀ ਸਿੰਘਾਂ ਦੀ ਬੇਨਤੀ ਮੰਨ ਕੇ ਜੰਗ ਵਿਚ ਆ ਜਦ ਧਨੁਖ ਦੀ ਟੰਕਾਰ ਕੀਤੀ ਤੇ ਤੀਰ ਚਲਾਏ ਤਾਂ ਪਹਾੜੀਆਂ ਵਿਚ ਭਾਂਜ ਪੈ ਗਈ । ਫਿਰ ਤਾਂ ਸਿੰਘਾਂ ਨੇ ਚੰਗਾ ਵਾਢੀ ਜਿਹਾ ਵਾਢ ਵਢਿਆ ਤੇ ਫਾਗ ਖੇਲਿਆ, ਲਾਲੋ ਲਾਲ ਪੁਸ਼ਾਕੇ ਹੋ ਗਏ । ਓੜਕ ਜਦ ਪਹਾੜੀ ਨਸ ਗਏ ਤਾਂ ਗੁਰੂ ਸਾਹਿਬ ਜੀ ਆਪਣੇ ਜਖਮੀਆਂ ਨੂੰ ਉਠਵਾ ਕੇ ਅਨੰਦਪੁਰ ਆ ਬਿਰਾਜੇ । ਉਧਰ ਪਰਬਤੀ ਰਾਜਿਆਂ ਨੇ ਇਸ ਲੜਾਈ ਦਾ ਹਾਲ ਸੁਣ ਕੇ ਭਾਰੀ ਸ਼ੋਕ ਕੀਤਾ ਤੇ ਤੀਜੇ ਦਿਨ ਰਾਜੇ ਅਜਮੇਰ ਚੰਦ ਪਾਸ ਜਾ ਇਕੱਠੇ ਹੋਏ ਤੇ ਆਖਣ ਲਗੇ ਕਿ ਇਸ ਗੁਰੂ ਦੇ ਅੰਮ੍ਰਿਤ ਵਿਚ ਕਿਡੀ ਸ਼ਕਤੀ ਹੈ ਜੋ ਗਵਾਰ ਜਟ ਬੂਟ ਆ ਕੇ ਅੰਮ੍ਰਿਤ ਛਕ ਕੇ ਗਿਦੜਾਂ ਤੋਂ ਸ਼ੇਰ ਬਣ ਜਾਂਦੇ ਹਨ । ਕ੍ਰੀ ਕੀਤਾ ਜਾਵੇ ਆਖਰ ਇਹ ਲਿਖ ਕੇ ਇਨ੍ਹਾਂ ਸੂਬੇ ਸਰਹੰਦ ਪਾਸ ਭੇਜ ਦਿਤਾ।

## ਦੂਸਰਾ ਹਮਲਾ

ਇਸ ਹਾਰ ਤੋਂ ਪਹਾੜੀਆਂ ਨੂੰ ਬੜਾ ਕ੍ਰੋਧ ਆਇਆ ਤੇ ਚਿੜ ਚੜ੍ਹ ਗਈ ਤਦ ਸੂਬੇ ਸਰਹੰਦ ਤੋਂ ਕੁਮਕ ਮੰਗੀ ਤੇ ਅਨੰਦਪੁਰ ਉਤੇ ਹਮਲਾ ਕਰ ਦਿਤਾ। ਤਿੰਨ ਚਾਰ ਦਿਨ ਵਡੀ ਭਿਆਨਕ ਲੜਾਈ ਹੋਈ । ਪੈਂਦੇ ਖਾਂ ਵਰਗੇ ਸੂਰਮੇ

ਇਸ ਲੜਾਈ ਵਿਚ ਮਾਰੇ ਗਏ । ਜਿਸ ਦੇ ਕੰਨ ਵਿਚ ਤੀਰ ਲਗਾ ਸੀ, ਦੀਨਾ ਬੇਗ ਨੇ ਭਾਂਜ ਖਾਧੀ । ਜਿਸ ਦਾ ਪਿੱਛਾ ਸਿੱਖਾਂ ਨੇ ਰੁਹਤਕ ਤੀਕਰ ਕੀਤਾ । ਗੁਰੂ ਜੀ ਦੇ ਵਡੇ ਸਪੁਤਰ ਸਾਹਿਬ ਅਜੀਤ ਸਿੰਘ ਜੀ ਨੇ ਇਸ ਸੰਗਰਾਮ ਵਿਚ ਚੰਗੇ ਹੱਥ ਵਿਖਾ ਬਹਾਦਰੀ ਵਿਖਾਈ । ਰਾਜਾ ਕੇਸਰੀ ਚੰਦ ਵੀ ਏਸੇ ਹੀ ਲੜਾਈ ਵਿਚ ਪਹਾੜੀਆਂ ਨੇ ਜਸਲਵਾਲੀਆਂ ਹਾਥੀ ਨਸ਼ਟ ਕਰ ਅਨੰਦਪੁਰ ਦੇ ਦਰਵਾਜ਼ੇ ਉਤੇ ਸੁਟਿਆ । ਜਦ ਇਹ ਖਬਰ ਗੁਰੂ ਜੀ ਨੂੰ ਪੁਜੀ ਤਾਂ ਉਨ੍ਹਾਂ ਨੇ ਅੰਮ੍ਰਿਤਸਰ ਨਿਵਾਸੀ ਦੁਨੀ ਚੰਦ ਮਸੰਦ ਨੂੰ ਆਗਿਆ ਦਿਤੀ ਕਿ ਉਹ ਹਾਥੀ ਨਾਲ ਯੁਧ ਕਰੇ ਪਰ ਉਹ ਮਨਮੁਖ ਹੋ ਕੇ ਆਪਣੇ ਕਈਆਂ ਸਾਥੀਆਂ ਨੂੰ ਲੈ ਕੇ ਚੋਰੀ ਹੀ ਨਸ ਗਿਆ ਤੇ ਕਿਲ੍ਹੇ ਤੋਂ ਚੋਰੀ ਕੰਧ ਟਪਣ ਵੇਲੇ ਇਸਦੀ ਲੱਤ ਟੁਟ ਗਈ। ਬੜੀ ਦੁਖੀ ਹਾਲਤ ਨਾਲ ਅੰਮ੍ਰਿਤਸਰ ਪੁਚਾਇਆ ਗਿਆ ਤਾਂ ਘਰ ਵਿਚ ਪੈਰ ਰਖਦੇ ਸਾਰ ਹੀ ਉਹ ਗੱਲ 'ਮੂਸਾ ਭੱਜਾ ਮੌਤ ਤੋਂ ਅਗੇ ਮੌਤ ਖੜੀ' ਵਾਂਗ ਸੱਪ ਨੇ ਡੰਗ ਮਾਰਿਆ ਤੇ ਪਾਰ ਬੋਲਿਆ, ਹੁਣ ਉਸ ਦੇ ਨਠਣ ਉਤੇ ਗੁਰੂ ਜੀ ਨੇ ਇਕ ਸਿਖ ਬਚਿਤਰ ਸਿੰਘ ਨੂੰ ਹਾਥੀ ਦੇ ਸਾਹਮਣੇ ਢੋਇਆ । ਇਸ ਦਾ ਕੱਦ ਛੋਟਾ ਜਿਹਾ ਅਰ ਬੜਾ ਫੁਰਤੀਲਾ ਜਾਤ ਦਾ ਰਠੌੜ ਸੀ । ਇਸ ਨੇ ਗੁਰੂ ਜੀ ਦੇ ਹੁਕਮ ਨਾਲ ਬੜੀ ਚੰਗੀ ਤਰ੍ਹਾਂ ਹਾਥੀ ਦਾ ਟਾਕਰਾ ਹੀ ਨਹੀਂ ਕੀਤਾ ਸਗੋਂ ਬੜੀ ਬਹਾਦਰੀ ਨਾਲ ਹਾਥੀ ਦਾ ਮੂੰਹ ਮੋੜ ਦਿਤਾ । ਜਿਸ ਨੇ ਮੁੜ ਕੇ ਰਾਜਿਆਂ ਦੀ ਫੌਜ ਦਾ ਬਹੁਤ ਨੁਕਸਾਨ ਕੀਤਾ ।

ਸਾਰੇ ਸੱਜਣ ਇਸ ਗੱਲ ਨੂੰ ਵਿਚਾਰ ਸਕਦੇ ਹਨ ਕਿ ਉਸ ਵੇਲੇ ਖਤਰੀ ਅਰ ਬ੍ਰਾਹਮਣ ਜੋ ਉਚ ਪੁਣੇ ਦੇ ਮਾਣ ਵਿਚ ਸੜ ਰਹੇ ਸਨ ਤੇ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਾਇਰਾਂ ਤੋਂ ਸਚਮੁਚ ਛਤਰੀ ਅਰ ਖਾਲਸਾ ਬਨਾਉਣਾ ਲੋਚਦੇ ਸਨ ਉਹ ਮੰਦਭਾਗੀ ਸਗੋਂ ਸ਼ੁਕਰ ਗੁਜ਼ਾਰ ਹੋ ਕੇ ਨਾਲ ਮਿਲਣ ਵਾਲੀ ਥਾਂ ਪਕੇ ਵਿਰੋਧੀ ਗੁਰੂ ਜੀ ਦੇ ਬਣ ਰਹੇ ਸਨ । ਜਿਨ੍ਹਾਂ ਨੂੰ ਲੋਕ ਨੀਵੀਆਂ ਜਾਤਾਂ ਦੇ ਆਖਦੇ ਸਨ ਉਹ ਗੁਰੂ ਜੀ ਦੀ ਸ਼ਰਨ ਵਿਚ ਸੂਰਮੇ ਬਣ ਕੇ ਬਹਾਦਰੀਆਂ ਵਿਖਾਲ ਰਹੇ ਸਨ । ਸੋ ਗੁਰੂ ਜੀ ਨੇ ਪ੍ਰਤਖ ਇਹ ਗੁਰਵਾਕ 'ਨੀਚਹੁ ਊਚ ਕਰੇ ਮੇਰਾ ਗੋਬਿੰਦ ਕਾਹੂੰ ਤੇ ਨ ਡਰੈ' ਪੂਰਾ ਕਰਕੇ ਵਿਖਾ ਦਿਤਾ । ਇਹ ਮੈਦਾਨ ਫਤਹ ਕਰ ਗੁਰੂ ਜੀ ਆਪਣਾ ਡੇਰਾ

ਕੀਰਤਪੁਰ ਲੈ ਆਏ । ਇਕ ਉਚੀ ਪਹਾੜੀ ਉਪਰ ਤੰਬੂ ਗਡ ਦਿਤੇ । ਇਸ ਵੇਲੇ ਗੁਰੂ ਜੀ ਪਾਸ ਬਹੁਤ ਸਾਰੇ ਸਿੱਖ ਧਰਮ ਦੇਸ਼ ਦੀ ਖਾਤਰ ਕੁਰਬਾਨੀਆਂ ਕਰਨ ਲਈ ਬੈਠੇ ਸਨ । ਅਸਲ ਵਿਚ ਅਨੰਦਪੁਰ ਤੋਂ ਕੂਚ ਕਰਨ ਦਾ ਇਹ ਮਤਲਬ ਸੀ ਕਿ ਜਦੋਂ ਰਾਜੇ ਹਾਰ ਖਾ ਬੈਠੇ ਤਾਂ ਬਹੁਤ ਸ਼ਰਮਿੰਦੇ ਹੋਏ ਅਰ ਢੀਠਪੁਣੇ ਤੇ ਤਾਣ ਸਲਾਹ ਕਰਕੇ ਇਕ ਆਟੇ ਦੀ ਗਊ ਬਣਾਈ ਅਰ ਥਾਲੀ ਵਿਚ ਰਖ ਕੇ ਇਕ ਬ੍ਰਾਹਮਣ ਨੂੰ ਗੁਰੂ ਜੀ ਪਾਸ ਘਲ ਅਰਜ ਕੀਤੀ ਕਿ ਦੋ ਦਿਨ ਲਈ ਅਨੰਦਪੁਰ ਕਿਲ੍ਹੇ ਵਿਚੋਂ ਬਾਹਰ ਹੋ ਜਾਓ। ਜਿਸ ਕਰਕੇ ਸਾਡੀ ਰਾਜਪੂਤੀ ਦੀ ਆਣ ਬਣੀ ਰਹੇ । ਜਦ ਇਹ ਸੁਗੰਧ ਰਾਜਿਆਂ ਵਲੋਂ ਮਿਲੀ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਚਾਲਬਾਜੀ ਸਮਝ ਲਈ ਪਰ ਸਿੱਖਾਂ ਨੇ ਨਾ ਸਮਝੀ ਜਿਸ ਵਾਸਤੇ ਕਮਜੋਰ ਸਿਖਾਂ ਅਰ ਮਾਤਾ ਜੀ ਨੇ ਮਿਲ ਕੇ ਅਰਜ ਕੀਤੀ ਤਦ ਉਹਨਾਂ ਦਾ ਬੜਾ ਵਡਾ ਹਠ ਵੇਖ ਕੇ ਗੁਰੂ ਜੀ ਨੂੰ ਕੂਚ ਕਰਨਾ ਪਿਆ।

ਇਹ ਹਾਰ ਖਾ ਕੇ ਬੇਸ਼ਰਮੀ ਨਾਲ ਸਾਰੇ ਪਹਾੜੀ ਰਾਜੇ ਫਿਰ ਸੂਬੇ ਸਿਰਹੰਦ ਪਾਸ ਪੁਜੇ ਤੇ ਇਹ ਵੀ ਸੁਣਿਆ ਜਾਂਦਾ ਹੈ ਕਿ ਰਾਜੇ ਭੀਮ ਚੰਦ ਨੇ ਇਕ ਸਾਕ ਵੀ ਦਿਤਾ ਸੀ ਤੇ ਮੁਸਲਮਾਨਾਂ ਨੂੰ ਭੜਕਾ ਕੇ ਗੁਰੂ ਜੀ ਦੇ ਸਾਹਮਣੇ ਲਿਆਂਦਾ। ਇਸ ਵੇਲੇ ਸੂਬਾ ਸਰਹੰਦ ਵਲੋਂ ਯਕੂਬ ਖਾਂ ਤੇ ਅਲੀਮ ਦੀਨ ਦੋ ਹਜ਼ਾਰ ਸਵਾਰ ਲੈ ਕੇ ਰਾਜਿਆਂ ਦੀ ਸਹਾਇਤਾ ਲਈ ਆਏ ਸਨ ।

## ਤੀਸਰਾ ਹਮਲਾ

੧੭ ਮਘਰ ਸੰਮਤ ੧੭੫੨ ਨੂੰ ਕੀਰਤਪੁਰ ਦੇ ਪਾਸ ਇਹ ਘਮਸਾਣ ਮਚਿਆ। ਜਦ ਗੁਰੂ ਜੀ ਦਸਤਾਰ ਸਜਾ ਰਹੇ ਸਨ ਤੇ ਰਾਮ ਸਿੰਘ ਨਾਮੀ ਸਿੰਘ ਪਾਸ ਖਲੋਤਾ ਚੌਰ ਕਰ ਰਿਹਾ ਸੀ ਤਦ ਰਾਜੇ ਅਜਮੇਰ ਚੰਦ ਨੇ ਗੋਲੰਦਾਜ ਨੂੰ ਆਖਿਆ ਕਿ ਹੁਣ ਤਕ ਕੇ ਗੁਰੂ ਨੂੰ ਗੋਲਾ ਮਾਰ ਤਾਂ ਉਸ ਨੇ ਉਸ ਤਰ੍ਹਾਂ ਕੀਤਾ । ਵਾਹਿਗੁਰੂ ਦੇ ਰੰਗ ਰਾਮ ਸਿੰਘ ਉਡ ਗਿਆ ਪਰ ਗੁਰੂ ਜੀ ਦਾ ਵਾਲ ਨਾ ਵਿੰਗਾ ਹੋਇਆ ਤਾਂ ਗੁਰੂ ਜੀ ਨੇ ਕ੍ਰੋਧ ਕਰਕੇ ਤੀਰ ਕਮਾਨ ਫੜੀ ਤੇ ਉਹ ਤੀਰ ਵਰਸਾਏ ਕਿ ਵੈਰੀਆਂ ਦੇ ਛਕੇ ਛੁਡਾ ਦਿਤੇ । ਜੈਸੇ ਇਕ ਸਜਣ ਨੇ ਦਸਿਆ ਹੈ ਕਿ ਢੇਰ ਲੋਥਾਂ ਦੇ ਲਗਾਦੇ ਗੁਰਾਂ ਦੇ ਛੁਟੇ ਤੀਰ। ਇਕ ਤੀਰ ਹੀ ਬਹੁਤਿਆਂ ਹਿਰਦੇ ਜਾਵੇ ਚੀਰ । ਕੜ-ਕੜ ਗੋਲੀ ਚਲ ਰਹੀ

ਦੜ-ਦੜ ਡਿਗਣ ਸਰੀਰ । ਝੜ-ਝੜ ਪੈਂਦੀ ਅਗ ਆ ਲੜ-ਲੜ ਮਰਨ ਅਮੀਰ। ਫੜ-ਫੜ ਗੁਸੇ ਨੇ ਜੜ-ਜੜ ਗੁਰ ਸਿਖ ਧੀਰ । ਖੜ-ਖੜ ਡਿਗਣ ਪਹਾੜੀਏ ਅੜ-ਅੜ ਮੁਸਲੇ ਕੀਰ । ਡਰ-ਡਰ ਸੂਰਜ ਲੁਕ ਗਿਆ ਕਰਕੇ ਤੇਜ ਅਸੀਰ। ਝਰ-ਝਰ ਸਰਦੀ ਵਰਸਦੀ ਥਰ-ਥਰ ਕੰਬਣ ਅਧੀਰ । ਮਾਰ ਕਰੀ ਉਸ ਖਾਲਸੇ ਪਾਵਨ ਸਰਬ ਵਹੀਰ । ਗਏ ਸਾਰੇ ਨਸ ਕੇ ਸਿੰਘ ਰਹੇ ਗੁਰ ਤੀਰ।

ਇਹ ਮੈਦਾਨ ਵੀ ਭਾਵੇਂ ਗੁਰੂ ਜੀ ਦੇ ਹੱਥ ਹੀ ਰਿਹਾ ਪਰ ਸਿੰਘਾਂ ਦੇ ਪੈਰ ਥਿੜਕਦੇ ਵੇਖ ਵਿਚਾਰ ਨੇ ਇਹ ਦਸਿਆ ਕਿ ਮੈਦਾਨ ਵਿਚ ਵੈਰੀ ਦਾ ਸਾਹਮਣਾ ਕਰਨਾ ਔਖਾ ਜਿਹਾ ਹੈ । ਇਸ ਲਈ ਫਿਰ ਅਨੰਦ ਪੁਰ ਦੇ ਕਿਲ੍ਹੇ ਵਿਚ ਹੀ ਆ ਗਏ ਤੇ ਵਡਾ ਭਾਰਾ ਘਮਸਾਣ ਇਥੇ ਮਚਿਆ । ਇਕ ਇਕ ਸਿੰਘ ਨੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਚੰਗੇ ਹੱਥ ਕੀਤੇ । ਚਾਰ ਕੋਹਾਂ ਤੀਕ ਵੈਰੀ ਦਾ ਪਿੱਛਾ ਕਰ ਕੇ ਦਬਾਈ ਗਏ । ਓੜਕ ਫਿਰ ਯਕੂਬ ਖਾਂ ਨੇ ਹੱਲਾ ਕੀਤਾ ਜਿਸ ਕਰਕੇ ਸਿੰਘਾਂ ਨੂੰ ਫਿਰ ਅਨੰਦ ਪੁਰ ਵਿਚ ਹੀ ਜਾਣਾ ਪਿਆ।

ਹੁਣ ਯਕੂਬ ਖਾਂ ਹੋਰ ਚਾਲ ਖੇਡੀ ਕਿ ਚਾਰੇ ਪਾਸੇ ਅਨੰਦ ਪੁਰ ਨੂੰ ਘੇਰਾ ਪਾ ਕੇ ਰਸਦ ਪਾਣੀ ਅੰਦਰ ਜਾਣਾ ਰੋਕ ਦਿਤਾ, ਜਿਸ ਕਰ ਕੇ ਅੰਦਰਲੀ ਰਸਦ ਖਤਮ ਹੋ ਜਾਵੇ ।

## ਸਹੋਲੀ ਤੇ ਭੰਬੋਰ ਜਾਣਾ

ਜਦ ਇਸ ਲੜਾਈ ਦੀ ਖਬਰ ਰਾਜੇ ਸਹੋਲੀ ਨੂੰ ਪੁਜੀ ਜੋ ਗੁਰੂ ਜੀ ਨਾਲ ਪ੍ਰੇਮ ਰਖਦਾ ਸੀ ਤਾਂ ਉਸ ਨੇ ਬਿਨੈ ਪਤਰ ਲਿਖਿਆ ਕਿ ਆਪ ਦੁਸ਼ਟ ਭੀਮ ਚੰਦ ਪਾਸ ਨਾ ਰਹੋ ਤੇ ਮੇਰੇ ਪਾਸ ਆ ਜਾਓ । ਮੇਰਾ ਰਾਜ ਸਾਰਾ ਆਪ ਦਾ ਹੈ । ਗੁਰੂ ਜੀ ਉਸ ਦਾ ਪੂਰਾ ਪ੍ਰੇਮ ਵੇਖ ਕੇ ਗਏ । ਜੋ ਅਗੋਂ ਆਦਰ ਨਾਲ ਮਿਲਿਆ ਤੇ ਲਿਜਾ ਕੇ ਇਕ ਚੰਗੇ ਮਹਿਲ ਵਿਚ ਵਖਰਾ ਡੇਰਾ ਕਰਾਇਆ। ਰਾਜਾ ਰੋਜ ਦਰਸ਼ਨ ਕਰਦਾ ਤੇ ਨਾਲ ਲਿਜਾ ਕੇ ਸ਼ਿਕਾਰ ਖਿਡਾਉਂਦਾ । ਇਕ ਦਿਨ ਸ਼ਿਕਾਰ ਗਏ ਤਾਂ ਅਗੋਂ ਭੰਬੋਰ ਦਾ ਰਾਜਾ ਵੀ ਮਿਲ ਪਿਆ ਤੇ ਉਸ ਨੇ ਰਾਜਾ ਸਹੋਲੀਏ ਤੋਂ ਗੁਰੂ ਜੀ ਦਾ ਸਾਰਾ ਸਮਾਚਾਰ ਸੁਣਿਆ ਜਿਸ ਨੂੰ ਸੁਣ ਬੜਾ ਪ੍ਰਸੰਨ ਹੋਇਆ ਤੇ ਗੁਰੂ ਜੀ ਦੇ ਚਰਨ ਚੁੰਮੇ

ਤੇ ਬੇਨਤੀ ਕੀਤੀ ਕਿ ਮੇਰੇ ਪਾਸ ਚਲੋ ਤੇ ਦੇਸ ਨੂੰ ਸਫਲਾ ਕਰੋ । ਉਸ ਦੇ ਪ੍ਰੇਮ ਪੂਰਤ ਸੇਜਲ ਨੇਤਰ ਵੇਖ ਕੇ ਗੁਰੂ ਜੀ ਤਿਆਰ ਹੋ ਪਏ । ਸਿੱਖੀ ਸਿਦਕ ਬਖਸ਼ਕੇ ਨਿਹਾਲ ਕੀਤਾ ਤੇ ਕੁਝ ਦਿਨ ਇਥੇ ਕਟ ਕੇ ਰਵਾਲ ਸਰ ਨਾਮੇ ਤੀਰਥ ਦੇ ਮੇਲੇ ਤੇ ਸਤਿਨਾਮ ਦਾ ਉਪਦੇਸ਼ ਦੇ ਕੇ ਲੋਕਾਂ ਨੂੰ ਨਿਹਾਲ ਕੀਤਾ । ਫਿਰ ਸੁਭਰਸੈਨ ਮੰਡੀ ਵਾਲੇ ਦੀ ਬੇਨਤੀ ਮੰਨ ਕੇ ਉਸ ਦੇ ਪਾਸ ਪੁਜੇ, ਜਿਸ ਨੇ ਬਿਆਸਾ ਨਦੀ ਦੇ ਕੰਢੇ ਤੇ ਡੇਰਾ ਕਰਾਇਆ, ਜਿਥੇ ਕੁਝ ਸਮਾਂ ਸੁਖੀ ਕਟਿਆ ਤੇ ਇਕ ਕਿਲ੍ਹਾ ਪੱਕਾ ਬਣਵਾਇਆ । ਇਥੇ ਸੰਗਤਾਂ ਦੂਰੋਂ-ਦੂਰੋਂ ਵੰਨ ਸੁਵੰਨ ਦੀਆਂ ਭੇਟਾ ਲੈ ਕੇ ਆਉਣ ਲਗੀਆਂ ।

ਇਕ ਵਾਰੀ ਧੰਨੀ ਪੋਠੋਹਾਰ ਦੀ ਸੰਗਤ ਨੂੰ ਰਾਹ ਵਿਚ ਕਲਮੋਟੀਏ ਨੇ ਲੁਟ ਲਿਆ । ਜਦ ਇਹ ਖਬਰ ਗੁਰੂ ਜੀ ਨੂੰ ਪੁਜੀ ਤਾਂ ਉਸ ਨੂੰ ਸੋਧਣ ਲਈ ਇਨ੍ਹਾਂ ਦੇ ਨਾਲ ਭਾਈ ਸਾਹਿਬ ਸਿੰਘ ਨੂੰ ਵੀ ਤੋਰਿਆ । ਓਧਰ ਕਲਮੋਟੀਏ ਦੀ ਕੁਮਕ ਵਾਸਤੇ ਜਵਾਲਾ ਪ੍ਰਸ਼ਾਦ ਭਾਰਥੀ ਪੰਜ ਸੌ ਆਦਮੀ ਨਾਲ ਲੈ ਕੇ ਆਇਆ ਤੇ ਮਹੰਤ ਨੇ ਪਹਾੜੀ ਰਾਜਿਆਂ ਨੂੰ ਧਰਮ ਦਾ ਵਿਰੋਧੀ ਜਾਣ ਕੇ ਬਹੁਤ ਪਾਣ ਚੜ੍ਹਾਈ। ਇਸ ਲਈ ਗੁਰੂ ਜੀ ਵੀ ਆਪਣੇ ਪੁੱਤਰ ਦੀ ਸਹਾਇਤਾ ਵਾਸਤੇ ਪੁਜੇ । ਚੰਗੀ ਤਰ੍ਹਾਂ ਰਾਜੇ ਕਲਮੋਟੀਏ ਦੀ ਧੌਣ ਭੰਨੀ ਤੇ ਮਹੰਤ ਦੀ ਵੀ ਚੰਗੀ ਭੁਗਤ ਸਵਾਰੀ ਤੇ ਜਵਾਲਾਮੁਖੀ ਨਗਰ ਨੂੰ ਹੁਕਮ ਦੇ ਕੇ ਲੁਟਾ ਦਿਤਾ ।

ਵਿਸਾਖੀ ੧੭੫੮ ਨੂੰ ਗੁਰੂ ਜੀ ਫਿਰ ਅਨੰਦ ਪੁਰ ਆਏ ਤੇ ਜੋ ਨੁਕਸਾਨ ਉਸ ਪਹਾੜੀ ਰਾਜਿਆਂ ਤੇ ਮੁਸਲਮਾਨਾਂ ਨੇ ਕੀਤਾ ਸੀ ਉਹ ਨਵੇਂ ਸਿਰੇ ਠੀਕ ਕੀਤਾ ਗਿਆ ਤੇ ਚਾਰੇ ਸਾਹਿਬਜ਼ਾਦਿਆਂ ਨੂੰ ਅੰਮ੍ਰਿਤ ਛਕਾਇਆ ।

ਹਾੜ ੧੭੫੯ ਨੂੰ ਕਈ ਥਾਵਾਂ ਦੀ ਸੈਰ ਕਰਦੇ ਹੋਏ ਗੁਰੂ ਜੀ ਕੁਰਖੇਤਰ ਪੁਜੇ । ਸਤ ਧਰਮ ਦਾ ਦਾਨ ਚੰਗੀ ਖੁਲ੍ਹੀ ਤਰ੍ਹਾਂ ਵਰਤਾ ਕੇ ਅਨੰਦ ਪੁਰ ਹੀ ਆ ਗਏ ਤੇ ਫੌਜੀ ਤਿਆਰੀਆਂ ਕਰਨ ਲਗੇ । ਸਭ ਲੋਕ ਆਪ ਨੂੰ ਸਚਾ ਪਾਤਸ਼ਾਹ ਆਖਦੇ ਸਨ । ਇਹ ਕੋਈ ਨਵੀਂ ਗੱਲ ਨਹੀਂ ਸੀ । ਇਹ ਪਦਵੀ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਚਲੀ ਆਉਂਦੀ ਸੀ ।

ਇਕ ਦਿਨ ਗੁਰੂ ਜੀ ਦਾ ਤੇਜ ਵਧਦਾ ਦੇਖ ਕੇ ਤੇ ਸਚਾ ਪਾਤਿਸ਼ਾਹ

ਸੁਣ ਕੇ ਦੁਸ਼ਟ ਪਹਾੜੀਏ ਬੜੇ ਦੁਖੀ ਹੁੰਦੇ ਅਰ ਆਪਣਾ ਵੈਰੀ ਜਾਣ ਕੇ ਉਸ ਦੇ ਮੁਕਾਉਣ ਦੇ ਮਨਸੂਬੇ ਗੰਢਣ ਲਗੇ ਤਦ ਔਰੰਗਜ਼ੇਬ ਦੇ ਪਾਸ ਦਖਣ ਗੋਲਕੁੰਡ ਨਾਮੀ ਨਗਰ ਵਿਚ ਆ ਪੁਜੇ ਬਹੁਤ ਸਾਰੀਆਂ ਗੱਲਾਂ ਗੁਰੂ ਜੀ ਦੇ ਉਲਟ ਸਿਖਾਈਆਂ ਤੇ ਆਖਿਆ ਕਿ ਉਹ ਤਾਂ ਸਚਾ ਪਾਤਿਸ਼ਾਹ ਆਪਣੇ ਆਪ ਨੂੰ ਸਦਾਉਂਦਾ ਹੈ। ਹਿੰਦੂ ਮੁਸਲਮਾਨ ਦੋਹਾਂ ਨੂੰ ਬੁਰਾ ਜਾਣਦਾ ਹੈ। ਇਸ ਤਰ੍ਹਾਂ ਦੀ ਸਾਰੀ ਗੱਲ ਸੁਣ ਕੇ ਔਰੰਗਜ਼ੇਬ ਨੂੰ ਬੜਾ ਕ੍ਰੋਧ ਚੜ੍ਹਿਆ ਤੇ ਸਾਰੇ ਰਾਜੇ ਗੁਰੂ ਜੀ ਦੇ ਵਿਰੋਧੀ ਜਾਣ ਕੇ ਗੁਰੂ ਜੀ ਦੇ ਮੁਕਾਉਣ ਦਾ ਪੱਕਾ ਧਿਆਨ ਕਰ ਲਿਆ।

## ਚੌਥਾ ਹਮਲਾ

ਸਾਰੀ ਸ਼ਿਕਾਇਤ ਸੁਣ ਕੇ ਔਰੰਗਜ਼ੇਬ ਮਛੀ ਵਾਂਗ ਤੜਫਿਆ ਤੇ ਉਸੇ ਵੇਲੇ ਵਜੀਦ ਖਾਂ ਸੂਬੇ ਸਰਹੰਦ ਨੂੰ ਆਗਿਆ ਕਰ ਘਲੀ ਕਿ ਗੁਰੂ ਗੋਬਿੰਦ ਸਿੰਘ ਨੂੰ ਫੜ ਕੇ ਦਰਬਾਰ ਵਿਚ ਹਾਜਰ ਕਰੋ ਤੇ ਦਿਲੀਓਂ ਅਮੀਰ ਖਾਂ ਦਸ ਹਜਾਰੀ ਨਜਾਬਤ ਖਾਂ ਅਰ ਫਰੀਦ ਖਾਂ ਸੂਬੇਦਾਰਾਂ ਨੂੰ ਸੂਬੇ ਸਰਹੰਦ ਦੀ ਸਹਾਇਤਾ ਲਈ ਲਿਖ ਦਿਤਾ ਨਾਲ ਹੀ ਤਰਾਵਰੀ ਵਾਲੇ ਰਾਜੇ ਅਰ ਇਰਦ ਗਿਰਦ ਸਾਰੇ ਰਾਜੇ ਨਵਾਬਾਂ ਨੂੰ ਸ਼ਾਹੀ ਹੁਕਮਨਾਮੇ ਜਾਰੀ ਕਰ ਦਿਤੇ ਕਿ ਇਸ ਮੁਹਿੰਮ ਵਿਚ ਸਾਰੇ ਸਾਥੀ ਹੋਣ। ਬੇਗਿਣਤ ਫੌਜ ਅਜਮੇਰ ਚੰਦ ਦੇ ਨਾਲ ਟੁਰੀ। ੧੭ ਫਗਣ ੧੭੫੯ ਬਿ: ਨੂੰ ਅਨੰਦਪੁਰ ਦੁਆਲੇ ਘੇਰਾ ਆਣ ਘਤਿਆ। ਫੌਜ ਥੋੜ੍ਹੀ ਹੋਣ ਦੇ ਕਾਰਨ ਗੁਰੂ ਜੀ ਕਿਲ੍ਹੇ 'ਚੋਂ ਬਾਹਰ ਨਾ ਨਿਕਲੇ, ਬੇਸ਼ਕ ਇਸ ਯੁਧ ਵਿਚ ਸਿੰਘ ਵੀ ਬਹੁਤ ਸਾਰੇ ਕੰਮ ਆਏ ਪਰ ਵੈਰੀਆਂ ਦੀ ਵੀ ਬੁਰੀ ਬਾਬ ਹੋਈ, ਪੈਂਦੇ ਖਾਂ, ਵਡੇ ਨਾਮੀ ਸਰਦਾਰ ਗੁਰੂ ਜੀ ਨੇ ਆਪਣੀਂ ਹੱਥੀਂ ਵਢੇ। ਰਾਜਾ ਹਰੀ ਚੰਦ ਗੁਰੂ ਜੀ ਦੇ ਇਕ ਨੌਕਰ ਮਾਮੂੰ ਦੇ ਹਥੋਂ ਮਾਰਿਆ ਗਿਆ। ਰਾਜਾ ਅਜਮੇਰ ਚੰਦ ਵੀ ਜਖਮੀ ਹੋਇਆ ਅੰਤ ਵਿਚ ਸਿਟਾ ਇਹ ਨਿਕਲਿਆ ਕਿ ਮੈਦਾਨ ਗੁਰੂ ਜੀ ਦੇ ਹੱਥ ਰਿਹਾ। ਸ਼ਾਹੀ ਫੌਜ ਸਣੇ ਰਾਜੇ ਦੁੰਬ ਦਬਾ ਕੇ ਨਸ ਗਏ ਅਰ ਰੋਪੜ ਤੀਕ ਸਿੰਘਾਂ ਨੇ ਪਿੱਛਾ ਕਰਕੇ ਖੂਬ ਆਹੂ ਲਾਹੇ।

# ਪੰਜਵਾਂ ਹਮਲਾ

ਇਸ ਲੜਾਈ ਵਿਚ ਔਰੰਗਜ਼ੇਬ ਦੀ ਬਹੁਤ ਹੀ ਬੇਪਤੀ ਹੋਈ ਬੜਾ ਕ੍ਰੋਧਵਾਨ ਹੋ ਕੇ ਗੁਰੂ ਜੀ ਉਤੇ ਵਡੀ ਭਾਰੀ ਮਹਿਮਾ ਜਾਣ ਕੇ ਬਹੁਤ ਸਾਰੀ ਫੌਜ ਤੋਰਨ ਦੀਆਂ ਗੋਂਦਾ ਗੁੰਦਣ ਲਗਾ । ਸੂਬਾ ਲਾਹੌਰ ਤੇ ਕਸ਼ਮੀਰ ਵਲ ਹੁਕਮਨਾਮੇ ਘਲੇ ਕਿ ਸੂਬਾ ਸਰਹੰਦ ਨਾਲ ਮਿਲ ਕੇ ਗੁਰੂ ਗੋਬਿੰਦ ਸਿੰਘ ਨੂੰ ਖੇਤ ਵਿਚ ਮਾਰੋ ਜਾਂ ਜੀਉਂਦੇ ਨੂੰ ਫੜ ਕੇ ਮੇਰੇ ਪਾਸ ਘਲੋ । ਕੈਸਾ ਹਨੇਰ ਹੈ ਇਕ ਫਕੀਰ ਸੰਸਾਰ ਤੋਂ ਲਾਂਭੇ ਰਹਿਣ ਵਾਲੇ ਪ੍ਰਉਪਕਾਰੀ ਨਾਲ ਲੜਨ ਵਾਸਤੇ ਸਾਰੇ ਹਿੰਦੁਸਤਾਨ ਦਾ ਅਧ ਉਤਰੀ ਹਿਸਾ ਤੁਰਿਆ ਹੈ । ਜੇ ਕਦੇ ਇਸ ਵੇਲੇ ਪਹਾੜੀ ਰਾਜੇ ਜੋ ਮੂਰਖ ਪੁਣੇ ਦੇ ਖੁਦਗਰਜੀ ਸੀ ਉਸ ਨੂੰ ਧਰਮ ਦੀ ਖਾਤਰ ਭੁਲਾ ਦੇਂਦੇ ਤਾਂ ਕੁਝ ਹੋਰ ਹੀ ਫਲ ਹੁੰਦਾ । ਪਰ ਵਾਹਵਾ ਰਚਨਾ ਅਕਾਲ ਪੁਰਖ ਦੀ ਜੋ ਹੋਣਾ ਸੀ ਹੋਇਆ ।

ਗੱਲ ਕੀ ਸੂਬਾ ਲਾਹੌਰ ਤੇ ਕਸ਼ਮੀਰ, ਕਸੂਰੀਏ, ਰਾਇ ਕੋਟੀਏ, ਮਲੇਰ ਕੋਟਲਾ ਆਦਿਕ ਸਾਰੇ ਦੇਸ਼ਾਂ ਦੇ ਰਈਸ ਤੇ ਬਾਈਧਾਰ ਦੇ ਪਹਾੜੀ ਰਾਜੇ ਬੇਅੰਤ ਹੀ ਇਸ ਟਿੱਡੀ ਦਲ ਨੇ ਅਨੰਦਪੁਰ ਨੂੰ ਘੇਰਾ ਘਤ ਲਿਆ । ਇਸ ਕਟਕ ਦੀ ਖਬਰ ਗੁਰੂ ਜੀ ਨੂੰ ਹੋ ਗਈ ਸੀ । ਪਰ ਐਡੀ ਛੇਤੀ ਕੀ ਹੋ ਸਕਦਾ ਸੀ, ਤਦ ਵੀ ਸਾਰੇ ਸਿੰਘ ਇਕੱਠੇ ਕੀਤੇ ਤੇ ਇਸ ਤਰ੍ਹਾਂ ਫੌਜ ਤਿਆਰ ਕੀਤੀ ਕਿ ਸਾਹਿਬ ਅਜੀਤ ਸਿੰਘ ਜੀ ਨੂੰ ਦੋ ਹਜ਼ਾਰ ਸਿੰਘ ਦੇ ਕੇ ਕੇਸਗੜ੍ਹ ਤੇ ਨੀਯਤ ਕੀਤਾ । ਨਾਹਰ ਸਿੰਘ ਤੇ ਸ਼ੇਰ ਸਿੰਘ ਇਕ ਹਜਾਰ ਫੌਜ ਦੇ ਕੇ ਲੋਹਗੜ੍ਹ ਤੇ ਲਾਇਆ । ਆਲਮ ਸਿੰਘ ਤੇ ਸੰਗਤ ਸਿੰਘ ਨੂੰ ਤਿੰਨ ਹਜਾਰ ਸਿੰਘ ਦੇ ਕੇ ਦਮਦਮੇ ਸਾਹਿਬ ਖੜਾ ਕੀਤਾ। ਉਦੇ ਸਿੰਘ ਨੂੰ ਅਗਮਪੁਰੇ ਖੜਾ ਕੀਤਾ ਅਰ ਅਨੰਦਪੁਰ ਆਪ ਗੁਰੂ ਸਾਹਿਬ ਬਿਰਾਜਮਾਨ ਸਨ । ਇਕ ਦਮ ਸਭਨੀਂ ਪਾਸੀਂ ਲੜਾਈ ਲਗ ਪਈ । ਵਡਾ ਭਾਰਾ ਯੁਧ ਮਚਿਆ । ਸਾਰੇ ਮੋਰਚਿਆਂ ਵਲੋਂ ਅਨੰਦਪੁਰ ਉਤੇ ਬੜਾ ਜੋਰ ਸੀ । ਸਿੰਘ ਐਸੀ ਬਹਾਦਰੀ ਤੇ ਦਲੇਰੀ ਨਾਲ ਜਾਨਾਂ ਤੋੜ ਕੇ ਲੜਦੇ ਸਨ ਕਿ ਕਈ ਵਾਰ ਸ਼ਾਹੀ ਫੌਜ ਦਾ ਮੂੰਹ ਫੇਰ ਦਿਤਾ ਪਰ ਮੁਸਲਮਾਨਾਂ ਦੇ ਪੈਰ ਪੈਰ ਤੇ ਹੋਰ ਨਵੀਂ ਫੌਜ ਆ ਕੇ ਜੋ ਮਿਲ ਰਹੀ ਸੀ ਇਹ ਸਿੰਘਾਂ ਨੂੰ ਬੜੀ ਤੰਗੀ ਪੁਜੀ ਤੇ ਉਹ ਵੇਲਾ ਨੇੜੇ ਹੀ

ਸੀ ਕਿ ਮੁਸਲਮਾਨ ਅਨੰਦਪੁਰ ਤੇ ਕਾਬਜ਼ ਹੋ ਜਾਂਦੇ ਪਰ ਇਕ ਤਾਂ ਐਨ ਉਸ ਵੇਲੇ ਸਾਹਿਬ ਅਜੀਤ ਸਿੰਘ ਜੀ ਸਿੰਘਾਂ ਦੀ ਕੁਮਕ ਉਤੇ ਪੁਜ ਪਏ ਤੇ ਦੂਜਾ ਵੇਲਾ ਕਠਨ ਜਿਹਾ ਵੇਖ ਕੇ ਆਪ ਵੀ ਗੁਰੂ ਜੀ ਮੈਦਾਨ ਵਿਚ ਉਤਰੇ । ਬਸ ਫਿਰ ਕੀ ਸੀ ਸਾਰਾ ਦਲ ਵੈਰੀ ਦਾ ਅਜੀਮ ਖਾਂ ਦਿਲਾਵਰ ਖਾਂ ਵਡੇ ਭਾਰੀ ਸਰਦਾਰਾਂ ਨੂੰ ਮਰਵਾ ਕੇ ਆਪ ਮੁਹਾਰਾ ਨਸ ਤੁਰਿਆ । ਲੱਖਾਂ ਦੀ ਗਿਣਤੀ ਵਿਚ ਮਾਰੇ ਗਏ ਸ਼ਾਮ ਤੀਕ ਸਿੰਘਾਂ ਨੇ ਮਿਲ ਕੇ ਆਹੂ ਲਾਹੇ।

ਜਦ ਸਿੰਘਾਂ ਨੇ ਪਿਛਾ ਛਡ ਦਿਤਾ ਤਾਂ ਦਿਨ ਵੀ ਡੁਬਣ ਲਗਾ, ਲੜਾਈ ਬੰਦ ਹੋ ਗਈ । ਰਾਤ ਨੂੰ ਸੂਬਿਆਂ ਨੇ ਰਾਜਿਆਂ ਕੋਲੋਂ ਪੁਛਿਆ ਕਿ ਕੀ ਜਾਦੂ ਗੁਰੂ ਕਰ ਰਿਹਾ । ਭਾਵੇਂ ਕਿਤਨੀ ਫੌਜ ਲੈ ਆਈਏ ਕੁਝ ਪਤਾ ਹੀ ਨਹੀਂ ਲਗਣ ਦੇਂਦਾ । ਤਦ ਰਾਜਿਆਂ ਨੇ ਗੁਰੂ ਜੀ ਤਥਾ ਪੰਥ ਖਾਲਸੇ ਦਾ ਸਾਰਾ ਸਮਾਚਾਰ ਦਸਿਆ ਤੇ ਸਿੰਘਾਂ ਦੇ ਬੋਲੇ ਜੋ ਹਿੰਦੂ ਮੁਸਲਮਾਨਾਂ ਤੋਂ ਵਖਰੇ ਸਨ ਦੱਸੇ ਤੇ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਦੀ ਗੱਲ ਦੱਸੀ ਤਦ ਸੂਬੇ ਬਹੁਤ ਹੀ ਹੈਰਾਨ ਹੋਏ ।

ਦਿਨ ਚੜ੍ਹੇ ਫਿਰ ਲੜਾਈ ਛਿੜ ਪਈ । ਸੂਬਿਆਂ ਤੋਪ ਸਿਧੀ ਕਰਕੇ ਗੋਲਾ ਗੁਰੂ ਜੀ ਉਤੇ ਸੁਟਾਇਆ, ਭਾਵੇਂ ਹੋਰ ਸਿੰਘ ਤਾਂ ਕਈ ਮਰ ਗਏ ਪਰ ਗੁਰੂ ਜੀ ਦਾ ਬਚਾਉ ਹੋ ਗਿਆ । ਕਈ ਦਿਨ ਭਿਆਨਕ ਯੁਧ ਹੁੰਦਾ ਰਿਹਾ । ਸਿੰਘ ਬੜੇ ਹੌਂਸਲੇ ਨਾਲ ਸਾਰੀਆਂ ਸੱਟਾਂ ਸਹਾਰਦੇ ਅਰ ਯੋਗ ਤਰ੍ਹਾਂ ਉੱਤਰ ਦਿੰਦੇ ਰਹੇ। ਕਈ ਦਿਨ ਤੀਕਰ ਅਨੰਦਪੁਰ ਦੇ ਬੂਹੇ ਬੰਦ ਕਰਕੇ ਘੇਰ ਰਖਿਆ। ਜਿਸ ਕਰਕੇ ਰਸਦ ਪਾਣੀ ਵੀ ਮਸਤਾਨਾ ਹੋ ਗਿਆ ਤਾਂ ਇਕ ਦਿਨ ਸੂਬਾ ਸਰਹੰਦ ਦੋਵੇਂ ਚੌਪੜ ਖੇਡਦੇ ਗੱਲਾਂ ਕਰ ਰਹੇ ਸਨ ਕਿ ਗੁਰੂ ਵਿਚ ਵਡੀ ਭਾਰੀ ਕਰਾਮਾਤ ਹੈ । ਗੁਰੂ ਜੀ ਜਾਣੀ ਜਾਣ ਨੇ ਇਕ ਤੀਰ ਮਾਰਿਆ ਜੋ ਉਸੇ ਪਿਪਲ ਵਿਚ ਵਜਾ ਜਿਸ ਦੇ ਸਾਰੇ ਪਤੇ ਝੜ ਪਏ । ਜਦ ਤੀਰ ਫੜਿਆ ਤੇ ਉਸ ਨਾਲੋਂ ਇਕ ਚਿੱਠੀ ਜੋ ਗੁਰੂ ਜੀ ਨੇ ਲਿਖ ਕੇ ਘਲੀ ਸੀ ਲੈ ਕੇ ਪੜ੍ਹੀ ਤਾਂ ਲਿਖਿਆ ਸੀ ਕਿ ਕਰਾਮਾਤ ਨਾਮ ਤਾਂ ਕਹਿਰ ਦਾ ਹੈ । ਇਹ ਸਭ ਕਰਤਬ ਹੈ, ਗੁਣ ਇਹ ਤਿੰਨਾਂ ਕੋਹਾਂ ਤੇ ਤੀਰ ਦਾ ਪੁਜਣਾ ਕੁਝ ਕਰਾਮਾਤ ਤੋਂ ਘੱਟ ਨਹੀਂ ਸੀ । ਇਸ ਤਰ੍ਹਾਂ ਇਕ ਰਾਤ ਸ਼ੇਰ ਸਿੰਘ, ਦਯਾ ਸਿੰਘ, ਨਾਹਰ ਸਿੰਘ, ਬੁਢਾ ਸਿੰਘ ਆਦਿਕ ਨੇ ਦੋ ਹਜਾਰ ਸਿੰਘ ਨਾਲ ਲੈ ਕੇ ਸ਼ਾਹੀ ਫੌਜ

ਉਤੇ ਛਾਪਾ ਮਾਰਿਆ ਤੇ ਸੁਤਿਆਂ ਨੂੰ ਦਬ ਲਿਆ । ਇਸ ਵੇਲੇ ਐਸਾ ਘਮਸਾਣ ਮਚਿਆ ਕਿ ਕਿਸੇ ਨੂੰ ਸੁਰਤ ਨਾ ਸੰਭਾਲਣੀ ਮਿਲੀ । ਡੇਰੇ ਡੰਡੇ ਲਗੇ ਹੀ ਛਡ ਨਸ ਤੁਰੇ ਤੇ ਸਿੰਘਾਂ ਨੇ ਰੱਜ ਕੇ ਵਾਢ ਕੀਤੀ ਤੇ ਐਸਾ ਪਿਛਾ ਕੀਤਾ ਕਿ ਰੋਪੜ ਤਕ ਦਬਾਈ ਗਏ । ਦਿੱਲੀ ਬਾਦਸ਼ਾਹ ਅਗੇ ਜਾ ਕੇ ਪਿਟੇ । ਇਸ ਲੜਾਈ ਵਿਚ ਰਾਜਾ ਜਸਵਾਲ ਡਡਵਾਲ ਆਦਿ ਨਾਮੀ ਆਦਮੀ ਮਾਰੇ ਗਏ । ਬਹੁਤ ਸਾਰਾ ਲੜਾਈ ਦਾ ਸਾਮਾਨ ਤੇ ਰਸਦ ਪਾਣੀ ਸਿੰਘਾਂ ਦੇ ਹੱਥ ਲਗਾ । ਹੁਣ ਕੁਝ ਤਾਂ ਦਿਲੀ ਪੁਜੇ ਤੇ ਬਾਕੀ ਉਥੇ ਹੀ ਨੇੜੇ ਤੇੜੇ ਡੇਰੇ ਪਾਈ ਹੋਰ ਫੌਜ ਦੀ ਉਡੀਕ ਵਿਚ ਬੈਠ ਰਹੇ ਤਦ ਔਰੰਗਜ਼ੇਬ ਨੇ ਹੋਰ ਬਹੁਤ ਸਾਰੀ ਫੌਜ ਉਨ੍ਹਾਂ ਦੀ ਸਹਾਇਤਾ ਲਈ ਤੋਰੀ । ਤਦ ਉਹਨਾਂ ਅਨੰਦ ਪੁਰ ਨੂੰ ਘੇਰਾ ਘਤ ਲਿਆ ।

## ਛੇਵਾਂ ਹਮਲਾ

ਬਹੁਤ ਦਿਨਾਂ ਤੀਕਰ ਇਸ ਕਟਕ ਦਾ ਟਾਕਰਾ ਸਿੰਘਾਂ ਨੇ ਕੀਤਾ ਤੇ ਬੜੀ ਬਹਾਦਰੀ ਵਿਖਾਲੀ । ਓੜਕ ਨੂੰ ਰਸਦ ਪਾਣੀ ਅੰਦਰੋਂ ਮੁਕ ਗਿਆ ਤਦ ਸਿੰਘਾਂ ਨੇ ਇਸ ਤਰ੍ਹਾਂ ਭੁਖੇ ਮਰਨ ਨਾਲੋਂ ਲੜ ਕੇ ਮਰਨਾ ਚੰਗਾ ਜਾਤਾ ਪਰ ਗੁਰੂ ਜੀ ਨੇ ਰੋਕਿਆ ਕਿ ਥੋੜ੍ਹੇ ਜਿਹੇ ਦਿਨ ਇਸ ਤਰ੍ਹਾਂ ਹੋਰ ਕਟੋ । ਤੁਹਾਡੀ ਫਤਹਿ ਹੋਵੇਗੀ। ਪਰ ਬਹੁਤ ਸਾਰੇ ਸਿੰਘ ਇਸ ਗੱਲ ਉਪਰ ਰਾਜੀ ਨਹੀਂ ਸਨ । ਜਿਨ੍ਹਾਂ ਵਿਚੋਂ ਕਈਆਂ ਨੇ ਬਿਦਾਵਾ ਲਿਖ ਦਿਤਾ ਅਰ ਚਲੇ ਗਏ। ਥੋੜ੍ਹੇ ਜਿਹੇ ਸਿੰਘ ਜੋ ਸਿਦਕ ਭਰੋਸੇ ਵਾਲੇ ਸਨ ਰਹਿ ਗਏ । ਇਸ ਵੇਲੇ ਪਹਾੜੀ ਰਾਜਿਆਂ ਨੇ ਸੂਬਿਆਂ ਦੀ ਸਲਾਹ ਨਾਲ ਇਹ ਬਿਨੈ ਪੱਤਰ ਗੁਰੂ ਜੀ ਪਾਸ ਇਕ ਬ੍ਰਾਹਮਣ ਦੇ ਹੱਥ ਘਲਿਆ ਜੋ ਬਾਦਸ਼ਾਹ ਵਲੋਂ ਦਸਿਆ ਸੀ ਕਿ ਜੇਕਰ ਤੁਸੀਂ ਚਾਰ ਦਿਨ ਵਾਸਤੇ ਕਿਲ੍ਹਾ ਛੱਡ ਦਿਓ ਤਾਂ ਅਸੀਂ ਤੁਹਾਨੂੰ ਕੁਝ ਨਹੀਂ ਆਖਦੇ । ਜਿਸ ਨੂੰ ਸੁਣ ਕੇ ਸਿੰਘਾਂ ਨੇ ਆਖਿਆ ਕਿ ਗੁਰੂ ਜੀ ਨਿਕਲ ਚਲਣਾ ਚੰਗਾ ਹੈ ਪਰ ਗੁਰੂ ਜੀ ਉਨ੍ਹਾਂ ਦੀ ਚਾਲ ਨੂੰ ਜਾਣਦੇ ਸਨ ਕਿ ਇਹ ਠੱਗੀ ਹੈ । ਜਦ ਸਿੰਘਾਂ ਨੇ ਵੈਰੀਆਂ ਤੋਂ ਹੀ ਬਹੁਤ ਸਾਰੇ ਬਲਦ ਮੰਗਵਾਏ ਕਿ ਅਸੀਂ ਆਪਣਾ ਸਾਮਾਨ ਅਜ ਤੋਰਾਂਗੇ ਤੇ ਕਲ੍ਹ ਆਪ ਨਿਕਲਾਂਗੇ ਜਦ ਰਾਤ ਵੇਲੇ ਪੁਰਾਣੇ ਤੋਬਰ ਤੇ ਜੁਤੀਆਂ ਕਾਠੀਆਂ ਛੱਟਾਂ ਵਿਚ ਭਰ ਕੇ

ਉਹਨਾਂ ਬਲਦਾਂ ਦੇ ਉਤੇ ਲਦ ਕੇ ਤੋਰੇ ਤੇ ਪ੍ਰਗਟ ਕੀਤਾ ਸਾਡਾ ਖਜਾਨਾ ਚਲਿਆ ਹੈ ਤਾਂ ਵੈਰੀ ਨੇ ਆਪਣੀ ਸੁਗੰਧ ਤੋੜ ਕੇ ਸਾਰੇ ਬਲਦ ਲੁਟ ਲਏ ਜਦ ਅਗਲੇ ਦਿਨ ਖੋਲ੍ਹ ਕੇ ਡਿਠਾ ਤਾਂ ਵਿਚੋਂ ਕੁਝ ਨਾ ਲਭਾ। ਜਿਸ ਕਰਕੇ ਸ਼ਰਮਿੰਦੇ ਹੋਏ ਤੇ ਗੁਰੂ ਜੀ ਦੇ ਅਗੇ ਕਸਮਾਂ ਖਾ ਕੇ ਚਿੱਠੀ ਲਿਖੀ ਕਿ ਆਪ ਦਾ ਖਜਾਨਾ ਚੋਰਾਂ ਨੇ ਲੁਟਿਆ ਹੈ । ਜਿਨ੍ਹਾਂ ਨੂੰ ਫੜ ਕੇ ਦੰਡ ਦਿਤਾ ਗਿਆ ਹੈ ਆਪ ਕਿਲ੍ਹਾ ਛੱਡ ਦਿਓ ਤੇ ਸਾਡੀ ਇਜ਼ਤ ਬਣਾਈ ਰਖੋ । ਭਾਵੇਂ ਗੁਰੂ ਜੀ ਤਾਂ ਨਹੀਂ ਸਨ ਨਿਕਲਣਾ ਲੋੜਦੇ ਪਰ ਸਿੱਖਾਂ ਦੇ ਤੇ ਮਾਤਾ ਜੀ ਦੇ ਜੋਰ ਦੇਣ ਉਤੇ ਕਿਲ੍ਹਾ ਛੱਡ ਕੇ ਤੁਰ ਪਏ ਅਤੇ ਕੀਰਤ ਪੁਰ ਵਲ ਮੂੰਹ ਕੀਤਾ ਤਾਂ ਪਿਛੋਂ ਵੈਰੀ ਦਲ ਨੇ ਅਨੰਦ ਪੁਰ ਸਾਹਿਬ ਨੂੰ ਲੁਟ ਕੇ ਗੁਰੂ ਜੀ ਉਤੇ ਧਾਵਾ ਕਰ ਦਿਤਾ । ਪਰ ਵਾਹਵਾ ਖਾਲਸਾ ਜੀ ਭਾਵੇਂ ਥੋੜ੍ਹੇ ਹੀ ਸਨ, ਉਹ ਹੱਥ ਮੈਦਾਨ ਵਿਚ ਕੀਤੇ ਕਿ ਸਾਰਾ ਵੈਰੀ ਕੰਨਾਂ ਨੂੰ ਹੱਥ ਲਾ ਚੁਕਾ। ਪਰ ਇਹ ਘੇਰਾ ਕੋਈ ਥੋੜ੍ਹਾ ਨਹੀਂ ਸੀ । ਜਿਸ ਕਰਕੇ ਬੜਾ ਕਠਿਨ ਸਮਾਂ ਬਣਿਆ ਓੜਕ ਭਾਈ ਮਨੀ ਸਿੰਘ ਨੇ ਗੁਰੂ ਜੀ ਦੇ ਦੋ ਟੱਬਰ ਛੋਟੇ ਪੁੱਤਰਾਂ ਨੂੰ ਤਾਂ ਪਾਰ ਕੀਤਾ ਕਿਉਂਕਿ ਇਸ ਵੇਲੇ ਅਗੇ ਸਰਸਾ ਨਦੀ ਠਾਠਾਂ ਮਾਰ ਰਹੀ ਸੀ । ਇਸ ਹੱਲੇ ਵਿਚ ਸਾਰੇ ਖਿੰਡ ਪੁੰਡ ਗਏ ਅਤੇ ਗੁਰੂ ਜੀ ਦੇ ਟੱਬਰ ਤਾਂ ਦਿਲੀ ਪੁਚਾਏ ਗਏ ਅਰ ਮਾਤਾ ਗੁਜਰੀ ਜੀ ਅਤੇ ਦੋ ਛੋਟੇ ਸਾਹਿਬਜ਼ਾਦੇ ਇਕ ਨੌਕਰ ਨੂੰ ਨਾਲ ਲੈ ਕੇ ਇਕ ਪਾਸੇ ਨਿਕਲ ਗਏ । ਗੁਰੂ ਜੀ ਕੇਵਲ ਚਾਲ੍ਹੀ ਸਿੰਘਾਂ ਨਾਲ ਨਦੀ ਤੋਂ ਪਾਰ ਹੋਏ ਤੇ ਰੋਪੜ ਵਿਚ ਇਕ ਬ੍ਰਾਹਮਣ ਜੋ ਸਦਾ ਹੀ ਗੁਰੂ ਜੀ ਤੋਂ ਪੈਸੇ ਲੈ ਆਉਂਦਾ ਹੁੰਦਾ ਸੀ ਦੇ ਘਰ ਗਏ ਕਿ ਸਾਨੂੰ ਬਸਤਰ ਸੁਕਾ ਲੈਣ ਦਿਓ ਪਰ ਉਸ ਦੁਸ਼ਟ ਨੇ ਅਗੋਂ ਬੂਹਾ ਬੰਦ ਕਰ ਲਿਆ ਤਾਂ ਆਪ ਅਗੇ ਚਲੇ ਤਾਂ ਇਕ ਉਦਾਸੀ ਸਾਧ ਦੇ ਡੇਰੇ ਪੁਜੇ ਪਰ ਉਸ ਨੇ ਵੀ ਜਵਾਬ ਦਿਤਾ ਕਿ ਤੈਨੂੰ ਵਾੜ ਕੇ ਡੇਰਾ ਲੁਟਾ ਲਵਾਂ ਤਾਂ ਗੁਰੂ ਜੀ ਨੇ ਬਚਨ ਕੀਤਾ ਤੇਰਾ ਡੇਰਾ ਲੁਟਿਆ ਜਾਵੇ । ਬ੍ਰਾਹਮਣ ਤੇ ਸਾਧ ਦੋਹਾਂ ਦੇ ਮਕਾਨ ਸ਼ਾਹੀ ਫੌਜ ਨੇ ਇਸੇ ਭਰਮ ਵਿਚ ਕਿ ਗੁਰੂ ਇਥੇ ਹੈ, ਲੁਟ ਲਏ ਤਾਂ ਗੁਰੂ ਜੀ ਚਮਕੌਰ ਜਾ ਪੁਜੇ ।

# ਜੰਗ ਚਮਕੌਰ

ਹੁਣ ਪਤਾ ਲਗਾ ਕਿ ਇਕ ਫੌਜ ਸਾਡੇ ਪਿਛੇ ਆ ਰਹੀ ਹੈ ਤੇ ਦੂਜੀ ਫੌਜ ਔਰੰਗਜ਼ੇਬ ਦੀ ਘਲੀ ਹੋਈ ਦਿੱਲੀਓਂ ਆ ਰਹੀ ਹੈ ਤਦ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਜੋ ਇਕ ਜਟ ਦੀ ਸੀ ਤੇ ਉਸ ਨੇ ਵੀ ਦੇਣ ਤੋਂ ਇਨਕਾਰ ਕੀਤਾ ਸੀ । ਰਾਜਨੀਤੀ ਵਿਚਾਰ ਨਾਲ ਲੈ ਲਈ ਤੇ ਤਿਆਰ ਬਰ ਤਿਆਰ ਹੋ ਗਏ। ਇਸ ਵੇਲੇ ਕੋਈ ਦੋ ਲਖ ਦੇ ਲਗਪਗ ਵੈਰੀ ਦਲ ਗੁਰੂ ਜੀ ਦੀ ਜਾਨ ਦਾ ਪਿਆਸਾ ਸੀ । ਹੁਣ ਸ਼ਾਹੀ ਫੌਜ ਦੇ ਜਰਨੈਲ ਵਲੋਂ ਏਲਚੀ ਚਿਠੀ ਲੈ ਕੇ ਗਿਆ। ਵਿਚ ਲਿਖਿਆ ਸੀ ਕਿ ਤੁਸੀਂ ਆਪਣਾ ਆਪ ਜੀਉਂਦੇ ਜੀ ਸਾਡੇ ਹਵਾਲੇ ਕਰ ਦਿਓ । ਜਦ ਇਹ ਚਿਠੀ ਗੁਰੂ ਸਾਹਿਬਾਂ ਨੇ ਪੜ੍ਹੀ ਤਾਂ ਉਤਰ ਲਿਖਿਆ ਕਿ ਸਾਨੂੰ ਤੁਹਾਡੇ ਹਵਾਲੇ ਕਰਨ ਦੀ ਆਗਿਆ ਨਹੀਂ ਹੈ। ਸਾਹਿਬ ਅਜੀਤ ਸਿੰਘ ਜੀ ਨੇ ਉਸੇ ਵੇਲੇ ਏਲਚੀ ਦਾ ਸਿਰ ਵਢ ਦਿਤਾ। ਬਸ ਲੜਾਈ ਸ਼ੁਰੂ ਹੋ ਪਈ। ਵਾਹਵਾ ਗੁਰੂ ਗੋਬਿੰਦ ਸਿੰਘ ਜੀ ਹਿੰਮਤ ਦੇ ! ਸਿੰਘਾਂ ਦੀ ਦਲੇਰੀ ਇਕ ਇਕ ਹੋ ਕੇ ਮੈਦਾਨ ਵਿਚ ਆਉਂਦੇ ਤੇ ਵੈਰੀ ਦਲ ਵਿਚ ਬਿਜਲੀ ਵਾਂਗ ਫਿਰ ਨਿਕਲਦਾ ਜਦ ਸਾਰੇ ਸਿੰਘ ਹਜ਼ਾਰਾਂ ਨੂੰ ਮਾਰ ਕੇ ਸ਼ਹੀਦ ਹੋ ਗਏ ਤੇ ਕੇਵਲ ਪੰਜ ਸਿੰਘ ਰਹਿ ਗਏ ਤਾਂ ਸਾਹਿਬ ਅਜੀਤ ਸਿੰਘ ਜੀ ਨੇ ਬੇਨਤੀ ਕੀਤੀ ਪਿਤਾ ਜੀ ਹੁਣ ਮੈਨੂੰ ਵੀ ਆਗਿਆ ਕਰੋ ਮੈਂ ਵੀ ਜਾ ਕੇ ਕੌਮ ਉਤੇ ਕੁਰਬਾਨ ਹੋਵਾਂ । ਗੁਰੂ ਜੀ ਨੇ ਬੜੇ ਪਿਆਰ ਨਾਲ ਪੁੱਤਰ ਨੂੰ ਮੈਦਾਨ ਵਿਚ ਤੋਰਿਆ । ਜਿਸ ਨੇ ਜਾ ਕੇ ਐਸਾ ਤਰਥਲ ਮਚਾਇਆ ਕਿ ਵੈਰੀਆਂ ਨੂੰ ਸਤੇ ਸੁਧਾਂ ਭੁਲ ਗਈਆਂ । ਜਿਧਰ ਪੈਂਦਾ ਸ਼ੇਰ ਵਾਂਗੂੰ ਗੱਜ ਕੇ ਅਗੇ ਲਾ ਲੈਂਦਾ । ਜੈਸਾ ਇਕ ਸਜਣ ਦਾ ਕਥਨ ਹੈ—

*ਪਉੜੀ*

*ਜਿਉਂ ਭੇਡਾਂ ਕਰ ਘਰ ਲੇ ਬਚਾ ਬਗਯਾੜਾ । ਗਿਰਦੇ*
*ਸਿੰਘ ਅਜੀਤ ਦੇ ਵਲ ਲੈਂਦੇ ਵਾੜਾ । ਕਈ ਹਜ਼ਾਰਾਂ*
*ਘੇਰਦੇ ਸਿੰਘ ਇਕੋ ਤਾੜਾ । ਵਾਹ ਦਲੇਰੀ ਸਿੰਘ ਦੀ*
*ਸਭ ਸੁਟੇ ਝਾੜਾ। ਜਿਉਂ ਘਟ ਕਾਲੀ ਆਣ ਕੇ ਸੁਟ*
*ਸੂਰਜ ਪਾੜਾ । ਤੈਸੇ ਸਿੰਘ ਅਜੀਤ ਘਮਸਾਣ ਲਤਾੜਾ।*

*ਫਿਰਦੇ ਜਾਨ ਲੁਕਾਉਂਦੇ ਵਿਚ ਤੰਬੂਆਂ ਝਾੜਾ । ਬੂਟਾ ਸਭ ਦੇ ਜ਼ੋਰ ਦਾ ਫੜ ਸਿੰਘ ਉਖਾੜਾ । ਢੇਰ ਗਾਹਦਾ ਤੁਰਕ ਨੇ ਸਿੰਘ ਹੈ ਚੰਗਿਆੜਾ। ਕਰੀ ਕਰੋਪੀ ਅਖ ਦੀ ਸਾਰਾ ਹੀ ਸਾੜਾ ।*

*ਸਿੰਘ ਤਲਵਾਰ ਚਲਾਉਂਦਾ ਜਾਂ ਥਕਾ ਆ ਕੇ । ਖਾਲੀ ਕਰਯੋ ਮੈਦਾਨ ਨੂੰ ਸਭ ਤੁਰਕ ਨਸਾ ਕੇ । ਕੁਝ ਨੱਸੇ ਕੁਝ ਲੁਕ ਗਏ ਕੁਝ ਜਾਨ ਗੁਆ ਕੇ। ਤੇਗ ਚਲਾਈ ਸਿੰਘ ਨੇ ਹੱਥ ਸਾਫ ਕਰਾ ਕੇ । ਭਾਰਤ ਰਖਣ ਵਾਸਤੇ ਇਹ ਕਰਮ ਕਮਾ ਕੇ । ਵੇਖੋ ਸਿੰਘ ਨੇ ਬਹੁਤ ਦੁਖ ਉਠਾ ਕੇ । ਬਸਤ੍ਰ ਭਿਜੇ ਲਹੂ ਦੇ ਜਦ ਸ਼ਸਤ੍ਰ ਖਾ ਕੇ । ਪਿਤਾ ਵਲ ਮੂੰਹ ਕਰ ਲਿਆ ਤਾਂ ਸੀਸ ਝੁਕਾ ਕੇ । ਲਈ ਆਗਿਆ ਸ਼ੇਰ ਨੇ ਭੁਲਾਂ ਬਖਸ਼ਾ ਕੇ । ਜਾਨ ਤਿਆਗੀ ਸੂਰਮੇ ਹੁਣ ਫਤਹ ਗਜਾ ਕੇ ।*

ਜਦ ਇਸ ਤਰ੍ਹਾਂ ਕਰੜਾ ਯੁਧ ਕਰਕੇ ਸਾਹਿਬ ਅਜੀਤ ਸਿੰਘ ਜੀ ਸ਼ਹੀਦ ਹੋ ਗਏ ਤਾਂ ਆਪ ਦਾ ਛੋਟਾ ਭਾਈ ਸਾਹਿਬ ਜੁਝਾਰ ਸਿੰਘ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਪਿਤਾ ਜੀ ਮੈਨੂੰ ਵੀ ਆਗਿਆ ਬਖਸ਼ੋ । ਜਾ ਕੇ ਆਪਣੇ ਵੀਰ ਦੇ ਨਾਲ ਰਲਾਂ ਤਾਂ ਗੁਰੂ ਜੀ ਨੇ ਬੜੇ ਪਿਆਰ ਨਾਲ ਪੁੱਤਰ ਦਾ ਮੂੰਹ ਚੁੰਮਿਆ ਤੇ ਆਪਣੇ ਹਥੀਂ ਹਥਿਆਰ ਸਜਾ ਕੇ ਘੋੜੇ ਤੇ ਸਵਾਰ ਕੀਤਾ ਤੇ ਅੰਤ ਦੀ ਸਿਖਿਆ ਦਿਤੀ ਕਿ ਬੱਚਾ ਆਪਣੇ ਦਾਦਾ ਜੀ ਦੇ ਬਚਨ ਚੇਤੇ ਰਖਣੇ । ਪੈਰ ਪਿਛੇ ਨਹੀਂ ਹਟਾਉਣਾ । ਮੌਤ ਦਾ ਡਰ ਨਹੀਂ ਰਖਣਾ ਜਦ ਸਾਰੀ ਸਿਖਿਆ ਲੈ ਕੇ ਸਾਹਿਬਜ਼ਾਦਾ ਮੈਦਾਨ ਵਿਚ ਉਤਰੇ ।

*ਜੈਸੇ—ਛੋਟੀ ਹੱਥ ਤਲਵਾਰ ਹੈ ਛੋਟੇ ਤੀਰ ਕਮਾਨਾ। ਘੋੜਾ ਅਰਬੀ ਸੋਹਣਾ ਸੀ ਗੂਟ ਪਛਾਣਾ । ਹੋਇਆ ਸਿੰਘ ਅਸਵਾਰ ਜਾਂ ਸੁੰਦਰ ਬੰਨ੍ਹ ਗਾਨਾ । ਲਾ ਘੋੜੇ ਨੂੰ ਅੱਡੀਆਂ ਜਾ ਵਿਚ ਮੈਦਾਨਾ। ਪੌਣ ਵਾਂਗ ਹੈ ਉਡਦਾ ਘੋੜਾ ਬਲਵਾਨਾ। ਸੌਣ ਘਟਾ ਜਿਉਂ ਤੁਰਕ ਨੇ ਘਨਘੋਰ ਮਹਾਨਾ। ਬਿਜਲੀ ਵਾਂਗਰ ਚਮਕਦਾ ਵਿਚ ਸਿੰਘ ਜਵਾਨਾ । ਜਿਧਰ ਪੈਂਦਾ ਗਜ ਕੇ ਤੜਥਲ ਮਚਾਨਾ । ਤੋਬਾ ਤੋਬ ਪੁਕਾਰਦੇ ਸਨ ਉਠਦੇ ਖਾਨਾ । ਖੰਡਾ ਸਿੰਘ ਜੁਝਾਰ ਦਾ ਲਾਹ ਸੁਟੇ ਘਾਨਾ।*

ਜਦ ਇਹ ਛੋਟਾ ਜੈਸਾ ਲਾਲ ਗੁਰੂ ਜੀ ਦਾ ਇਸ ਤਰ੍ਹਾਂ ਦਾ ਭਿਆਨਕ

ਯੁਧ ਕਰਕੇ ਜਖਮੀ ਹੋ ਗਿਆ ਤੇ ਲਹੂ ਨਾਲ ਰੁਕ ਕੇ ਪਿਆਸ ਲਗੀ ਤਾਂ ਗੁਰੂ ਜੀ ਵਲ ਮੂੰਹ ਕਰਕੇ ਪਾਣੀ ਮੰਗਿਆ ਤਾਂ ਗੁਰੂ ਜੀ ਨੇ ਅਗੋਂ ਕੋਰਾ ਜਵਾਬ ਦਿਤਾ ਤੇ ਆਖਿਆ ਕਿ ਤੇਰਾ ਪਾਣੀ ਤੇਰੇ ਭਰਾ ਪਾਸ ਹੈ ਮੇਰੇ ਪਾਸ ਨਹੀਂ । ਜੈਸੇ—

*ਸਿੰਘ ਜੁਝਾਰ ਇਹ ਸੁਣਦਿਆਂ ਫੜੀ ਦਲੇਰੀ।*
*ਬਿਜਲੀ ਵਾਂਗਰ ਕੜਕਿਆ ਲੈ ਤੁਰਕਾਂ ਘੇਰੀ।*
*ਜਿਉਂ ਜਟ ਕਣਕਾਂ ਵਢਦੇ ਹਨ ਦਾਤਰੀ ਫੇਰੀ।*
*ਤਿਉਂ ਤਿਉਂ ਸੂਰਾ ਗਜਦਾ ਘੋੜੇ ਨੂੰ ਛੇਰੀ।*
*ਪਿਛੇ ਸਥਰ ਲਾਹੁੰਦੇ ਵਢ ਵਢ ਇਕ ਵੇਰੀ।*
*ਤੈਸੇ ਸਿੰਘ ਜੁਝਾਰ ਨੇ ਨਹੀਂ ਲਾਈ ਦੇਰੀ।*
*ਮਾਰ ਮੁਕਾਈ ਵੈਰੀਆਂ ਸੈਨਾ ਬਹੁਤੇਰੀ।*
*ਜਿਉਂ ਜਿਉਂ ਸ਼ਸਤਰ ਲਗਦੇ ਜੁਸੇ ਖੇਰੀ।*
*ਅਗੋਂ ਪਿਛੋਂ ਘੇਰਦੀ ਆ ਫੌਜ ਘਨੇਰੀ।*
*ਸੀਨੇ ਗੋਲੀ ਵਜਦੀ ਹੋ ਡਿਗਾ ਢੇਰੀ।*

ਜਦ ਗੁਰੂ ਜੀ ਨੇ ਦੂਸਰੇ ਪੁੱਤਰ ਨੂੰ ਵੀ ਇਸ ਤਰ੍ਹਾਂ ਸ਼ਹੀਦ ਹੁੰਦੇ ਵੇਖਿਆ ਤਾਂ ਹੱਥ ਜੋੜ ਕੇ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕੀਤਾ ਤੇ ਆਪਣੇ ਫਰਜ ਨੂੰ ਪੂਰਾ ਕਰਨ ਲਈ ਬਚਿਆਂ ਦੀ ਇਸ ਤਰ੍ਹਾਂ ਕੁਰਬਾਨੀ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਉਸ ਪਰਵਾਨੇ ਉਤੇ ਜੋ ਅਕਾਲ ਪੁਰਖ ਤੋਂ ਲੈ ਕੇ ਆਏ ਸਨ । ਆਪਣੇ ਜਿਸਮ ਦੇ ਟੁਕੜੇ ਪੁੱਤਰਾਂ ਦੇ ਲਹੂ ਨਾਲ ਦਸਤਖਤ ਕਰਕੇ ਤੋਰਿਆ । ਹੁਣ ਇਸੇ ਵੇਲੇ ਰਾਤ ਵੀ ਪੈ ਗਈ ਸੀ ਤੇ ਸਿੱਖ ਵੀ ਕੇਵਲ ਤਿੰਨ ਰਹਿ ਗਏ ਸਨ, ਤਾਂ ਗੁਰੂ ਜੀ ਨੇ ਆਪ ਮੈਦਾਨ ਵਿਚ ਜਾ ਕੇ ਸ਼ਹੀਦ ਹੋਣ ਦਾ ਸੰਕਲਪ ਕੀਤਾ ਪਰ ਭਾਈ ਸੰਗਤ ਸਿੰਘ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਆਪ ਨੇ ਅਜੇ ਬਹੁਤ ਸਾਰੇ ਕੰਮ ਕਰਨੇ ਹਨ । ਇਸ ਲਈ ਦਾਸ ਇਥੇ ਇਕੱਲਾ ਹੀ ਰਹੇਗਾ ਤੇ ਆਪ ਭਾਈ ਧਰਮ ਸਿੰਘ ਤੇ ਮਾਨ ਸਿੰਘ ਨੂੰ ਨਾਲ ਲੈ ਕੇ ਨਿਕਲ ਜਾਓ । ਬਹੁਤ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਇਹ ਬੇਨਤੀ ਗੁਰੂ ਜੀ ਨੂੰ ਮੰਨਣੀ ਹੀ ਪਈ । ਤਦ ਆਪਣੀ ਕਲਗੀ ਜਿਗਾ ਦੇ ਕੇ ਬਚਨ ਕੀਤਾ ਕਿ ਪੰਥਕ ਕਾਰਜਾਂ ਲਈ ਗੁਰਿਆਈ ਖਾਲਸੇ

ਪਾਸ ਰਹੇਗੀ ਤੇ ਆਪ ਜਦ ਕੋਈ ਅੱਧੀ ਰਾਤ ਰਹੀ ਤਾਂ ਕਿਲ੍ਹੇ ਵਿਚੋਂ ਬਾਹਰ ਨਿਕਲੇ ਤਦ ਭਾਈ ਮਾਨ ਸਿੰਘ ਤੇ ਧਰਮ ਸਿੰਘ ਦੋਵੇਂ ਜਿਧਰ ਗੁਰੂ ਜੀ ਗਏ ਸਨ ਉਸ ਤੋਂ ਉਲਟ ਦੂਜੇ ਪਾਸੇ ਵਲ ਹਿੰਦੂਆਂ ਦਾ ਪੀਰ ਗਿਆ ਦਾ ਰੌਲਾ ਪਾ ਕੇ ਨਿਕਲ ਤੁਰੇ । ਜਦ ਸਾਰੀ ਫੌਜ ਆ ਮੁਹਰੀ ਹੀ ਉਧਰ ਨਸ ਤੁਰੀ ਤੇ ਗੁਰੂ ਜੀ ਲੱਖਾਂ ਦਲ ਦੇ ਹੁੰਦੇ ਹੋਏ ਮੱਖਣ ਵਿਚੋਂ ਵਾਲ ਵਾਂਗ ਨਿਕਲ ਗਏ । ਪਿਛੇ ਭਾਈ ਸੰਗਤ ਸਿੰਘ ਬਹੁਤ ਸਾਰਾ ਯੁਧ ਕਰਕੇ ਸ਼ਹੀਦ ਹੋ ਗਿਆ ਤਦ ਵੀ ਉਸ ਦੇ ਕਿਲ੍ਹੇ ਲਾਗੇ ਕੋਈ ਨਹੀਂ ਸੀ ਜਾਂਦਾ । ਦੂਰੋਂ ਦੂਰੋਂ ਹੀ ਉਂਗਲਾਂ ਕਰ ਕਰ ਵੈਰੀ ਗੱਲਾਂ ਕਰ ਰਹੇ ਸਨ । ਓੜਕ ਸੰਗਤ ਸਿੰਘ ਦਾ ਸਿਰ ਵਢ ਕੇ ਫਤਹਿ ਦੇ ਨਗਾਰੇ ਵਜਾਂਦੇ ਦਿੱਲੀ ਜਾ ਪੁਜੇ ਤੇ ਕਿਹਾ ਗੁਰੂ ਦਾ ਸਿਰ ਲੈ ਆਏ ਹਾਂ । ਬਾਦਸ਼ਾਹ ਦਾ ਚਿਤ ਖ਼ੁਸ਼ ਕਰ ਦਿਤਾ ।

ਹੁਣ ਇਸ ਤਰ੍ਹਾਂ ਨਿਕਲਣ ਕਰਕੇ ਕਈ ਮੂਰਖ ਤੇ ਅਕਲ ਦੇ ਅੰਨ੍ਹੇ ਗੁਰੂ ਜੀ ਉਤੇ ਕੰਮ ਹਿੰਮਤੀ ਦਾ ਦੋਸ਼ ਲਗਾਉਂਦੇ ਹਨ ਪਰ ਉਹਨਾਂ ਦੀ ਭੁਲ ਹੈ। ਕੋਈ ਇਤਿਹਾਸ ਐਸਾ ਨਹੀਂ ਜਿਸ ਵਿਚ ਚਾਲ੍ਹੀ ਆਦਮੀ ਲੱਖਾਂ ਦਾ ਸਾਹਮਣਾ ਕਰ ਕੇ ਸ਼ਹੀਦ ਹੋ ਜਾਣ ਅਰ ਵੈਰੀ ਦੇ ਹਵਾਲੇ ਆਪਣਾ ਆਪ ਕੁਰਬਾਨ ਕਰਨ ਜੇਕਰ ਕੋਈ ਬਹਾਦਰੀ ਜਾਂ ਸੂਰਮਤਾਈ ਜਾਂ ਕੌਮੀ ਕੁਰਬਾਨੀ ਦੇਸ਼ ਦਾ ਪਿਆਰ ਹੈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਵਿਚ ਹੈ ਸੀ । ਨਾ ਕੋਈ ਇਹੋ ਜਿਹਾ ਦਿਲ ਵਾਲਾ ਹੋਇਆ ਹੈ ਤੇ ਨਾ ਹੀ ਅਗੇ ਹੋਣਾ ਹੈ ਜੋ ਪਾਪੀ ਗੁਰੂ ਜੀ ਉਤੇ ਇਹ ਦੋਸ਼ ਅਰਪਨ ਕਰਦੇ ਹਨ ਉਹ ਝੂਠੇ ਦੇਸ਼ ਧਰੋਹੀ ਹਨ । ਜਿਸ ਨੂੰ ਜਰਾ ਜਿੰਨੀ ਅਕਲ ਹੈ ਉਹ ਕਦੇ ਵੀ ਗੁਰੂ ਜੀ ਉਤੇ ਇਹ ਦੂਸ਼ਨ ਨਹੀਂ ਲਗਾ ਸਕਦਾ । ਜੇ ਪਰਉਪਕਾਰੀ ਸੀ ਤਾਂ ਗੁਰੂ ਗੋਬਿੰਦ ਸਿੰਘ । ਜੇ ਦੇਸ਼ ਹਿਤੈਸ਼ੀ ਸਨ ਤਾਂ ਗੁਰੂ ਗੋਬਿੰਦ ਸਿੰਘ । ਜੇ ਇਸ ਗਈ ਗੁਜਰੀ ਤੇ ਕ੍ਰਿਤਘਣ ਹਿੰਦੂ ਕੌਮ ਨੂੰ ਰੱਖਣ ਵਾਲਾ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਹੀ ਸਨ । ਹੁਣ ਇਥੇ ਜੇਕਰ ਟਾਕਰਾ ਕੀਤਾ ਜਾਵੇ ਤਾਂ ਦਸੋ ਖਾਂ ਕਿ ਜਦੋਂ ਰਣਭੂਮੀ ਵਿਚ ਲਛਮਨ ਮੂਰਛਤ ਹੋਇਆ ਸੀ ਉਸ ਵੇਲੇ ਸ੍ਰੀ ਰਾਮ ਚੰਦਰ ਜੀ ਦੀ ਰੋ ਰੋ ਕੇ ਕੀ ਹਾਲਤ ਹੋ ਗਈ ਸੀ । ਇਹ ਕੰਮ ਵੀ ਕੌਮ ਦੀ ਖਾਤਰ ਨਹੀਂ ਸਗੋਂ ਆਪਣੇ ਘਰ ਦੇ ਝਗੜੇ ਬਦਲੇ ਸੀ । ਵਾਹਵਾ ਧੰਨ ਕਮਾਈ ਗੁਰੂ ਗੋਬਿੰਦ ਸਿੰਘ ਜੀ ਦੀ ਕਿ ਇਕ ਪਾਸੇ ਤਾਂ ੯੦ ਹਜ਼ਾਰ ਸੂਬਿਆਂ

ਦੀ ਫੌਜ ਤੇ ਦੂਜੇ ਪਾਸੇ ਬਾਈ ਧਾਰ ਦੇ ਰਾਜਿਆਂ ਦੀ ਫੌਜ ਤੀਜੇ ਦਸ ਲੱਖ ਦਿਲੀ ਤੋਂ ਆ ਰਹੀ ਹੈ ਤੇ ਕੌਮ ਦੀ ਖਾਤਰ ਪੁੱਤਰ ਅੱਖਾਂ ਦੇ ਸਾਹਮਣੇ ਸ਼ਹੀਦ ਹੁੰਦੇ ਵੇਖਦੇ ਹਨ ਤੇ ਜਰਾ ਜਿੰਨੀ ਵੀ ਚਿੰਤਾ ਨਹੀਂ ਕਰਦੇ ਸਗੋਂ ਖੁਸ਼ੀ-ਖੁਸ਼ੀ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕਰਦੇ ਹਨ। ਭਾਵੇਂ ਸਾਰੇ ਇਤਿਹਾਸ ਫੋਲ ਕੇ ਡਿਠੇ ਜਾਣ ਪਰ ਇਹੋ ਜਿਹਾ ਨਜਾਰਾ, ਧੀਰਜ ਤੇ ਹੌਂਸਲਾ ਤੇ ਕੌਮੀ ਪਿਆਰ ਦੇਸ਼ ਦਾ ਹਿਤ ਬਿਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਦੇ ਨਹੀਂ ਆਵੇਗਾ।

ਐ ਅਕ੍ਰਿਤਘਣ ਹਿੰਦੂ ਕੌਮ! ਤੇਰੇ ਨਾਮ ਰੱਖਣ ਦੀ ਖਾਤਰ ਗੁਰੂ ਗੋਬਿੰਦ ਸਿੰਘ ਜੀ ਆਪਣੇ ਅੱਖਾਂ ਦੇ ਤਾਰੇ ਰਣਭੂਮੀ ਵਿਚ ਸ਼ਹੀਦ ਹੁੰਦੇ ਵੇਖਦਾ ਹੈ ਪਰ ਸੀ ਤਕ ਨਹੀਂ ਕਰਦਾ ਕੀ ਇਹੋ ਫਰਜ਼ ਹੈ ਕਿ ਉਸ ਦੇ ਦਸੇ ਹੋਏ ਸਤ ਧਰਮ ਦੇ ਰਾਹ ਉਤੇ ਨਾ ਆਵੇਂ? ਜ਼ਰਾ ਆਪਣੀ ਬੁਕਲ ਵਿਚ ਮੂੰਹ ਪਾ ਕੇ ਵੇਖ ਤੇ ਆਪਣੇ ਮਥੇ ਤੋਂ ਕ੍ਰਿਤਘਣਤਾ ਦਾ ਦੋਸ਼ ਲਾਹੁਣ ਦੀ ਖਾਤਰ ਸਿੰਘ ਧਰਮ ਨੂੰ ਅੰਗੀਕਾਰ ਕਰ।

## ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਨਣਾ

ਪਿਆਰੇ ਪਾਠਕ ਜੀ! ਆਪ ਨੇ ਗੁਰੂ ਸਾਹਿਬ ਜੀ ਦੇ ਦੋ ਪੁੱਤਰਾਂ ਦੀ ਕਹਾਣੀ ਤਾਂ ਸੁਣ ਲਈ ਹੈ। ਹੁਣ ਮੈਂ ਇਸ ਪ੍ਰਸੰਗ ਨੂੰ ਇਥੇ ਹੀ ਛੱਡ ਕੇ ਗੁਰੂ ਸਾਹਿਬ ਜੀ ਦੀ ਬਿਰਧ ਮਾਤਾ ਤੇ ਦੋ ਛੋਟੇ ਸਾਹਿਬਜ਼ਾਦਿਆਂ ਦੇ ਹਿਰਦੇ ਨੂੰ ਚੀਰ ਜਾਣ ਵਾਲੀ ਦੁਖਭਰੀ ਕਥਾ ਸੁਣਾਉਂਦਾ ਹਾਂ। ਜਦੋਂ ਅਨੰਦਪੁਰ ਤੋਂ ਗੁਰੂ ਜੀ ਥੋੜ੍ਹੇ ਜਿਹੇ ਸਿੱਖਾਂ ਨਾਲ ਨਿਕਲੇ ਤਾਂ ਪਹਾੜੀ ਰਾਜਿਆਂ ਤੇ ਸ਼ਾਹੀ ਫੌਜ ਨੇ ਆਪਣਾ ਪ੍ਰਣ ਤੋੜ ਧਾਵਾ ਕਰ ਦਿਤਾ। ਜਿਸ ਕਰਕੇ ਸਿੱਖਾਂ ਦੇ ਥੋੜ੍ਹੇ ਹੋਣ ਕਰਕੇ ਬੜਾ ਹੀ ਭਿਆਨਕ ਸਮਾਂ ਆਣ ਜੁੜਿਆ। ਪਰ ਵਾਹਵਾ ਖਾਲਸਾ ਜੀ ਤਦ ਵੀ ਵੈਰੀ ਦੀ ਈਨ ਨਹੀਂ ਮੰਨੀ। ਲੜਦੇ ਭਿੜਦੇ ਨਿਕਲ ਹੀ ਗਏ। ਇਸੇ ਹਫੜਾ ਦਫੜੀ ਵਿਚ ਦੋ ਮਹਿਲ ਗੁਰੂ ਜੀ ਦੇ ਤਾਂ ਭਾਈ ਮਨੀ ਸਿੰਘ ਜੀ ਦੀ ਹਿੰਮਤ ਨਾਲ ਦਿੱਲੀ ਪੁਜ ਗਏ ਤੇ ਬਿਰਧ ਮਾਤਾ ਗੁਜਰੀ ਜੀ ਸਾਹਿਬ ਫਤਹਿ ਸਿੰਘ ਤੇ ਜੋਰਾਵਰ ਸਿੰਘ ਨੂੰ ਲੈ ਕੇ ਇਕ ਨੌਕਰ ਤੇ ਇਕ ਖੱਚਰ ਸਣੇ ਇਕ ਪਾਸੇ ਵਲ ਨਿਕਲ ਤੁਰੇ। ਜੋ ਰੋਪੜ ਦੇ ਪਾਸ ਆ

ਪੁਜੇ ਜਿਥੇ ਆਪ ਨੂੰ ਗੰਗੂ ਬ੍ਰਾਹਮਣ (ਚੰਡਾਲ) ਆ ਮਿਲਿਆ ਤੇ ਬੜੇ ਅਦਬ ਨਾਲ ਮਾਤਾ ਜੀ ਦੇ ਚਰਨਾਂ ਉਤੇ ਮੱਥਾ ਟੇਕ ਕੇ ਬੋਲਿਆ—ਮਾਤਾ ਜੀ ਮੈਂ ਗੁਰੂ ਜੀ ਦੇ ਪਾਸ ਬਹੁਤ ਚਿਰ ਤੀਕ ਸੇਵਾ ਕਰਕੇ ਆਪਣੀ ਪੇਟ ਪਾਲਣਾ ਕਰਦਾ ਰਿਹਾ ਹਾਂ ਤੇ ਕਰਤਾਰ ਦੇ ਭਾਣੇ ਵਿਚ ਇਹ ਆਪ ਨੂੰ ਕੋਈ ਕਠਨ ਵੇਲਾ ਬਣ ਗਿਆ ਹੈ। ਇਸ ਲਈ ਮੇਰਾ ਘਰ ਇਥੋਂ ਨੇੜੇ ਹੀ ਹੈ। ਆਪ ਫਿਕਰ ਨਾ ਕਰੋ ਮੇਰੇ ਘਰ ਚਲੋ ਤੇ ਜਦੋਂ ਅਮਨ ਅਮਾਨ ਹੋ ਜਾਵੇਗਾ ਤਦ ਮੈਂ ਆਪ ਨੂੰ ਸਾਹਿਬਜ਼ਾਦਿਆਂ ਸਣੇ ਗੁਰੂ ਸਾਹਿਬ ਜੀ ਦੇ ਪਾਸ ਪੁਚਾ ਦਿਆਂਗਾ। ਇਸ ਤਰ੍ਹਾਂ ਦੀ ਬੇਨਤੀ ਕਰਕੇ ਮਾਤਾ ਜੀ ਨੂੰ ਘਰ ਲੈ ਗਿਆ ਤੇ ਆਖਣ ਲਗਾ ਮਾਤਾ ਜੀ ਆਪਣੀ ਚੀਜ਼ ਵਸਤ ਸੰਭਾਲ ਕੇ ਰਖ ਲਉ ਤਾਂ ਮਾਤਾ ਜੀ ਨੇ ਆਖਿਆ ਪੁੱਤਰ ਗੰਗਿਆ ਸਾਡੇ ਪਾਸ ਕੀ ਹੈ ਜੋ ਸਾਂਭ ਰਖੀਏ। ਤਦ ਮਾਤਾ ਜੀ ਨੇ ਕੁਝ ਗਫਾ ਦਿਤਾ ਕਿ ਗੰਗਿਆ ਜਾਹ ਰਸਦ ਲਿਆ ਕੇ ਪ੍ਰਸ਼ਾਦਿ ਤਿਆਰ ਕਰ ਕਿਉਂਕਿ ਸਾਹਿਬਜ਼ਾਦੇ ਭੁਖੇ ਹਨ। ਭਾਵੇਂ ਬਾਹਰੋਂ ਨਾਂਹ ਨੁਕਰ ਕੀਤੀ। ਪਰ ਪੈਸੇ ਲੈ ਕੇ ਰਸਦ ਲਿਆਇਆ ਤੇ ਆਪਣੀ ਮਾਂ ਨੂੰ ਕਹਿਣ ਲਗਾ, ਮਾਤਾ ਜੀ ਇਹ ਗੁਰੂ ਸਾਹਿਬ ਦੇ ਪੁੱਤਰ ਤੇ ਮਾਤਾ ਜੀ ਹਨ। ਇਨ੍ਹਾਂ ਪਾਸ ਧਨ ਬਹੁਤ ਸਾਰਾ ਹੈ। ਜੇਕਰ ਤੂੰ ਮੇਰੀ ਸਹਾਇਤਾ ਕਰੇਂ ਤਾਂ ਸਾਰਾ ਹੀ ਧਨ ਲੈ ਲਵਾਂਗੇ। ਉਹ ਇਸ ਤਰ੍ਹਾਂ ਕਿ ਤੈਨੂੰ ਜ਼ਹਿਰ ਲਿਆ ਦੇਂਦਾ ਹਾਂ ਸੋ ਰੋਟੀਆਂ ਵਿਚ ਪਾ ਦੇਹ ਤਦ ਉਸ ਦੀ ਮਾਈ ਨੇ ਆਖਿਆ ਹੇ ਦੁਸ਼ਟ! ਤੂੰ ਬ੍ਰਾਹਮਣ ਹੋ ਕੇ ਧਨ ਦੇ ਲੋਭ ਪਿਛੇ ਐਸੇ ਮਹਾਂ ਪੁਰਸ਼ ਦੀ ਔਲਾਦ ਦਾ ਖ਼ੂਨ ਕਰਦਾ ਹੈਂ। ਮੈਂ ਤਾਂ ਇਹ ਕੰਮ ਨਹੀਂ ਕਰਦੀ ਜੇ ਤੂੰ ਧਨ ਦਾ ਹੀ ਭੁੱਖਾ ਹੈਂ ਤਾਂ ਰਾਤ ਨੂੰ ਜਦ ਇਹ ਸੌਂ ਜਾਣਗੇ ਤਾਂ ਸਾਰਾ ਧਨ ਲੁਕਾ ਲਵੀਂ। ਇਨ੍ਹਾਂ ਦੀਆਂ ਜਾਨਾਂ ਕਿਉਂ ਮਾਰਦਾ ਹੈਂ ਤਾਂ ਮਾਂ ਨੂੰ ਬਹੁਤ ਗੁਸੇ ਹੋਇਆ ਓੜਕ ਦੁਖੀਆਂ ਨੇ ਲਹੂ ਦੇ ਘੁੱਟ ਕਰਕੇ ਦੋ ਦੋ ਗ੍ਰਾਹੀਆਂ ਖਾਧੀਆਂ ਤੇ ਸੌਂ ਗਏ ਪਰ ਮਾਤਾ ਵਿਚਾਰੀ ਨੂੰ ਜਿਸ ਦਾ ਏਨਾ ਵਡਾ ਪਰਿਵਾਰ ਵਿਛੜ ਚੁਕਾ ਸੀ ਕਿਸ ਤਰ੍ਹਾਂ ਨੀਂਦ ਆਉਂਦੀ। ਇਧਰ ਗੰਗੇ ਨੇ ਅਧੀ ਰਾਤ ਵੇਲੇ ਸਾਰਾ ਧਨ ਲੁਕਾਇਆ ਤੇ ਰੌਲਾ ਪਾਉਣ ਲਗਾ ਕਿ ਮੇਰਾ ਘਰ ਚੋਰਾਂ ਨੇ ਲੁੱਟ ਲਿਆ ਹੈ ਤਾਂ ਮਾਤਾ ਜੀ ਨੇ ਆਖਿਆ ਪੁੱਤਰ ਗੰਗਿਆ ਮੈਂ ਤਾਂ ਜਾਗਦੀ ਹੀ ਰਹੀ ਹਾਂ, ਕੋਈ ਚੋਰ ਤਾਂ ਘਰ ਵਿਚ ਨਹੀਂ ਆਇਆ। ਸੋ ਸਾਡੀ ਗਠੜੀ

ਜੇਕਰ ਤੂੰ ਰਖ ਲਈ ਹੈ ਤਾਂ ਕੋਈ ਡਰ ਨਹੀਂ ਤੂੰ ਵੀ ਤਾਂ ਮੇਰਾ ਪੁੱਤਰ ਹੀ ਹੈਂ ਤਾਂ ਅਗੋਂ ਦੁਸ਼ਟ ਕੜਕ ਕੇ ਆਖਣ ਲਗਾ ਕਿ ਮੈਂ ਤੁਹਾਨੂੰ ਬਾਦਸ਼ਾਹ ਦੇ ਵੈਰੀਆਂ ਨੂੰ ਘਰ ਵਿਚ ਲਿਆਂਦਾ ਤੇ ਹੁਣ ਮੈਨੂੰ ਚੋਰ ਬਨਾਉਣ ਲਗੇ ਹੋ। ਕੀ ਤੁਹਾਡਾ ਇਹੋ ਧਰਮ ਹੈ ਕਿ ਜੋ ਨੇਕੀ ਕਰੇ ਉਸਦਾ ਬੁਰਾ ਹੀ ਕਰਨਾ। ਵੇਖੋ ਤਾਂ ਸਹੀ ਮੈਂ ਤੁਹਾਨੂੰ ਹੁਣ ਇਸ ਗੱਲ ਦਾ ਸਵਾਦ ਚਖਾਉਂਦਾ ਹਾਂ। ਤੁਹਾਨੂੰ ਪਤਾ ਨਹੀਂ ਕਿ ਖਾਨ ਵਜੀਦ ਸੂਬੇ ਸਰਹੰਦ ਨੇ ਇਹ ਹੁਕਮ ਦੇ ਰਖਿਆ ਹੈ ਕਿ ਜੇ ਕੋਈ ਗੁਰੂ ਦੇ ਪਰਿਵਾਰ ਨੂੰ ਫੜਾਵੇ, ਉਹ ਮੂੰਹ ਮੰਗਿਆ ਧਨ ਲੈ ਲਵੇ। ਤਦ ਮਾਤਾ ਜੀ ਨੇ ਕਿਹਾ ਕਿ ਪੁੱਤਰ ਗੰਗਿਆ ਤੂੰ ਐਡਾ ਗੁੱਸਾ ਕਿਉਂ ਕੀਤਾ ਹੈ। ਮੇਰੇ ਮੂੰਹ ਤੋਂ ਤਾਂ ਗੱਲ ਏਵੇਂ ਹੀ ਨਿਕਲ ਗਈ ਸੀ ਜੇਕਰ ਗਠੜੀ ਸਾਡੀ ਜਾਂਦੀ ਹੈ ਤਾਂ ਕੋਈ ਡਰ ਨਹੀਂ ਤੂੰ ਜੋ ਨੇਕੀ ਸਾਡੇ ਉਤੇ ਕੀਤੀ ਹੈ ਇਸ ਦਾ ਬਦਲਾ ਅਸੀਂ ਜਦੋਂ ਗੁਰੂ ਜੀ ਮਿਲਣਗੇ ਤਾਂ ਉਹਨਾਂ ਪਾਸੋਂ ਚੰਗਾ ਦੁਆਵਾਂਗੇ। ਪਰ ਉਸ ਦੁਸ਼ਟ ਨੇ ਇਕ ਨਾ ਮੰਨੀ ਤੇ ਸਾਹਿਬਜ਼ਾਦਿਆਂ ਦੇ ਲਹੂ ਦਾ ਪਿਆਸਾ ਬਣ ਗਿਆ, ਕਿਸੇ ਸਿਆਣੇ ਨੇ ਸਚ ਲਿਖਿਆ ਹੈ—

*ਪਉੜੀ॥*

*"ਹਰੀ ਚੰਦ ਦੇ ਨਾਲ ਸੀ ਕੀ ਇਨ੍ਹਾਂ ਕਮਾਈ। ਘਰੀਂ ਚੰਡਾਲਾਂ ਜਾਇ ਕੇ ਹੈ ਸੇਵ ਕਰਾਈ। ਭਗਤ ਕਬੀਰੇ ਨਾਲ ਫਿਰ ਲਤ ਅੜਾਈ। ਨਾਮਦੇਵ ਨੂੰ ਭੇਦ ਸੀ ਏਹ ਰਹੇ ਬੁਲਾਈ। ਧੰਨੇ ਨਾਲ ਮਖੌਲ ਹੈ ਕਿਨ ਕੀਤ੍ਾ ਭਾਈ। ਰਾਮ ਚੰਦਰ ਅਵਤਾਰ ਦੀ ਹੈ ਨਾਰ ਚੁਰਾਈ। ਬਲ ਨੂੰ ਭੇਜ ਪਤਾਲ ਵਿਚ ਖੁੰਬ ਠਪਾਈ। ਰਾਜੇ ਫਿਰ ਜੈਪਾਲ ਦੀ ਕੀ ਗਤੀ ਕਰਾਈ। ਰਾਜ ਨਾਸ ਕਰ ਉਸ ਦਾ ਕੀ ਗੱਲ ਬਣਾਈ। ਛੇਵੇਂ ਗੁਰੂ ਨੂੰ ਦੱਸਿਆ ਕਿਨ ਜ਼ਹਿਰ ਖੁਵਾਈ। ਪਹਿਲੇ ਦਿਨ ਥੋ ਇਨ੍ਹਾਂ ਦੀ ਇਹੋ ਵਡਿਆਈ।"*

ਭਾਵੇਂ ਮਾਤਾ ਜੀ ਨੇ ਬਥੇਰੇ ਤਰਲੇ ਮਿੰਨਤਾਂ ਕੀਤੀਆਂ ਪਰ ਇਹ ਦੁਸ਼ਟ ਆਪਣੇ ਮਨਸੂਬੇ ਤੋਂ ਨਾ ਹੀ ਟਲਿਆ ਤੇ ਬਾਹਰੋਂ ਬੂਹਾ ਮਾਰ ਕੇ ਮੁਰੰਡੇ ਨਗਰ ਵਿਚ ਜੋ ਨੇੜੇ ਹੀ ਜਾਨੀ ਖਾਂ ਤੇ ਮਾਨੀ ਖਾਂ ਪਾਸ ਪੁੱਜਾ ਤੇ ਸਾਰੀ ਗੱਲ

ਦੱਸ ਦਿਤੀ ਕਿ ਮੇਰੇ ਘਰ ਇਸ ਵੇਲੇ ਗੁਰੂ ਜੀ ਦੀ ਮਾਤਾ ਤੇ ਦੋ ਪੁੱਤਰ ਹਨ । ਸੋ ਚਲ ਕੇ ਫੜ ਲਉ । ਸੁਣਦੇ ਸਾਰ ਹੀ ਉਹ ਤੁਰ ਪਏ ਤੇ ਗੰਗੇ ਦੇ ਘਰ ਆ ਗਏ ਤੇ ਮਾਤਾ ਜੀ ਨੂੰ ਆਖਿਆ ਕਿ ਇਹਨਾਂ ਬਚਿਆਂ ਨੂੰ ਬਾਹਰ ਲਿਆਓ । ਬਥੇਰੇ ਹੇਰ ਫੇਰ ਮਾਤਾ ਜੀ ਨੇ ਕੀਤੇ ਪਰ ਕੌਣ ਸੁਣਦਾ ਸੀ । ਉਸ ਵੇਲੇ ਰੱਥ ਵਿਚ ਬਿਠਾ ਕੇ ਸਰਹੰਦ ਪੁਚਾਏ ਗਏ ਤੇ ਪਿਛੇ ਇਸ ਸ਼ੱਕ ਵਿਚ ਕਿ ਇਨ੍ਹਾਂ ਦਾ ਪਦਾਰਥ ਇਸ ਦੇ ਘਰ ਵਿਚ ਹੈ । ਗੰਗੇ ਨੂੰ ਜਾਨੋਂ ਮਾਰ ਕੇ ਸਾਰਾ ਘਰ ਪਠਾਣਾਂ ਨੇ ਲੁਟ ਲਿਆ । ਜਦ ਸਰਹੰਦ ਪੁਜੇ ਤੇ ਵਜੀਦ ਖਾਂ ਨੂੰ ਖਬਰ ਹੋਈ ਤਾਂ ਰਾਤ ਹੋਣ ਕਰਕੇ ਹੁਕਮ ਦਿਤਾ ਵਡੇ ਬੁਰਜ ਵਿਚ ਕੈਦ ਰਖੋ । ਸਵੇਰੇ ਪੇਸ਼ ਕਰਨੇ। ਹਾਇ ਪੋਹ ਦਾ ਮਹੀਨਾ ਕਹਿਰ ਦੀ ਸਰਦੀ ਰੇਸ਼ਮੀ ਸੇਜਾਂ ਉਤੇ ਸੌਣ ਵਾਲੇ ਖਾਲਸਾ ਕੌਮ ਦੇ ਸਿਰਤਾਜ ਮਾਤਾ ਗੁਜਰੀ ਹਿੰਦੂ ਕੌਮ ਦੀ ਕਾਇਮੀ ਰੂਪ ਵਾੜੀ ਨੂੰ ਆਪਣੇ ਲਹੂ ਦਾ ਪਾਣੀ ਦੇਣ ਦੀ ਖਾਤਰ ਭੁੰਜੇ ਹੀ ਸੌਂ ਗਏ ਤੇ ਪਾਪਾਂ ਭਰੀ ਰਾਤ ਦੇ ਸਾਸ ਗਿਣ ਗਿਣ ਕੇ ਮਾਤਾ ਜੀ ਨੇ ਕਟੀ ਤੇ ਦਿਨ ਚੜ੍ਹਿਆ ਤਾਂ ਵਜੀਦਾ ਕਚਹਿਰੀ ਲਾ ਕੇ ਬੈਠਾ ਤੇ ਇਕ ਪਠਾਣ ਨੂੰ ਹੁਕਮ ਦਿਤਾ ਕਿ ਜਾ ਕੇ ਗੁਰੂ ਜੀ ਦੇ ਬੱਚੇ ਲਿਆ ਤਾਂ ਉਹ ਬੁਰਜ ਅਗੇ ਆਣ ਕੇ ਬੋਲਿਆ ਮਾਤਾ ਜੀ ਇਹ ਬੱਚੇ ਮੇਰੇ ਨਾਲ ਤੋਰ ਦਿਓ ਇਨ੍ਹਾਂ ਨੂੰ ਵਜੀਦ ਖਾਂ ਬੁਲਾਉਂਦਾ ਹੈ ਤਾਂ ਮਾਤਾ ਜੀ ਨੇ ਬੜੀ ਚਿੰਤਾ ਕੀਤੀ ਕਿ ਖਬਰੇ ਇਨ੍ਹਾਂ ਮਸੂਮਾਂ ਨੂੰ ਕੀ ਕਰਨਗੇ ਤਾਂ ਮਾਤਾ ਜੀ ਨੂੰ ਹੌਂਸਲਾ ਦੇ ਕੇ ਫਤਹਿ ਸਿੰਘ ਬੋਲਿਆ—

*ਫਤਹਿ ਸਿੰਘ ਜੀ ਬੋਲਿਆ ਸੁਣ ਮਾਤਾ ਮੇਰੀ । ਕੀ ਹੈ ਸਾਨੂੰ ਆਖਦੀ ਇਹ ਚਿੰਤਾ ਤੇਰੀ । ਕਿਉਂ ਭੈ ਰਖਦੀ ਮੌਤ ਦਾ ਹੋ ਬੁਢੀ ਠੇਰੀ । ਸਗੋਂ ਤੈਨੂੰ ਹੈ ਚਾਹੀਦਾ ਦੇਹ ਅਸਾਂ ਦਲੇਰੀ । ਭਾਣੇ ਦੇ ਵਿਚ ਕਰੇਗਾ ਜੋ ਹੇਰਾ ਫੇਰੀ। ਮਨਮੁਖ ਗੁਰ ਥੋਂ ਸਿਖ ਸੋ ਨਹੀ ਲਗੇ ਡੇਰੀ । ਅਗਾ ਪਿਛਾ ਦਿਨਾਂ ਦਾ ਨਹੀਂ ਗੱਲ ਵਧੇਰੀ । ਜੋ ਜੰਮਿਆ ਸੋ ਮਰੇਗਾ ਮਾਤਾ ਇਕ ਵੇਰੀ। ਸਾਨੂੰ ਹੁਣ ਤੂੰ ਤੋਰ ਕੇ ਕਰ ਖੁਸ਼ੀ ਘਨੇਰੀ । ਚਾਰ ਦਿਨਾਂ ਦੇ ਜੀਵਨਾ ਫਿਰ ਮਿਟੀ ਢੇਰੀ।*

ਜਦ ਇਸ ਤਰ੍ਹਾਂ ਦੇ ਹੌਂਸਲੇ ਭਰੇ ਬਚਨ ਸ਼ੇਰ ਦੇ ਮੂੰਹੋਂ ਸੁਣੇ ਤਾਂ ਮਾਤਾ ਜੀ ਨੇ ਅਸੀਸ ਦਿਤੀ ਕਿ ਬਚਿਓ ਗੁਰੂ ਜੀ ਤੁਹਾਡੇ ਅੰਗ ਸੰਗ ਹੈ । ਕਿਸੇ ਤਰ੍ਹਾਂ ਡੋਲਨਾ ਨਹੀਂ, ਧਰਮ ਨੂੰ ਸਿਰ ਦੇ ਨਾਲ ਨਿਭਾਉਣਾ । ਇਸ ਤਰ੍ਹਾਂ

ਦੀ ਸਿਖਿਆ ਦੇ ਕੇ ਦੋਵੇਂ ਲਾਲ ਤੋਰ ਦਿਤੇ ਤੇ ਆਪ ਬਾਰੀ ਥਾਣੀਂ ਵੇਖਣ ਲਗੀ । ਜਦ ਦੋਵੇਂ ਸ਼ੇਰ ਕਚਹਿਰੀ ਵਿਚ ਪੁਜੇ ਤਾਂ ਗੱਜ ਕੇ ਵਾਹਿਗੁਰੂ ਜੀ ਕੀ ਫਤਹਿ ਬੁਲਾਈ। ਜਿਸ ਨੂੰ ਸੁਣਦੇ ਸਾਰ ਕਚਹਿਰੀ ਹੈਰਾਨ ਹੋ ਗਈ ਤਾਂ ਇਕ ਦੁਸ਼ਟ ਸੁਚਾ ਨੰਦ ਖਤਰੀ ਨੇ ਆਖਿਆ ਬਚਿਓ ਹੋਸ਼ ਕਰੋ । ਇਥੇ ਖਾਨ ਸਾਹਿਬ ਜੀ ਦੇ ਸਾਹਮਣੇ ਸਿਰ ਨਿਵਾ ਕੇ ਸਲਾਮ ਆਖੋ ਤੇ ਆਪਣੀ ਜਾਨ ਬਖਸ਼ੀ ਵਾਸਤੇ ਮਾਫੀ ਮੰਗੋ ਤਾਂ ਸਾਹਿਬ ਜੋਰਾਵਰ ਸਿੰਘ ਜੀ ਆਖਿਆ ਸਾਨੂੰ ਗੁਰੂ ਜੀ ਨੇ ਇਹੋ ਦੱਸਿਆ ਹੋਇਆ ਕਿ ਜਿਥੇ ਜਾਓ ਫਤਹਿ ਗਜਾਉਣੀ ਤੇ ਸਿਰ ਇਕ ਅਕਾਲ ਪੁਰਖ ਦੇ ਅਗੇ ਹੀ ਝੁਕਾਉਣਾ । ਤੇਰੇ ਜੈਸੇ ਪੇਟ ਪਾਲੂਆਂ ਤੇ ਧਰਮ ਨੂੰ ਕਲੰਕਿਤ ਕਰਨ ਵਾਲਿਆਂ ਦੇ ਸਰੀਰ ਨੂੰ ਕੀੜਿਆਂ ਨੇ ਵੀ ਨਹੀਂ ਖਾਣਾ । ਜਦ ਇਸ ਤਰ੍ਹਾਂ ਦੇ ਨਿਡਰ ਬਚਨ ਸੁਣੇ ਤਾਂ ਵਜੀਦਾ ਆਖਣ ਲਗਾ, ਵੇਖੋ ਬਚਿਓ ! ਸਾਨੂੰ ਸ਼ਰਾ ਸ਼ਰੀਫ ਦੱਸਦੀ ਹੈ ਕਿ ਮਸੂਮ ਬੱਚਿਆਂ ਉਤੇ ਕਿਸੇ ਤਰ੍ਹਾਂ ਦਾ ਜੁਲਮ ਨਾ ਕੀਤਾ ਜਾਵੇ। ਇਸ ਲਈ ਜੇ ਤੁਸੀਂ ਦੀਨ ਇਸਲਾਮ ਨੂੰ ਮੰਨ ਲਵੋ ਤਾਂ ਤੁਹਾਡੀ ਜਾਨ ਬਖਸ਼ੀ ਕੀਤੀ ਜਾਂਦੀ ਹੈ ਤੇ ਨਾਲ ਹੀ ਵਡੇ ਵਡੇ ਖਾਨ ਤੁਹਾਨੂੰ ਆਪਣੀਆਂ ਧੀਆਂ ਦੇ ਡੋਲੇ ਦੇ ਦੇਣਗੇ ਤੇ ਸਾਰੇ ਮੁਸਲਮਾਨ ਤੁਹਾਨੂੰ ਪੀਰ ਕਰਕੇ ਪੂਜਣਗੇ । ਤੁਸਾਂ ਅਜੇ ਸੰਸਾਰ ਦਾ ਸੁਖ ਕੋਈ ਨਹੀਂ ਡਿਠਾ ਦੀਨ ਮੁਹੰਮਦੀ ਵਿਚ ਆਣ ਕੇ ਮੌਜ ਬਹਾਰਾਂ ਕਰੋਗੇ। ਇਹ ਸੁਣ ਕੇ ਸਾਹਿਬਜ਼ਾਦਿਆਂ ਉੱਤਰ ਦਿਤਾ ।

*ਜੈਸੇ—*

*ਬੋਲੇ ਬੋਲ ਕਬੋਲ ਤੂੰ ਸਭ ਬੇ ਅੰਦਾਜਾ । ਗੁਰ ਪੂਰੇ ਨੇ ਡੋਬਿਆ ਇਹ ਤੁਸਾਂ ਜਹਾਜਾ । ਤੇਰੇ ਵਸ ਨਾ ਮੂਰਖਾ ਇਹ ਧੁਰ ਦਾ ਵਾਜਾ । ਪੰਥ ਖਾਲਸਾ ਦਿਸਦਾ ਕੌਮਾਂ ਦਾ ਰਾਜਾ। ਤਿਸ ਨੂੰ ਅਸੀਂ ਤਿਆਗ ਕੇ ਨਹੀਂ ਕਰੇ ਕੁਕਾਜਾ। ਪੱਲੇ ਸਚ ਅਸਾਡੜੇ ਨਹੀਂ ਕੂੜ ਵਿਹਾਜਾ । ਤੂੰ ਸੂਬਾ ਸਰਹੰਦ ਦਾ ਔਰੰਗੇ ਸਾਜਾ। ਪਿਤਾ ਅਸਾਂ ਦਾ ਸਚਾ ਪਾਤਸ਼ਾਹ ਦੋ ਲੋਕਾਂ ਰਾਜਾ । ਸਿੰਘ ਖਾਣਗੇ ਤੁਸਾਂ ਨੂੰ ਕਰ ਮੇਵਾ ਖਾਜਾ। ਕਰ ਲੈ ਜੋ ਜੀ ਆਉਂਦੀ ਸਭ ਬੇਨਿਮਾਜਾ ।*

ਜਦ ਇਹ ਨਿਰਭੈ ਰਿਦੇ ਤੋਂ ਨਿਕਲੇ ਹੋਏ ਬਚਨ ਵਜੀਦ ਖਾਂ ਨੇ ਸੁਣੇ ਤਾਂ ਸਤੇ ਕਪੜੇ ਅੱਗ ਲਗ ਉਠੀ । ਤਦ ਇਕ ਫਤਾ ਨਾਮੀ ਪਠਾਣ (ਜਿਸ ਦਾ ਪਿਤਾ ਗੁਰੂ ਸਾਹਿਬ ਜੀ ਨੇ ਮਾਰਿਆ ਸੀ) ਨੂੰ ਆਖਣ ਲਗਾ ਕਿ ਤੇਰਾ ਪਿਉ ਏਨਾਂ ਦੇ ਪਿਤਾ ਨੇ ਮਾਰਿਆ ਸੀ ਤੂੰ ਇਨ੍ਹਾਂ ਨੂੰ ਮਾਰ ਕੇ ਆਪਣਾ ਬਦਲਾ ਲੈ ਲੈ, ਤਾਂ ਉਸ ਨੇ ਆਖਿਆ ਖਾਨ ਜੀ ਇਨ੍ਹਾਂ ਬਚਿਆਂ ਨੂੰ ਮਾਰ ਕੇ ਮੈਂ ਕਦੇ ਨਹੀਂ ਬਦਲਾ ਲੈ ਸਕਦਾ ਹਾਂ ਜੇ ਕਿਤੇ ਮੈਦਾਨ ਜੁਟੇ ਵਿਚ ਗੁਰੂ ਨੂੰ ਮਾਰਾਂ ਤਾਂ ਬਦਲਾ ਲਿਆ ਜਾਂਦਾ ਹੈ । ਇਨ੍ਹਾਂ ਬਚਿਆਂ ਨੂੰ ਮਾਰਨਾ ਕਾਇਰਪੁਣਾ ਹੈ, ਬਹਾਦਰੀ ਨਹੀਂ। ਇਸ ਦੇ ਬਚਨ ਸੁਣ ਕੇ ਖਾਨ ਮਲੇਰ ਕੋਟਲਾ ਨੇ ਹੱਥ ਜੋੜ ਕੇ ਕਿਹਾ ਖਾਨ ਸਾਹਿਬ ਜੀ ਇਹ ਬਚੇ ਨਿਰਦੋਸ਼ ਹਨ । ਇਸ ਲਈ ਮੈਂ ਖੁਦਾ ਦਾ ਵਾਸਤਾ ਪਾ ਕੇ ਆਖਦਾ ਹਾਂ, ਇਨ੍ਹਾਂ ਦੀ ਜਾਨ ਬਖਸ਼ੀ ਕਰ। ਤੇਰੀ ਬਹੁਤ ਨੇਕੀ ਹੋਵੇਗੀ। ਜਿਸ ਨੂੰ ਸੁਣ ਕੇ ਕੁਝ ਵਜੀਦਾ ਕੰਬਿਆ ਤੇ ਚਿਤ ਜਰਾ ਨਰਮ ਹੋ ਗਿਆ। ਪਰ ਕੋਲੋਂ ਪਾਪੀ ਸੁਚਾ ਨੰਦ ਖਤਰੀ ਨੇ ਆਖਿਆ ਖਾਨ ਜੀ, ਇਕ ਗੁਰੂ ਗੋਬਿੰਦ ਸਿੰਘ ਸੀ ਜਿਸ ਨੇ ਬਾਈਧਾਰ ਪਹਾੜ ਦੇ ਰਾਜਿਆਂ ਤੇ ਸਾਰੀ ਸ਼ਾਹੀ ਫੌਜ ਨੂੰ ਨਕ ਚਨੇ ਚਬਾ ਰਖੇ ਸਨ ਭਲਾ ਜੇ ਇਹ ਦੋਵੇਂ ਜੀਉਂਦੇ ਰਹੇ ਤਾਂ ਪਕ ਜਾਨ ਲੈ ਮੁਸਲਮਾਨਾਂ ਦਾ ਖੁਰਾ ਖੋਜ ਨਹੀਂ ਛਡਣਗੇ । ਸੱਪ ਨੂੰ ਮਾਰਨਾ ਤੇ ਉਸ ਦੇ ਬਚਿਆਂ ਤੇ ਤਰਸ ਕਰਨਾ ਇਹ ਕਿਧਰ ਦੀ ਸਿਆਣਪ ਹੈ । ਮੇਰਾ ਕਿਹਾ ਮੰਨੋ ਤਾਂ ਇਨ੍ਹਾਂ ਨੂੰ ਮਾਰਨਾ ਹੀ ਚੰਗਾ ਹੈ । ਜੇ ਏਨਾਂ ਨੂੰ ਨਾ ਮਾਰੇਂਗਾ ਤਾਂ ਯਾਦ ਰਖ ਤੈਨੂੰ ਪਛਤਾਉਣਾ ਪਵੇਗਾ। ਬਸ ਫਿਰ ਉਸੇ ਵੇਲੇ ਜਲਾਦ ਸਦੇ ਗਏ ਤੇ ਹੁਕਮ ਹੋ ਗਿਆ, ਕਿਲ੍ਹੇ ਦੀ ਕੰਧ ਗਿਰਾ ਕੇ ਉਸ ਵਿਚ ਜੀਊਂਦੇ ਹੀ ਚਿਣ ਦਿਓ। ਕਿਲ੍ਹੇ ਦੀ ਕੰਧ ਗਿਰਾਈ ਗਈ ਤੇ ਦੋਵੇਂ ਲਾਲ ਖੜੇ ਕਰਕੇ ਉਸਾਰੀ ਲਗ ਗਈ। ਜਦ ਛਾਤੀਆਂ ਤੀਕਰ ਚਿਣੇ ਗਏ ਤਾਂ ਵਜੀਦਾ ਕੰਧ ਦੇ ਪਾਸ ਆਇਆ ਤੇ ਆਖਣ ਲਗਾ, ਓ ਨਾਦਾਨ ਬਚਿਓ ! ਅਜੇ ਵੀ ਵੇਲਾ ਹੈ ਮੇਰਾ ਕਹਿਣਾ ਮੰਨ ਕੇ ਦੀਨ ਇਸਲਾਮ ਕਬੂਲ ਕਰੋ ਕਿਉਂ ਨਾਹਕ ਜਾਨ ਗਵਾਉਂਦੇ ਹੋ । ਜਦ ਦੋ ਦਿਨ ਰੱਖ ਕੇ ਇਸ ਤਰ੍ਹਾਂ ਲਾਲਚ ਤੇ ਡਰਾਵੇ ਦੇ ਚੁਕੇ । ਜਿਨ੍ਹਾਂ ਦਾ ਅਸਰ ਬੱਚਿਆਂ ਤੇ ਨਾ ਪਿਆ ਅਗੋਂ ਸਾਹਿਬਜ਼ਾਦਿਆਂ ਨੇ ਗੱਜ ਕੇ ਉਤਰ ਦਿਤਾ, ਹੇ ਦੁਸ਼ਟ ! ਸਾਨੂੰ ਜਾਨ ਪਿਆਰੀ ਨਹੀਂ, ਕੇਵਲ ਧਰਮ ਪਿਆਰਾ ਹੈ । ਤੁਹਾਡੀ ਬਾਦਸ਼ਾਹੀ ਜਾ

ਹੁਣ ਅੰਤ ਹੋ ਗਿਆ ਹੈ । ਜਾਹ ਹੁਣ ਸਾਡੇ ਸਾਹਮਣੇ ਬਕਵਾਸ ਨਾ ਕਰ। ਤਦ ਵਜੀਦਾ ਭਾਵੇਂ ਚਲਿਆ ਤਾਂ ਗਿਆ ਪਰ ਮਨ ਫਿਟਕਾਰ ਨਾਲ ਜਾਣ ਗਿਆ ਕਿ ਹੁਣ ਜ਼ਰੂਰ ਸਾਡੇ ਉਤੇ ਖੁਦਾਈ ਦਾ ਕਹਿਰ ਕੜਕੇਗਾ। ਜਦ ਇਹ ਗੁਰੂ ਜੀ ਦੇ ਲਾਲ ਕੰਧ ਵਿਚ ਇਕ ਦੂਜੇ ਨੂੰ ਦਲੇਰੀ ਦਿੰਦੇ ਤੇ ਗੁਰਬਾਣੀ ਦਾ ਪਾਠ ਕਰਦੇ ਹੋਏ ਕੰਧ ਵਿਚ ਲੁਕ ਗਏ ਤੇ ਕੌਮੀ ਕੁਰਬਾਨੀ ਕਰਕੇ ਸਚਖੰਡ ਗੁਰਪੁਰੀ ਵਿਚ ਜਾ ਬਿਰਾਜੇ ਤਾਂ ਉਸੇ ਵੇਲੇ ਬੜਾ ਭਿਆਨਕ ਭੁਚਾਲ ਆਇਆ ਜਿਸ ਕਰਕੇ ਉਹ ਕੰਧ ਡਿਗ ਪਈ ਤੇ ਸਾਹਿਬਜ਼ਾਦਿਆਂ ਦੀਆਂ ਲੋਥਾਂ ਮੈਦਾਨ ਵਿਚ ਦਿਸਣ ਲਗੀਆਂ ਤੇ ਸਾਰੀ ਨਗਰੀ ਵਿਚ ਹਾਹਾਕਾਰ ਮਚ ਗਈ ਤੇ ਆਪ ਮੁਹਾਰੇ ਲੋਕ ਵਜੀਦੇ ਨੂੰ ਫਿਟਕਾਰ, ਸੁਚੇ ਨੂੰ ਧ੍ਰਿਕਾਰ ਪਾਉਣ ਲਗ ਪਏ ਤੇ ਪੱਕੀ ਤਰ੍ਹਾਂ ਜਾਣ ਬੈਠੇ ਕਿ ਹੁਣ ਜ਼ਰੂਰ ਹੀ ਸਿੰਘ ਇਸ ਨਗਰੀ ਦੀ ਇਟ ਨਾਲ ਇਟ ਖੜਕਾਉਣਗੇ । ਕਈ ਤਰ੍ਹਾਂ ਦੀਆਂ ਦੁਖ ਭਰੀਆਂ ਗੱਲਾਂ ਹੋਣ ਲਗੀਆਂ।

ਇਧਰ ਉਹ ਨੌਕਰ ਜੋ ਅਨੰਦਪੁਰ ਤੋਂ ਮਾਤਾ ਜੀ ਦੇ ਨਾਲ ਆਇਆ ਸੀ ਤੇ ਸਰਹੰਦ ਪੁਜਣ ਤੋਂ ਪਹਿਲਾਂ ਮਾਤਾ ਜੀ ਨੇ ਭੇਜਿਆ ਸੀ ਕਿ ਕਿਤੋਂ ਗੁਰੂ ਸਾਹਿਬ ਦਾ ਪਤਾ ਕਢੋ ਉਹ ਵੀ ਖੋਜ ਭਾਲ ਕਰਕੇ ਮਾਤਾ ਜੀ ਦੇ ਪਾਸ ਆ ਪੁਜਾ । ਕਹਿਣ ਲਗਾ ਮਾਤਾ ਜੀ ਕਿਤੇ ਪਤਾ ਨਹੀਂ ਲਗਾ ਤਾਂ ਮਾਤਾ ਜੀ ਆਖਿਆ ਜਾਹ ਕਚਹਿਰੀ ਵਲ ਬੱਚੇ ਗਏ ਹਨ ਉਹਨਾਂ ਦੀ ਖਬਰ ਲੈ ਤਾਂ ਉਹ ਛੇਤੀ ਨਾਲ ਕਚਹਿਰੀ ਵਲ ਗਿਆ ਤਾਂ ਪਤਾ ਲਗਾ ਕਿ ਦੋਵੇਂ ਸਾਹਿਬਜ਼ਾਦੇ ਕੰਧਾਂ ਵਿਚ ਚਿਣੇ ਗਏ ਹਨ ਤਾਂ ਉਥੇ ਗਿਆ ਤਾਂ ਲੋਥਾਂ ਪਈਆਂ ਡਿਠੀਆਂ । ਜਿਸ ਕਰਕੇ ਅੱਖਾਂ ਅਗੇ ਹਨੇਰੀ ਆ ਗਈ ਤੇ ਸੋਚਣ ਲਗਾ ਹੁਣ ਮਾਤਾ ਜੀ ਨੂੰ ਕੀ ਆਖਾਂਗਾ । ਓੜਕ ਉਹ ਸਲ ਨਾ ਸਹਾਰ ਸਕਿਆ ਤੇ ਫਤੇ ਸਿੰਘ ਦੀ ਕਮਰ ਨਾਲੋਂ ਕਟਾਰ ਖੋਲ੍ਹ ਕੇ ਆਪਣੇ ਢਿਡ ਵਿਚ ਮਾਰ ਲਈ ਤੇ ਉਨ੍ਹਾਂ ਦੇ ਪਾਸ ਡਿਗ ਕੇ ਗੁਰਪੁਰੀ ਨੂੰ ਸਿਧਾਰ ਗਿਆ ।

## ਲਾਲਾ ਟੋਡਰ ਮਲ ਨੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨਾ

ਹੁਣ ਇਹ ਸਾਰਾ ਸਮਾਚਾਰ ਇਕ ਟੋਡਰ ਮਲ ਨਾਮ ਦੇ ਸਹਿਜਧਾਰੀ ਸਿੱਖ

ਨੇ ਜਦ ਸੁਣਿਆ ਤਾਂ ਇਹ ਖਿਆਲ ਕਰ ਕੇ ਕਿ ਭਾਵੇਂ ਮੇਰਾ ਸਾਰਾ ਘਰ ਲਗ ਜਾਵੇ ਪਰ ਸਾਹਿਬਜ਼ਾਦਿਆਂ ਨੂੰ ਛੁਡਾ ਲਵਾਂਗਾ । ਸਰਹੰਦ ਪੁਜਾ ਪਰ ਅਗੇ ਭਾਣਾ ਵਰਤ ਚੁੱਕਿਆ ਸੀ ਜਿਸ ਕਰਕੇ ਮਾਤਾ ਜੀ ਤੇ ਸਾਹਿਬਜ਼ਾਦੇ ਤਾਂ ਸ਼ਹੀਦ ਹੋ ਗਏ ਪਰ ਧਰਮ ਨੂੰ ਲੀਕ ਨਹੀਂ ਲਗਣ ਦਿਤੀ ਤੇ ਮੈਂ ਇਹ ਵੀ ਸੁਣਿਆ ਹੈ ਕਿ ਚਮਕੌਰ ਦੇ ਯੁਧ ਵਿਚ ਗੁਰੂ ਸਾਹਿਬ ਜੀ ਵਡੇ ਸਾਹਿਬਜ਼ਾਦਿਆਂ ਸਣੇ ਸ਼ਹੀਦ ਹੋ ਗਏ ਹਨ । ਇਹ ਸਾਰੀ ਗੱਲ ਸੁਣ ਕੇ ਮਾਤਾ ਜੀ ਨੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਸ਼ੁਕਰ ਕੀਤਾ ਕਿ ਅਜ ਮੈਂ ਸੁਪਤੀ ਹੋਈ ਹਾਂ । ਜਿਸ ਦਾ ਸਾਰਾ ਹੀ ਪਰਿਵਾਰ ਦੇਸ਼ ਰਖਿਆ ਵਾਸਤੇ ਬਲੀਦਾਨ ਹੋ ਚੁਕਾ ਹੈ ਤੇ ਨਾਲ ਹੀ ਯਾਚਨਾ ਕੀਤੀ ਕਿ ਮੈਨੂੰ ਵੀ ਪਰਿਵਾਰ ਦੇ ਨਾਲ ਹੀ ਸੱਦ ਲਿਆ ਜਾਵੇ । ਬਸ ਸ੍ਰੀ ਵਾਹਿਗੁਰੂ ਦਾ ਨਾਮ ਲੈ ਕੇ ਮਾਤਾ ਜੀ ਨੇ ਵੀ ਪ੍ਰਾਣ ਤਿਆਗ ਦਿਤੇ ਤਾਂ ਟੋਡਰ ਮਲ ਨੇ ਬਹੁਤ ਸਾਰਾ ਧਨ ਦੇ ਕੇ ਜਮੀਨ ਲਈ ਤੇ ਸਾਰੀਆਂ ਲੋਥਾਂ ਦਾ ਸਸਕਾਰ ਕੀਤਾ। ਜਿਥੇ ਹੁਣ ਜੋਤੀ ਸਰੂਪ ਗੁਰਦੁਆਰਾ ਇਸ ਯਾਦਗਾਰ ਵਿਚ ਸਜ ਰਿਹਾ ਹੈ ।

## ਗੁਰੂ ਜੀ ਦਾ ਚਮਕੌਰੋਂ ਨਿਕਲਣ ਪਿਛੋਂ ਦਾ ਬ੍ਰਿਤਾਂਤ

ਪਿਆਰੇ ਪਾਠਕ ਜੀ ! ਆਓ ਹੁਣ ਗੁਰੂ ਸਾਹਿਬ ਜੀ ਦਾ ਪਤਾ ਕਢੀਏ ਕਿ ਇਕਲੇ ਚਮਕੌਰ ਤੋਂ ਨਿਕਲ ਕੇ ਕਿਥੇ ਪੁਜੇ ਹਨ । ਜਦ ਗੁਰੂ ਸਾਹਿਬ ਚਮਕੌਰ ਤੋਂ ਨਿਕਲੇ ਤਾਂ ਹੱਲੇ ਵਿਚ ਆਪ ਜੀ ਦਾ ਜੋੜਾ ਵੀ ਉਥੇ ਹੀ ਰਹਿ ਗਿਆ। ਅਜੇ ਮੂੰਹ ਹਨੇਰਾ ਹੀ ਸੀ ਕਿ ਖੇੜੀ ਦੇ ਪਾਸ ਪੁਜੇ ਜਿਥੇ ਅਲਫੂ ਤੇ ਗਾਮੂ ਮਹੀਂ ਚਾਰਦੇ ਸਨ ਤਾਂ ਉਹ ਗੁਰੂ ਜੀ ਨੂੰ ਦੇਖ ਕੇ ਰੌਲਾ ਪਾਉਣ ਲਗੇ ਕਿ ਮੁਸਲਮਾਨੋ ਭਜੋ ਗੁਰੂ ਅਕੇਲਾ ਹੀ ਜਾਂਦਾ ਜੇ ਫੜ ਲਓ, ਤਾਂ ਗੁਰੂ ਜੀ ਨੇ ਕੁਝ ਪਦਾਰਥ ਜੋ ਪਾਸ ਸੀ ਦੇ ਕਰ ਚੁਪ ਕਰਾਉਣਾ ਚਾਹਿਆ ਪਰ ਉਹ ਮੂਰਖ ਗੁੱਜਰ ਚੁਪ ਨਾ ਕੀਤੇ ਅਰ ਗੁਰੂ ਜੀ ਨੇ ਤਲਵਾਰ ਨਾਲ ਦੋਹਾਂ ਦਾ ਸਿਰ ਵਢ ਕੇ ਨਰਕ ਵਿਚ ਸੁਟੇ ਅਰ ਆਪ ਦਿਨ ਚੜ੍ਹਦੇ ਨੂੰ ਬਹਿਲੋਲ ਪੁਰ ਪੁਜੇ ਪਰ ਇਸ ਤੋਂ ਇਕ ਰਾਤ ਸੰਘਣੇ ਬਨ ਵਿਚ ਕਟੀ । ਦਿਨ ਦਾ ਥਕੇਵਾਂ ਹੋਣ ਕਰਕੇ ਦੋ ਤਿੰਨ ਇਟਾਂ ਸਰਾਹਣੇ ਰੱਖ ਕੇ ਸੁਤੇ ਤੇ ਇਥੇ ਹੀ— 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ' ਸ਼ਬਦ ਉਚਾਰਨ ਕੀਤਾ ਜੋ

ਅਗਲੇ ਦਿਨ ਗੁਲਾਬੇ ਦੇ ਘਰ ਪੁਜੇ ਪਰ ਉਸ ਨੇ ਘਰ ਨਾ ਵੜਨ ਦਿਤਾ ਤਾਂ ਗੁਰੂ ਜੀ ਕੰਧ ਟੱਪ ਕੇ ਉਸ ਦੇ ਘਰ ਗਏ ਤਾਂ ਉਸ ਪ੍ਰਸ਼ਾਦਿ ਛਕਾਇਆ।

# ਕਾਜੀ ਪੀਰ ਮੁਹੰਮਦ ਨੂੰ ਮਿਲਣਾ ਤੇ ਨਬੀ ਖਾਂ ਗਨੀ ਖਾਂ ਨੇ ਸੇਵਾ ਕਰਨੀ

ਗੁਰੂ ਜੀ ਬਹਿਲੋਲ ਪੁਰ ਵਿਚ ਕਾਜੀ ਪੀਰ ਮੁਹੰਮਦ ਦੇ ਘਰ ਪੁਜੇ ਜੋ ਛੋਟਾ ਹੁੰਦਾ ਮਹਾਰਾਜ ਜੀ ਨਾਲ ਪੜ੍ਹਦਾ ਰਿਹਾ ਸੀ। ਉਸ ਨੇ ਬਾਲਸਖਾਈ ਦੀ ਮਿਤ੍ਰਤਾ ਦਾ ਪੂਰਾ ਪਖ ਕੀਤਾ। ਇਥੇ ਗੁਰੂ ਜੀ ਉਸਦੀ ਬੇਨਤੀ ਕਰਨ ਤੇ ਇਸ ਦੇ ਘਰੋਂ ਪ੍ਰਸ਼ਾਦ ਵੀ ਛਕਿਆ ਤੇ ਉਸੇ ਦੀ ਸਲਾਹ ਨਾਲ ਮਾਛੀਵਾੜੇ ਦੇ ਪਾਸ ਗਨੀ ਖਾਂ ਤੇ ਨਬੀ ਖਾਂ ਦੇ ਬਾਗ ਵਿਚ ਜਾ ਬਿਰਾਜੇ। ਜਦ ਉਹ ਦੋਵੇਂ ਭਰਾ ਬਾਗ ਵਿਚ ਆਏ ਤਾਂ ਕੀ ਵੇਖਦੇ ਹਨ ਕਿ ਗੁਰੂ ਜੀ ਨੰਗੇ ਧੜ ਬੈਠੇ ਹਨ ਤਾਂ ਬੜੇ ਹੈਰਾਨ ਹੋਏ ਤੇ ਗੁਰੂ ਜੀ ਤੋਂ ਸਾਰਾ ਪ੍ਰਸੰਗ ਸੁਣ ਕੇ ਰੋਣ ਲਗ ਪਏ। ਓੜਕ ਗੁਰੂ ਜੀ ਨੂੰ ਔਖਾ ਸਮਾਂ ਜਾਣ ਕੇ ਘਰ ਲੈ ਗਏ। ਆਪਣੀ ਕ੍ਰਿਤਗਯਤਾ ਪੂਰੀ ਤਰ੍ਹਾਂ ਦਸੀ ਕਿਉਂਕਿ ਕਈ ਵਾਰ ਗੁਰੂ ਜੀ ਦੇ ਪਾਸ ਘੋੜੇ ਵੇਚ ਕੇ ਆਏ ਹੋਏ ਸਨ। ਇਸੇ ਪੱਖ ਨਾਲ ਗੁਰੂ ਜੀ ਦੀ ਸੇਵਾ ਤੇ ਕਾਜੀ ਪੀਰ ਮੁਹੰਮਦ ਦੀ ਸਲਾਹ ਨਾਲ ਗੁਰੂ ਜੀ ਨੂੰ ਕਾਲੇ ਕਪੜੇ ਪੁਆਏ ਤੇ ਉਚ ਦੇ ਪੀਰ ਦੀ ਸ਼ਕਲ ਬਣਾਈ। ਇਸ ਵੇਲੇ ਧਰਮ ਸਿੰਘ, ਮਾਨ ਸਿੰਘ ਤੇ ਦਯਾ ਸਿੰਘ ਜੋ ਚਮਕੌਰ ਤੋਂ ਨਾਲ ਨਿਕਲੇ ਸਨ ਵੀ ਆਣ ਮਿਲੇ। ਉਹਨਾਂ ਦੇ ਕਪੜੇ ਵੀ ਕਾਲੇ ਕੀਤੇ ਗਏ ਤੇ ਗੁਰੂ ਜੀ ਨੂੰ ਮੰਜੇ ਉਤੇ ਬਿਠਾਲ ਕੇ ਦੋਵੇਂ ਭਰਾ ਪਠਾਨ ਤੇ ਦੋ ਸਿੱਖਾਂ ਨੇ ਮੰਜਾ ਚੁਕਿਆ ਤੇ ਕਾਜੀ ਪੀਰ ਮੁਹੰਮਦ ਚੌਰ ਕਰਨ ਲਗਾ ਤੇ ਮਾਛੀਵਾੜੇ ਤੋਂ ਬਾਹਰ ਲੈ ਕੇ ਨਿਕਲੇ। ਭਾਵੇਂ ਸ਼ਾਹੀ ਫੌਜ ਜੋ ਖੋਜ ਭਾਲ ਕਰਦੀ ਫਿਰਦੀ ਸੀ ਨੇ ਆਣ ਵੀ ਘੇਰਿਆ ਤੇ ਖਾਣਾ ਖਾਣ ਨੂੰ ਮਜਬੂਰ ਕੀਤਾ ਪਰ ਇਹਨਾਂ ਨੇਕ ਚਿਤ ਮੁਸਲਮਾਨਾਂ ਆਖਿਆ ਕਿ ਪੀਰ ਸਾਹਿਬ ਜੀ ਨੇ ਬਾਰਾਂ ਵਰ੍ਹੇ ਦਾ ਰੋਜ਼ਾ ਰਖਿਆ ਹੈ ਜਿਸ ਕਰਕੇ ਸਿੱਖਾਂ ਨੇ ਖਾਣਾ ਉਹਨਾਂ ਨਾਲ ਖਾਧਾ ਤਦ ਇਹ ਤਿੰਨੇ ਮੁਸਲਮਾਨ ਗੁਰੂ ਜੀ ਨੂੰ ਕੁਝ ਦੂਰ ਛਡ ਕੇ ਮੁੜ ਆਏ।

# ਮਾਲਵੇ ਵਿਚਰਨਾ

ਹੁਣ ਇਥੇ ਵਿਚਾਰਨ ਵਾਲੀ ਗੱਲ ਹੈ ਕਿ ਇਸ ਔਖੇ ਵੇਲੇ ਗੁਰੂ ਜੀ ਨੇ ਮੁਸਲਮਾਨਾਂ ਦੇ ਘਰ ਕਿਉਂ ਆਸਰਾ ਲਿਆ ਉਹ ਇਸ ਵਾਸਤੇ ਕਿ ਗੁਰੂ ਜੀ ਨੂੰ ਉਸ ਵੇਲੇ ਨਿਸਚਾ ਹੋ ਗਿਆ ਕਿ ਹਿੰਦੂ ਕੌਮ ਕਾਇਰ ਤੇ ਨਾ ਸ਼ੁਕਰੀ ਹੈ, ਜਿਸ ਕਰਕੇ ਮੁਸਲਮਾਨਾਂ ਦੇ ਹੀ ਰਹਿਣਾ ਚੰਗਾ ਜਾਤਾ, ਜੇ ਕਦੇ ਇਸ ਵੇਲੇ ਕਿਸੇ ਹਿੰਦੂ ਦੇ ਘਰ ਰਹਿੰਦੇ ਤਾਂ ਜ਼ਰੂਰ ਹੀ ਬੁਰਾ ਸਲੂਕ ਕਰਦਾ। ਜਿਹਾ ਕਿ ਗੰਗੇ ਨੂੰ ਤੇ ਰੋਪੜ ਵਾਲੇ ਬ੍ਰਾਹਮਣ ਨੂੰ ਵੇਖ ਚੁਕੇ ਹੋ। ਸੋ ਇਹ ਵੀਚਾਰ ਆਪ ਦਾ ਠੀਕ ਹੀ ਨਿਕਲਿਆ। ਇਥੋਂ ਚਲ ਕੇ ਗੁਰੂ ਜੀ ਘੁੰਘਰਾਲੀ ਨਾਮ ਪਿੰਡ ਵਿਚ ਪੁਜੇ। ਜਿਥੇ ਆਪ ਨੂੰ ਝੰਡਾ ਮਿਸਤ੍ਰੀ ਮਿਲਿਆ ਤੇ ਬੜੇ ਪਿਆਰ ਤੇ ਪ੍ਰੇਮ ਨਾਲ ਸੇਵਾ ਕੀਤੀ। ਇਕ ਤੀਰ ਤੇ ਇਕ ਤਲਵਾਰ ਗੁਰੂ ਜੀ ਦੀ ਭੇਟਾ ਕੀਤੀ। ਗੁਰੂ ਜੀ ਸਤਿਨਾਮ ਦਾ ਉਪਦੇਸ਼ ਦਿਤਾ ਤੇ ਇਥੋਂ ਚਲ ਕੇ ਥੇਹੜੀ ਪਿੰਡ ਵਿਚ ਮਹੰਤ ਕਿਰਪਾਲ ਦੇ ਡੇਰੇ ਪੁਜੇ ਅਰ ਇਸ ਮੂਰਖ ਨੇ ਡੇਰੇ ਵਿਚ ਨਾ ਠਹਿਰਨ ਦਿਤਾ ਤਾਂ ਗੁਰੂ ਜੀ ਨੇ ਹੱਸ ਕੇ ਆਖਿਆ ਵੇਖੋ ਮਹੰਤ ਜੀ ਇਹ ਤੁਹਾਡੀ ਫਕੀਰਾਂ ਵਾਲੀ ਚਾਲ ਨਹੀਂ, ਤੂੰ ਬਾਦਸ਼ਾਹ ਤੋਂ ਡਰ ਕੇ ਫਕੀਰੀ ਨੂੰ ਲੀਕ ਲਾ ਲਈ ਹੈ ਤੂੰ ਜਾਣ ਜਿਸ ਗੱਲੋਂ ਡਰਦਾ ਹੈਂ ਓਹੀ ਗੱਲ ਤੇਰੇ ਅਗੇ ਆਵੇਗੀ ਸੋ ਇਹੋ ਹੋਈ ਕਿ ਜਦ ਗੁਰੂ ਜੀ ਚਲੇ ਗਏ ਤਾਂ ਸ਼ਾਹੀ ਫੌਜ ਨੇ ਮਹੰਤ ਨੂੰ ਜਾਨੋਂ ਮਾਰ ਕੇ ਡੇਰਾ ਲੁਟ ਲਿਆ। ਗੁਰੂ ਜੀ ਜਟ ਪੁਰੇ ਤੋਂ ਹੁੰਦੇ ਹੋਏ ਰਾਇ ਕੋਟ ਵਿਚ ਦੀ ਲੰਘੇ ਤੇ ਸੀਲੇਆਣੀ ਜਾ ਪੁਜੇ ਜਿਥੇ ਰਾਇ ਕਲ੍ਹੇ ਨੇ ਬੜੀ ਸੇਵਾ ਕੀਤੀ। ਇਥੇ ਕੁਝ ਦਿਨ ਠਹਿਰੇ ਕੰਬੋਵਾਲੀਆ ਨਿਗਾਹੀਆ ਸਿੰਘ ਵੀ ਆ ਮਿਲਿਆ, ਜਿਸ ਨੇ ਇਕ ਘੋੜਾ ਭੇਟ ਕੀਤਾ।

ਇਕ ਦਿਨ ਗੁਰੂ ਜੀ ਨੇ ਰਾਇ ਕਲ੍ਹੇ ਨੂੰ ਆਖਿਆ ਕਿ ਜਦ ਅਨੰਦਪੁਰ ਛਡਿਆ ਸੀ ਤਾਂ ਉਸ ਵੇਲੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਅਲਗ ਹੋ ਗਏ ਸਨ ਸੋ ਉਹਨਾਂ ਦਾ ਪਤਾ ਮੰਗਾਉਣਾ ਚਾਹੀਦਾ ਹੈ ਤਾਂ ਉਸੇ ਵੇਲੇ ਰਾਇ ਨੇ ਆਪਣਾ ਆਦਮੀ ਬੱਸੀ ਵਲ ਭੇਜ ਦਿਤਾ। ਜਿਸ ਨੇ ਦੂਜੇ ਦਿਨ ਹੀ ਸਾਰਾ ਸਮਾਚਾਰ ਆਣ ਦੱਸਿਆ ਤਾਂ ਗੁਰੂ ਜੀ ਦੁਸ਼ਟਾਂ ਦਾ ਜ਼ੁਲਮ ਅਰ ਬੱਚਿਆਂ ਦਾ ਪ੍ਰੇਮ ਤੇ ਪਕਿਆਂ ਰਹਿਣਾ ਸੁਣ ਕੇ ਕਰੋਪੀ ਅਰ ਪ੍ਰਸੰਨਤਾ ਵੀ ਕੀਤੀ

ਅਰ ਉਸੇ ਵੇਲੇ ਤੀਰ ਦੀ ਨੋਕ ਨਾਲ ਘਾਹ ਦੀ ਜੜ੍ਹ ਪੁਟੀ ਤਾਂ ਰਾਇ ਕਲ੍ਹੇ ਨੇ ਹੱਥ ਜੋੜ ਕੇ ਪੁਛਿਆ ਹੇ ਮਹਾਰਾਜ! ਇਹ ਕੀ ਭਾਣਾ ਵਰਤਾ ਰਹੇ ਹੋ ਤਾਂ ਗੁਰੂ ਜੀ ਆਖਿਆ ਇਨ੍ਹਾਂ ਜ਼ਾਲਮ ਤੁਰਕਾਂ ਦੀ ਬਾਦਸ਼ਾਹੀ ਦੀ ਜੜ੍ਹ ਦੇਸ਼ ਵਿਚੋਂ ਪੁਟੀ ਹੈ ਅਰ ਖਾਲਸਾ ਸਰਹੰਦ ਦੀ ਇਟ ਨਾਲ ਇਟ ਖੜਕਾਏਗਾ ਤਦ ਰਾਇ ਨੇ ਦੀਨਤਾ ਨਾਲ ਆਖਿਆ ਕਿ ਹੇ ਮਹਾਰਾਜ! ਮੈਂ ਵੀ ਤਾਂ ਮੁਸਲਮਾਨ ਹਾਂ ਮੇਰਾ ਕੀ ਹਾਲ ਹੋਊ। ਤਾਂ ਗੁਰੂ ਜੀ ਇਕ ਤਲਵਾਰ ਉਸ ਨੂੰ ਦਿਤੀ ਅਰ ਬਚਨ ਕੀਤਾ ਜਦੋਂ ਤਕ ਤੇਰੇ ਘਰ ਵਿਚ ਇਸ ਦੀ ਇਜ਼ਤ ਰਹੇਗੀ ਤਦੋਂ ਤੀਕਰ ਤੇਰੇ ਘਰਾਣੇ ਦਾ ਤੇਜ ਬਣਿਆ ਰਹੇਗਾ । ਸੋ ਇਸੇ ਤਰ੍ਹਾਂ ਹੀ ਹੋਇਆ। ਹੁਣ ਗੁਰੂ ਜੀ ਤਖਤਪੁਰ ਧਨੌਲਾ ਆਦਿ ਪਿੰਡਾਂ ਵਿਚ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਕਾਂਗੜੇ ਤੋਂ ਹੋ ਕੇ ਸੰ: ੧੭੬੧ ਨੂੰ ਦੀਨੇ ਪਿੰਡ ਆਣ ਪੁਜੇ। ਤਾਂ ਸਾਰੇ ਸਿੱਖ ਗੁਰੂ ਜੀ ਦਾ ਆਉਣਾ ਸੁਣ ਕੇ ਖੁਸ਼ੀ ਹੋਏ ਅਰ ਦਰਸ਼ਨ ਕਰਨ ਆਉਣ ਲਗੇ । ਇਕ ਦਿਨ ਲਖਮੀਰਾ ਚੌਧਰੀ ਆਇਆ ਅਰ ਬੜੀ ਹੀ ਦੀਨਤਾ ਨਾਲ ਬੇਨਤੀ ਕੀਤੀ ਤੇ ਇਥੇ ਹੀ ਇਕ ਕੋਠੀ ਗੁਰੂ ਜੀ ਦੇ ਰਹਿਣ ਲਈ ਬਣਾਈ । ਜਿਸ ਕਰਕੇ ਗੁਰੂ ਜੀ ਕੁਝ ਚਿਰ ਇਥੇ ਟਿਕੇ ਅਰ ਇਥੋਂ ਹੀ ਜ਼ਫਰਨਾਮਾ ਲਿਖ ਕੇ ਦਖਣ ਦੇਸ਼ ਵਿਚ ਭਾਈ ਦਯਾ ਸਿੰਘ ਦੇ ਹੱਥ ਔਰੰਗਜ਼ੇਬ ਨੂੰ ਭੇਜਿਆ । ਜਿਸ ਵਿਚ ਉਸ ਦੀ ਬੇਇਮਾਨੀ ਤੇ ਸੁਗੰਧਾਂ ਉਤੋਂ ਫਿਰਨ ਦਾ ਹਾਲ ਸੀ । ਆਪ ਦੀਨੇ ਤੋਂ ਚਲ ਕੇ ਤਪਾ, ਜਲਾਲਪੁਰ ਤੇ ਭਦੌੜ ਆਦਿਕਾਂ ਵਿਚ ਉਪਦੇਸ਼ ਦਿੰਦੇ ਹੋਏ ਜੈਤੋ ਆਣ ਪੁਜੇ । ਇਥੇ ਸੰਗਤਾਂ ਨੂੰ ਨਿਹਾਲ ਕਰਕੇ ਕੋਟ ਕਪੂਰੇ ਆਏ । ਇਥੇ ਰਾਇ ਕਪੂਰੇ ਕਈ ਸ਼ਸਤਰ ਅਰ ਧੰਨੀ ਦੇ ਘੋੜੇ ਭੇਟਾ ਕਰਕੇ ਆਪਣੇ ਘਰ ਪ੍ਰਸ਼ਾਦਿ ਛਕਣ ਦੀ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਉਸ ਦਾ ਨਿਸਚਾ ਵੇਖਣ ਲਈ ਆਖਿਆ, ਆਪਣਾ ਕਿਲ੍ਹਾ ਸਾਨੂੰ ਦਿਓ, ਜਿਸ ਕਰਕੇ ਅਸੀਂ ਸ਼ਾਹੀ ਫੌਜ ਦਾ ਟਾਕਰਾ ਕਰੀਏ ਤਾਂ ਉਸ ਨੇ ਸੁਕਾ ਜਵਾਬ ਦਿਤਾ, ਸਗੋਂ ਇਹ ਵੀ ਆਖਿਆ ਕਿ ਤੁਸੀਂ ਆਪਣਾ ਕਿਲ੍ਹਾ ਅਨੰਦਪੁਰ ਨਹੀਂ ਰੱਖ ਸਕੇ ਤਾਂ ਇਹ ਕਿਸ ਤਰ੍ਹਾਂ ਰੱਖ ਸਕੋਗੇ ਤਾਂ ਗੁਰੂ ਜੀ ਨੇ ਆਖਿਆ ਤੂੰ ਤੁਰਕਾਂ ਦਾ ਕਤੂਰਾ ਬਣ ਗਿਆ ਹੈਂ ਤੇਰੇ ਮੂੰਹ ਨੂੰ ਵਿਸ਼ਟੇ ਦਾ ਟੋਕਰਾ ਚਾੜ੍ਹ ਕੇ ਤੁਰਕ ਮਾਰਨਗੇ। ਤਦ ਗੁਰੂ ਜੀ ਢਿਲਵਾਂ ਵਿਚ ਪੁਜੇ, ਜਿਥੇ ਆਪ ਨੂੰ ਸੋਢੀ ਕੌਲ ਆ ਮਿਲਿਆ

ਅਰ ਭਿਆਨਕ ਸਮਾਚਾਰ ਸੁਣ ਕੇ ਬੜਾ ਰੋਇਆ ਤਾਂ ਗੁਰੂ ਜੀ ਨੇ ਤਸੱਲੀ ਦਿਤੀ ਤੇ ਉਪਦੇਸ਼ ਦਿਤਾ । ਤਦ ਉਹ ਗੁਰੂ ਜੀ ਨੂੰ ਅੰਦਰ ਲੈ ਗਿਆ ਤੇ ਚਿੱਟੇ ਰੰਗ ਦੇ ਦੋ ਘੋੜੇ ਭੇਟ ਕਰਕੇ ਆਖਿਆ ਸਚੇ ਪਾਤਿਸ਼ਾਹ ਇਹ ਕਾਲੇ ਬਸਤਰ ਉਤਾਰੋ ਅਰ ਚਿੱਟਾ ਪੁਸ਼ਾਕਾ ਪਹਿਨੋ ਤਾਂ ਉਸ ਦਾ ਪ੍ਰੇਮ ਵੇਖ ਕੇ ਗੁਰੂ ਜੀ ਨੇ ਇਸ਼ਨਾਨ ਕੀਤਾ ਤੇ ਉਹ ਪੁਸ਼ਾਕ ਜੋ ਉਸ ਨੇ ਦਿਤੀ ਸੀ ਪਹਿਨੀ ਤੇ ਉਹ ਕਾਲੀ ਪੁਸ਼ਾਕ ਸਾੜ ਦਿਤੀ ਕਿ ਕਿਤੇ ਸਿੱਖ ਇਸ ਦੀ ਪੂਜਾ ਹੀ ਨਾ ਕਰਨ ਲਗ ਪੈਣ । ਤਦ ਵੀ ਸਿੱਖ ਜੋ ਦਿਨ ਰਾਤ ਗੁਰੂ ਜੀ ਦੇ ਉਪਕਾਰਾਂ ਹੇਠ ਦਬੇ ਹੋਏ ਸਨ ਕਦੋਂ ਰਹਿ ਸਕਦੇ ਸਨ । ਕਈ ਚੀਜ਼ਾਂ ਇਸ ਯਾਦਗਾਰ ਵਿਚ ਰੱਖ ਹੀ ਲਈਆਂ ਜਿਹਾ ਕੁ ਨਿਸ਼ਾਨ ਸਾਹਿਬ ਆਦਿਕ ਪਵਿਤ੍ਰ ਚੀਜ਼ਾਂ ਦੀ ਅਜ ਕਲ੍ਹ ਪੂਜਾ ਹੁੰਦੀ ਹੈ ਪਰ ਇਹ ਗੱਲ ਬੁਰੀ ਹੈ, ਇਹਨਾਂ ਯਾਦਗਾਰੀ ਚੀਜਾਂ ਦੇ ਆਸਰੇ ਗੁਜ਼ਾਰਾ ਹੈ । ਹੁਣ ਗੁਰੂ ਜੀ ਦੇ ਪਾਸ ਬਹੁਤ ਸਾਰੇ ਸ਼ਸਤ੍ਰ ਤੇ ਘੋੜੇ ਲੈ ਲੈ ਕੇ ਸਿੱਖ ਜਮ੍ਹਾਂ ਹੋ ਗਏ ਸਨ ਤੇ ਸਿੰਘਾਂ ਦੇ ਮਨ ਵਿਚ ਜੋਸ਼ ਲਹਿਰਾਂ ਮਾਰ ਰਿਹਾ ਸੀ ਕਿ ਕਿਸੇ ਤਰ੍ਹਾਂ ਸੂਬੇ ਸਰਹੰਦ ਦੀ ਫੌਜ ਨਾਲ ਟਾਕਰਾ ਕਰ ਕੇ ਉਸ ਦੀ ਧੌਣ ਭੰਨੀ ਜਾਵੇ ਤੇ ਇਹ ਵੀ ਪਤਾ ਗੁਰੂ ਜੀ ਨੂੰ ਲਗ ਚੁਕਾ ਸੀ ਕਿ ਸੂਬਾ ਸਰਹੰਦ ਫਿਰ ਸਾਡੇ ਨਾਲ ਯੁਧ ਕਰਨ ਵਾਸਤੇ ਤਿਆਰੀ ਕਰ ਰਿਹਾ ਹੈ ਤਦ ਗੁਰੂ ਜੀ ਖਿਦਰਾਣੇ (ਮੁਕਤਸਰ) ਦੇ ਜੰਗਲ ਵਿਚ ਆ ਪੁਜੇ ਤੇ ਥੋੜ੍ਹੇ ਬਹੁਤ ਸਿੰਘ ਜੋ ਨਾਲ ਸਨ ਉਹਨਾਂ ਨੂੰ ਲੈ ਕੇ ਲਗੇ ਉਡੀਕ ਕਰਨ ਕਿ ਕਦੋਂ ਤੁਰਕੀ ਦਲ ਆਵੇ ਤੇ ਹੱਥ ਸਾਫ ਕਰੀਏ।

## ਮੁਕਤਸਰ ਦਾ ਪ੍ਰਸੰਗ

ਇਧਰ ਉਹ ਸਿੱਖ ਜੋ ਅਨੰਦਪੁਰ ਸਾਹਿਬ ਤੋਂ ਬਿਦਾਵਾ ਦੇ ਕੇ ਚਲੇ ਆਏ ਸਨ, ਜਦ ਘਰੀਂ ਪੁਜੇ ਤਾਂ ਉਨ੍ਹਾਂ ਦੀ ਕਾਇਰਤਾ ਉਤੇ ਉਨ੍ਹਾਂ ਦੇ ਸਬੰਧੀਆਂ ਤੇ ਘਰਾਂ ਵਿਚੋਂ ਤੀਵੀਂਆਂ ਨੇ ਬਹੁਤ ਨਮੋਸ਼ੀ ਦਿਤੀ ਤੇ ਬਹੁਤ ਸਾਰਾ ਤ੍ਰਿਸਕਾਰ ਕੀਤਾ । ਜਿਸ ਕਰਕੇ ਉਹ ਵੀ ਬਹੁਤ ਸਾਰੇ ਸਿੱਖ ਇਸ ਗੱਲ ਨੂੰ ਲੈ ਕੇ ਕਿ ਗੁਰੂ ਜੀ ਨੂੰ ਸਮਝਾ ਕੇ ਬਾਦਸ਼ਾਹ ਨਾਲ ਸੁਲਾਹ ਕਰਾ ਦੇਈਏ ਜਿਸ ਕਰਕੇ ਅਸੀਂ ਵੀ ਸੁਖਾਲੇ ਹੋ ਜਾਈਏ । ਇਥੇ ਹੀ ਆਣ ਪੁਜੇ ਤੇ ਗੁਰੂ ਜੀ

ਪਾਸ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਆਪ ਦੇ ਸਿੱਖ ਹਾਂ, ਬਾਦਸ਼ਾਹ ਦੀ ਪਰਜਾ ਹਾਂ। ਇਸ ਕਰਕੇ ਤੁਹਾਡੇ ਨਾਲ ਬਣੇ ਤਾਂ ਬਾਦਸ਼ਾਹ ਦੁਖੀ ਕਰਦਾ ਹੈ ਜੋ ਉਸ ਨਾਲ ਬਣੇ ਤਾਂ ਆਪ ਨਾਲ ਵਿਗੜਦੀ ਹੈ। ਇਸ ਲਈ ਚੰਗਾ ਹੋਵੇ ਕਿ ਆਪ ਬਾਦਸ਼ਾਹ ਨਾਲ ਸੁਲਾਹ ਕਰ ਲਵੋ। ਤਦ ਅਗੋਂ ਗੁਰੂ ਜੀ ਨੇ ਆਖਿਆ ਕਿ ਤੁਸੀਂ ਮੈਨੂੰ ਉਪਦੇਸ਼ ਦੇਣ ਵਾਸਤੇ ਆਏ ਹੋ ਜੇ ਹਿੰਮਤ ਹੈ ਤਾਂ ਵੈਰੀ ਨਾਲ ਯੁਧ ਕਰੋ ਨਹੀਂ ਤੇ ਜਾਓ ਜਾ ਕੇ ਘਰ ਬੈਠੋ। ਤਦ ਉਹ ਸਿੱਖ ਨਿਰਾਸ਼ ਹੋ ਕੇ ਮੁੜ ਪਏ ਤਦ ਉਹ ਸੁਕੇ ਤਲਾ ਖਿਦਰਾਣੇ ਦੇ ਪਾਸ ਪੁਜੇ ਤਾਂ ਅਗੋਂ ਸੂਬਾ ਸਰਹੰਦ ਦੀ ਫੌਜ, ਜਿਸ ਨੇ ਨਾਲ ਰਾਇ ਕਪੂਰੇ ਨੂੰ ਫੜਿਆ ਹੋਇਆ ਸੀ ਜੋ ਗੁਰੂ ਜੀ ਦਾ ਪਤਾ ਦੱਸਦਾ ਹੋਇਆ ਸ਼ਾਹੀ ਫੌਜ ਨੂੰ ਇਥੇ ਲੈ ਪੁਜਾ ਸੀ। ਆਉਂਦੀ ਵੇਖਿਆ ਤਾਂ ਮਾਈ ਭਾਗੋ ਨੇ ਜੋ ਇਸ ਵੇਲੇ ਇਹਨਾਂ ਸਿੰਘਾਂ ਦੇ ਨਾਲ ਸੀ ਉਨ੍ਹਾਂ ਨੂੰ ਅਗੋਂ ਰੋਕ ਕੇ ਖਲੋ ਗਈ ਅਰ ਆਖਣ ਲਗੀ ਵੀਰੋ ਕੁਝ ਸੋਚ ਕਰੋ। ਇਹੋ ਜਿਹੇ ਵੇਲੇ ਕਿ ਜਦ ਗੁਰੂ ਜੀ ਉਤੇ ਕਟਕ ਚੜ੍ਹਿਆ ਆ ਰਿਹਾ ਹੈ, ਅਰ ਤੁਸੀਂ ਛਡ ਕੇ ਚਲੇ ਹੋ। ਕਿਹੜੇ ਜੀਵਨ ਉਤੇ ਇਹ ਕਾਲਖ ਦਾ ਟਿਕਾ ਲੈਂਦੇ ਹੋ। ਇਹੋ ਜੈਸੀਆਂ ਹਿਰਦਾ ਵੇਧਕ ਗੱਲਾਂ ਬੀਬੀ ਦੇ ਮੂੰਹ ਤੋਂ ਸੁਣ ਕੇ ਹੋਰ ਤਾਂ ਭਾਵੇਂ ਚਲੇ ਹੀ ਗਏ ਪਰ ਚਾਲ੍ਹੀ ਸਿੰਘ ਉਥੇ ਹੀ ਸੁਕੇ ਤਲਾ ਵਿਚ ਸ਼ਾਹੀ ਫੌਜ ਨਾਲ ਟਾਕਰਾ ਕਰਨ ਲਈ ਡੱਟ ਗਏ ਤੇ ਬੀਬੀ ਜੀ ਦੇ ਕਹੇ ਅਨੁਸਾਰ ਇਹ ਪਕ ਪਕਾ ਲਈ ਕਿ ਸਾਨੂੰ ਮਾਰਕੇ ਅਗੇ ਗੁਰੂ ਜੀ ਤੀਕਰ ਇਹ ਦੁਸ਼ਟ ਪੁਜਣਗੇ। ਇਵੇਂ ਕਦੀ ਨਹੀਂ ਜਾ ਸਕਦੇ। ਉਸੇ ਵੇਲੇ ਤਲਾ ਦੇ ਕੰਢੇ ਆਪਣੀਆਂ ਚਾਦਰਾਂ ਚੌੜੀਆਂ ਕਰ ਕੇ ਪਾ ਦਿਤੀਆਂ। ਜਿਸ ਕਰਕੇ ਸ਼ਾਹੀ ਫੌਜ ਨੂੰ ਇਹ ਭਰੋਸਾ ਹੋ ਗਿਆ ਕਿ ਇਥੇ ਹੀ ਗੁਰੂ ਜੀ ਦਾ ਡੇਰਾ ਹੈ। ਲੜਾਈ ਸ਼ੁਰੂ ਹੋ ਗਈ। ਉਨ੍ਹਾਂ ਹੀ ਸਿੰਘਾਂ ਨੇ ਚੰਗੇ ਹੱਥ ਵਿਖਾਏ ਜਿਤਨਾ ਚਿਰ ਗੋਲੀ ਬਾਰੂਦ ਰਿਹਾ ਉਤਨਾ ਚਿਰ ਤਾਂ ਅੰਦਰੋਂ ਲੜੇ ਜਦ ਗੋਲੀ ਬਾਰੂਦ ਮੁਕ ਗਿਆ ਤਾਂ ਇਕ ਇਕ ਦੋ ਦੋ ਹੋ ਕੇ ਮੈਦਾਨ ਵਿਚ ਨਿਤਰੇ ਤੇ ਸੈਂਕੜੇ ਜਾਨਾਂ ਦੇ ਆਹੂ ਲਾਹ ਕੇ ਸਾਰੇ ਹੀ ਸ਼ਹੀਦ ਹੋ ਗਏ। ਜਦ ਮਾਈ ਭਾਗੋ ਜੋ ਇਕ ਲਾਂਭੇ ਖਲੋਤੀ ਭਰਾਵਾਂ ਦੀ ਕੁਰਬਾਨੀ ਵੇਖ ਰਹੀ ਸੀ ਉਸ ਉਤੇ ਮੁਸਲੇ ਟੁਟ ਪਏ ਪਰ ਵਾਹਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਸਪੁਤ੍ਰੀ ਬਿਜਲੀ ਵਾਂਗ ਵੈਰੀਆਂ ਦੀ

ਸੈਨਾ ਵਿਚ ਫਿਰੀ । ਓੜਕ ਕਈਆਂ ਨੂੰ ਮਾਰ ਕੇ ਆਪ ਵੀ ਛਾਤੀ ਵਿਚ ਨੇਜਾ ਖਾ ਕੇ ਡਿਗ ਪਈ । ਜਦ ਇਹਨਾਂ ਦੀ ਲੜਾਈ ਇਸ ਤਰ੍ਹਾਂ ਦੀ ਡਿਠੀ ਤਾਂ ਗੁਰੂ ਜੀ ਦੇ ਸਾਥੀ ਸਿੰਘਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਇਹ ਕੌਣ ਸਾਡੀ ਵਲੋਂ ਵੈਰੀ ਦਾ ਟਾਕਰਾ ਕਰ ਰਿਹਾ ਹੈ ਤਦ ਗੁਰੂ ਜੀ ਜਾਣੀ ਜਾਣ ਨੇ ਹੱਸ ਕੇ ਆਖਿਆ ਇਹ ਵੀ ਕੋਈ ਕੌਮੀ ਕੁਰਬਾਨੀ ਦੇਸ਼ ਰੱਖਿਆ ਦੇ ਪਿਆਰੇ ਲੜ ਰਹੇ ਹਨ ਹੁਣੇ ਹੀ ਤੁਹਾਨੂੰ ਪਤਾ ਲਗ ਜਾਵੇਗਾ। ਇੰਨੇ ਵਿਚ ਹੀ ਤੁਰਕਾਨੀ ਦਲ ਪਾਣੀ ਤੋਂ ਤੰਗ ਆ ਗਿਆ ਕਿਉਂਕਿ ਪਾਣੀ ਤਾਂ ਸਿੱਖ ਨੇ ਰੋਕਿਆ ਹੋਇਆ ਸੀ । ਉਹਨਾਂ ਨੇ ਕਪੂਰੇ ਤੋਂ ਪੁਛਿਆ ਕਿ ਪਾਣੀ ਕਿਥੋਂ ਮਿਲੇਗਾ ਤਾਂ ਕਪੂਰੇ ਨੇ ਉੱਤਰ ਦਿਤਾ ਕਿ ਅਗੇ ਬਾਰਾਂ ਕੋਹ ਤੇ ਪਾਣੀ ਹੈ ਤੇ ਪਿਛੇ ਅਠਾਂ ਕੋਹਾਂ ਉਤੇ ਹੈ । ਇਹ ਗੱਲ ਸੁਣ ਕੇ ਮੁਸਲਮਾਨ ਬਹੁਤ ਨਾਰਾਜ ਹੋਏ ਤੇ ਕਪੂਰੇ ਨੂੰ ਫੜ ਕੇ ਬੁਰੀ ਤਰ੍ਹਾਂ ਤੰਗ ਕੀਤਾ ਤੇ ਲੱਤਾਂ ਨੂੰ ਰੱਸਾ ਪਾ ਕੇ ਘੋੜੇ ਦੇ ਪਿਛੇ ਬੰਨ੍ਹ ਕੇ ਘਸੀਟਨ ਲਗੇ ਤੇ ਪਿਛੇ ਨੂੰ ਮੁੜ ਪਏ ਤਾਂ ਕਪੂਰੇ ਨੇ ਆਖਿਆ ਕਿ ਮੇਰੇ ਮੂੰਹ ਨੂੰ ਵਿਸ਼ਟੇ ਦਾ ਤੋਬਰ ਚਾੜ੍ਹੋ ਜਦ ਮੈਂ ਮਰਾਂਗਾ । ਇਹ ਮੈਨੂੰ ਗੁਰੂ ਜੀ ਦਾ ਸਰਾਪ ਹੋਇਆ-ਹੋਇਆ ਹੈ ਤਦ ਉਹਨਾਂ ਨੇ ਇਸੇ ਤਰ੍ਹਾਂ ਕੀਤਾ ਤੇ ਕਪੂਰੇ ਦੀ ਜਾਨ ਨਿਕਲੀ ਤੇ ਇਹ ਮੈਦਾਨ ਗੁਰੂ ਜੀ ਦੇ ਹੱਥ ਰਿਹਾ ।

## ਭਾਈ ਮਹਾਂ ਸਿੰਘ ਸ਼ਹੀਦ ਨੇ ਬੇਦਾਵੇ ਦਾ ਕਾਗਜ਼ ਪੜਵਾਉਣਾ

ਜਦ ਤੁਰਕ ਮੈਦਾਨ ਛਡ ਕੇ ਨਸ ਗਏ ਤਾਂ ਗੁਰੂ ਜੀ ਖਿਦਰਾਣੇ ਤਲਾ ਵਿਚ ਆਏ ਜਿਥੇ ਚਾਲ੍ਹੀ ਸਿੰਘ ਸ਼ਹੀਦ ਹੋ ਚੁਕੇ ਸਨ ਤਦ ਉਨ੍ਹਾਂ ਦੇ ਮੂੰਹ ਗੁਰੂ ਜੀ ਆਪਣੇ ਰੁਮਾਲ ਨਾਲ ਸਾਫ ਕਰਦੇ ਤੇ ਵਰ ਦੇਂਦੇ ਹੋਏ ਭਾਈ ਮਹਾਂ ਸਿੰਘ ਦੀ ਲੋਥ ਪਾਸ (ਜੋ ਅਜੇ ਸਿਸਕਦਾ ਸੀ ਪਰ ਮਨ ਵਿਚ ਇਹ ਕਾਮਨਾ ਲਈ ਬੈਠਾ ਰਾਹ ਤਕ ਰਿਹਾ ਸੀ ਕਿ ਇਸ ਵੇਲੇ ਗੁਰੂ ਜੀ ਦਾ ਦਰਸ਼ਨ ਹੋਵੇ ਤਾਂ ਮੈਂ ਆਪਣੇ ਆਪ ਨੂੰ ਧੰਨ ਜਾਣਾਂਗਾ) ਪੁਜੇ ਤੇ ਉਸ ਦਾ ਮੂੰਹ ਸਾਫ ਕਰ ਕੇ ਪਿਆਰ ਨਾਲ ਡਿਠਾ ਤੇ ਬਚਨ ਕੀਤਾ ਕਿ ਜੋ ਤੇਰੇ ਮਨ ਵਿਚ

ਇਸ ਵੇਲੇ ਹੈ ਮੰਗ ਲੈ ? ਉਸ ਨੇ ਅਗੋਂ ਨੇਤਰ ਜਲ ਨਾਲ ਪੂਰਤ ਕਰ ਕੇ ਆਖਿਆ ਸਚੇ ਪਾਤਿਸ਼ਾਹ ਇਸ ਵੇਲੇ ਤੇਰੇ ਦਰਸ਼ਨ ਦੀ ਇਛਾ ਲਗੀ ਹੋਈ ਸੀ ਸੋ ਆਪ ਨੇ ਨਿਹਾਲ ਕੀਤਾ ਹੈ, ਹੋਰ ਕੋਈ ਇਛਾ ਨਹੀਂ, ਤਾਂ ਫਿਰ ਜਦ ਦੋ ਤਿੰਨ ਵਾਰ ਗੁਰੂ ਜੀ ਨੇ ਆਖਿਆ ਸਿੰਘਾ ਮੰਗ ਲੈ ਜੋ ਮੰਗਣਾ ਹੈ। ਤਦ ਮਹਾਂ ਸਿੰਘ ਨੇ ਧੀਮੀ ਜਿਹੀ ਅਵਾਜ ਨਾਲ ਆਖਿਆ ਸਚੇ ਪਾਤਿਸ਼ਾਹ ਜੇ ਕ੍ਰਿਪਾ ਕਰਦੇ ਹੋ ਤਾਂ ਉਹ ਕਾਗਜ ਜੋ ਸਾਡੇ ਭਰਾਵਾਂ ਨੇ ਬਿਦਾਵਾ ਲਿਖ ਕੇ ਦਿਤਾ ਸੀ ਪਾੜ ਕੇ ਸਿੱਖਾਂ ਨੂੰ ਚਰਨੀਂ ਲਗਾ ਲਉ ਅਰ ਉਹਨਾਂ ਦੇ ਮਥੇ ਤੋਂ ਮਨਮੁਖਤਾ ਦਾ ਕਲੰਕ ਦੂਰ ਕਰ ਦਿਓ। ਤਦ ਗੁਰੂ ਜੀ ਨੇ ਬਚਨ ਕੀਤਾ ਸਿਖਾ ਇਹ ਕੀ ਮੰਗਿਆ ਹੈਈ ਕੋਈ ਸੁਰਗਾਂ ਦਾ ਸੁਖ ਰਾਜ ਭਾਗ ਪਦਾਰਥ ਆਦਿਕ ਮੰਗ ਲੈ। ਤਾਂ ਫਿਰ ਵੀ ਉਸ ਸਿਦਕੀ ਸਿੱਖ ਨੇ ਇਹੋ ਮੰਗ ਮੰਗੀ ਕਿ ਉਹ ਕਾਗਜ ਪਾੜ ਦਿਓ ਤਾਂ ਗੁਰੂ ਜੀ ਨੇ ਉਹ ਕਾਗਜ ਕੱਢ ਕੇ ਪਾੜ ਦਿਤਾ ਤੇ ਬੜੀ ਵਡਿਆਈ ਉਸ ਦੀ ਆਪਣੇ ਮੂੰਹੋਂ ਕੀਤੀ ਕਿ ਧੰਨ ਕਮਾਈ ਹੈ ਤੇਰੀ ਸਿੱਖਾ, ਜਿਸ ਨੇ ਟੁਟੀ ਹੋਈ ਸਿੱਖੀ ਨੂੰ ਫਿਰ ਗੰਢ ਲਿਆ ਹੈ। ਇਸ ਤੋਂ ਬਿਨਾਂ ਹੋਰ ਵੀ ਵਰ ਕਈ ਤਰ੍ਹਾਂ ਦੇ ਦਿਤੇ। ਇਸੇ ਵੇਲੇ ਗੁਰੂ ਜੀ ਨੂੰ ਪਤਾ ਲਗਾ ਕਿ ਇਕ ਸਿੰਘਣੀ ਵੀ ਫਟੜ ਪਈ ਸਹਿਕ ਰਹੀ ਹੈ ਤਦ ਗੁਰੂ ਜੀ ਉਸ ਪਾਸ ਗਏ ਤੇ ਆਪਣੇ ਹੱਥ ਨਾਲ ਛਾਤੀ ਵਿਚੋਂ ਨੇਜਾ ਪੁਟਿਆ ਤੇ ਕਿਹਾ ਬੀਬੀ ਮੰਗ ਜੋ ਤੇਰੇ ਜੀ ਵਿਚ ਹੈ, ਤਦ ਉਸ ਨੇ ਵੀ ਦੋ ਤਿੰਨ ਵਾਰ ਆਖਣ ਉਤੇ ਇਹੋ ਮੰਗਿਆ ਕਿ ਸਚੇ ਪਾਤਿਸ਼ਾਹ ਉਹ ਕਾਗਜ ਜੋ ਮੇਰੇ ਭਰਾ ਪੁਣੇ ਦੇ ਤਾਣ ਲਿਖ ਚੁਕੇ ਸਨ ਉਹ ਪਾੜ ਦਿਓ। ਤਦ ਉਸ ਦੀ ਕੌਮੀ ਹਮਦਰਦੀ ਵੇਖ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਆਖਿਆ ਪੁੱਤਰੀ ਉਹ ਕਾਗਜ ਤਾਂ ਮਹਾਂ ਸਿੰਘ ਨੇ ਪੜਵਾ ਦਿਤਾ ਹੈ ਧੰਨ ਹੈਂ ਤੂੰ ਪੁਤਰੀ। ਉਸ ਦੀ ਮਲ੍ਹਮ ਪੱਟੀ ਕਰਾਈ ਗਈ। ਜਦ ਰਾਜੀ ਹੋਈ ਤਾਂ ਪੁਛਿਆ ਕਿ ਦੱਸ ਹੁਣ ਤੈਨੂੰ ਕਿਥੇ ਪੁਚਾਇਆ ਜਾਵੇ ਤਾਂ ਮਾਈ ਭਾਗੋ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਹੁਣ ਮੈਂ ਆਪ ਨੂੰ ਛੱਡ ਕੇ ਕਿਤੇ ਨਹੀਂ ਜਾਣਾ ਚਾਹੁੰਦੀ। ਗੁਰੂ ਜੀ ਨੇ ਉਸ ਨੂੰ ਆਪਣੇ ਨਾਲ ਰਹਿਣ ਦੀ ਆਗਿਆ ਦਿਤੀ ਜੋ ਅਬਚਲ ਨਗਰ ਨਦੇੜ ਤਕ ਨਾਲ ਹੀ ਜਾ ਪੁਜੀ ਤੇ ਉਥੇ ਉਮਰ ਦੇ ਦਿਨ ਪੂਰੇ ਕੀਤੇ ਅਰ ਆਪ ਦੇ ਨਾਮ ਉਤੇ ਉਥੇ ਹੁਣ ਇਕ ਬੁੰਗਾ ਸਜ ਰਿਹਾ ਹੈ। ਇਸ

ਰਣਭੂਮੀ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਨਾਮ ਗੁਰੂ ਜੀ ਨੇ ਮੁਕਤੇ ਰਖਿਆ ਤੇ ਉਹਨਾਂ ਦੀ ਯਾਦਗਾਰ ਵਿਚ ਇਸ ਥਾਂ ਦਾ ਨਾਮ ਮੁਕਤਸਰ ਰਖਿਆ। ਜਿਥੇ ਅਜ ਕਲ੍ਹ ਮਾਘੀ ਵਾਲੇ ਦਿਨ ਵਡਾ ਭਾਰਾ ਮੇਲਾ ਲਗਦਾ ਹੈ। ਪਰ ਇਸ ਯੁਧ ਦੇ ਲਿਖਣ ਵਿਚ ਇਤਿਹਾਸਕਾਰਾਂ ਨੇ ਭੁਲ ਕਰ ਕੇ ੧ ਮਾਘ ਸੰਮਤ ੧੭੬੧ ਦੀ ਤਰੀਕ ਲਿਖੀ ਹੈ। ਅਸਲ ਵਿਚ ਇਹ ਭਿਆਨਕ ਯੁਧ ੧ ਵੈਸਾਖ ਸੰ: ੧੭੬੨ ਬਿ: ਨੂੰ ਹੋਇਆ ਸੀ।

## ਮੁਸਲਮਾਨ ਦਾ ਸਿੰਘ ਸਜਣਾ

ਹੁਣ ਇਥੋਂ ਗੁਰੂ ਸਾਹਿਬ ਜੀ ਚਲ ਕੇ ਵਜੀਰ ਪੁਰ ਪਿੰਡ ਪੁਜੇ ਪਰ ਉਥੋਂ ਦੇ ਮੂਰਖ ਲੋਕਾਂ ਨੇ ਉਥੇ ਰਹਿਣ ਤੋਂ ਮਨ੍ਹਾ ਕੀਤਾ। ਇਥੇ ਹੀ ਬੈਰਾੜ ਨੌਕਰਾਂ ਨੇ ਤਨਖਾਹ ਮੰਗੀ ਪਰ ਗੁਰੂ ਜੀ ਕਿਥੋਂ ਦੇਂਦੇ। ਓੜਕ ਤਲਬਾਂ ਦਾ ਬੰਦੋਬਸਤ ਹੋ ਗਿਆ। ਜਿਨ੍ਹਾਂ ਵਿਚੋਂ ਇਕ ਦੀਵਾਨ ਸਿੰਘ ਨੇ ਤਲਬ ਨਾ ਲਈ। ਇਥੇ ਹੀ ਇਕ ਮੁਸਲਮਾਨ ਫਕੀਰ ਦਾ ਪ੍ਰੇਮ ਵੇਖ ਕੇ ਸਿੰਘ ਸਜਾਇਆ ਤੇ ਅਜਮੇਰ ਸਿੰਘ ਨਾਮ ਰਖਿਆ। ਫਿਰ ਆਪ ਇਥੋਂ ਚਲਕੇ ਬਠਿੰਡੇ ਵਿਚ ਪੁਜੇ ਤੇ ਇਥੇ ਇਕ ਸੰਢਾ ਜੋ ਇਸ ਇਲਾਕੇ ਵਿਚ ਲੋਕਾਂ ਨੂੰ ਬਹੁਤ ਹੀ ਦੁਖ ਦੇਂਦਾ ਸੀ ਉਸ ਨੂੰ ਮਾਰ ਕੇ ਉਸ ਦਾ ਸਿਰ ਬਠਿੰਡੇ ਦੇ ਕਿਲ੍ਹੇ ਵਿਚ ਹੀ ਸੁਟਿਆ ਤੇ ਇਸ ਇਲਾਕੇ ਵਿਚ ਕਈ ਵਰ੍ਹਿਆਂ ਤੋਂ ਮੀਂਹ ਨਹੀਂ ਸੀ ਪਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਇਹ ਸਿਰ ਮੀਂਹ ਦੇ ਪਾਣੀ ਨਾਲ ਹੀ ਬਾਹਰ ਨਿਕਲੇਗਾ। ਸੋ ਇਸੇ ਤਰ੍ਹਾਂ ਹੀ ਹੋਇਆ। ਇਥੇ ਆਪ ਦੀ ਯਾਦਗਾਰ ਵਿਚ ਕਿਲ੍ਹੇ ਦੇ ਅੰਦਰ ਗੁਰਦੁਆਰਾ ਸਜ ਰਿਹਾ ਹੈ। ਇਥੇ ਹੀ ਚੌਧਰੀ ਡੱਲਾ ਗੁਰੂ ਜੀ ਪਾਸ ਆਇਆ ਤੇ ਬੇਨਤੀ ਕਰਕੇ ਤਲਵੰਡੀ ਸਾਬੋ ਕੀ ਲੈ ਗਿਆ। ਇਥੇ ਹੀ ਆਪ ਦੇ ਦੋਵੇਂ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਜੋ ਅਨੰਦ ਪੁਰੋਂ ਨਿਕਲਣ ਵੇਲੇ ਜੁਦਾ ਹੋ ਕੇ ਸਿੱਖਾਂ ਦੀ ਹਿੰਮਤ ਨਾਲ ਦਿੱਲੀ ਪੁਜ ਗਈਆਂ ਸਨ ਆ ਗਈਆਂ। ਤਾਂ ਗੁਰੂ ਜੀ ਪਾਸੋਂ ਆਪਣੇ ਅੱਖਾਂ ਦੇ ਤਾਰੇ ਚਾਰ ਸਾਹਿਬਜ਼ਾਦਿਆਂ ਦੀ ਬਾਬਤ ਇਕ ਦੋ ਵਾਰ ਪੁਛਿਆ। ਉਨ੍ਹਾਂ ਦੇ ਚਿਤ ਧਰਾਉਣ ਵਾਸਤੇ ਗੁਰੂ ਜੀ ਨੇ ਸੰਗਤ ਵਲ ਇਸ਼ਾਰਾ ਕਰਕੇ ਇਸ ਤਰ੍ਹਾਂ ਬਚਨ ਕੀਤਾ।

*ਦੋਹਰਾ—ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ ॥*
*ਚਾਰ ਗਏ ਤੋ ਕਿਆ ਹੂਆ ਜੀਵਤ ਲਾਖ ਹਜਾਰ ॥*

ਜਿਸ ਨੂੰ ਸੁਣ ਕੇ ਭਾਵੇਂ ਕੁਝ ਕੁ ਪਿਆਰ ਕਰਕੇ ਚਿੰਤਾ ਵੀ ਕੀਤੀ ਪਰ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕੀਤਾ ਕਿ ਜਿਸ ਨੇ ਸਾਡੇ ਬਚਿਆਂ ਨੂੰ ਧਰਮ ਉਤੇ ਪਕੇ ਰਹਿਣ ਦੀ ਹਿੰਮਤ ਬਖਸ਼ੀ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰਨਾ

ਇਥੇ ਹੀ ਗੁਰੂ ਜੀ ਨੇ ਨੌਂ ਮਹੀਨੇ ਬਾਅਦ ਕਮਰ ਕਸਾ ਖੋਲ੍ਹਿਆ ਤੇ ਨੌ ਮਹੀਨੇ ਨੌਂ ਦਿਨ ਨਿਵਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਧੀਰ ਮਲ ਪਾਸ ਸੀ ਮੰਗਿਆ ਤਾਂ ਉਸ ਮੂਰਖ ਨੇ ਨਾ ਦਿਤਾ । ਜਿਸ ਕਰਕੇ ਜਿਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਹੱਥੀਂ ਲਿਖਾਇਆ ਸੀ ਇਹ ਸਾਰਾ ਗੁਰੂ ਗ੍ਰੰਥ ਸਾਹਿਬ ਗੁਰੂ ਜੀ ਨੇ ਧੀਰ ਮਲ ਨੂੰ ਬੋਲੀ ਮਾਰਨ ਕਰਕੇ ਕਿ ਜੇਕਰ ਤੂੰ ਗੁਰੂ ਹੈਂ ਤਾਂ ਆਪ ਹੀ ਰਚ ਲੈ, ਆਪਣੇ ਅਨੁਭਵ ਤੋਂ ਹੀ ਲਿਖਿਆ ਸੀ । ਗੁਰੂ ਤੇਗ ਬਹਾਦਰ ਜੀ ਦੀ ਬਾਣੀ (ਜਿਸ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਜਗ੍ਹਾ ਥਾਂ ਥਾਂ ਸਿਰ ਛਡ ਗਏ ਸਨ) ਵੀ ਚੜ੍ਹਾਈ ਸੀ । ਉਸੇ ਤਰ੍ਹਾਂ ਭਾਈ ਮਨੀ ਸਿੰਘ ਜੀ ਦੀ ਹੱਥੀਂ ਆਪ ਦੱਸ ਕੇ ਲਿਖਵਾਇਆ ਸੀ ਤੇ ਇਥੇ ਇਕ ਚੰਗਾ ਵੱਡਾ ਗੁਰਦੁਆਰਾ ਬਣਿਆ । ਜਿਸ ਦਾ ਨਾਮ ਦਮ ਲੈਣ ਕਰਕੇ ਦਮਦਮਾ ਪ੍ਰਸਿਧ ਹੋ ਗਿਆ ਹੈ ।

## ਦਮਦਮੇ ਸਾਹਿਬ ਨੂੰ ਵਰ ਦੇਣਾ

ਇਕ ਦਿਨ ਗੁਰੂ ਸਾਹਿਬ ਜਿਸ ਛਪੜ ਦੇ ਕੰਢੇ ਬਿਰਾਜਮਾਨ ਹੋ ਕੇ ਗੁਰੂ ਗ੍ਰੰਥ ਸਾਹਿਬ ਲਿਖਵਾਇਆ ਸੀ, ਉਸ ਵਿਚ ਬਹੁਤ ਸਾਰੀਆਂ ਕਲਮਾਂ ਘੜ ਕੇ ਸੁਟੀ ਗਏ ਤਾਂ ਸੰਗਤਾਂ ਨੇ ਪੁਛਿਆ ਕਿ ਮਹਾਰਾਜ ਇਹ ਕੀ ਲੀਲ੍ਹਾ ਕਰ ਰਹੇ ਹੋ ਤਾਂ ਬਚਨ ਹੋਇਆ ਕਿ ਗੁਰੂ ਕੀ ਕਾਂਸ਼ੀ ਹੈ ਤੇ ਇਹ ਸਰੋਵਰ ਲਿਖਣ ਸਰ ਨਾਮ ਤੋਂ ਪ੍ਰਸਿਧ ਹੋਵੇਗਾ ਜੋ ਆਦਮੀ ਅਕਲ ਮੋਟੀ ਹੋਣ ਕਰਕੇ ਕੁਝ ਪੜ੍ਹ ਨਹੀਂ ਸਕਦਾ, ਇਥੇ ਆਣ ਉਹ ਵੀ ਪੜ੍ਹ ਜਾਇਆ ਕਰੇਗਾ ।

# ਮਾਲਵੇ ਦੇਸ ਨੂੰ ਵਰ

ਇਥੇ ਹੀ ਇਕ ਦਿਨ ਚੌਧਰੀ ਡੱਲਾ ਗੁਰੂ ਜੀ ਨੂੰ ਲੈ ਕੇ ਸ਼ਿਕਾਰ ਖਿਡਾਵਣ ਗਿਆ। ਜਦ ਥੋੜ੍ਹੀ ਦੂਰ ਹੀ ਗਏ ਤਾਂ ਗੁਰੂ ਜੀ ਨੇ ਆਖਿਆ, ਡੱਲਿਆ ਅੰਬ ਅਨਾਰ ਦੇ ਬਾਗ ਕੈਸੇ ਸੋਹਣੇ ਦਿੱਸ ਰਹੇ ਹਨ ਤਾਂ ਉਸ ਨੇ ਉਤਰ ਦਿਤਾ ਸਚੇ ਪਾਤਿਸ਼ਾਹ ਇਹ ਤਾਂ ਅੱਕ ਤੇ ਕਰੀਰ ਦਿੱਸ ਰਹੇ ਹਨ ਅੰਬ ਅਨਾਰ ਸਾਡੀ ਕਿਸਮਤ ਵਿਚ ਕਿਥੇ। ਜਦ ਥੋੜ੍ਹੀ ਦੂਰ ਗਏ ਤਾਂ ਫਿਰ ਗੁਰੂ ਜੀ ਨੇ ਆਖਿਆ ਡੱਲਿਆ ਕਣਕ ਤੇ ਕਪਾਹਾਂ ਕਮਾਦ ਦਿੱਸ ਰਹੇ ਹਨ ਤਾਂ ਫਿਰ ਅਗੋਂ ਉਸ ਨੇ ਉੱਤਰ ਦਿਤਾ ਸਚੇ ਪਾਤਿਸ਼ਾਹ ਇਹ ਚੀਜ਼ਾਂ ਤਾਂ ਅਸਾਂ ਕਦੇ ਸੁਪਨੇ ਵਿਚ ਵੀ ਨਹੀਂ ਡਿਠੀਆਂ। ਇਹ ਤਾਂ ਕਾਹੀ ਤੇ ਸਰਕੜਾ ਦਿੱਸਦਾ ਹੈ। ਥੋੜ੍ਹੀ ਦੂਰ ਹੋਰ ਅਗੇ ਜਾ ਕੇ ਗੁਰੂ ਜੀ ਨੇ ਬਚਨ ਕੀਤਾ ਵੇਖ ਡੱਲਿਆ ਪਾਣੀ ਛਲਾਂ ਮਾਰ ਰਿਹਾ ਹੈ। ਤਦ ਵੀ ਉਸ ਨੇ ਅਗੋਂ ਉੱਤਰ ਦਿਤਾ ਕਿ ਸਚੇ ਪਾਤਿਸ਼ਾਹ ਇਥੇ ਤਾਂ ਗਿਦੜ ਤਿਹਾਏ ਮਰਦੇ ਹਨ ਪਾਣੀ ਦੀਆਂ ਛਲਾਂ ਕਿਥੇ। ਇਹ ਤਾਂ ਰੇਤ ਦੇ ਭਖਲੌਂਦੇ ਦਿੱਸਦੇ ਹਨ ਤਦ ਗੁਰੂ ਜੀ ਹੱਸ ਕੇ ਬਚਨ ਕੀਤਾ ਕਿਉਂ ਭੋਲਿਆ ਜਟਾ ਜੇ ਕਦੇ ਸਤ ਬਚਨ ਆਖਦੋਂ ਤਾਂ ਇਹ ਸਾਰੀਆਂ ਚੀਜ਼ਾਂ ਹੁਣੇ ਹੀ ਇਥੇ ਹੋ ਜਾਣੀਆਂ ਸਨ ਪਰ ਹੁਣ ਤੂੰ ਨਹੀਂ ਵੇਖ ਸਕੇਂਗਾ ਤੇਰੇ ਪੋਤਰੇ ਪੜੋਤਰੇ ਵੇਖਣਗੇ। ਸੋ ਅਜ ਕਲ੍ਹ ਸਭ ਚੀਜ਼ਾਂ ਦੇਖੀਆਂ ਜਾਂਦੀਆਂ ਹਨ।

# ਸਿੱਖਾਂ ਨੇ ਬੰਦੂਕ ਦਾ ਨਿਸ਼ਾਨਾ ਹੋਣ ਲਈ ਬੇਨਤੀ ਕਰਨੀ ਤੇ ਡੱਲੇ ਦਾ ਹੰਕਾਰ ਤੋੜਨਾ

ਇਕ ਵਾਰ ਗੁਰੂ ਜੀ ਦੇ ਪਾਸ ਕਿਤੇ ਕਾਬਲ ਵਲੋਂ ਸੰਗਤ ਆਈ ਤੇ ਅਨੰਦਪੁਰ ਸਾਹਿਬ ਦੇ ਭਿਆਨਕ ਯੁਧਾਂ ਨੂੰ ਚੇਤੇ ਕਰ ਕੇ ਬਚਨ ਹੋ ਰਿਹਾ ਸੀ ਤਾਂ ਚੌਧਰੀ ਡੱਲੇ ਨੇ ਆਖਿਆ ਸਚੇ ਪਾਤਿਸ਼ਾਹ ਜੇ ਕਦੇ ਸਾਨੂੰ ਖਬਰ ਹੋ ਜਾਂਦੀ ਤਾਂ ਦੇਖਦੇ ਕੈਸੇ ਹੱਥ ਵਿਖਾਲਦਾ। ਮੇਰੇ ਨਾਲ ਦੋ ਹਜਾਰ ਬੈਰਾੜ ਤਿਆਰ ਸੀ ਜੋ ਵਡਾ ਭਾਰਾ ਲੜਾਕਾ ਸੂਰਮਾ ਹੈ ਤਾਂ ਗੁਰੂ ਜੀ ਨੇ ਆਖਿਆ ਚੌਧਰੀ ਜੀ ਸਿੰਘਾਂ ਨੇ ਵਡੀ ਬਹਾਦਰੀ ਕੀਤੀ ਸੀ ਪਰ ਇਹ ਭਾਣਾ ਹੀ ਵਾਹਿਗੁਰੂ ਦਾ ਇਸੇ ਤਰ੍ਹਾਂ

ਸੀ ਤਦ ਵੀ ਉਸ ਮੂਰਖ ਨੇ ਅਗੋਂ ਸ਼ੇਖੀ ਹੀ ਮਾਰੀ ਤਦ ਇਤਨੇ ਚਿਰ ਨੂੰ ਇਕ ਸਿੰਘ ਨੇ ਦੁਨਾਲੀ ਬੰਦੂਕ ਭਰਾ ਕਰਕੇ ਵਡੇ ਉਸ ਦੇ ਗੁਣ ਦੱਸੇ ਤਦ ਗੁਰੂ ਜੀ ਨੇ ਓਸੇ ਵੇਲੇ ਗੋਲੀਆਂ ਭਰੀਆਂ ਅਰ ਚੌਧਰੀ ਡੱਲੇ ਵਲ ਸੈਨਤ ਕਰਕੇ ਆਖਿਆ ਕਿ ਚੌਧਰੀ ਜੀ ਇਕ ਆਦਮੀ ਤਾਂ ਆਪਣੇ ਬਹਾਦਰਾਂ ਵਿਚੋਂ ਲਿਆਓ, ਅਸੀਂ ਬੰਦੂਕ ਦਾ ਨਿਸ਼ਾਨਾ ਵੇਖਣਾ ਹੈ, ਤਾਂ ਅਗੋਂ ਹੈਰਾਨ ਜਿਹਾ ਹੋ ਕੇ ਬਾਹਰ ਗਿਆ ਤੇ ਆਪਣੀ ਫੌਜ ਵਿਚ ਬਥੇਰਾ ਸਿਰ ਪਟਕ ਰਿਹਾ ਕਿ ਕੋਈ ਆਦਮੀ ਬੰਦੂਕ ਦਾ ਨਿਸ਼ਾਨਾ ਬਣੇ ਪਰ ਸਭ ਨੇ ਜੁਆਬ ਦੇ ਦਿਤਾ ਤਾਂ ਗੁਰੂ ਜੀ ਪਾਸ ਆਣ ਕੇ ਆਖਣ ਲਗਾ, ਸਚੇ ਪਾਤਿਸ਼ਾਹ ਇਸ ਤਰ੍ਹਾਂ ਕੋਈ ਜਾਨ ਦੇ ਸਕਦਾ ਹੈ ਲੜਾਈ ਵਿਚ ਤਾਂ ਸਾਰੇ ਤਿਆਰ ਹਨ ਤਦ ਗੁਰੂ ਜੀ ਨੇ ਚੋਬਦਾਰ ਵਲ ਇਸ਼ਾਰਾ ਕੀਤਾ ਕਿ ਬਾਹਰ ਜਾ ਕੇ ਕਿਸੇ ਸਿੱਖ ਨੂੰ ਆਖ ਕਿ ਬੰਦੂਕ ਦਾ ਨਿਸ਼ਾਨਾ ਬਣੇ। ਤਦ ਉਸ ਨੇ ਬਾਹਰ ਜਾ ਕੇ ਜਿਥੇ ਸਿੰਘ ਦਸਤਾਰੇ ਸਜਾ ਰਹੇ ਸਨ ਇਸ ਤਰ੍ਹਾਂ ਆਖਿਆ—

ਚੌਪਈ॥

*ਕੋਈ ਸਿੰਘ ਜੋ ਗੁਰੂ ਦਾ ਪਿਆਰਾ। ਬਚਨ ਸੁਣੇ ਮੇਰ ਹਿਤ ਧਾਰਾ। ਏਕ ਸਿੰਘ ਨੂੰ ਗੁਰੂ ਬੁਲਾਵਾ। ਕਰੇ ਨਿਸ਼ਾਨ ਏਹ ਮਨ ਆਵਾ। ਭਰੀ ਬੰਦੂਕ ਗੁਰੂ ਕਰ ਧਾਰੀ। ਦੇਰ ਨ ਕਰੋ ਜਲਦ ਕਰ ਤਿਆਰੀ। ਕਰਨਾ ਚਾਹਿ ਸਤਿਗੁਰੂ ਨਿਸ਼ਾਨਾ। ਏਸ ਲੀਏ ਮੋਹਿ ਹੈ ਫੁਰਮਾਨਾ। ਚੋਬਦਾਰ ਜਦ ਹੁਕਮ ਉਚਾਰਾ। ਬੀਰ ਸਿੰਘ ਤਦ ਛਡ ਦਸਤਾਰਾ। ਲੈ ਦਸਤਾਰਾ ਹਾਥ ਨਿਜ ਆਯੋ। ਗੁਰੂ ਚਰਨਨ ਪੁਰ ਸੀਸ ਨਿਵਾਯੋ। ਹਾਥ ਜੋੜ ਕਰ ਬਚਨ ਬਖਾਨਾ। ਸੁਨੋ ਨਾਥ ਏਹ ਦਾਸ ਨਿਸ਼ਾਨਾ। ਸ੍ਰੀ ਸਤਿਗੁਰ ਤਬ ਐਸੇ ਗਾਈ। ਕਿਉਂ ਮਰਨਾ ਚਾਹੋ ਤੁਮ ਭਾਈ। ਵੀਰ ਸਿੰਘ ਦਾ ਛੋਟਾ ਵੀਰ। ਵਡਾ ਸੂਰਮਾ ਸੀ ਸਿੰਘ ਧੀਰ। ਬੀਰ ਸਿੰਘ ਨੂੰ ਕਰਯੋ ਪਿਛਾਰੀ। ਆਪ ਹੋਏ ਕਰ ਖੜਯੋ ਅਗਾਰੀ। ਸੋ ਕਹਿ ਮੈਂ ਗੋਲੀ ਗੁਰ ਖਾਊਂ। ਮੁਕਤਿ ਪਦਾਰਥ ਤਤ ਛਿਨ ਪਾਊਂ। ਲੜਨ ਲਗੇ ਤਦ ਦੋਨੋਂ ਭਾਈ। ਸਤਿਗੁਰ ਇਹ ਲੀਲ੍ਹਾ ਲਖ ਪਾਈ। ਕਿਉਂ ਸਿਖੋ*

*ਘਰ ਤੇ ਲੜ ਆਏ । ਕੀ ਸਿੰਘਣੀਆਂ ਬਹੁਤ ਦੁਖਾਏ।*
*ਤਬ ਬੋਲੇ ਦੋਨੋ ਸਿਰ ਨਾਈ। ਸੁਨੋ ਬਿਨੈ ਸਤਿਗੁਰ ਜਗ*
*ਰਾਈ । ਜਿਸ ਦਿਨ ਤੋਂ ਇਹ ਸਿਖੀ ਪਾਈ । ਗਰਦਨ*
*ਤੋਂ ਸਿਰ ਭੇਟ ਚੜ੍ਹਾਈ। ਤਨ ਮਨ ਧਨ ਰਾਵਰ ਕੋ*
*ਹਈਏ। ਜਬ ਚਾਹੀਏ ਤਬ ਹੀ ਲੈ ਲਈਏ । ਸਿਰ ਦਿਤੇ*
*ਜੇ ਮਿਲੇ ਪਿਆਰਾ । ਕਿਉਂ ਨਹੀਂ ਕਰਦੇ ਛੇਤੀ ਕਾਰਾ।*

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਸਾਨੂੰ ਇਕ ਦੀ ਲੋੜ ਹੈ ਤੁਸੀਂ ਦੋਵੇਂ ਕਿਉਂ ਤਿਆਰ ਹੋ ਤਾਂ ਵਡੇ ਨੇ ਆਖਿਆ ਸਚੇ ਪਾਤਿਸ਼ਾਹ ਮੈਂ ਬੁਢਾ ਹਾਂ ਜਿਸ ਕਰ ਕੇ ਡਰ ਹੈ ਕਿ ਖਬਰੇ ਸਿਖੀ ਸਿਦਕ ਤੋੜ ਚੜ੍ਹੇ ਜਾਂ ਨਾ । ਇਹ ਜਵਾਨ ਹੈ ਸਿਖੀ ਨਿਬਾਹ ਲਏਗਾ । ਇਸ ਲਈ ਮੈਂ ਤੁਹਾਥੋਂ ਮੁਕਤੀ ਲੋੜਦਾ ਹਾਂ ਤੇ ਨਿਕੇ ਨੇ ਆਖਿਆ ਮੇਰਾ ਵਡਾ ਭਾਈ ਸਿਆਣਾ ਹੈ। ਸਿੱਖੀ ਨਿਬਾਹ ਲਏਗਾ ਮੈਂ ਆਪਦੇ ਹਥੋਂ ਇਸ ਲਈ ਮੁਕਤੀ ਲੋੜਦਾ ਹਾਂ ਕਿ ਕਿਤੇ ਡੋਲ ਨਾ ਜਾਵਾਂ । ਤਦ ਦੋਹਾਂ ਦੀ ਅਤੀ ਪ੍ਰੇਮ ਭਾਵਨਾ ਵੇਖ ਕੇ ਗੁਰੂ ਜੀ ਨੇ ਦੋਵੇਂ ਖੜੇ ਕਰਕੇ ਗੋਲੀਆਂ ਸਿਰ ਉਤੋਂ ਦੀ ਲੰਘਾ ਦਿਤੀਆਂ ਤੇ ਚੌਧਰੀ ਡੱਲੇ ਨੂੰ ਆਖਿਆ ਚੌਧਰੀ ਜੀ ਇਹੋ ਜੈਸੇ ਸਿੰਘ ਲੜੇ ਜੇ । ਤਾਂ ਡੱਲਾ ਬੜਾ ਲਜਤ ਹੋਇਆ ਤੇ ਧੰਨ ਸਿੱਖੀ! ਧੰਨ ਸਿੱਖੀ! ਆਖ ਕੇ ਗੁਰੂ ਜੀ ਦੇ ਚਰਨ ਫੜ ਕੇ ਹੰਕਾਰ ਦੀ ਮਾਫੀ ਮੰਗੀ ।

## ਗੁਰੂ ਜੀ ਦਾ ਦੱਖਣ ਵਲ ਕੂਚ

ਦਮਦਮੇ ਸਾਹਿਬ ਵਿਚ ੯ ਮਹੀਨੇ ੯ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਕਰਕੇ ਤੇ ਕੁਝ ਸਮਾਂ ਹੋਰ ਕਟ ਕੇ ਗੁਰੂ ਜੀ ਅਗੇ ਤਿਆਰਾ ਕੀਤਾ। ਇਥੇ ਹੀ ਆਪ ਜੀ ਦੇ ਪਾਸ ਔਰੰਗਜ਼ੇਬ ਦੀ ਬਿਨੈ ਪੱਤਰ ਪੁਜੀ ਜਿਸ ਵਿਚ ਉਸ ਨੇ ਬੜੀ ਹੀ ਦੀਨਤਾ ਨਾਲ ਲਿਖਿਆ ਸੀ ਕਿ ਸਚੇ ਪਾਤਿਸ਼ਾਹ ਮੇਰੇ ਪਾਸੋਂ ਬੜੀ ਭਾਰੀ ਅਵਗਿਆ ਹੋਈ ਹੈ ਜੋ ਧਰਮ ਮੂਰਤ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੂਰਖ ਪੁਣੇ ਦੇ ਤਾਨ ਦੁਖ ਪੁਜਾ ਕੇ ਉਹਨਾਂ ਨੂੰ ਪ੍ਲੋਕ ਗਮਨ ਕਰਨ ਦਾ ਕਾਰਨ ਬਣਿਆ ਹਾਂ । ਇਸ ਲਈ ਆਪ ਕ੍ਰਿਪਾ ਕਰੋ ਤੇ ਮੈਨੂੰ ਦਰਸ਼ਨ ਦੇ ਕੇ ਮੁਆਫੀ ਦੇਂਦੇ ਹੋਏ ਨਿਹਾਲ ਕਰੋ । ਤਦ ਗੁਰੂ ਜੀ ਨੇ ਵਡੀ

ਦਲੇਰੀ ਨਾਲ ਨਿਧੜਕ ਹੋ ਕੇ ਲਿਖਿਆ ਕਿ ਸਾਨੂੰ ਔਰੰਗਜ਼ੇਬੀ ਸੌਂਹਾਂ ਉਤੇ ਜ਼ਰਾ ਵੀ ਇਤਬਾਰ ਨਹੀਂ। ਤੇਰੇ ਜੈਸੇ ਬੇਈਮਾਨਾਂ ਦੀਆਂ ਸੌਂਹਾਂ ਦਾ ਜ਼ਰਾ ਭਰ ਵੀ ਭਰੋਸਾ ਨਹੀਂ । ਇਸ ਵਾਸਤੇ ਤੂੰ ਆਪਣੀ ਮੌਤ ਨੂੰ ਉਡੀਕ ਤੇ ਨਰਕ ਦਾ ਬੂਹਾ ਤੇਰੇ ਜੇਹੇ ਪਾਪੀਆਂ ਵਾਸਤੇ ਖੁਲ੍ਹਾ ਹੈ । ਇਹ ਉੱਤਰ ਦਿਤਾ ਤੇ ਆਪ ਰਾਇ ਡੱਲਾ ਭਾਈ ਭਗਤੂ ਦੇ ਪੋਤਰੇ ਤੇ ੫੦੦ ਸਵਾਰ ਨਾਲ ਲੈ ਕੇ ਤੁਰ ਪਏ । ਸਰਸੇ ਦੇ ਪਾਸ ਇਕ ਜੰਗਲ ਵਿਚ ਜਾ ਬਿਰਾਜੇ ਤੇ ਉਜਾੜ ਹੋਣ ਦੇ ਕਾਰਨ ਪਹਿਰੇ ਚੰਗੀ ਤਰ੍ਹਾਂ ਤਕੜੇ ਕਰਕੇ ਲਾਏ ਜਦ ਅੱਧੀ ਰਾਤ ਹੋਈ ਤਾਂ ਮਲਵਈ ਡੱਲਾ ਤੇ ਭਾਈ ਭਗਤੂ ਦੀ ਬੰਸ ਵਾਲੇ ਚੋਰੀ ਉਠ ਕੇ ਇਹ ਵੀਚਾਰਦੇ ਹੋਏ ਕਿ ਇਹ ਪ੍ਰਦੇਸ ਨਿਕਲ ਚਲੇ ਹਨ । ਅਸੀਂ ਕਿਉਂ ਟਬਰ ਟੀਰ ਨੂੰ ਛੱਡ ਕੇ ਤੁਰ ਜਾਈਏ। ਪਿਛੇ ਮੁੜ ਗਏ ਜਦ ਗੁਰੂ ਜੀ ਇਸ਼ਨਾਨ ਕਰਨ ਦੇ ਵੇਲੇ ਤੇ ਡੱਲੇ ਨੂੰ ਅਵਾਜ ਮਾਰੀ ਤਾਂ ਇਕ ਫਕੀਰ ਮੁਸਲਮਾਨ ਜੋ ਗੁਰੂ ਜੀ ਦੇ ਨਾਲ ਹੀ ਰਹਿੰਦਾ ਸੀ ਬੋਲਿਆ, 'ਨਾ ਡੱਲਾ ਨਾ ਭੱਲਾ, ਫਕੀਰ ਕੱਲਾ ਹੀ ਕੱਲਾ, ਅੱਲਾ ਹੀ ਅੱਲਾ' ਪਦ ਕਿਹਾ ਤਾਂ ਗੁਰੂ ਜੀ ਨੇ ਆਖਿਆ ਕੋਈ ਪਹਿਰੇ ਵਾਲਾ ਹੈ ਤਾਂ ਇਕ ਮਝੈਲ ਜਿਸ ਦਾ ਨਾਮ ਮਾਝਾ ਸੀ ਨੇ ਆਖਿਆ ਜੀ ਮੈਂ ਹਾਂ ਮਾਝਾ, ਤਦ ਗੁਰੂ ਜੀ ਨੇ ਪ੍ਰਸੰਨ ਹੋ ਮਝੈਲਾਂ ਨੂੰ ਬਹਾਦੁਰ ਤੇ ਮਲਵਈਆਂ ਨੂੰ ਕਾਇਰ ਦੱਸਿਆ ।

# ਦਾਦੂ ਦੀ ਸਮਾਧ ਤੇ ਜਾਣਾ

ਹੁਣ ਇਥੋਂ ਗੁਰੂ ਜੀ ਤੁਰ ਕੇ ਜੈ ਪੁਰ ਆਦਿਕ ਸ਼ਹਿਰ ਵਿਚੋਂ ਲੰਘਦੇ ਹੋਏ ਨਰੈਣੇ ਪਿੰਡ ਜਿਥੇ ਦਾਦੂ ਦੀ ਸਮਾਧ ਸੀ ਜਾ ਪੁਜੇ, ਤਾਂ ਚੇਤ ਰਾਮ ਜੋ ਮਹੰਤ ਸੀ ਨੇ ਪ੍ਰੇਮ ਨਾਲ ਸਾਰੇ ਜਥੇ ਨੂੰ ਪ੍ਰਸ਼ਾਦਿ ਛਕਾਇਆ । ਜਦ ਸਾਰੀ ਸੰਗਤ ਛਕ ਚੁਕੀ ਤਾਂ ਮੀਰ ਸ਼ਿਕਾਰਾਂ ਨੇ ਚੇਤ ਰਾਮ ਨੂੰ ਆਖਿਆ ਮਹਾਰਾਜ ਜੀ ਦੇ ਬਾਜ ਲਗੜ ਮਾਸ ਨਾ ਮਿਲਣ ਕਰਕੇ ਭੁਖੇ ਹਨ । ਤਦ ਚੇਤ ਰਾਮ ਨੇ ਗੁਰੂ ਜੀ ਨੂੰ ਆਖਿਆ ਮਹਾਰਾਜ ਜੀ ਸਾਡਾ ਮਤ ਵੈਸ਼ਨੋ ਹੈ ਜਿਸ ਕਰਕੇ ਮਾਸ ਨਹੀਂ ਦੇ ਸਕਦੇ ਤਾਂ ਗੁਰੂ ਜੀ ਨੇ ਆਖਿਆ ਸੰਤ ਜੀ ਤੁਹਾਡਾ ਬਾਜਰਾ ਮਾਸ ਕਰਕੇ ਬਾਜ ਖਾ ਲੈਣਗੇ ਤਾਂ ਉਸ ਨੇ ਬਾਜਰਾ ਹੀ ਪਾ ਦਿਤਾ । ਜੋ ਬਾਜਾਂ ਤੇ ਲਗੜਾਂ ਨੇ ਖੁਸ਼ ਹੋ ਕੇ ਖਾਧਾ ।

ਜਦ ਸਾਰੇ ਬੀਤੇ ਹੋਏ ਸਮਾਚਾਰ ਗੁਰੂ ਜੀ ਦੇ ਮਹੰਤ ਨੇ ਸੁਣੇ ਤਾਂ ਆਖਿਆ, 'ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕਟ । ਕੇਤੀ ਸੌਦਾ ਕਰ ਗੁਏ ਇਸ

ਪਸਾਰੀ ਦੀ ਹਟ ।' ਇਹ ਕਾਇਰਤਾ ਭਰਿਆ ਬਚਨ ਸੁਣ ਕੇ ਗੁਰੂ ਜੀ ਨੇ ਉਤਰ ਦਿਤਾ, 'ਦਾਦੂ ਦਾਵਾ ਰਖ ਕੇ ਸਭ ਨੂੰ ਲਈਏ ਕਟ । ਇਕੋ ਰਹਸੀ ਖਾਲਸਾ ਹੋਰ ਮਰਸੀ ਸਭ ਹੁਟ ।' ਤਾਂ ਫਿਰ ਮਹੰਤ ਨੇ ਆਖਿਆ, 'ਦਾਦੂ ਸਮਾਂ ਵਿਚਾਰ ਕੇ ਕਲਿ ਕਾ ਕੀਜੈ ਭਾਉ । ਜੇ ਕੋ ਮਾਰੇ ਈਟ ਢੀਮ ਲੀਜੈ ਸੀਸ ਨਿਵਾਉ ।' ਇਸ ਦੇ ਉੱਤਰ ਵਿਚ ਫਿਰ ਗੁਰੂ ਜੀ ਨੇ ਆਖਿਆ, 'ਦਾਦੂ ਸਮਾਂ ਵਿਚਾਰ ਕੇ ਕਲ ਕਾ ਕੀਜੇ ਭਾਇ । ਜੇ ਕੋ ਮਾਰੇ ਈਟ ਢੀਮ ਪਾਥਰ ਹੈਨ ਰਿਸਾਇ ।' ਇਹ ਬਹਾਦਰੀ ਭਰੇ ਵਾਕ ਸੁਣ ਕੇ ਮਹੰਤ ਬੜਾ ਪ੍ਰਸੰਨ ਹੋਇਆ ਤੇ ਬੜੀ ਪ੍ਰਸੰਨਤਾ ਕੀਤੀ।

## ਜੈ ਪੁਰ ਦੇ ਰਾਜੇ ਨੂੰ ਦਰਸ਼ਨ ਦੇਣਾ

ਇਥੋਂ ਤੁਰ ਕੇ ਰਾਜ ਪੁਤਾਨੇ ਵਿਚ ਪਿੰਡ-ਪਿੰਡ ਸਤਿ ਉਪਦੇਸ਼ ਦਿੰਦੇ ਹੋਏ ਉਦੇ ਪੁਰ ਜਾ ਪਹੁੰਚੇ ਤਾਂ ਉਸ ਥਾਂ ਦੇ ਰਾਜੇ ਨੇ ਬੜੀ ਪ੍ਰੇਮਾ ਭਗਤੀ ਵਿਖਾਈ ਅਤੇ ਦੋ ਮਹੀਨੇ ਗੁਰੂ ਜੀ ਨੂੰ ਆਪਣੇ ਪਾਸ ਹੀ ਰਖਿਆ । ਜਦੋਂ ਗੁਰੂ ਜੀ ਤੁਰਨ ਦਾ ਨਾਮ ਲੈਣ ਤਦੋਂ ਰਾਜਾ ਚਰਨ ਫੜ ਲਏ ਕਿ ਮੈਂ ਅਜੇ ਤੁਰਨ ਨਹੀਂ ਦਿਆਂਗਾ, ਕਿਉਂਕਿ ਗੁਰੂ ਜੀ ਦਾ ਭਜਨ ਤੇ ਸੂਰਮਤਾਈ ਸ਼ਸਤ੍ਰ ਵਿਦਿਆ ਵੇਖ ਕੇ ਮੋਹਿਤ ਹੋ ਗਿਆ ਸੀ ਤੇ ਗੁਰੂ ਜੀ ਨੂੰ ਆਖਣ ਲਗਾ ਸਚੇ ਪਾਤਿਸ਼ਾਹ ਇਹ ਰਾਜ ਭਾਗ ਸਭ ਆਪਦਾ ਹੈ ਮੈਂ ਆਪ ਦਾ ਵਿਛੋੜਾ ਨਹੀਂ ਸਹਾਰ ਸਕਦਾ ਤਾਂ ਗੁਰੂ ਜੀ ਨੇ ਸਤਿ ਮਾਰਗ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ਤੇ ਆਖਿਆ ਰਾਜਾ ਕਿਸੇ ਤੇ ਜ਼ੁਲਮ ਨਹੀਂ ਕਰਨਾ ਹਰ ਵੇਲੇ ਪ੍ਰਮੇਸ਼ਰ ਦਾ ਡਰ ਰਖਣਾ ਤੇ ਗਊ ਗਰੀਬ ਦੀ ਰਖਿਆ ਕਰਦੇ ਰਹਿਣਾ । ਜੋ ਨਾ ਕਰੇਗਾ ਉਹ ਰਾਜ ਭਾਗ ਗੁਵਾ ਕੇ ਪਛੁਤਾਵੇਗਾ । ਇਕ ਪੰਜ ਗ੍ਰੰਥੀ ਪੋਥੀ ਦੇ ਕੇ ਵਿਦਾ ਲਈ ਤੇ ਕਤਕ ਦੀ ਪੂਰਨਮਾਸ਼ੀ ੧੭੬੩ ਬਿ: ਅਜਮੇਰ ਦੇ ਪਾਸ ਪੁਸ਼ਕਰ ਰਾਜ ਜੋ ਇਕ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ ਜਾ ਪੁਜੇ । ਇਥੇ ਆਪ ਦੀ ਯਾਦਗਾਰ ਵਿਚ ਇਕ ਸਿੱਖ ਨੇ ਬਹੁਤ ਪੈਸਾ ਖਰਚ ਕੇ ਘਾਟ ਬਣਾਇਆ । ਜਿਸ ਦਾ ਨਾਮ ਗੋਬਿੰਦ ਘਾਟ ਹੈ ਤੇ ਇਕ ਧਰਮਸਾਲਾ ਵੀ ਉਸੇ ਦਿਨ ਦੀ ਬਣੀ ਹੋਈ ਹੈ।

## ਕਲੌਂਤ ਵਾਲੇ ਜ਼ਾਲਮ ਸਰਦਾਰ ਨੂੰ ਮਾਰਨਾ

ਇਥੇ ਸਿੱਖ ਸੰਗਤਾਂ ਨੂੰ ਸਤ ਉਪਦੇਸ਼ ਦਿੰਦੇ ਹੋਏ ਗੁਰੂ ਜੀ ਲਾਲੀ ਤੇ

ਕਮਰੋਧ ਤੋਂ ਹੁੰਦੇ ਹੋਏ ਕਲੌਂਤ ਨਗਰ ਜਾ ਪੁਜੇ । ਇਥੋਂ ਦਾ ਰਾਜਾ ਬੜਾ ਜ਼ਾਲਮ ਸੀ ਤੇ ਹਰ ਇਕ ਨੂੰ ਦੁਖ ਦੇਂਦਾ ਸੀ । ਨਗਰ ਦੇ ਬਾਹਰ ਡੇਰਾ ਜਮਾ ਲਿਆ। ਜਦ ਗੁਰੂ ਜੀ ਕੇ ਊਠ ਵਾਲੇ ਊਠਾਂ ਨੂੰ ਚਾਰਨ ਗਏ ਤੇ ਊਠ ਇਕ ਬਾਗ ਵਿਚ ਜਾ ਪਏ ਤਾਂ ਬਾਗਵਾਨ ਨੇ ਊਠਵਾਨ ਨੂੰ ਮਾਰਿਆ ਜਦ ਇਹ ਗੱਲ ਸਿੱਖਾਂ ਨੇ ਸੁਣੀ ਤਾਂ ਉਹਨਾਂ ਨੇ ਵੀ ਬਾਗਵਾਨ ਨੂੰ ਮਾਰਿਆ ਤਾਂ ਉਹ ਆਪਣੇ ਮਾਲਕ ਪਾਸ ਜੋ ਇਸ ਥਾਂ ਦਾ ਰਈਸ ਸੀ, ਜਾ ਕੇ ਪਿਟਿਆ ਤਦ ਉਹ ਮੂਰਖ ਮੁਸਲਾ ਆਪਣੀ ਫੌਜ ਲੈ ਕੇ ਲੜਾਈ ਕਰਨ ਨੂੰ ਆ ਗਿਆ। ਇਧਰੋਂ ਗੁਰੂ ਜੀ ਨੇ ਵੀ ਸਿੰਘ ਤਿਆਰ ਕਰ ਦਿਤੇ ਤੇ ਅਗੇ ਹੋ ਕੇ ਮਿਲ ਪਏ। ਲੜਾਈ ਛਿੜ ਪਈ ਤੇ ਥੋੜ੍ਹਾ ਜਿਹਾ ਚਿਰ ਉਹ ਮਾਰ ਹੋਈ ਕਿ ਤੋਬਾ ਤੋਬ ਪੁਕਾਰ ਉਠੇ । ਓੜਕ ਜਦ ਗੁਰੂ ਜੀ ਨੇ ਉਸ ਸਰਦਾਰ ਦੇ ਮਥੇ ਵਿਚ ਤੀਰ ਮਾਰ ਕੇ ਭੁੰਜੇ ਸੁਟ ਦਿਤਾ ਤਦ ਉਸ ਦੀ ਫੌਜ ਵਿਚ ਹਲ ਚਲ ਪੈ ਗਈ ਤੇ ਸਿੰਘਾਂ ਨੇ ਖ਼ੂਬ ਮਿਲ ਕੇ ਵਢੇ ਤੇ ਮੂਜੀਆਂ ਦਾ ਮਾਲ ਮਤਾ ਸਿੰਘਾਂ ਨੇ ਚੰਗੀ ਤਰ੍ਹਾਂ ਲੁਟਿਆ।

ਅਗਲੇ ਦਿਨ ਸਵੇਰੇ ਇਥੋਂ ਚਲ ਕੇ ਬਘੌਰ ਨਗਰ ਦੇ ਨੇੜੇ ਪੁਜੇ ਤਾਂ ਅਗੋਂ ਇਥੋਂ ਦਾ ਰਈਸ ਜੋ ਕਲੌਂਤੀਏ ਦਾ ਵੈਰੀ ਸੀ । ਗੁਰੂ ਜੀ ਨੂੰ ਆ ਮਿਲਿਆ ਤੇ ਬੜੇ ਪ੍ਰੇਮ ਨਾਲ ਆਪਣੇ ਘਰ ਲੈ ਗਿਆ ਤੇ ਬੇਨਤੀ ਕੀਤੀ ਕਿ ਗੁਰੂ ਜੀ ਆਪ ਨੇ ਇਸ ਮੂਜੀ ਨੂੰ ਮਾਰ ਕੇ ਬਹੁਤ ਚੰਗਾ ਕੰਮ ਕੀਤਾ ਹੈ । ਉਹ ਸਦਾ ਮੇਰਾ ਦੇਸ ਲੁਟ ਕੇ ਲੈ ਜਾਂਦਾ ਹੁੰਦਾ ਸੀ । ਮੈਂ ਸਦਾ ਆਪ ਦਾ ਸੇਵਾਦਾਰ ਹਾਂ। ਇਸ ਦੀ ਪ੍ਰੇਮਾ ਭਗਤੀ ਵੇਖ ਕੇ ਕਈ ਦਿਨ ਗੁਰੂ ਜੀ ਇਥੇ ਹੀ ਰਹੇ ਤਾਂ ਇਕ ਦਿਨ ਇਥੇ ਖਬਰ ਪੁਜੀ ਔਰੰਗਜ਼ੇਬ ਮਰ ਗਿਆ ਹੈ ਜਿਸ ਨੂੰ ਸੁਣ ਕੇ ਲੋਕ ਜੋ ਉਸ ਦੇ ਹਥੋਂ ਦੁਖੀ ਸਨ ਖੁਸ਼ ਹੋਏ ।

## ਔਰੰਗੇ ਦਾ ਮਰਨਾ ਤੇ ਬਹਾਦਰ ਸ਼ਾਹ ਨੇ ਬੇਨਤੀ ਕਰਨੀ

ਜਦ ਔਰੰਗਜ਼ੇਬ ਮਰਿਆ ਤਾਂ ਜ਼ੁਲਮ ਦੀ ਜੜ੍ਹ ਮੁਲਕ ਵਿਚੋਂ ਪੁਟੀ ਗਈ। ਫੌਜਾਂ ਤਾਂ ਅਗੇ ਹੀ ਕਮਜ਼ੋਰ ਹੋ ਚੁਕੀਆਂ ਸਨ, ਪਰ ਉਸ ਦੇ ਪੁੱਤਰ ਰਾਜ ਗੱਦੀ ਵਾਸਤੇ ਲੜ ਪਏ । ਵਡਾ ਪੁੱਤਰ ਬਹਾਦਰ ਸ਼ਾਹ ਉਸ ਵੇਲੇ ਕਾਬਲ

ਵਿਚ ਸੀ ਉਸ ਦੇ ਸਾਹਮਣੇ ਆਜਮ ਸ਼ਾਹ ਆ ਖਲੋਤਾ। ਆਪਣੇ ਛੋਟੇ ਭਰਾ ਕਾਮ ਬਖਸ਼ ਨੂੰ ਕਿਸੇ ਬਹਾਨੇ ਨਾਲ ਸੱਦ ਕੇ ਮਾਰ ਦਿਤਾ। ਇਹ ਗੱਲ ਸੁਣ ਬਹਾਦਰ ਸ਼ਾਹ ਕੰਬਿਆ ਤੇ ਲੜਾਈ ਦੀ ਚੰਗੀ ਤਿਆਰੀ ਕੀਤੀ ਤੇ ਗੁਰੂ ਗੋਬਿੰਦ ਸਿੰਘ ਤੋਂ ਸਹਾਇਤਾ ਲੈਣੀ ਲੋੜੀ ਕਿਉਂਕਿ ਇਸ ਵੇਲੇ ਸਿੱਖਾਂ ਦਾ ਜਥਾ ਬਹੁਤ ਜੋਰਾਵਰ ਤੇ ਲੜਾਕਾ ਦਿਸਦਾ ਸੀ ਤਾਂ ਉਸ ਨੇ ਇਕ ਨੰਦ ਲਾਲ ਦੀਵਾਨ ਨੂੰ ਜੋ ਚੰਗਾ ਸਿਆਣਾ ਸੀ ਗੁਰੂ ਜੀ ਪਾਸ ਘਲ ਬਹੁਤ ਹੀ ਦੀਨਤਾ ਨਾਲ ਬੇਨਤੀ ਕੀਤੀ। ਜਦ ਇਥੇ ਨੰਦ ਲਾਲ ਨੇ ਆਣ ਸਾਰੀ ਗੱਲ ਸੁਣਾਈ ਤਾਂ ਗੁਰੂ ਜੀ ਨੇ ਇਸ ਕਰਾਰ ਉਤੇ ਕਿ ਅਸੀਂ ਬਹਾਦਰ ਸ਼ਾਹ ਨੂੰ ਰਾਜ ਗੱਦੀ ਲੈ ਦਈਏ ਤਾਂ ਸਾਡੇ ਵੈਰੀ ਸੂਬਾ ਸਰਹੰਦ ਤੇ ਲਾਹੌਰ ਸੁਚਾ ਨੰਦ ਆਦਿਕ ਸਾਡੇ ਹਵਾਲੇ ਕਰ ਦੇਵੇ ਤਾਂ ਅਸੀਂ ਸਹਾਇਤਾ ਲਈ ਤਿਆਰ ਹਾਂ। ਇਸ ਇਕਰਾਰ ਨੂੰ ਬਹਾਦਰ ਸ਼ਾਹ ਵਲੋਂ ਨੰਦ ਲਾਲ ਨੇ ਮਨਜ਼ੂਰ ਕੀਤਾ। ਤਦ ਉਸ ਵੇਲੇ ੭੫ ਸਿੰਘ ਉਸ ਦੇ ਨਾਲ ਤੋਰ ਕੇ ਧੀਰਜ ਦਿਤਾ ਤੇ ਮਗਰੋਂ ਆਪ ਵੀ ਸਿੰਘਾਂ ਸਣੇ ਕੂਚ ਕਰ ਦਿਤਾ ਤੇ ਸਾਰੇ ਸਿੰਘਾਂ ਵਲ ਹੁਕਮਨਾਮੇ ਲਿਖ ਭੇਜੇ। ਜਦ ਗੁਰੂ ਜੀ ਉਸ ਦੇ ਪਾਸ ਪੁਜੇ ਤਾਂ ਬਹਾਦਰ ਸ਼ਾਹ ਨੇ ਬਹੁਤ ਆਦਰ ਸਤਕਾਰ ਕੀਤਾ। ਇਹਨਾਂ ਦੋਹਾਂ ਭਰਾਵਾਂ ਦੀ ਲੜਾਈ ਆਗਰੇ ਵਿਚ ਛਿੜੀ ਤਦ ਗੁਰੂ ਜੀ ਨੇ ਆਪਣੇ ਤੀਰ ਨਾਲ ਆਜ਼ਮ ਸ਼ਾਹ ਨੂੰ ਹਾਥੀ ਤੋਂ ਭੁੰਜੇ ਸੁਟਿਆ ਤੇ ਬਹਾਦਰ ਸ਼ਾਹ ਦੀ ਫਤਹਿ ਹੋਈ ਪਰ ਇਸ ਫਤਹਿ ਦਾ ਸਿਹਰਾ ਗੁਰੂ ਜੀ ਦੇ ਸਿਰ ਬਝਾ। ਹੁਣ ਬਹਾਦਰ ਸ਼ਾਹ ਗੁਰੂ ਜੀ ਨੂੰ ਦਿਲੀ ਨਾਲ ਲਿਆਇਆ ਤੇ ਬਹੁਤ ਸਾਰੀ ਜਗੀਰ ਗੁਰੂ ਜੀ ਨੂੰ ਦੇਣੀ ਲੋੜੀ ਪਰ ਗੁਰੂ ਜੀ ਨੇ ਇਨਕਾਰ ਕੀਤਾ ਤੇ ਆਖਿਆ ਕਿ ਆਪਣੇ ਇਕਰਾਰ ਨੂੰ ਪੂਰਾ ਕਰੋ ਤਾਂ ਉਸ ਨੇ ਸਮੇਂ ਦੀ ਚਾਲ ਤੇ ਰਾਜ ਨਵਾਂ ਨਵਾਂ ਦੇਖ ਕੇ ਨਾਂਹ ਕਰ ਦਿਤੀ ਤਾਂ ਗੁਰੂ ਜੀ ਇਕ ਵਰ੍ਹਾ ਉਸ ਦੇ ਪਾਸ ਰਹੇ ਤਦ ਵੀ ਉਸ ਨੇ ਇਕਰਾਰ ਪੂਰਾ ਨਾ ਕੀਤਾ।

ਜਦ ਬਹਾਦਰ ਸ਼ਾਹ ਨੂੰ ਦੱਖਣ ਦੀ ਮੁਹਿੰਮ ਤੇ ਜਾਣਾ ਪੈ ਗਿਆ ਤਾਂ ਉਸ ਨੇ ਗੁਰੂ ਜੀ ਨੂੰ ਵੀ ਲਿਜਾਣਾ ਲੋੜਿਆ ਤਦ ਗੁਰੂ ਜੀ ਨੇ ਉਸ ਦੀ ਬੇਈਮਾਨੀ ਵਿਚਾਰ ਕੇ ਇਨਕਾਰ ਕਰ ਦਿਤਾ ਪਰ ਤਦ ਵੀ ਉਜੈਨ ਤੀਕਰ ਨਾਲ ਨਾਲ ਹੀ ਕਈ ਨਗਰਾਂ ਦੀ ਸੈਰ ਕਰਦੇ ਤੇ ਉਪਦੇਸ਼ ਦੇਂਦੇ ਹੋਏ ਪੁਜ ਗਏ ਅਰ ਇਥੋਂ ਉਸਨੂੰ ਪਿਉ ਵਾਂਗ ਹੀ ਬੇਈਮਾਨ ਤੇ ਕ੍ਰਿਤਘਣ ਦੀ ਪਦਵੀ

ਦੇ ਕੇ ਜੁਦਾ ਹੋ ਗਏ ।

# ਗੁਰੂ ਜੀ ਦਾ ਨਾਦੇੜ ਪੁਜਣਾ

ਜਦ ਗੁਰੂ ਜੀ ਬਹਾਦਰ ਸ਼ਾਹ ਤੋਂ ਵੱਖ ਹੋ ਕੇ ਸ਼ਹਿਰ-ਸ਼ਹਿਰ ਲੋਕਾਂ ਦਾ ਸੁਧਾਰ ਕਰਦੇ ਸਤ ਮਾਰਗ ਉਤੇ ਲਾਉਂਦੇ ਹੋਏ ਦੱਖਣ ਵਲ ਜਾ ਰਹੇ ਸਨ ਤਾਂ ਇਕ ਦਿਨ ਮਹੰਤ ਚੇਤ ਰਾਮ ਗੁਰੂ ਜੀ ਨੂੰ ਆਣ ਮਿਲਿਆ ਤੇ ਗਿਆਨ ਚਰਚਾ ਕਰਕੇ ਬੜਾ ਪ੍ਰਸੰਨ ਹੋਇਆ ਤੇ ਆਖਣ ਲਗਾ ਸਚੇ ਪਾਤਿਸ਼ਾਹ ਆਪ ਦੱਖਣ ਵਲ ਜਾ ਰਹੇ ਹੋ ਬੇਸ਼ਕ ਸਾਰੇ ਸੈਰ ਕਰਨੀ ਪਰ ਨਾਦੇੜ ਸ਼ਹਿਰ ਗੁਦਾਵਰੀ ਦੇ ਕੰਢੇ ਇਕ ਮਾਧੋਦਾਸ ਬੈਰਾਗੀ ਸਾਧ ਹੈ ਉਸ ਦੇ ਡੇਰੇ ਨਾ ਜਾਣਾ ਕਿਉਂਕਿ ਉਹ ਵਡਾ ਕਰਾਮਾਤੀ ਫਕੀਰ ਹੈ ਜੋ ਕੋਈ ਉਸ ਦੇ ਡੇਰੇ ਜਾਂਦਾ ਹੈ ਪਹਿਲਾਂ ਤੇ ਉਸ ਨੂੰ ਆਦਰ ਨਾਲ ਪਲੰਘ ਤੇ ਬਿਠਾ ਦਿੰਦਾ ਹੈ ਪਿਛੋਂ ਆਪਣੇ ਬੀਰਾਂ ਨੂੰ ਜੋ ਕੈਦ ਕੀਤੇ ਹੋਏ ਹਨ ਆਖ ਕੇ ਭੁੰਜੇ ਸੁਟਾ ਕੇ ਮਖੌਲ ਕਰਦਾ ਅਰ ਭਲੇ ਮਾਨਸਾਂ ਦੀ ਬੇਇਜ਼ਤੀ ਕਰਦਾ ਹੈ ਤਾਂ ਗੁਰੂ ਜੀ ਨੇ ਆਖਿਆ ਮਹੰਤ ਜੀ ਇਹੋ ਜਿਹੇ ਆਦਮੀਆਂ ਨੂੰ ਤਾਂ ਅਸੀਂ ਖੋਜਦੇ ਭਾਲਦੇ ਹਾਂ ਇਸ ਲਈ ਅਸੀਂ ਉਥੇ ਜ਼ਰੂਰ ਜਾਵਾਂਗੇ । ਸਾਨੂੰ ਉਸ ਦੀ ਕਰਾਮਾਤ ਤੇ ਬੀਰਾਂ ਦਾ ਕੋਈ ਡਰ ਨਹੀਂ ਤਾਂ ਮਹੰਤ ਨੇ ਬੇਨਤੀ ਕੀਤੀ ਜੋ ਆਪਦੀ ਇਛਾ ਹੈ ਕਰੋ ਮੈਂ ਤਾਂ ਆਪਣੀ ਹੱਡ ਬੀਤੀ ਸੁਣਾ ਦਿਤੀ ਹੈ । ਹੁਣ ਗੁਰੂ ਜੀ ਚਲਦੇ ਚਲਦੇ ਨਾਦੇੜ ਜਾ ਪੁਜੇ ਤੇ ਇਕ ਜੰਗਲ ਵਿਚ ਡੇਰੇ ਜਮਾ ਲਏ ਸਮਾਂ ਬਤੀਤ ਕਰਨ ਲਗੇ।

# ਗੁਰੂ ਜੀ ਦਾ ਬੰਦੇ ਦੇ ਡੇਰੇ ਤੇ ਜਾਣਾ

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਮਾਧੋਦਾਸ ਦੇ ਡੇਰੇ ਜਾ ਪੁਜੇ ਤੇ ਉਸ ਦੇ ਡੇਰੇ ਵਿਚ ਨਾ ਹੋਣ ਕਰਕੇ ਪਲੰਘ ਉਤੇ ਜਾ ਬਿਰਾਜੇ । ਜਦ ਉਹ ਬਾਹਰੋਂ ਆਇਆ ਤਾਂ ਪਲੰਘ ਉਤੇ ਗੁਰੂ ਜੀ ਬਿਰਾਜੇ ਵੇਖ ਕੇ ਹੈਰਾਨ ਹੋ ਗਿਆ ਤੇ ਆਪਣੀਆਂ ਕਰਾਮਾਤਾਂ ਦਿਖਾਉਣ ਲਗਾ ਪਰ ਗੁਰੂ ਜੀ ਉਤੇ ਉਨ੍ਹਾਂ ਦਾ ਕੁਛ ਵੀ ਅਸਰ ਨਾ ਪਿਆ । ਓੜਕ ਨੂੰ ਨਿਰਮਾਣ ਹੋ ਕੇ ਗੁਰੂ ਜੀ ਦੇ ਚਰਨਾਂ ਉਤੇ ਆਣ ਢਠਾ ਤਾਂ ਗੁਰੂ ਜੀ ਨੇ ਪੁਛਿਆ ਕਿ ਤੂੰ ਕੌਣ ਹੈਂ ਤਾਂ ਉਸ ਨੇ ਉੱਤਰ ਦਿਤਾ ਕਿ ਮੈਂ ਆਪ ਦਾ ਬੰਦਾ ਹਾਂ ਤਾਂ ਗੁਰੂ ਜੀ ਨੇ ਬਚਨ

ਕੀਤਾ ਬੰਦੇ ਨੂੰ ਤਾਂ ਜੋ ਆਖਿਆ ਜਾਵੇ ਸੋ ਕਰਦਾ ਹੈ। ਤਾਂ ਉਸ ਨੇ ਆਖਿਆ ਮੈਨੂੰ ਜੋ ਵੀ ਹੁਕਮ ਹੋਵੇ ਸਿਰ ਦੇ ਜੋਰ ਕਰਾਂਗਾ। ਤਦ ਗੁਰੂ ਜੀ ਨੇ ਆਖਿਆ ਕਿ ਪੰਜਾਬ ਵਲ ਜਾਓ ਅਰ ਜਾਲਮ ਜੋ ਲੋਕਾਂ ਨੂੰ ਦੁੱਖ ਦੇ ਰਹੇ ਹਨ ਉਹਨਾਂ ਦੀ ਸੋਧ ਕਰੋ ਤੇ ਦੇਸੋਂ ਕਢ ਦਿਓ। ਮਾਝਾ ਤੇ ਮਾਲਵਾ ਸਭ ਤੁਹਾਡੇ ਨਾਲ ਆਣ ਰਲੇਗਾ ਪਰ ਜੇਕਰ ਸਾਡੀਆਂ ਗੱਲਾਂ ਦੋ ਤਿੰਨ ਚੇਤੇ ਰਖੋਗੇ ਤਾਂ ਸੁਖ ਪਾਓਗੇ ਅਰ ਕੋਈ ਤੇਰੇ ਅਗੇ ਨਹੀਂ ਅੜੇਗਾ। ਗੱਲਾਂ ਇਹ ਹਨ—

(੧) ਸਿੰਘਾਂ ਨਾਲ ਮਿਲ ਕੇ ਰਹਿਣਾ, ਉਹਨਾਂ ਦੇ ਉਲਟ ਕੋਈ ਕੰਮ ਨਹੀਂ ਕਰਨਾ।

(੨) ਸਿੰਘਾਂ ਵਿਚ ਗੱਦੀ ਲਾ ਕੇ ਗੁਰੂ ਬਣ ਕੇ ਨਾ ਬੈਠਣਾ।

(੩) ਸ਼ਾਦੀ ਨਾ ਕਰੀਂ ਕਿਉਂਕਿ ਤੂੰ ਸਾਧੂ ਹੈਂ ਇਸ ਕਰਕੇ ਤੇਰੇ ਸਾਧੂ ਪੁਣੇ ਵਿਚ ਕੋਈ ਫਰਕ ਨਹੀਂ ਆਵੇਗਾ।

ਜੇਕਰ ਇਨ੍ਹਾਂ ਦੇ ਉਲਟ ਕੋਈ ਵੀ ਗੱਲ ਕਰੇਂਗਾ ਤਾਂ ਪਛਤਾਵੇਂਗਾ। ਪਰ ਫਿਰ ਸਿਵਾਇ ਦੁਖੀ ਹੋਣ ਦੇ ਹੋਰ ਕੁਛ ਨਹੀਂ ਬਣੇਗਾ। ਇਹ ਸਿਖਿਆ ਦੇ ਕੇ ਆਪਣੇ ਹਥੋਂ ਪੰਜ ਤੀਰ ਦੇ ਪੰਜ਼ੀ ਸਿੰਘ ਨਾਲ ਦੇ ਕੇ ਪੰਜਾਬ ਵਲ ਤੋਰ ਦਿਤਾ। ਨਾਲ ਹੀ ਸਾਰੇ ਸਿੰਘਾਂ ਵਲ ਹੁਕਮਨਾਮੇ ਘਲੇ ਗਏ ਕਿ ਸਭ ਮਝੈਲ ਤੇ ਮਲਵਈ ਆਦਿਕ ਬੰਦੇ ਦੇ ਨਾਲ ਮਿਲਕੇ ਵੈਰੀਆਂ ਨੂੰ ਦੇਸ ਵਿਚੋਂ ਕੱਢ ਕੇ ਦੇਸ਼ ਨੂੰ ਸੁਖੀ ਕਰੋ ਤੇ ਚੰਗੀ ਤਰ੍ਹਾਂ ਖੋਟੇ ਦੀ ਪਛਾਣ ਕਰੋ। ਸੋ ਜਿਸ ਤਰ੍ਹਾਂ ਬੰਦਾ ਬਹਾਦਰ ਪੰਜਾਬ ਵਿਚ ਆਇਆ ਤੇ ਸਰਹੰਦ ਆਦਿ ਵਡੇ-ਵਡੇ ਸ਼ਹਿਰ ਜੋ ਅਤਿਆਚਾਰੀ ਲੋਕਾਂ ਨਾਲ ਭਰੇ ਹੋਏ ਸਨ ਉਜਾੜ ਕੇ ਗੁਰੂ ਜੀ ਦੇ ਵਾਕ ਅਨੁਸਾਰ ਉਥੇ ਹਲ ਫਿਰਾਏ ਤੇ ਵਜੀਦੇ ਵਰਗੇ ਮੂਜੀਆਂ ਨੂੰ ਉਨ੍ਹਾਂ ਦਾ ਫਲ ਘੋਰ ਨਰਕ ਵਿਚ ਗੋਤੇ ਖੁਵਾਏ। ਇਹ ਪ੍ਰਸੰਗ ਅਗੇ ਦੂਜੇ ਹਿੱਸੇ ਵਿਚ ਦਰਜ ਹੋਵੇਗਾ।

## ਗੁਰੂ ਜੀ ਨੇ ਅਬਚਲ ਨਗਰ ਵਿਚ ਰੌਣਕ ਕਰਨੀ

ਨਾਦੇੜ ਵਿਚ ਗੁਦਾਵਰੀ ਨਦੀ ਦੇ ਪਾਸ ਗੁਰੂ ਜੀ ਬਿਰਾਜਮਾਨ ਹੋ ਕੇ ਸਿੱਖਾਂ ਨੂੰ ਕਈ ਤਰ੍ਹਾਂ ਦੇ ਹਿਤ ਉਪਦੇਸ਼ ਤੇ ਰਹਿਤ ਮਰਿਆਦਾ ਦਸਦੇ ਸਮਾਂ ਬਤੀਤ ਕਰਨ ਲਗੇ। ਕਦੇ ਸਿੰਘਾਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਜਾਂਦੇ। ਕਈਆਂ ਜੀਵਾਂ ਦਾ ਆਪਣੇ ਹਸਤ ਕਮਲਾਂ ਨਾਲ ਕਲਿਆਣ ਕਰਦੇ। ਗੁਰ

ਵੇਲੇ ਭਜਨ ਕੀਰਤਨ ਸ਼ਬਦ ਬਾਣੀ ਦੀ ਧੁਨ ਲਗੀ ਰਹਿੰਦੀ । ਗੁਰੂ ਜੀ ਦੇ ਇਸ ਵਾਕ "ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥" ਅਨੁਸਾਰ ਸਚਮੁਚ ਹੀ ਜੰਗਲ ਵਿਚ ਮੰਗਲ ਬਣ ਕੇ ਇਹ ਥਾਂ ਸੋਭਨੀਕ ਹੋਇਆ ਕਿ ਇੰਦਰ ਪੁਰੀ ਨੂੰ ਵੀ ਇਹ ਥਾਂ ਵੇਖ ਕੇ ਲਜਾ ਆਉਣ ਲਗੀ । ਨਾਲ ਹੀ ਇਸ ਵਾਕ, "ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂੜਿ ਮੁਖ ਲਾਵਾ ॥" ਅਨੁਸਾਰ ਦੂਰ-ਦੂਰ ਤੋਂ ਸੰਗਤਾਂ ਆਣ ਆਣ ਕੇ ਦਰਸ਼ਨ ਕਰਨ ਲਗੀਆਂ ਤੇ ਸਤਿਗੁਰਾਂ ਦੇ ਚਰਨ ਕਮਲਾਂ ਵਿਚ ਆਪਣਾ ਸਿਰ ਰਖਦੇ ਹੋਏ ਇਸ ਬਚਨ ਅਨੁਸਾਰ 'ਗੁਰਸਿਖਾਂ ਕੀ ਘਾਲਿ ਥਾਇ ਪਈ ਜਿਨਿ ਹਰਿ ਨਾਮੁ ਧਿਆਵਾ' ਦੁਆਰਾ ਗੁਰ ਉਪਦੇਸ਼ ਨੂੰ ਰਿਦੇ ਵਿਚ ਵਸਾ ਕੇ ਨਾਮ ਧਨ ਪ੍ਰਾਪਤ ਕਰਦੇ ਹੋਏ ਆਪਣੀ ਘਾਲ ਨੂੰ ਪੂਰਾ ਕਰਦੇ ਹੋਏ ਪਰਮਾਨੰਦ ਦੀ ਪ੍ਰਾਪਤੀ ਕਰਨ ਲਗੇ । ਕੋਈ ਘੜੀ ਵੀ ਅਜਿਹੀ ਨਾ ਹੁੰਦੀ ਕਿ ਜਦੋਂ ਗੁਰੂ ਜੀ ਆਸ ਪਾਸ ਗਹਿਮਾ ਗਹਿਮ ਨਾ ਰਹਿੰਦੀ । ਫਿਰ ਵਾਧਾ ਇਹ ਕਿ ਹਰ ਇਕ ਸਿੱਖ ਸੇਵਕ ਦੇ ਰਿਦੇ ਵਿਚ ਇਸ ਬਚਨ 'ਮਨ ਤਨ ਹੋਇ ਨਿਹਾਲ ਨਿੰਦਕ ਨਦਰਿ ਝਾਕ' ਅਨੁਸਾਰ ਇਹ ਲਾਲਸਾ ਹਰ ਸਵਾਸ ਲਗੀ ਰਹਿੰਦੀ ਕਿ ਕਿਹੜਾ ਵੇਲਾ ਭਾਗਾਂ ਭਰਿਆ ਹੋਵੇ ਜਦ ਸਤਿਗੁਰੂ ਜੀ ਮੇਰੇ ਵਲ ਕ੍ਰਿਪਾ ਦ੍ਰਿਸ਼ਟੀ ਕਰਦੇ ਹੋਏ ਸੰਸਾਰ ਦੇ ਜਨਮ ਮਰਨ ਰੂਪੀ ਬੰਧਨਾਂ ਤੋਂ ਛੁਡਾ ਕੇ ਹਰ ਵੇਲੇ ਆਪਣੇ ਚਰਨ ਕਮਲਾਂ ਨਾਲ ਜੁੜੇ ਰਹਿਣ ਦੀ ਹਿੰਮਤ ਪ੍ਰਦਾਨ ਕਰਨ। ਨਾਦੇੜ ਦੇ ਪਾਸ ਇਹ ਇਕ ਨਵਾਂ ਅਬਿਚਲ ਨਗਰ ਗੁਰੂ ਅਰਜਨ ਦੇਵ ਜੀ ਦੇ ਅਗਲੇ ਸਮੇਂ ਹੋਣ ਵਾਲੇ ਸਮਾਚਾਰ ਬਾਬਤ ਇਸ ਬਚਨ 'ਅਬਚਲ ਨਗਰ ਗੋਬਿੰਦ ਗੁਰੂ ਕਾ ਨਾਮ ਜਪਤ ਸੁਖ ਪਾਇਆ' ਅਨੁਸਾਰ ਸ਼ਹਿਰ ਵਸ ਪਿਆ। ਜਿਸ ਦੀ ਸੋਭਾ ਕਥਨ ਕਰਨ ਵਾਸਤੇ ਮੇਰੇ ਪਾਸ ਕੋਈ ਐਸੇ ਪਦ ਹੀ ਨਹੀਂ ਜਿਨ੍ਹਾਂ ਦੁਆਰਾ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਇਸ ਪਵਿਤ੍ਰ ਅਸਥਾਨ ਦੀ ਮਹਿਮਾ ਕੀਤੀ ਜਾਵੇ । ਇਸ ਲਈ ਇਹੋ ਆਖਣਾ ਇਹ ਬਚਨ 'ਤੇਰੀ ਉਪਮਾ ਤੋਹਿ ਬਨਿ ਆਵੈ' ਅਨੁਸਾਰ ਠੀਕ ਬਣਦਾ ਹੈ।

ਧੰਨ ਸਤਿਗੁਰੂ ਕਲਗੀਧਰ ਮਹਾਰਾਜ ਜੋ ਆਪਣੇ ਸੇਵਕਾਂ ਨੂੰ ਹਰ ਵੇਲੇ ਅੰਗ ਸੰਗ ਹੀ ਰਖਦੇ ਹਨ ਅਤੇ ਜਿਥੇ ਆਪ ਬਿਰਾਜਣ ਉਥੇ ਨਾਲ ਹੀ ਆਪਣੇ ਪਰਮ ਪਿਆਰੇ ਸੇਵਕਾਂ ਨੂੰ ਰਖਦੇ ਹਨ । ਇਹੋ ਕਾਰਨ ਸੀ ਜਿਥੇ

ਗੁਰੂ ਜੀ ਨੇ ਆਪਣਾ ਸਿੰਘਾਸਣ ਬਣਾਇਆ ਹੈ ਉਥੇ ਨਾਲ ਹੀ ਦੱਖਣ ਦੇ ਪਾਸੇ ਆਪਣੇ ਅਨੰਤ ਸਿੱਖ ਤਨੋਂ ਮਨੋਂ ਨਿਰਮਾਣ ਹੋ ਕੇ ਹਰ ਵੇਲੇ ਅੰਗ ਸੰਗ ਰਹਿ ਕੇ ਸੇਵਾ ਕਰਨ ਵਾਲੇ ਰਾਮਗੜ੍ਹੀਆ ਸਿੰਘਾਂ ਦਾ ਬੁੰਗਾ ਬਣਨ ਦੀ ਆਗਿਆ ਕੀਤੀ ਭਾਵੇਂ ਮਗਰੋਂ ਹੋਰ ਵੀ ਕਈ ਬੁੰਗੇ ਆਸ ਪਾਸ ਬਣ ਗਏ ਪਰ ਉਸ ਵੇਲੇ ਗੁਰੂ ਜੀ ਨੇ ਕੇਵਲ ਦੋ ਬੁੰਗੇ ਆਪਣੇ ਸ੍ਰੀ ਮੁਖਵਾਕ ਦੁਆਰਾ ਆਪਣੇ ਪਾਸ ਬਣਵਾਏ ਸਨ। ਜੋ ਉਸ ਸਮੇਂ ਬਾਹਰੋਂ ਆਏ ਯਾਤਰੂਆਂ ਦੇ ਆਰਾਮ ਕਰਨ ਲਈ ਟਿਕਾਣਾ ਸਨ ਕਿਉਂਕਿ ਇਸ ਵੇਲੇ ਪੰਜਾਬ ਦੇ ਗਏ ਸਿੰਘਾਂ ਨੂੰ ਜੋ ਆਰਾਮ ਬੁੰਗਾ ਰਾਮਗੜ੍ਹੀਆ ਵਿਚ ਮਿਲਦਾ ਹੈ ਉਹ ਹੋਰ ਕਿਸੇ ਥਾਂ ਨਹੀਂ ਮਿਲਦਾ। ਧੰਨ ਸਤਿਗੁਰੂ ਗਰੀਬ ਨਿਵਾਜ ਹਨ, ਜਿਨ੍ਹਾਂ ਨੇ ਇਸ ਬਚਨ 'ਨੀਚਹੁ ਊਚ ਕਰੇ ਮੇਰਾ ਗੋਬਿੰਦ ਕਾਹੂ ਤੇ ਨ ਡਰੈ' ਅਨੁਸਾਰ ਗਰੀਬਾਂ ਨੂੰ ਇਤਨਾ ਮਾਣ ਬਖਸ਼ਿਆ ਕਿ ਆਪਣੇ ਅਸਥਾਨ ਦੇ ਨਾਲ ਹੀ ਸੇਵਕਾਂ ਦੇ ਬੁੰਗੇ ਬਣਵਾ ਕੇ ਪੱਕਾ ਸਬੂਤ ਦਿਤਾ ਕਿ ਗੁਰੂ ਜੀ ਸਦਾ ਸੇਵਕਾਂ ਨੂੰ ਅੰਗ ਸੰਗ ਰਖਦੇ ਹਨ।

## ਮਲਾਹ ਦਾ ਪ੍ਰਸੰਗ

ਇਥੇ ਹੀ ਇਕ ਦਿਨ ਸਤਿਗੁਰੂ ਜੀ ਗੁਦਾਵਰੀ ਦੇ ਪਾਰ ਸ਼ਿਕਾਰ ਖੇਡਣ ਵਾਸਤੇ ਤਿਆਰ ਹੋਏ ਤਾਂ ਉਸੇ ਵੇਲੇ ਮੀਂਹ ਪੈਣ ਦੇ ਕਾਰਨ ਨਦੀ ਵਿਚ ਹੜ ਆਇਆ ਹੋਇਆ ਸੀ। ਜਿਸ ਕਰਕੇ ਹੋਰ ਸਿੰਘ ਨਦੀ ਵਿਚ ਘੋੜੇ ਪਾ ਕੇ ਲੰਘ ਗਏ। ਪਰ ਜਦ ਗੁਰੂ ਜੀ ਇਕ ਮਲਾਹ ਜੋ ਪਤਨ ਉਤੇ ਪਾਂਧੀਆਂ ਨੂੰ ਪਾਰ ਕਰਨ ਵਾਸਤੇ ਇਕ ਕਿਸ਼ਤੀ ਲਈ ਬੈਠਾ ਸੀ ਉਸ ਦੀ ਦੀਨਤਾ ਭਰੀ ਬੇਨਤੀ ਮੰਨ ਕੇ ਕਿਸ਼ਤੀ ਵਿਚ ਸਵਾਰ ਹੋਏ ਤੇ ਜਦ ਪਾਰ ਉਤਰੇ ਤਾਂ ਆਪ ਨੇ ਇਕ ਸਿੰਘ ਨੂੰ ਆਗਿਆ ਦਿਤੀ ਕਿ ਇਸ ਮਲਾਹ ਨੂੰ ਮੋਹਰਾਂ ਦੇ ਦਿਓ। ਜਦ ਸਿੱਖ ਉਸ ਨੂੰ ਮੋਹਰਾਂ ਦੇਣ ਲਗਾ ਤਾਂ ਉਸ ਨੇ ਲੈਣ ਤੋਂ ਇਨਕਾਰ ਕੀਤਾ। ਤਦ ਗੁਰੂ ਜੀ ਨੇ ਉਸ ਨੂੰ ਦਿਲਾਸਾ ਦੇ ਕੇ ਆਖਿਆ ਭਾਈ ਇਹ ਪਦਾਰਥ ਲੈ ਲੈ ਕਿਉਂ ਨਹੀਂ ਲੈਂਦਾ ਤਾਂ ਉਸ ਨੇ ਬੜੀ ਦੀਨਤਾ ਨਾਲ ਨੇਤ੍ਰਾਂ ਵਿਚੋਂ ਪ੍ਰੇਮ ਜਲ ਵਗਾ ਕੇ ਇਸ ਤਰ੍ਹਾਂ ਬੇਨਤੀ ਕੀਤੀ—

*ਕਬਿਤ॥*

*ਤੋਰੀ ਮੋਰੀ ਜਾਤ ਨਾਥ ਏਕ ਸੀ ਬਖਾਨੀਅਤਿ,*

ਖੇਵਟੀ ਦਾ ਕੰਮ ਜਰਾ ਨੀਕੇ ਤੋਂ ਬਿਚਾਰੀਏ।
ਭਵ ਸਿੰਧ ਤਾਰਨ ਨੂੰ ਖੇਵਟ ਕਹਾਏ ਆਪ,
ਨਦੀ ਪਾਰ ਲਈ ਖੇਵਟ ਦਾਸ ਨੂੰ ਪੁਕਾਰੀਏ।
ਲੈਂਦਿਆਂ ਮਜੂਰੀ ਨੂੰ ਲਜਿਆ ਘਨੇਰੀ ਆਵੇ,
ਦਯਾ ਦ੍ਰਿਸ਼ਟ ਆਜ ਨਾਥ ਦਾਸ ਉਤੇ ਧਾਰੀਏ।
ਮੇਰੇ ਘਾਟ ਆਏ ਪਾਰ ਤੁਸਾਂ ਨੂੰ ਉਤਾਰਿਆ ਮੈਂ,
ਤੇਰੇ ਘਾਟ ਜਾਊਂ ਪਾਰ ਦਾਸ ਨੂੰ ਉਤਾਰੀਏ।

ਇਹ ਬੇਨਤੀ ਮਲਾਹ ਦੇ ਮੂੰਹ ਤੋਂ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਗਦ ਗਦ ਹੋ ਕੇ ਬਚਨ ਕੀਤਾ ਭਾਈ ਗੁਰਮੁਖ ਪਿਆਰੇ ਤੂੰ ਇਹ ਪਦਾਰਥ ਵੀ ਲੈ ਲੈ ਤੇ ਆਪਣੇ ਘਾਟ ਤੋਂ ਤੈਨੂੰ ਪਰ ਵੀ ਕਰ ਦਿਆਂਗੇ। ਬਸ ਉਹ ਵੀ ਵਰ ਲੈ ਕੇ ਨਿਹਾਲ ਹੋਇਆ ਤੇ ਗੁਰ ਉਪਦੇਸ਼ ਨੂੰ ਰਿਦੇ ਵਿਚ ਵਸਾ ਕੇ ਆਪਣੀ ਉਮਰ ਦੇ ਬਾਕੀ ਦਿਨ ਪੂਰੇ ਕਰਕੇ ਗੁਰਪੁਰੀ ਵਿਚ ਨਿਵਾਸ ਕਰਕੇ ਅਨੰਦ ਲੈਣ ਲਗਾ। ਇਸੇ ਤਰ੍ਹਾਂ ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਤਾਂ ਕੀ ਡਿਠਾ ਕਿ ਇਕ ਵਡਾ ਮੋਟਾ ਸੱਪ ਜਖਮੀ ਹੋਇਆ। ਜਿਸ ਨੂੰ ਹਜਾਰਾਂ ਕੀੜੀਆਂ ਚੰਬੜੀਆਂ ਸਨ ਤੜਫ ਰਿਹਾ ਹੈ ਤਦ ਗੁਰੂ ਜੀ ਨੇ ਆਪਣੇ ਹੱਥ ਨਾਲ ਉਸ ਦੀ ਗਤੀ ਕੀਤੀ ਤੇ ਸੀਸ ਧੁਣਿਆਂ ਜਿਸ ਕਰਕੇ ਸਿੰਘਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਇਹ ਕੀ ਖੇਲ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਖਾਲਸਾ ਜੀ ਇਹ ਪਿਛਲੇ ਜਨਮ ਵਿਚ ਇਕ ਵਡਾ ਮਾਨਧਾਰੀ ਪੁਰਖ ਸੀ ਜੋ ਵਡੇ ਗਦੇਲੇ ਲਾ ਕੇ ਬੈਠਦਾ ਤੇ ਲੋਕਾਂ ਨੂੰ ਸਿੱਖ ਸੇਵਕ ਬਣਾ ਪੈਸੇ ਲੁਟ-ਲੁਟ ਖਾਂਦਾ ਸੀ, ਪਰ ਉਹਨਾਂ ਨੂੰ ਸਤ ਮਾਰਗ ਦਾ ਰਾਹ ਨਹੀਂ ਸੀ ਦਸਦਾ ਹੁੰਦਾ। ਇਸ ਲਈ ਹੁਣ ਇਹ ਅਜਗਰ ਸੱਪ ਬਣਿਆ ਹੈ ਤੇ ਉਹ ਸਿੱਖ ਇਸ ਦੇ ਕੀੜੀਆਂ ਬਣੇ ਹੋਏ ਲੇਖਾ ਨਬੇੜ ਰਹੇ ਹਨ। ਸੋ ਹੁਣ ਇਸ ਦੀ ਖਲਾਸੀ ਹੋਈ ਹੈ। ਤੁਹਾਨੂੰ ਇਸ ਪ੍ਰਸੰਗ ਤੋਂ ਬੜੀ ਵਡੀ ਸਿਖਿਆ ਮਿਲਣੀ ਚਾਹੀਦੀ ਹੈ ਕਿ ਅਗੇ ਸਮਾਂ ਐਸਾ ਆਵੇਗਾ ਲੋਕ ਜਾਦੂ ਦੇ ਜੋਰ ਨਾਲ ਕੰਧਾਂ ਦੁੜਾ ਕੇ ਦਸਿਆ ਕਰਨਗੇ। ਜਿਸ ਕਰਕੇ ਭੋਲੇ ਭਾਲੇ ਜੀਵ ਉਨ੍ਹਾਂ ਦੇ ਮਗਰ ਲਗ ਪਿਆ ਕਰਨਗੇ ਤੇ ਕਈ ਸਾਧ ਐਸੇ ਹੋਣਗੇ ਕਿ ਜਦੋਂ ਵੇਖਣਗੇ ਸਿੰਘ ਉਨ੍ਹਾਂ ਦੇ ਫੰਧੇ ਵਿਚ ਨਹੀਂ ਫਸਦੇ ਤਾਂ ਉਹ ਸਿੰਘਾਂ

ਨਾਲ ਰਲ ਉਸੇ ਤਰ੍ਹਾਂ ਦੀਆਂ ਗੱਲਾਂ ਕਰਨਗੇ ਪਰ ਗੁਰੂ ਕੇ ਸਿੰਘ ਇਸ ਤਰ੍ਹਾਂ ਦੇ ਠੱਗਾਂ ਕੋਲ ਕਦੇ ਨਹੀਂ ਜਾਇਆ ਕਰਨਗੇ। ਇਹ ਸਾਰੀ ਵਾਰਤਾ ਸੁਣ ਕੇ ਸਿੰਘਾਂ ਨੇ ਗੁਰੂ ਜੀ ਦੇ ਚਰਨ ਫੜ ਲਏ ਧੰਨ ਸਤਿਗੁਰੂ ਆਖਣ ਲਗੇ।

ਇਥੇ ਹੀ ੧੩ ਜੇਠ ਸੰ: ੧੭੬੪ ਬਿ: ਵਿਚ ਬੰਦੇ ਬਹਾਦਰ ਨੇ ਸੂਬੇ ਸਰਹੰਦ ਨੂੰ ਰਣਭੂਮੀ ਵਿਚ ਮਾਰ ਕੇ ਸਾਹਿਬਜ਼ਾਦਿਆਂ ਦਾ ਬਦਲਾ ਚੰਗੀ ਤਰ੍ਹਾਂ ਲਿਆ ਹੈ। ਇਹ ਗੱਲ ਸੁਣ ਕੇ ਸਾਰੇ ਸਿੰਘਾਂ ਨੇ ਭਾਵੇਂ ਖੁਸ਼ੀ ਕੀਤੀ ਪਰ ਗੁਰੂ ਜੀ ਨੇ ਸਾਧਾਰਨ ਦ੍ਰਿਸ਼ਟੀ ਨਾਲ ਆਖਿਆ ਕਿ ਚੰਗਾ ਵਾਹਵਾ ਜੋ ਅਕਾਲ ਪੁਰਖ ਦੀ ਆਗਿਆ ਹੁੰਦੀ ਹੈ ਸੋਈ ਗੱਲ ਬਣਦੀ ਹੈ। ਕਿਸੇ ਤਰ੍ਹਾਂ ਵੀ ਗੁਰੂ ਜੀ ਦੇ ਚਿਹਰੇ ਉਤੇ ਖੁਸ਼ੀ ਦੇ ਨਿਸ਼ਾਨ ਨਾ ਦਿਸੇ।

## ਨੀਚ ਤੁਰਕ ਦੀ ਨੀਚਤਾਈ

ਜਦ ਬਹਾਦਰ ਸ਼ਾਹ ਦਖਣ ਦੀ ਮੁਹਿੰਮ ਤੋਂ ਵੇਹਲਾ ਹੋ ਕੇ ਅਹਿਮਦ ਨਗਰ ਨੂੰ ਫਤਹਿ ਕਰਦਾ ਹੋਇਆ ਨਾਦੇੜ ਕੋਲੋਂ ਲੰਘਿਆ ਤਾਂ ਗੁਰੂ ਜੀ ਨੂੰ ਮਿਲਿਆ ਤੇ ਆਪਣੇ ਨਾਲ ਲੈ ਜਾਣ ਵਾਸਤੇ ਬਹੁਤ ਬੇਨਤੀ ਕੀਤੀ ਪਰ ਗੁਰੂ ਜੀ ਨੇ ਨਾਂਹ ਕੀਤੀ ਤੇ ਸਗੋਂ ਉਸ ਨੂੰ ਆਪਣੇ ਪਿਉ ਵਰਗਾ ਹੀ ਬਚਨ ਝੂਠਾ ਦਸ ਕੇ ਦੁਰਕਾਰ ਦਿਤਾ। ਬਸ ਫਿਰ ਕੀ ਸੀ ਬਹਾਦਰ ਸ਼ਾਹ ਇਹ ਤਾਂ ਅਗੇ ਹੀ ਜਾਣਦਾ ਸੀ ਕਿ ਗੋਬਿੰਦ ਸਿੰਘ ਸਾਡਾ ਪੱਕਾ ਵੈਰੀ ਹੈ। ਇਸ ਲਈ ਹਰ ਵੇਲੇ ਲੋਚਦਾ ਸੀ ਕਿ ਕਿਸੇ ਤਰ੍ਹਾਂ ਇਸ ਵੈਰੀ ਦਾ ਨਾਸ ਕਰਾਂ। ਪਰ ਅਗੇ ਵੀ ਗੁਰੂ ਗੋਬਿੰਦ ਸਿੰਘ ਜੀ ਵਰਗਾ ਸ਼ੇਰ ਦਿਸ ਰਿਹਾ ਸੀ ਜਿਸ ਕਰ੍ਕੇ ਕੁਝ ਨਹੀਂ ਸੀ ਕਰ ਸਕਦਾ। ਦੂਜਾ ਸੂਬਾ ਸਰਹੰਦ ਦਾ ਬੰਦੇ ਬਹਾਦਰ ਦੇ ਹਥੋਂ ਮਰਨਾ ਸੁਣ ਕੇ ਪਕੀ ਤਰ੍ਹਾਂ ਜਾਣ ਬੈਠਾ ਸੀ ਕਿ ਇਹ ਸਾਡੇ ਵੈਰੀ ਹਨ। ਇਸ ਲਈ ਹੁਣ ਆਪ ਤਾਂ ਆਗਰੇ ਨੂੰ ਤੁਰ ਗਿਆ ਪਰ ਇਕ ਪਠਾਣ ਜਿਸ ਦਾ ਨਾਮ ਗੁਲ ਖਾਂ ਸੀ ਤੇ ਆਪਣੇ ਭਰਾ ਅਤਾਉਲਾ ਸਣੇ ਗੁਰੂ ਜੀ ਦੇ ਪਾਸ ਨੌਕਰ ਸੀ ਉਸ ਨੂੰ ਬਹੁਤ ਸਾਰੀਆਂ ਗੱਲਾਂ ਗੁਰੂ ਜੀ ਦੇ ਉਲਟ ਸਿਖਾਈਆਂ ਕਿ ਤੇਰੇ ਪਿਉ ਦਾਦੇ ਨੂੰ ਗੁਰੂ ਨੇ ਮਾਰਿਆ ਹੋਇਆ ਹੈ। ਇਸ ਲਈ ਤੁਹਾਨੂੰ ਚਾਹੀਦਾ ਹੈ ਕਿ ਬਦਲਾ ਲਵੋ ਤੇ ਨਾਲ ਹੀ ਇਨਾਮ ਦਾ ਲਾਲਚ ਦੇ ਕੇ ਤਿਆਰ ਕਰ ਦਿਤਾ ਕਿ ਜਦੋਂ ਸਮਾਂ ਮਿਲੇ ਗੁਰੂ ਜੀ ਨੂੰ ਮਾਰ ਦੇਣ।

ਇਹ ਦੋਵੇਂ ਪੈਂਦੇ ਖਾਂ ਦੀ ਸੰਤਾਨ ਵਿਚੋਂ ਸਨ ਤੇ ਜਦੋਂ ਗਨੀ ਖਾਂ ਨਬੀ ਖਾਂ ਅਤੀ ਬਿਪਤਾ ਵੇਲੇ ਗੁਰੂ ਜੀ ਨਾਲ ਚੰਗਾ ਵਰਤਾਓ ਕੀਤਾ ਸੀ ਉਸ ਵੇਲੇ ਤੋਂ ਗੁਰੂ ਜੀ ਨੇ ਜਾਣ ਲਿਆ ਸੀ ਕਿ ਕੋਈ-ਕੋਈ ਮੁਸਲਮਾਨ ਚੰਗੇ ਵਿਸ਼ਵਾਸ ਕਰਨ ਯੋਗ ਹਨ। ਇਸ ਲਈ ਇਹਨਾਂ ਦੋਵਾਂ ਭਰਾਵਾਂ ਉਤੇ ਗੁਰੂ ਜੀ ਵਿਸ਼ਵਾਸ ਰਖਦੇ ਸਨ ਪਰ ਓੜਕ ਨੂੰ ਇਹ ਵਿਸ਼ਵਾਸ ਹੀ ਗੁਰੂ ਜੀ ਦੀ ਜਾਨ ਲੈਣ ਵਾਸਤੇ ਕਟਾਰੀ ਬਣ ਕੇ ਆਪ ਦੇ ਸੀਨੇ ਵਿਚ ਵਜੀ। ਇਸੇ ਦੁਸ਼ਟ ਗੁਲ ਖਾਂ ਨੇ ਵਿਸ਼ਵਾਸ ਘਾਤੀ ਬਣ ਕੇ ਭਾਦਰੋਂ ੧੭੬੪ ਬਿਕ੍ਰਮੀ ਵਿਚ ਗੁਰੂ ਜੀ ਨੂੰ ਇਕੱਲਾ ਸੁਤੇ ਦੇਖ ਕੇ ਕਟਾਰ ਮਾਰੀ। ਜਿਸ ਨਾਲ ਚੰਗਾ ਜਖਮ ਲਗਾ ਪਰ ਗੁਰੂ ਜੀ ਨੇ ਉਸ ਵੇਲੇ ਇਕ ਹੱਥ ਨਾਲ ਤਾਂ ਆਪਣਾ ਫਟ ਦਬਿਆ ਤੇ ਦੂਜੇ ਹੱਥ ਨਾਲ ਇਕ ਐਸੀ ਤਲਵਾਰ ਚਲਾਈ ਤੇ ਮੂਜੀ ਤੁਰਕਾਂ ਨੂੰ ਥਾਂ ਰਖਿਆ ਜਿਸ ਨੇ ਚੂੰ ਵੀ ਨਾ ਕੀਤੀ ਤੇ ਸਿਧੇ ਹੀ ਨਰਕ ਵਿਚ ਗਏ। ਇਤਨੇ ਚਿਰ ਨੂੰ ਰੌਲਾ ਸੁਣ ਕੇ ਸਿੰਘ ਵੀ ਇਕੱਠੇ ਹੋ ਗਏ। ਇਕ ਚੰਗਾ ਸਿਆਣਾ ਵੈਦ ਬੁਲਾ ਕੇ ਮਲ੍ਹਮ ਪੱਟੀ ਕਰਾਈ ਤੇ ਜਖਮ ਸੀਤਾ ਗਿਆ ਜੋ ਥੋੜ੍ਹੇ ਹੀ ਦਿਨਾਂ ਵਿਚ ਉਹ ਘਾਉ ਭਰ ਆਇਆ। ਦਿਨੋ ਦਿਨ ਗੁਰੂ ਜੀ ਨੂੰ ਆਰਾਮ ਆਉਣ ਲਗਾ। ਪਰ ਇਕ ਦਿਨ ਇਕ ਕਮਾਨ ਵਡੀ ਭਾਰੀ ਗੁਰੂ ਜੀ ਪਾਸ ਕਿਸੇ ਪ੍ਰੇਮੀ ਨੇ ਭੇਟਾ ਕੀਤੀ ਜੋ ਕਿਸੇ ਸਿੱਖ ਪਾਸੋਂ ਉਸ ਦਾ ਚਿਲਾ ਨਾ ਚੜ੍ਹ ਸਕਿਆ। ਇਹ ਹਾਲਤ ਵੇਖ ਕੇ ਗੁਰੂ ਜੀ ਤੋਂ ਰਿਹਾ ਨਾ ਗਿਆ ਤੇ ਬਹਾਦਰੀ ਨਾਲ ਉਸ ਕਮਾਨ ਦਾ ਚਿਲਾ ਚਾੜ੍ਹਿਆ ਜਿਸਦੇ ਜੋਰ ਲਗਣ ਨਾਲ ਉਹ ਜਖਮ ਫਿਰ ਪਾਟ ਗਿਆ ਤੇ ਸੋਜ ਪੈ ਗਈ। ਜਿਸਦੇ ਰਾਜੀ ਕਰਨ ਲਈ ਬਹੁਤ ਹੀ ਯਤਨ ਕੀਤੇ ਗਏ ਪਰ ਕੁਝ ਨਾ ਬਣਿਆ। ਇਹ ਵੀ ਸੁਣਿਆ ਜਾਂਦਾ ਹੈ ਕਿ ਬਹਾਦਰ ਸ਼ਾਹ ਨੇ ਵੀ ਇਹ ਗੱਲ ਸੁਣ ਕੇ ਇਕ ਅੰਗਰੇਜ਼ ਡਾਕਟਰ ਨੂੰ ਗੁਰੂ ਜੀ ਦੇ ਪਾਸ ਘਲਿਆ ਤੇ ਅੰਦਰਲੇ ਖਾਨੇ ਉਸ ਨੂੰ ਵੀ ਲਾਲਚ ਦਿਤਾ ਸੀ ਕਿ ਕਿਸੇ ਢੰਗ ਨਾਲ ਗੁਰੂ ਜੀ ਨੂੰ ਪਾਰ ਬੁਲਾ ਦੇਵੇ ਪਰ ਉਹ ਨੇਕ ਦਿਲ ਅੰਗਰੇਜ਼ ਗੁਰੂ ਜੀ ਦਾ ਦਰਸ਼ਨ ਕਰਕੇ ਮੋਮ ਦਿਲ ਹੋ ਗਿਆ ਤੇ ਸਚੇ ਮਨੋ ਹੋ ਕੇ ਗੁਰੂ ਜੀ ਦੀ ਦੁਆ ਕੀਤੀ। ਜਿਸ ਕਰਕੇ ਗੁਰੂ ਜੀ ਨੇ ਆਪਣੇ ਪਿਤਾ ਦੇ ਕਹੇ ਵਾਕ ਦੀ ਪੁਸ਼ਟੀ ਕੀਤੀ ਤੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਇਸ ਨੇਕ ਕੌਮ ਦਾ ਰਾਜ ਇਸ ਭਾਰਤ

ਵਰਸ਼ ਉਤੇ ਹੋਵੇਗਾ ਤੇ ਪੰਥ ਨੂੰ ਇਨ੍ਹਾਂ ਦੇ ਨਾਲ ਮਿਲ ਕੇ ਚੰਗਾ ਵਾਧਾ ਕਰਨ ਦਾ ਸਮਾਂ ਮਿਲੇਗਾ ਪਰ ਇਹ ਦੂਜੀ ਵਾਰ ਦਾ ਜਖਮ ਫਟਣਾ ਬਹੁਤ ਜਤਨਾਂ ਕਰਕੇ ਵੀ ਰਾਜ਼ੀ ਨਾ ਹੋਇਆ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਮਿਲੀ

ਜਦ ਇਸ ਤਰ੍ਹਾਂ ਦੀ ਹਾਲਤ ਨਾਜ਼ਕ ਡਿਠੀ ਤਾਂ ਸਿੰਘ ਜੋ ਇਸ ਵੇਲੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਸਨ ਉਨ੍ਹਾਂ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ਆਪ ਸਾਨੂੰ ਛੱਡ ਕੇ ਸਦਾ ਲਈ ਵਿਛੋੜਾ ਦੇਣ ਲਗੇ ਹੋ । ਸਾਡਾ ਕੀ ਹਾਲ ਹੋਵੇਗਾ । ਆਪਦੀ ਕੋਈ ਸੰਤਾਨ ਵੀ ਨਹੀਂ । ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਆਪ ਤੀਕਰ ਜਦੋਂ ਵੀ ਦੇਹਾਂਤ ਦਾ ਸਮਾਂ ਵੇਖਦੇ ਰਹੇ ਤਾਂ ਅਗੇ ਪੰਥ ਦੀ ਬਾਂਹ ਦੂਜੇ ਗੁਰੂ ਹੱਥ ਫੜਾਉਂਦੇ ਰਹੇ ਹਨ ਸੋ ਆਪ ਹੁਣ ਸਾਡੀ ਬਾਂਹ ਕਿਸ ਦੇ ਹੱਥ ਫੜਾਉਂਦੇ ਹੋ । ਜਦ ਇਸ ਤਰ੍ਹਾਂ ਦੀ ਬੇਨਤੀ ਗੁਰੂ ਜੀ ਨੇ ਸੁਣੀ ਤਾਂ ਸਿੰਘਾਂ ਨੂੰ ਚੰਗੀ ਤਰ੍ਹਾਂ ਧੀਰਜ ਤੇ ਹੌਂਸਲੇ ਭਰਿਆ ਦਿਲਾਸਾ ਦੇ ਕੇ ਬਚਨ ਕੀਤਾ ਕਿ ਤੁਸੀਂ ਕੋਈ ਚਿੰਤਾ ਨਾ ਕਰੋ । ਤੁਹਾਡੀ ਬਾਂਹ ਇਕ ਐਸੇ ਗੁਰੂ ਦੇ ਹੱਥ ਫੜਾਵਾਂਗੇ ਜੋ ਪ੍ਰਲੈ ਕਾਲ ਤੀਕਰ ਤੁਹਾਡੇ ਅੰਗ ਸੰਗ ਰਹੇ ਤੇ ਹਰ ਇਕ ਕੰਮ ਕੀ ਵਿਚਾਰਕ ਤੇ ਕੀ ਧਾਰਮਿਕ ਵਿਚ ਤੁਹਾਡੀ ਸਹਾਇਤਾ ਕਰੇ । ਸਾਡੇ ਪਿਛੋਂ ਤੁਸਾਂ ਕਿਸੇ ਦੇਹ ਧਾਰੀ, ਜੋ ਗੁਰੂ ਡੰਮ ਦਾ ਭੁੱਖਾ ਹੋਵੇ ਮਗਰ ਨਹੀਂ ਲਗਣਾ, ਬਿਨਾਂ ਅਕਾਲ ਪੁਰਖ ਵਾਹਿਗੁਰੂ ਦੇ ਕਿਸੇ ਹੋਰ ਦੀ ਪੂਜਾ ਨਹੀਂ ਕਰਨੀ । ਇਸ ਤਰ੍ਹਾਂ ਦੇ ਬਚਨ ਕਰਕੇ ੧੬ ਕਤਕ ੧੭੬੪ ਬਿਕ੍ਰਮੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜ ਪੈਸੇ ਨਾਰੀਅਲ ਰੱਖ ਕੇ ਮੱਥਾ ਟੇਕ ਚਾਰ ਪ੍ਰਕਰਮਾ ਕੀਤੀਆਂ ਤੇ ਸਾਰੇ ਸਿੰਘਾਂ ਨੂੰ ਆਗਿਆ ਕੀਤੀ 'ਅਕਾਲ ਪੁਰਖ ਕੋ ਹੁਕਮ ਥਾ ਤਬੈ ਚਲਾਯੋ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓਂ ਗ੍ਰੰਥ।' ਭਾਵ ਗੁਰਿਆਈ ਦੀ ਗੱਦੀ ਅਗੇ ਆਉਣ ਵਾਲੀ ਚਾਲ ਨੂੰ ਵਿਚਾਰ ਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਸੌਂਪੀ ਤੇ ਇਸ ਤੋਂ ਬਿਨਾਂ ਹੋਰ ਬੇਦ ਕਤੇਬ ਜਾਂ ਪੁਰਾਣ ਆਦਿਕਾਂ ਨੂੰ ਕਦੇ ਵੀ ਆਪਣਾ ਸਿਖਿਆਦਾਇਕ ਨਾ ਜਾਨਣਾ । ਸਗੋਂ ਸਿੱਖ ਧਰਮ ਨੂੰ ਇਸ ਗੁਰਵਾਕ 'ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ । ਨਾਨਕ ਕਾ ਪਾਤਿਸਾਹ ਦਿਸੈ

ਜਾਹਰਾ' ਅਨੁਸਾਰ ਬੇਦ ਕਤੇਬ ਦੇ ਝੰਮੇਲੇ ਤੋਂ ਬਾਹਰ ਜਾਨਣਾ । ਕਦੇ ਵੀ ਇਹਨਾਂ ਨੂੰ ਆਪਣਾ ਧਰਮ ਪੁਸਤਕ ਨਹੀਂ ਮੰਨਣਾ ਤੇ ਕਾਰਜਾਂ ਦੀ ਵਿਧੀ ਵਾਸਤੇ ਪੰਜਾਂ ਸਿੰਘਾਂ ਦੇ ਹੱਥ ਕੁੰਜੀ ਦੇ ਕੇ ਆਖਿਆ ਜਿਥੇ ਪੰਜ ਸਿੰਘ ਹੋਣਗੇ ਓਥੇ ਮੈਨੂੰ ਹਾਜਰ ਜਾਨਣਾ ਹੋਰ ਕਿਸੇ ਭਰਮੀ ਭੇਖੀ ਦੇ ਮਗਰ ਨਹੀਂ ਲਗਣਾ। ਬ੍ਰਾਹਮਣਾਂ ਦੇ ਜਾਲ ਕੋਲੋਂ ਦੂਰ ਹੀ ਰਹਿਣਾ । 'ਜਬ ਲਗ ਖਾਲਸਾ ਰਹੈ ਨਿਆਰਾ॥ ਤਬ ਲਗ ਤੇਜ ਦੀਯੋ ਮੈਂ ਸਾਰਾ॥ ਜਬ ਇਹ ਗਹੈ ਬਿਪ੍ਰਨ ਕੀ ਰੀਤ॥ ਮੈਂ ਨਾ ਕਰੂੰ ਇਨ ਕੀ ਪਰਤੀਤਿ॥'

ਆਪਣੇ ਵਿਹਾਰ ਕਾਰ ਗੁਰ ਆਗਿਆ ਅਨੁਸਾਰ ਕਰਨ ਦੀ ਆਗਿਆ ਸਿੰਘਾਂ ਨੂੰ ਦਿਤੀ । ਭੈਰੋਂ ਭੂਤ ਸੀਤਲਾ ਦੇਵੀ ਦਿਉਤਾ ਮੜ੍ਹੀ ਮਸਾਣੀ, ਜਾਦੂ, ਟੂਣੇ, ਹਨੂੰਮਾਨ, ਗੁਗਾ, ਪੀਰ, ਮਨੌਤ, ਸ਼ਾਹ, ਮਦਾਰ ਆਦਿ ਸਾਰੇ ਭਰਮ ਜਾਣ ਕੇ ਇਹਨਾਂ ਦੇ ਪਿਛੇ ਨਹੀਂ ਜਾਣਾ । ਸਿਖੀ ਕੇਸਾਂ ਸਵਾਸਾਂ ਨਾਲ ਨਿਭਾਉਣੀ। ਕਦੇ ਡੋਲਣਾ ਨਹੀਂ, ਸ਼ਾਦੀ ਗਮੀ ਵਿਚ ਗੁਰਬਾਣੀ ਦਾ ਪਾਠ ਕਰਨਾ । ਪੰਜ ਕਕਾਰ ਕੜਾ ੧, ਕਛ ੨, ਕੇਸ ੩, ਕ੍ਰਿਪਾਨ ੪, ਕੰਘਾ ੫, ਰਹਿਤ ਵਿਚ ਪ੍ਰਪੱਕ ਰਹਿਣਾ। ਆਪਣੀ ਸੰਤਾਨ ਨੂੰ ਗੁਰਮੁਖੀ ਵਿਦਿਆ ਪੜ੍ਹਾਉਣੀ । ਸਾਕ ਗੁਰਸਿਖਾਂ ਨਾਲ ਕਰਨੇ । ਸ਼ੁਧ ਖਾਲਸਾ ਬਣਾ ਕੇ ਰਜਣਾ। ਕਿਸੇ ਤਰ੍ਹਾਂ ਦੀ ਜਾਤ ਪਾਤ ਦੇ ਬੰਧਨਾਂ ਵਿਚ ਨਹੀਂ ਫਸਣਾ । ਦਸ ਗੁਰੂ ਸਾਹਿਬਾਨ ਨੂੰ ਇਕ ਰੂਪ ਜਾਨਣਾ । ਕਦੇ ਭੇਦ ਬੁਧੀ ਨਹੀਂ ਕਰਨੀ । ਸਿੱਖ ਦੇ ਥਾਂ ਸਿੱਖ ਨੂੰ ਜਾਨ ਦੇਣ ਤੀਕਰ ਤੋਂ ਵੀ ਪਿਛੇ ਨਹੀਂ ਹਟਣਾ ਚਾਹੀਦਾ। ਬਿਨਾਂ ਅਕਾਲ ਪੁਰਖ ਵਾਹਿਗੁਰੂ ਤੇ ਦਸ ਗੁਰੂ ਸਾਹਿਬਾਨ ਦੇ ਕਿਸੇ ਅਗੇ ਸੀਸ ਨਹੀਂ ਝੁਕਾਉਣਾ । ਇਸੇ ਤਰ੍ਹਾਂ ਦੀਆਂ ਹੋਰ ਵੀ ਅਨੇਕ ਸਿਖਿਆ ਖਾਲਸਾ ਧਰਮ ਸਬੰਧੀ ਸਿੱਖਾਂ ਨੂੰ ਦਿਤੀਆਂ ਜੋ ਅਜ ਤਕ ਸਿੱਖਾਂ ਵਿਚ ਪ੍ਰਚਲਤ ਹਨ ਤੇ ਰਹਿੰਦੀ ਦੁਨੀਆਂ ਤੀਕਰ ਰਹਿਣਗੀਆਂ। ਨਾਲ ਹੀ ਇਹ ਵੀ ਆਗਿਆ ਕੀਤੀ ਕਿ ਸਾਨੂੰ ਪ੍ਰਮੇਸ਼ਰ ਨਹੀਂ ਮੰਨਣਾ ਸਗੋਂ ਅਕਾਲ ਪੁਰਖ ਦੇ ਦਾਸ ਮੰਨਣਾ ਤੇ ਸਾਡੀ ਮੜ੍ਹੀ ਨਹੀਂ ਬਨਾਉਣੀ । ਸਗੋਂ ਅੰਗੀਠਾ ਵੀ ਨਹੀਂ ਫੋਲਣਾ । ਇਸ ਤਰ੍ਹਾਂ ਦੇ ਉਪਦੇਸ਼ ਦੇ ਕੇ ਇਕ ਛੋਟੇ ਜਿਹੇ ਮੈਦਾਨ ਵਿਚ ਕਨਾਤ ਲਗਾ ਕੇ ਅੰਦਰ ਇਕ ਚਿਤਾ ਰਚਾਈ ਗਈ ।

# ਗੁਰੂ ਜੀ ਦਾ ਅੰਤਮ ਸਮਾਂ

ਹੁਣ ਉਤਲੇ ਸਿਖਿਆ ਪੂਰਤ ਸਮਾਚਾਰ ਸਾਰੇ ਸਿੱਖਾਂ ਨੂੰ ਨਿਸਚਾ ਕਰਾ ਚੁਕੇ ਸਨ ਕਿ ਗੁਰੂ ਜੀ ਸਾਥੋਂ ਸਦਾ ਲਈ ਇਸ ਸਰੀਰ ਨੂੰ ਅਲੋਪ ਕਰਨਾ ਲੋੜਦੇ ਹਨ ਜਿਸ ਕਰਕੇ ਬੜੀ ਹੀ ਉਦਾਸੀ ਸਭ ਦੇ ਮਨਾਂ ਤੇ ਛਾਈ ਹੋਈ ਸੀ ਪਰ ਗੁਰੂ ਜੀ ਸਭ ਨੂੰ ਹੌਂਸਲਾ ਦੇਂਦੇ ਤੇ ਤਿਆਰ ਬਰ ਤਿਆਰ ਰਹਿਣ ਦੀ ਆਗਿਆ ਕਰਦੇ ਸਨ । ਜਦ ੧੯ ਕਤਕ ੧੭੬੪ ਬਿਕ੍ਰਮੀ ਦਾ ਦਿਨ ਆਇਆ ਤਾਂ ਗੁਰੂ ਜੀ ਆਪਣੇ ਨਿਤਨੇਮ ਅਨੁਸਾਰ ਉਠੇ ਤੇ ਸੋਚ ਇਸ਼ਨਾਨ ਨਿਤਨੇਮ ਦਾ ਪਾਠ ਆਦਿ ਕਰ ਕੇ ਬਸਤਰ ਪਹਿਨੇ ਤੇ ਸਾਰੇ ਸ਼ਸਤ੍ਰ ਸਜਾਏ ਤੇ ਸਭ ਸਿੱਖ ਸੰਗਤ ਨੂੰ ਆਗਿਆ ਕੀਤੀ ਕਿ ਇਸ ਕਨਾਤ ਦੇ ਅੰਦਰ ਘੋੜਾ ਬੰਨ੍ਹ ਦੇਵੋ । ਜਦ ਸਿੰਘ ਘੋੜਾ ਬੰਨ੍ਹ ਦਿਤਾ ਗੁਰੂ ਜੀ ਆਪ ਕਨਾਤ ਅੰਦਰ ਗਏ ਤੇ ਚਿਤਾ ਜੋ ਪਹਿਲਾਂ ਤੋਂ ਹੀ ਤਿਆਰ ਸੀ ਉਤੇ ਚੌਂਕੜੀ ਮਾਰ ਕੇ ਬਿਰਾਜ ਗਏ ਤੇ ਸੰਗਤ ਨੂੰ ਆਗਿਆ ਹੋਈ ਕਿ ਇਸ ਨੂੰ ਅਗਨੀ ਲਾ ਕੇ ਸਾਰੇ ਸਿੰਘ ਬਾਹਰ ਹੋ ਜਾਓ ਤੇ ਕਦੇ ਇਸ ਅੰਗੀਠੇ ਨੂੰ ਫੋਲਣਾ ਨਹੀਂ। ਜੇ ਚਾਰੇ ਬੰਨ੍ਹੇ ਨਾ ਰਹਿ ਸਕੇ ਤਾਂ ਘਟ ਤੋਂ ਘਟ ਅਠ ਦਿਨ ਤੀਕਰ ਤਾਂ ਕੋਈ ਅੰਦਰ ਨਾ ਆਵੇ । ਬਸ ਇਹ ਗੱਲ ਸੀ ਕਿ ਸਿੱਖਾਂ ਦੇ ਮਨਾਂ ਤੇ ਇਕ ਵਾਰ ਹੀ ਬਿਜਲੀ ਟੁਟ ਪਈ । ਓੜਕ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਨੀ ਪਈ । ਚਿਤਾ ਨੂੰ ਅੱਗ ਦੇ ਕੇ ਬਾਹਰ ਹੋ ਗਏ ਤੇ ਸਭ ਦੇ ਮਨਾਂ ਉਤੇ ਸ਼ੋਕ ਛਾ ਗਿਆ ਤੇ ਹਾਹਾਕਾਰ ਕਰਨ ਲਗ ਪਏ। ਭਾਵੇਂ ਸਿਆਣੇ ਸਿਆਣੇ ਸਿੰਘ ਵਿਚੋਂ ਧੀਰਜ ਵੀ ਦਿੰਦੇ ਪਰ ਕੌਣ ਐਸਾ ਪੱਥਰ ਚਿਤ ਸੀ ਜੋ ਇਸ ਵਿਛੋੜੇ ਦੀ ਸੱਟ ਨੂੰ ਸਹਾਰਦਾ । ਜਦ ਅਤੀ ਵਿਆਕੁਲਤਾ ਵਿਚ ਚਾਰ ਦਿਨ ਬੀਤ ਗਏ ਤਾਂ ਲੁਬਾਣਾ ਸਿੰਘ ਆਪਣੇ ਬਲਦ ਲਈ ਜਾਂਦਾ ਉਥੇ ਆ ਗਿਆ ਤੇ ਇਸ ਤਰ੍ਹਾਂ ਸਿੱਖਾਂ ਦੀ ਵਿਆਕੁਲਤਾ ਨੂੰ ਵੇਖ ਕੇ ਹੈਰਾਨ ਹੋ ਗਿਆ ਤੇ ਪੁਛਣ ਲਗਾ ਕਿ ਤੁਹਾਡੀ ਇਸ ਤਰ੍ਹਾਂ ਦੁਖੀ ਹੋਣ ਦੀ ਵਿਆਕੁਲਤਾ ਦਾ ਕੀ ਕਾਰਨ ਹੈ । ਤਦ ਸਿੰਘਾਂ ਨੇ ਆਖਿਆ ਭਾਈ ਸਾਡੇ ਪਾਸੋਂ ਪਰਮ ਪਿਤਾ ਕਲਗੀਧਰ ਜੀ ਸਦਾ ਲਈ ਆਪਣਾ ਨੂਰਾਨੀ ਚਿਹਰਾ ਤੇ ਹਸਮੁਖ ਮੁਖੜਾ ਛੁਪਾ ਗਏ ਹਨ । ਇਹ ਗੱਲ ਸੁਣ ਕੇ ਉਸ ਸਿੱਖ ਨੇ ਆਖਿਆ ਤੁਸੀਂ ਤਾਂ ਐਵੇਂ